ਗਨ, ਤਹਾਂ ਨ ਠਹਿਰਨ ਦੀਨੋ। ਸਨੇਸਨੇ ਸਲਿਤਾਜਲ ਪਾਰਹਿ ਲਰਤਿ
ਪਯਾਨੋ ਕੀਨੋ॥੨੦॥ਰਿਸ ਕੋ ਧਰਿ ਧਰਿ ਬਲ ਕੋ ਕਰਿ ਕਰਿ ਰੋਕਨਿ ਫਿਰ
ਫਿਰ ਚਾਹੈਂ[1]।ਪਹੁੰਚੇ ਨਹੀਂ ਅਨੇਕ ਜਤਨ ਤੇ ਮਰਿ ਮਰਿ ਗਿਰੇ ਤਹਾਂ ਹੈਂ॥
੨੧॥ਠਹਿਰ ਨ ਦੇਤਿ ਸਰਨਿ ਕੀ ਬਰਖਾ ਤੀਨ ਚਾਰ ਬਿਧ ਜਾਈਂ[2]। ਬਿਨ
ਮਾਰੇ ਕੋ ਛੂਛ ਨ ਚਾਲਹਿ[3] ਹਯ ਭਟ ਮਰਿ ਸਮੁਦਾਈ॥੨੨॥ ਆਗੈ ਗੁਰ
ਸੁਤ,ਮੱਧ ਗੁਰੂ ਥਿਤ, ਪਾਛੈ ਸਿੰਘ ਜੁਝਾਰੇ।ਕਰੇ ਕਦਨ ਸ਼ੱਤ੍ਰੂ ਅਨਗਨ ਹੀ
ਲੋਥ ਲੋਥ ਪਰ ਡਾਰੇ॥੨੩॥ ਸ਼ਸਤ੍ਰਨਿ ਬਲ ਤੇ ਦੂਰ ਰਖੇ ਰਿਪੁ ਸਲਿਤਾ
ਤਰੀ ਸੁਖੈਨਾ।ਪਾਰ ਗੁਰੂ ਜੁਤਿ ਸਿੰਘਨਿ ਸਭਿ ਦਲ, ਉਰੇ ਮਲੇਛੀ ਸੈਨਾ
॥੨੪॥ ਸਲਿਤਾ ਬਿਖੈ ਪ੍ਰਵੇਸ਼ਨ ਚਾਹਤਿ ਪਰੈ ਤੀਰ ਅਰੁ ਗੋਰੀ। ਮਰੇ
ਕਿਤਿਕ ਬਹਿ ਗਏ ਬੀਚ ਹੀ ਥਿਰਹਿਂ ਉਰਾਰਹਿਂ ਓਰੀ॥੨੫॥ ਰਿਸ ਕੋ
ਕਰਤਿ ਦੰਤ ਕੋ ਚਰਬਤਿ ਬਸ ਨਹਿਂ ਕਛੁ ਬਸਾਵੈ। ਗਰਜਹਿ ਤੋਪ ਟੋਲ
ਕਹੁ ਮਾਰਹਿਂ ਖਰੇ ਹੋਨਿ ਨਹਿਂ ਪਾਵੈਂ॥੨੬॥ ਭੀਮਚੰਦ ਆਦਿਕ ਸਭਿ ਰਾਜੇ
ਮਿਲੇ ਵਜੀਦ ਪਠਾਨਾ।'ਅਬਿ ਤੌਂ ਪਾਰ ਪਰੇ ਦਿਢ ਹ੍ਵੈ ਕਰਿ, ਹਤਹਿਂ ਤੁਪਕ
ਅਰੁ ਬਾਨਾ॥ ੨੭॥ ਨਾਹਕ ਸੈਨ ਨਹੀਂ ਹਨਵਾਵਹੁ[4] ਗੁਰੂ ਸੂਰਮਾ ਭਾਰੀ।
ਹਮ ਕੋ ਕਹਤਿ ਹੁਤੇ ਕਹਾ ਹੋਯੋ ਅਬਿ ਤੁਮ ਲੇਹੁ ਨਿਹਾਰੀ॥੨੮॥
ਚਮੂੰ ਅਲਪ ਹੈ ਚਾਕਰ ਨਾਂਹਿਨ, ਲਾਖਹੁੰ ਸੰਗ ਲਰੰਤਾ[5]। ਗਹਿਬੇ ਮਹਿਂ
ਤੜਿਤਾ ਨਹਿ ਆਵਹਿਂ[6], ਤਿਮ ਗੁਰ ਬੀਰ ਦਿਖਤਾ॥ ੨੯॥ ਕਰਹੁ ਸੰਭਾ-
ਲਨ ਘਾਇਲ ਮ੍ਰਿੱਤਕ ਘਾਲਯੋ ਦੂਰ ਸੁ ਡੇਰਾ। ਹਮਰੇ ਦੋਸ਼ ਨਹੀਂ ਗੁਰ
ਥਿਰ ਅਬਿ ਨਦੀ ਤੀਰ ਪਰ ਹੇਰਾ'॥੩੦॥ ਬਿਸਮਯੋ ਤਬਿ ਵਜੀਦਖਾਂ ਬੋਲਯੋ
'ਅਚਰਜ ਕੀਨ ਗਯੋ ਹੈ'[7]। ਜਲ ਪ੍ਰਵਾਹ ਸਮ ਰੁਕਯੋ ਨ ਕਿਮਹੂ ਮਾਰਤਿ
ਪਾਰ ਭਯੋ ਹੈ॥੩੧॥ ਪੁੰਜ ਸੁਭਟ ਕੋ ਖੇਤ ਪਰਯੋ ਪਿਖਿ ਪੁਰੀ ਨ ਚਿਤ ਕੀ
ਬਾਂਛੇ। ਪਕਰਯੋ ਗਯੋ ਨ ਭਯੋ ਸੰਘਾਰਨਿ, ਬਿਜੈ ਲੇਤਿ ਗੁਰ ਗਾਛੇ[8]॥੩੨॥
ਰਿਦੈ ਬਿਸੂਰਤਿ ਮੂਰਖ ਮਿਲਿਕੈ ਮਹਿਮਾ ਤੇ ਅਨਜਾਨੇ। ਤਜਿ ਸਲਿਤਾ
ਤਟ ਦੂਰ ਪਿਛੇ ਹਟ ਡੇਰਾ ਪਾਇ ਸਥਾਨੇ॥੩੩॥–ਗੁਰ ਕੀ ਤੋਪ ਨ ਗੋਰਾ
ਪਹੁੰਚਹਿ[9]–ਕੋਸਕ ਤਜਿ ਕਰਿ ਆਏ। ਕਰਿ ਤਕਰਾਈ ਅਨਿਕ

---

[1]ਚਾਹੁੰਦੇ ਹਨ (ਪਹਾੜੀਏ)। [2]ਵਿੰਨ੍ਹੇ ਜਾਂਦੇ ਹਨ। [3]ਖਾਲੀ ਨਹੀਂ ਚਲਦਾ (ਬਾਨ)। [4]ਮਰਵਾਓ।
[5]ਲੱਖਾਂ ਦੇ ਨਾਲ (ਗੁਰੂ) ਲੜਦਾ ਹੈ। [6](ਜਿਵੇਂ) ਬਿਜਲੀ ਫੜੀ ਨਹੀਂ ਜਾਂਦੀ। [7]ਕਰ ਗਏ
ਹਨ। [8]ਸਗੋਂ ਜੈ ਲੈਕੇ (ਪਾਰ) ਗੁਰੂ ਜੀ ਚਲੇ ਗਏ। [9]ਗੁਰਾਂ ਦੀ ਤੋਪ ਦਾ ਗੋਲਾ ਨਾ ਆ ਪੁਜੇ।

ਬਿਧਿਨਿ ਕੀ ਥਿਰ ਸੁਚੇਤਿ ਸਮੁਦਾਇ॥੩੪॥ਜਾਗ੍ਰਤ ਰਹੇ–ਨ ਆਇ ਪਰੈ ਗੁਰ–ਕਸਿ ਤੁਰੰਗ ਧਰਿ ਹਾਥੈਂ। ਮਰਹਿੰ ਅਨਿਕ ਕੋ ਕਰਹਿ ਸੰਭਾਰਨ[1]? ਪਰੇ ਮਿਲੇ ਰਜ ਸਾਥੈਂ ॥ ੩੫ ॥ ਭੀਮਚੰਦ ਕਰ ਬੰਦਿ ਬਿਨੈ ਕਹਿ ਦੇ ਬਹੁ ਦਰਬ ਉਤੰਗਾ। ਅਪਰ ਅਜਾਇਬ ਵਸਤੂ ਦੇ ਕਰਿ ਇਕ ਸ਼ਿੰਗਾਰ ਮਤੰਗਾ ॥ ੩੬ ॥ 'ਆਨਿ ਬਚਾਯਹੁ ਭਏ ਸਹਾਇਕ ਨਤੁ ਗੁਰ ਦੇਸ਼ ਨਿਕਾਰੈ[2]। ਅਬਿ ਬਸਿਬੋ ਹੁਇ ਸੈਲ ਬਿਖੈ ਹਮ ਗੁਰੂ ਭਯੋ ਜਬਿ ਪਾਰੈ'॥੩੭॥ਇੱਤਜਾ-ਦਿਕ ਕਹਿ ਰੁਖ਼ਸਦ ਕੀਨਸਿ 'ਪੁਰਿ ਸਿਰੰਦ ਅਬਿ ਜਾਵੈਂ। ਹਮ ਹਜ਼ਰਤ ਕੇ ਨਿਤ ਗ਼ੁਲਾਮ ਹੈਂ ਭੀਰ ਪਰੇ ਤਬਿ ਆਵੈਂ ॥ ੩੮ ॥ ਹੋਤਿ ਪ੍ਰਾਤਿ ਕੇ ਹਮ ਨਿਜ ਘਰਮਹਿਂ ਜੈ ਹੈਂ,ਮਿਟੀ ਲਰਾਈ'।ਸਕਲ ਸੈਲਪਤਿ ਸੂਬੇ ਸਨ ਮਿਲਿ ਪਹੁੰਚੇ ਨਿਜ ਨਿਜ ਥਾਂਈ ॥ ੩੯ ॥ ਰੁਦਨ ਪੀਟਬੋ ਸ਼ੋਕ ਮਹਾਨਾ ਗਿਰ ਗਨ ਘਰ ਘਰ ਹੋਵਾ। ਕਿਸ ਕੋ ਸੁਤ, ਪਿਤ, ਭ੍ਰਾਤਾ, ਪਤਿ ਹਤਿ ਅਪਨਿ ਸੰਬੰਧਨਿ ਜੋਵਾ ॥੪੦॥ਭੀਮਚੰਦ ਕੋ ਗਾਰਿ ਨਿਕਾਰਹਿਂ ਪ੍ਰਜਾ ਸੁਭਟ ਮਰਿ-ਵਾਇ।ਸਾਹਿਬ ਕਰਾਮਾਤਿ ਸੰਗ ਭਿਰਿਕੈ ਕਜਾ ਲੀਨਸਿ ਦੁਖ ਪਾਇ' ॥੪੧॥

ਸ਼੍ਰੀ ਗੁਰ ਮਹਾਰਾਜ ਤਟਪਰਲੇ ਸੁਖ ਸੋਂ ਕਰਿਬਿਸਰਾਮਾ।ਘਾਇਲ ਸਕਲ ਸੰਭਾਰਨਿ ਕੀਨੇ ਅਰੁ ਕੀਨਿ ਰਣ ਕਾਮਾ॥ ੪੨ ॥ ਮ੍ਰਿਤਕ ਸਿੰਘ ਸਭਿ ਦਾਹ ਕਰਾਇ ਪਹੁੰਚਾਏ ਸੁਰਲੋਕਾ। ਸਾਲਪੱਤ੍ਰ ਘਾਯਲ ਪਰ ਲਾਏ ਪੀਰ ਮਿਟੀ, ਨਹਿਂ ਸ਼ੋਕਾ ॥ ੪੩ ॥ ਡੇਰਾ ਕਰਿ ਅਰਾਮ ਭਟ ਸਗਰੇ ਖਾਨ ਪਾਨ ਸਭਿ ਕੀਨਾ। ਸੁਪਤਿ ਜਥਾ ਸੁਖ ਰਾਤਿ ਬਿਤਾਈ ਭਈ ਪ੍ਰਾਤਿ ਤਮ ਛੀਨਾ ॥ ੪੪ ॥ ਰਾਵ ਬਿਸਾਲੀ ਕੋ ਤਬਿ ਆਯਹੁ ਚਰਨ ਸਰੋਜਨ ਬੰਦੇ। ਕਰਹਿ ਬਾਰਤਾ ਸਿੰਘਰ ਕੇਰੀ ਹੋਵਤਿ ਰਿਦੈ ਅਨੰਦੇ ॥ ੪੫ ॥ 'ਧੰਨ ਗੁਰੂ ਪੂਰਨ ਪ੍ਰਭੂ! ਕਰਤਾ ਸਮਸਰ ਆਨ ਨ ਕੋਈ। ਭੀਮ ਚੰਦ ਹੰਕਾਰ ਨਿਕੰਦਾ ਤੁਰਕਨਿ ਕੀ ਪਤ ਖੋਈ॥੪੬॥ ਪਾਰ ਸਥਾਨ ਖੇਤ ਰਣ ਮਾਂਹੀ ਸੰਕੀਰਨ[3] ਨਰ ਘੋਰਾ[4]। ਜਿਤ ਕਿਤ ਮਰੇ ਪਰੇ ਦ੍ਰਿਸ਼ਟਾਵੈਂ,ਕੂਕੈਂ ਜੰਬੁਕ ਘੋਰਾ[5]॥੪੭॥ ਗ੍ਰਿੱਧ ਫਿਰੈਂ ਤਹਿਂ ਭਈ ਹਜ਼ਾਰਹੁੰ, ਸ੍ਵਾਨ ਪੁਕਾਰਤਿ ਬ੍ਰਿੰਦਾ। ਕਈ ਦਿਵਸ ਲੌਂ ਖਾਇ ਅਘਾਵਹਿਂ ਥੁਰਜੋ ਨ ਪਰਜੋ ਬਿਲੰਦਾ[6] ॥ ੪੮ ॥ ਮੁਝ ਕੋ ਜਾਨ ਆਪਨੋ ਚੇਰਾ,ਨਗਰਚਲਹੁ ਦ੍ਰਿਗ ਹੇਰੋ।ਚਰਨ ਸਰੋਜਨ ਪਾਇ ਨਿਕੇਤਹਿਂ

---

[1]ਕੌਣ ਸੰਭਾਲੇ। [2]ਨਹੀਂ ਤਾਂ ਗੁਰੂ ਨੇ ਸਾਨੂੰ ਦੇਸੋਂ ਕੱਢ ਦੇਣਾ ਸੀ। [3]ਖਿੰਡੇ ਪਏ। [4]ਆਦਮੀ ਤੇ ਘੋੜੇ। [5]ਭਿਆਨਕ। [6]ਇਤਨਾ ਪਿਆ ਹੈ ਮੁੱਕਦਾ ਨਹੀਂ (ਮੁਰਦਿਆਂ ਦਾ ਮਾਸ)।

ਪਾਵਨ ਕੀਜਹਿ ਮੇਰੋ ॥ ੪੯ ॥ ਵਸਤੁ ਦਾਸ ਕੀ ਘਰ ਤੇ ਆਦਿਕ ਸਭਿ ਅਪਨੀ ਪ੍ਰਭੁ ਜਾਨੋ।ਰਹਹੁ ਸੁ ਬਰਤਹੁ ਕਰੁਨਾ ਕਰਿਕੈ ਮਨ ਭਾਵਤਿ ਸੁਖ ਠਾਨੋ'॥੫੦॥ਇਸ ਪ੍ਰਕਾਰ ਬਹੁ ਪ੍ਰੇਮ ਪੇਖਿ ਕਰਿ ਸਤਿਗੁਰ ਭਏ ਕ੍ਰਿਪਾਲਾ। ਜ਼ੀਨ ਪਵਾਇ ਕਰਾਯੋ ਦੁੰਦਭਿ ਦੀਰਘ ਨਾਦ ਉਠਾਲਾ ॥ ੫੧ ॥ ਕਰਯੋ ਕੂਚ ਪ੍ਰਭੁ ਰਾਵ ਸੰਗ ਲੇ ਬਾਤਹਿਂ ਕਰਤਿ ਪਯਾਨੇ। ਦੇਖਿ ਸਰੂਪ ਤ੍ਰਿਪਤ ਨਹਿਂ ਹੋਵਤਿ, ਰਹੇ ਬਿਰਾਜ ਮਹਾਨੇ[1] ॥ ੫੨ ॥ ਆਨਿ ਉਤਾਰੇ ਅਨਿਕ ਭਾਉ ਕਰਿ ਸੇਵਾ ਮਹਿਂ ਮਨ ਲਾਯੋ। ਬਾਂਛਤਿ ਵਸਤੁ ਪ੍ਰੇਮ ਤੇ ਦੇ ਕਰਿ ਰਿਦੈ ਅਧਿਕ ਹਰਖਾਯੋ ॥ ੫੩ ॥ ਸ਼੍ਰੀ ਅਜੀਤ ਸਿੰਘ ਸਰਬ ਖਾਲਸਾ ਰਾਵ ਭਾਵ ਕੋ ਹੇਰੇ। ਸ੍ਰੀ ਪ੍ਰਭੁ ਨਿਕਟ ਪ੍ਰਸ਼ੰਸਾ ਠਾਨਤਿ 'ਪ੍ਰੇਮੀ ਭਾਗ ਬਡੇਰੇ' ॥ ੫੪ ॥ ਸਰਬ ਭਾਂਤਿ ਕਰਿ ਸਭਿਹੂੰ ਸੁਖ ਭਾ ਬਾਂਛਤਿ ਵਸਤੁ ਪੁਚਾਈ। ਖਾਨ ਪਾਨ ਕਰਿ ਅਧਿਕ ਅਨੰਦੇ ਗੁਰ ਤੇ ਖੁਸ਼ੀ ਕਰਾਈ ॥ ੫੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਬਿਸਾਲੀ' ਪ੍ਰਸੰਗ ਬਰਨਨੰ ਨਾਮ ਪੰਚ ਚਤਵਾਰਿੰਸਤੀ ਅੰਸੂ ॥ ੪੫॥

## ੪੬. [ਬਿਸਾਲੀ ਡੇਰਾ। ਸਿੰਘਾਂ ਦਾ ਪਹਾੜੀਆਂ ਨਾਲ ਜੰਗ]।

ਦੋਹਰਾ ॥ ਬਸੇ ਬਿਸਾਲੀ ਨਗਰ ਮਹਿਂ ਗੁਰੂ ਗ਼ਰੀਬ ਨਿਵਾਜ। ਆਇ ਰਾਵ ਬੰਦਨ ਕਰੈ ਸੇਵੈ ਜਿਤਿਕ ਸਮਾਜ ॥੧॥ ਚੌਪਈ ॥ ਬੈਠੇ ਨਿਕਟ ਬਾਕ ਗੁਰੁ[2] ਸੁਨੇ। ਭਾਗ ਆਪਨੇ ਦੀਰਘ ਗੁਨੇ। ਸਗਲ ਖਾਲਸੇ ਲਗਹਿ ਦਿਵਾਨ।ਸ਼੍ਰੀ ਅਜੀਤ ਸਿੰਘ ਥਿਤ ਹੁਇੰ ਆਨਿ ॥ ੨ ॥ ਬੋਲਯੋ ਰਾਵ 'ਸੈਲਪਤਿ ਅੰਧੇ। ਰਾਵਰਿ ਸਾਥ ਬੈਰ ਬਡ ਬੰਧੇ।ਲੋਕ ਪ੍ਰਲੋਕ ਖੋਇ ਜਿਨ ਲੀਨੋ।ਮਹਾਂ ਕੁਕਾਜ ਆਪਨੋ ਕੀਨੋ ॥੩ ॥ ਅਪਜਸੁ ਜਗ ਮਹਿਂ ਬਹੁ ਬਿਸਤਾਰਾ। ਬਾਰਿ ਅਨੇਕ ਲਰਤਿ ਰਣ ਹਾਰਾ।ਸੁਨਹਿ ਸ਼੍ਰੋਣ ਮਨ ਜੋ ਕਰਤੂਤ। ਕਹੈ ਗਿਰੇਸ਼ੁਨਿ ਬਿਖੇ ਕੁਪੂਤ॥੪॥ਬਾਰਿ ਬਾਰਿ ਤੁਰਕਾਨਿ ਅਗਾਰੀ।ਨਿੰਮ੍ਰੀ ਹੋਤਿ ਦੇਤਿ ਧਨਭਾਰੀ। ਹਾਰਯੋ ਧਰਮ ਹਿੰਦੂਅਨਿ ਕੇਰਾ। ਬਨਹਿ ਦੀਨ ਬੋਲਤਿ—ਮੈਂ ਚੇਰਾ—॥੫॥ ਆਨਕਾਨਿ ਜੇ ਰਾਖਤਿ ਰਾਜਾ[3]।ਕੋ ਇਮ ਕਰਹਿ ਜੁ ਕੀਨਿ ਕਕਾਜ।ਧਿਕ ਧਿਕ ਬਾਰ ਬਾਰਿ ਇਸ ਕਹੈਂ। ਸਤਿਗੁਰ ਸੰਗ ਬਿਰੋਧੀ ਲਹੈਂ ॥ ੬ ॥ ਰਾਜ ਤੇਜ ਸ਼ਸਤ੍ਰਨਿ ਬਲ ਤ੍ਯਾਗਾ।ਮਹਾਂ ਰੰਕਤਾ ਕੇ ਮਗ ਲਾਗਾ।ਤਸਕਰ ਸਮ-ਸਰ ਕਰਿਕੈ ਪੱਮਾਂ। ਚੂਨ ਧੇਨੁ ਲੇ ਗਯੋ ਕੁਕੰਮਾ[4] ॥ ੭ ॥ ਕਰੀ ਕੁਕ੍ਰਿੱਤ

---

[1]ਭਾਵ (ਜੋ ਉਸ ਵੇਲੇ) ਬਹੁਤ ਸ਼ੋਭਾ ਦੇ ਰਿਹਾ ਸੀ। [ਵਿਰਾਜਨਾ=ਬਹੁਤ ਸ਼ੋਭਾ ਦੇਣਾ]। [2]ਗੁਰੂ ਜੀ ਦੇ। [3]ਆਨ ਤੇ ਕਾਣ ਨੂੰ ਰੱਖਣ ਵਾਲਾ ਜੇ ਰਾਜਾ ਹੁੰਦਾ ਤਾਂ। [4]ਕੁਕਰਮੀ।

ਆਨ[1] ਕੋ ਦੀਨਾ।ਬੰਚਕ[2]ਬਨਿ ਪ੍ਰਪੰਚ[3]ਅਸ ਕੀਨ।ਮਹਾਂ ਪਰਾਜਯ[4]ਕੋ ਇਹ ਲੱਛਨ। ਹਸਹਿੰ ਧਿਕਾਰਹਿੰ ਸਕਲ ਬਿਚੱਛਨ ॥੮॥ ਤੁਮ ਕੋ ਧੰਨਜ ਸੁਜਸੁ ਬਿਸਤਾਰਾ। ਮਾਨ ਆਨ[5]ਬਡ ਧਰਮ ਦਿਖਾਰਾ।ਰਾਵਰਿ ਬਿਨਾ ਕੌਨ ਅਬਿ ਕਰੈ। ਰਿਪੁ ਕੇ ਕਹੇ ਆਨ ਕੋ ਧਰੈ[6] ॥੯॥ ਅਪਨੋ ਨਗਰ ਬਿਸਾਲ ਬਸੰਤਾ[7]। ਨਿਕਸੇ ਸਭਿ ਕਿਛੁ ਤਯਾਗਿ ਤੁਰੰਤਾ'। ਸੁਨਿ ਕਰਿ ਦਯਾ ਸਿੰਘ ਤਬਿ ਕਹਯੋ।'ਕਰਯੋ ਕੁਕਰਮ ਸਭਿਨਿ ਹੂੰ ਲਹਯੋ॥੧੦॥ ਬਡੇ ਪੁਰਖ ਕ੍ਰੂਰੇ ਕਰਿ ਮਾਰਤਿ। ਤਾਵਤ ਅਧਿਕ ਛਿਮਾ ਕਰਿ ਡਾਰਤਿ। ਮਹਾਂ ਦੁਸ਼ਟ ਸੁਖ ਸੋਂ ਨਹਿੰ ਬਸੈ। ਪੰਥ ਖਾਲਸਾ ਸਿਰ ਪਰ ਲਸੈ[8] ॥ ੧੧ ॥ ਜੇਕਰਿ ਸ਼ਰਣ ਪਰਤਿ ਸੋ ਆਇ। ਰਾਜ ਤੇਜ ਪਰਤਾਪ ਅਧਿਕਾਇ। ਲੋਕ ਪ੍ਰਲੋਕ ਸੁਖੀ ਨਿਤ ਰਹਤਿ। ਸਕਲ ਜਗਤ ਮਹਿੰ ਜਸੁ ਕੋ ਲਹਤਿ'॥੧੨॥ ਬੋਲੇ ਕਲਗ਼ੀਧਰ ਮੁਸਕਾਵਤਿ। 'ਇਹ ਨਿਰਭਾਗ ਨਹੀਂ ਕੁਛ ਪਾਵਤਿ। ਪੰਥ ਖਾਲਸਾ ਹਮ ਉਪਜਾਯੋ। ਰਾਜ ਤੇਜ ਨਿਤ ਵਧਹਿ ਸਵਾਯੋ॥੧੩॥ਸਕਲ ਸੈਲਪਤਿ ਕੋ ਦੁਖਦਾਈ। ਤ੍ਰਸਤਿ ਹੋਇ ਪਰਿ ਹੈਂ ਸ਼ਰਨਾਈਂ[9]। ਛੀਨਹਿ ਦੇਸ਼ ਕਿ ਲੈਹੈ ਦੰਡ। ਜੇਕਰਿ ਲਰਹਿੰ ਹੋਇੰ ਖੰਡ ਖੰਡ ॥੧੪॥ ਕੇਤਿਕ ਬਰਖਨ ਮਹਿੰ ਇਕ ਸਿੱਖਯ[10]। ਪਰਹਿ ਸਭਿਨਿ ਪਰ, ਕਥਾ ਭਵਿੱਖਯ। ਤੁਰਕਨ ਸਹਿਤ ਸੈਲ਼ਪਤਿ ਸਾਰੇ। ਕੋ ਕੋ ਬਚਹਿ, ਜਾਹਿੰ ਤਬਿ ਮਾਰੇ ॥ ੧੫ ॥ ਦੇਸ਼ ਉਜਾਰਹਿ ਧੂਮ ਉਠਾਵਹਿ। ਲੂਟ ਕੂਟ ਕਰਿ ਸਭਿਨਿ ਤ੍ਰਸਾਵਹਿ। ਅਬਿ ਤੌ ਹਮ ਨੇ ਖੇਲ ਪਸਾਰੀ।ਸੀਖਹਿ ਪੰਥ ਕਰਣ ਰਣ ਭਾਰੀ[11]॥੧੬॥ ਸ਼ਰਣ ਪਰਹਿ ਨਿਤ ਹੋਹਿ ਉਬਾਰਣ[12]।ਨਾਂਹਿ ਤ ਸਹਿਤ ਬੰਸ ਹੁਇ ਮਾਰਣ।ਏਕ ਸਹੰਸ੍ਰ[13] ਕੋਸ ਜਿਨ[14] ਰਾਜ। ਚੱਕ੍ਰਵਰਤਿ ਕੋ ਸਿਰ ਪਰ ਤਾਜ ॥ ੧੭ ॥ ਹਮ ਤਿਸ ਕੀ ਜਰ ਕਰਹਿੰ ਉਖਾਰਣ। ਰਾਜ ਤੇਜ ਬਿਨਸੈ ਬਡ ਦਾਰੁਨ। ਸੈਲਪਤੀ ਗਿਨਤੀ ਕਿਸ ਬਿਖੈ। ਅਬਿ ਤੌ ਪੰਥ ਲਰਨ ਹੀ ਸਿਖੈ' ॥ ੧੮ ॥ ਇਮ ਸੁਨਿ ਰਾਵ ਹਰਖ ਚਿਤ ਭਯੋ।ਬੈਠਿ ਕਿਤਿਕ ਚਿਰ ਘਰ ਉਠਿ ਗਯੋ। ਰਿਦੈ ਸਰਾਹਤਿ–ਗੁਰ ਬਡ ਤੇਜ।ਕੋ ਇਨ ਕੇ ਸਮ ਮਹਾਂ ਮਜੇਜ[15]–॥੧੯॥

---

[1]ਕ਼ਸਮ। [2]ਠੱਗ। [3]ਫਰੇਬ। [4]ਹਾਰ। [5]ਸੁਗੰਦ। [6]ਵੈਰੀ ਦੇ ਕਹਿਆਂ ਸਹੁੰ ਨੂੰ ਕੌਣ ਮੰਨਦਾ ਹੈ। [7]ਭਾਰੀ ਵਸਦਾ ਸੀ। [8]ਚਮਕੇਗਾ। [9]ਡਰਕੇ ਸ਼ਰਣੀ ਪੈਣਗੇ। [10]ਮਹਾਰਾਜਾ ਰਣਜੀਤ ਸਿੰਘ ਵਲ ਇਸ਼ਾਰਾ ਹੈ। [11]ਭਾਰੀ ਜੰਗ ਕਰਨਾ। [12]ਸ਼ਰਨ ਪਏ ਬਚਣਗੇ। [13]ਇਕ ਹਜ਼ਾਰ। [14]ਭਾਵ ਨੁਰੰਗੇ ਦਾ। [15]ਉਚੇ ਸੁਭਾਵ ਵਾਲਾ, ਚੜ੍ਹਦੀਆਂ ਕਲਾਂ ਵਾਲਾ। ( ਅ ) ਮਿਜ਼ਾਜ=ਖ਼ੂ, ਸੁਭਾਵ, ਪੰਜਾਬੀ ਵਿਚ 'ਮਿਜ਼ਾਜ' ਕਦੇ ਹੰਕਾਰੀ ਤੇ ਕਦੇ ਉੱਚ ਸੁਰਤੇ ਲਈ ਬੀ ਵਰਤ ਲੈਂਦੇ ਹਨ।

ਚਾਵਰ ਚੂਨ ਪਹਿਤ ਘ੍ਰਿਤ ਆਛੇ। ਪਹੁੰਚਾਵਤਿ ਜੇਤਿਕ ਹੁਇ ਬਾਂਛੇ।ਤ੍ਰਿਣ
ਕਾਸ਼ਟ ਕੀ ਸਗਰੀ ਸੇਵਾ। ਕਰਤਿ ਪ੍ਰਸੰਨ ਹੇਤੁ ਗੁਰਦੇਵਾ॥ ੨੦ ॥ ਦੁਇ
ਤ੍ਰੈ ਬਾਸੁਰ ਜਬਹਿ ਬਿਤਾਏ। ਪੁਨ ਰਣਜੀਤ ਨਗਾਰਾ ਵਾਏ[1]।ਕਰਿ ਅਖੇਰ
ਕੋ ਵਹਿਰ ਬਹਾਨਾ।ਭਏ ਅਰੂਢਨਿ ਗੁਰ ਭਗਵਾਨਾ॥੨੧ ॥ ਉਤਰ ਉਰਾਰ
ਨਦੀ ਤੇ ਆਏ। ਬਿਚਰਤਿ ਬਨ ਕੇਤਿਕ ਮ੍ਰਿਗ ਘਾਏ। ਤੁਰਕ ਪਰਾਜੈ
ਪਾਇ ਬਿਸਾਲਾ। ਪਸ਼ਚਾਤਾਪ ਕਰਤਿ ਪੁਰਿ ਚਾਲਾ[2] ॥ ੨੨ ॥–ਸੁਭਟ
ਹਜ਼ਾਰਹੁੰ ਕਰਿ ਮਰਿਵਾਵਨ[3]।ਨਹਿੰ ਗੁਰ ਗਹਜੋ ਗਯੋ ਕੋ ਘਾਵਨ[4]। ਚਮੂੰ
ਮਾਰਿ[5] ਨਦ ਪਾਰਿ ਉਤਰਿਗਾ। ਏਕ ਸੰਬੰਧੀ ਤੁਰਕ ਸੁ ਮਰਿਗਾ–॥ ੨੩॥
ਇਮ ਪਛੁਤਾਵਤਿ ਗਯੋ ਸਿਰੰਦ। ਪਾਇ ਨਮੋਸ਼ੀ ਸ਼ੋਕ ਬਿਲੰਦ। ਭੀਮਚੰਦ
ਕੇ ਭਟ ਸਮੁਦਾਈ। ਉਤਰੇ ਕਿਤ ਕਿਤ ਹਿਤ ਤਕਰਾਈ ॥ ੨੪ ॥ ਸੁਨਿ
ਸਤਿਗੁਰ ਕੋ ਬਜਤਿ ਨਗਾਰਾ। ਤ੍ਰਾਸਤਿ ਤੁਰਤ ਕਰਤਿ ਭੇ ਤਯਾਰਾ। ਗਯੋ
ਖਾਲਸਾ ਜਿਤ ਸੋ ਜੋਏ[6]। ਦੋਨਹੁੰ ਦਲ ਮੁਕਾਬਲੇ ਹੋਏ॥ ੨੫ ॥ ਚਲੀ
ਤੁਫੰਗੈਂ ਗੁਲਕਾ ਸੰਗ।ਕਰੇ ਪਹਾਰੀ ਅੰਗਨ ਭੰਗ।ਸ਼੍ਰੀ ਪ੍ਰਭੁ ਨਹਿੰ ਤਿਸ ਕੀ
ਦਿਸ਼ਿ ਗਏ। ਕਿਤਿਕ ਸਿੰਘ ਪਹੁੰਚੇ ਰਨ ਭਏ ॥੨੬॥ ਹਯ ਧਵਾਇ ਕਰਿ
ਤਾਕਤਿ ਮਾਰੈਂ। ਦੜ ਗਿਰ ਪਰਹਿੰ ਨ ਬਹੁਰ ਸੰਭਾਰੈਂ। ਕੇਤਿਕ ਚਿਰ ਲੌ
ਅਰੇ ਪਹਾਰੀ। ਉਮਡੇ ਸਿੰਘ ਬੀਰ ਬਲਿ ਭਾਰੀ॥ ੨੭ ॥ ਹੇਲਾ ਘਾਲਿ ਪਰੇ
ਇਕ ਬਾਰੇ।ਊਚ ਪੁਕਾਰਤਿ 'ਮਾਰਹੁ ਮਾਰੇ'।ਬੀਚ ਪ੍ਰਵੇਸ਼ੇ ਤਿਨ ਕੇ ਜਾਇ।
ਦੀਰਘ ਤੋਮਰ ਹਤੇ ਰਿਸਾਇ॥ ੨੮॥ ਖੜਗ ਨਿਕਾਸਿ ਬਿਨਾਸ਼ਨਿ ਕਰੇ।
ਭਜੇ ਗਿਰਨਿ ਨਰ ਡਰ ਉਰ ਧਰੇ। ਤਿਨ ਮਹੁੰ ਕੇਤਿਕ ਮਾਰਿ ਗਿਰਾਏ।
ਅਪਰ ਪ੍ਰਾਨ ਪ੍ਰਿਯ ਕਰਤਿ[7] ਪਲਾਏ॥ ੨੯ ॥ ਲੂਟ ਕੂਟ ਲੀਨਸਿ ਤਿਨ
ਡੇਰਾ। ਹਯ ਆਯੁਧ ਆਦਿਕ ਜੋ ਹੇਰਾ। ਕੇਤਿਕ ਗ੍ਰਾਮ ਮਾਰ ਕਰਿ ਫਿਰੇ।
ਆਇ ਮਿਲੇ ਗੁਰ ਦਰਸ਼ਨ ਕਰੇ॥੩੦॥ ਮਿਲਯੋ ਖਾਲਸਾ ਬਹੁ ਗਰਜਾਵੈ।
ਵਾਹਿਗੁਰੂ ਕੀ ਫਤੇ ਬੁਲਾਵੈ। ਕਰਤਿ ਅਖੇਰ ਪ੍ਰਭੁ ਹਟਿ ਆਏ। ਸਲਿਤਾ
ਉਤਰਿ ਸਿਵਰ ਦਰਸਾਏ॥ ੩੧ ॥ ਤਜੇ ਤੁਰੰਗਮ ਕਿਯ ਬਿਸਰਾਮੂ। ਡਰੇ
ਸਕਲ ਹੀ ਗਿਰ ਕੇ ਗ੍ਰਾਮੂ। ਲੇ ਲੇ ਭਾਜਰ[8] ਦੂਰ ਸਿਧਾਏ। ਬਸੇ ਅਨਤ

---

[1]ਵਜਾਇਆ। [2]ਸ਼ਹਿਰ ਨੂੰ ਚਲਾ ਗਿਆ ਸੀ। [3]ਭਾਵ, ਮੈਂ ਮਰਵਾ ਲਏ। [4]ਮਾਰਨਾਂ ਤਾਂ ਕਿਤੇ ਰਿਹਾ ਗੁਰੂ ਫੜਿਆ ਬੀ ਨਹੀਂ ਗਿਆ। [5](ਸਾਡੀ) ਫੌਜ ਨੂੰ ਮਾਰਕੇ। [6]ਜਿਧਰ ਖਾਲਸੇ ਨੇ ਉਹ ਵੇਖੇ ਉਧਰ ਨੂੰ ਗਏ। [7]ਪ੍ਰਾਣ ਪਿਆਰੇ ਕਰਕੇ। [8]ਭਾਵ ਭਾਜੜ ਪੈ ਗਈ [illegible] ਦੂਰ ਚਲੇ ਗਏ।

ਥਲ ਬਾਮ ਕਿ ਦਾਏਂ[1] ॥੩੨॥ ਬਿਗਰਯੋ ਦਰਬ ਮਾਮਲਾ[2] ਜਬੈ । ਭੀਮਚੰਦ ਕੋ ਚਿਤ ਦੁਖਿ ਤਬੈ । ਬਸ ਨ ਬਸਾਇ ਬਿਸੂਰਤਿ ਭਾਰੀ । ਗੁਰ ਬਿਰੋਧ ਤੇ ਅਧਿਕ ਬਿਗਾਰੀ ॥੩੩॥ ਇਤ ਸਤਿਗੁਰ ਨਿਤ ਕਰਤਿ ਬਿਲਾਸਾ । ਚਢੇ ਅਖੇਰ ਨਿਹਾਰਿ ਤਮਾਸ਼ਾ[3] । ਸੰਗਤਿ ਦਰਸ਼ਨ ਕੋ ਤਹਿਂ ਜਾਵੈ।ਸੁਨਿ ਸੁਨਿ ਸਿੰਘ ਦੇਸ਼ ਤੇ ਆਵੈਂ ॥੩੪॥ ਦਰਬ ਵਸਤੁ ਗਨ ਹਯ ਹੱਥਯਾਰ । ਲਗਹਿਂ ਅਕੋਰਨਿ ਕੇ ਅੰਬਾਰ । ਅਧਿਕ ਤਿਹਾਵਲ ਨਿਤਪ੍ਰਤਿ ਹੋਵੈ। ਬ੍ਰਿੰਦ ਇਕੱਤ੍ਰ ਦਰਸ ਕੋ ਜੋਵੈਂ ॥ ੩੫ ॥ ਚਢਹਿਂ ਪ੍ਰਭੂ ਹਯ ਵਹਿਰ ਸਿਧਾਵਹਿਂ । ਹਿਤ ਅਖੇਰ ਸਲਿਤਾ ਲੰਘ ਆਵਹਿਂ । ਬਾਜਤਿ ਬਡ ਰਣਜੀਤ ਦਮਾਮਾ। ਸੁਨਿ ਖਲਭਲ ਹੁਇ ਸ਼ੱਤ੍ਰਨਿ ਧਾਮਾ॥੩੬॥ਦੂਰ ਦੂਰ ਲਗਿ ਜਾਹਿਂ ਅਖੇਰ। ਸੁਨਿ ਕੋ ਆਇ ਸਕੈ ਨ ਅਗੇਰ । ਇਤ ਉਤ ਤੁਰਤ ਕਹੂੰ ਰਿਪੁ ਦੂਰੈਂ । ਜਬਿ ਸਤਿਗੁਰ ਡੇਰੇ ਕਹੁ ਮੁਰੈਂ॥੩੭॥ ਤਬਿ ਨਿਚਿੰਤ ਹੁਇ ਥਿਰ ਨਿਜ ਥਾਨ । ਦੇਸ਼ ਸੈਲ ਕੇ[4] ਤ੍ਰਾਸ ਮਹਾਨ।—ਔਚਕ ਸਿੰਘ ਆਇ ਨਹਿਂ ਪਰੈਂ। ਲੂਟ ਕੂਟ ਹਤਿ ਕਰਿ ਫਿਰ ਫਿਰੈਂ—॥੩੮॥ ਯਾਂਤੇ ਨਿਸਦਿਨ ਬਨਿ ਸਵਧਾਨ। ਕਸ਼ਟ ਪ੍ਰਜਾ ਰਾਜਾ ਬਹੁ ਮਾਨਿ।ਪਛੁਤਾਵਤਿ ਮੂਰਖ ਮਤਿਮੰਦਾ। ਚਹਤਿ ਰਿਦੈ ਹੁਇ ਸੰਧਿ ਅਨੰਦ ॥੩੯॥—ਗੁਰ ਕੋ ਬਿਗਰਯੋ ਕਾਜ ਨ ਰਾਈ । ਬਨਹਿਂ ਸਿੰਘ ਦੇਸ਼ਨਿ ਸਮੁਦਾਈ।ਦਿਨ ਪ੍ਰਤਿ ਭੇਟ ਸੰਗਤਾਂ ਲਯਾਵੈਂ । ਆਦਿ ਵਿਲਾਇਤ ਕੇ ਨਰ ਆਵੈਂ॥੪੦॥ਹਮਰੀ ਚਮੂੰ ਖਪੀ ਲਰਿ ਸਾਰੀ।ਖਰਚ ਹੰਗਾਮੇ ਪਰ[5] ਧਨ ਭਾਰੀ।ਆਦਿ ਕੇਸਰੀ ਚੰਦ ਅਛੇਰੇ।ਸਚਿਵ ਸੰਬੰਧੀ ਮਰੇ ਘਨੇਰੇ॥੪੧॥ ਅਪਜਸੁ ਜਗ ਮਹਿਂ ਭਯੋ ਬਿਸਾਲਾ—। ਇੱਤਯਾਦਿਕ ਝੂਰਹਿਂ ਗਿਰਪਾਲਾ । ਲਰਨਹੇਤੁ ਉੱਦਯੋਗ[6]ਨ ਕਰੈਂ।ਰਣ ਕੋ ਸਿਮਰਿ ਸਿਮਰਿ ਡਰਿ ਧਰੈਂ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਅਖੇਰ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤਵਾਰਿੰਸਤੀ ਅੰਸੂ ॥ ੪੬ ॥

## ੪੭. [ਬਿਭੌਰ ਦੇ ਰਾਣੇ ਨਾਲ ਮੇਲ]।

ਦੋਹਰਾ ॥ ਵਾਰਪਾਰ ਦਰੀਆਉ ਕੇ ਸਤਿਗੁਰ ਕਰੈਂ ਅਖੇਰ। ਚਢੈਂ ਜਬੈ ਛਿਤ ਬਿਚਰਤੈਂ ਊਚ ਨੀਚ ਥਲ ਹੇਰਿ ॥ ੧ ॥ ਚੌਪਈ ॥ ਏਕ ਦਿਵਸ ਚਢਿ ਗੁਰੂ ਪਯਾਨੇ । ਪੁਰਿ ਭੰਭੌਰ* ਬਸਹਿ ਜਿਸ ਥਾਨੇ । ਸੰਗ ਖਾਲਸੇ ਕੋ ਦਲ ਭਾਰੀ। ਬਜਤਿ ਜਾਤਿ ਰਣਜੀਤ ਅਗਾਰੀ ॥ ੨ ॥ ਤਹਿਂ ਕੋ ਰਾਵ ਸੁਨੀ ਧੁਨਿ ਜਬੈ।ਹਰਖਤਿ ਹੋਇ ਅਰੂਢਯੋ ਤਬੈ।ਨਿਜ ਪਰਧਾਨ ਲਏ ਕਛ ਸੰਗ।ਦਿਨ

[1]ਸੱਜੇ ਕਿ ਖੱਬੇ। [2]ਮਾਮਲੇ ਦਾ ਰੁਪੱਯਾ । [3]ਸ਼ਿਕਾਰ ਚੜ੍ਹਕੇ ਤਮਾਸ਼ੇ ਦੇਖਦੇ ਹਨ । [4]ਪਹਾੜੀ ਦੇਸ਼ ਵਿਚ । [5]ਜੰਗ ਉਤੇ । [6]ਉਦਮ । *ਕਵਿ ਜੀ ਨੇ ਦੋ ਤਰ੍ਹਾਂ ਇਸ ਨੂੰ ਲਿਖਿਆ ਹੈ:—ਭੰਭੌਰ, ਬਿਭੌਰ।

ਹੇਤੁ ਕਰਿ ਤਯਾਰ ਤੁਰੰਗ ॥੩॥ ਨਿਕਸਿ ਨਗਰ ਤੇ ਬਾਹਿਰ ਆਯੋ। ਜਿਤ ਧੁਨਿ ਸੁਨੀ ਤਿਤੈ ਕੋ ਧਾਯੋ। ਪ੍ਰਥਮ ਸਚਿਵ ਕੋ ਨਿਕਟ ਪਠਾਇ। ਆਪ ਗਯੋ ਤੂਰਨ ਤਬਿ ਧਾਇ ॥੪॥ ਦੇਖਤਿ ਉਤਰਿ ਤੁਰੰਗ ਤੇ ਆਯੋ। ਚਰਨ ਸਰੋਜਨ ਕੋ ਲਪਟਾਯੋ।'ਸ਼੍ਰੀ ਪ੍ਰਭੁ ਕ੍ਰਿਪਾ ਕਰੀ ਇਤ ਆਏ। ਮੋਹਿ ਆਪਨੋ ਲੀਨ ਬਨਾਏ ॥ ੫ ॥ ਮੈਂ ਅਤਿ ਮੰਦ ਨ ਮਹਿੰਮਾ ਜਾਨੀ। ਨਹੀਂ ਸ਼ਰਨ ਪਕਰੀ ਸੁਖ ਖਾਨੀ। ਚਲਹੁ ਨਗਰ ਕਰਿ ਪਾਵਨ ਪਾਵਨ[1]। ਸਗਰੇ ਮੰਦਿਰ ਕਰੀਅਹਿ ਪਾਵਨ' ॥ ੬ ॥ ਇੱਤਯਾਦਿਕ ਜਬਿ ਕੀਨਿ ਬਿਨੰਤੀ। ਢਰੇ ਕ੍ਰਿਪਾ ਤਜਿ ਔਰੇ ਗਿਨਤੀ। 'ਜੇ ਕਰਿ ਤੁਵ ਉਰ ਭਾਉ ਬਿਸਾਲੇ। ਚਲਹੁ ਬਿਲੋਕਹਿੰਗੇ ਗ੍ਰਿਹ ਚਾਲੇ' ॥ ੭ ॥ ਦੇਕਰਿ ਭੇਟ ਅਗਾਰੀ ਹੋਵਾ। ਸਨੇ ਸਨੇ ਚਲਿ ਮਾਰਗ ਜੋਵਾ।ਨਿਜ ਪੁਰਿ ਮਹਿਂ ਪ੍ਰਭੁ ਆਨਿ ਉਤਾਰੇ।ਸੇਵਾ ਕੀਨੀ ਅਨਿਕ ਪ੍ਰਕਾਰੇ ॥ ੮ ॥ ਭੱਖਯ, ਭੋਜ, ਲੇਹਜ ਅਰੁ ਚੋਸਾ। ਕਰਿ ਤਯਾਰ ਬਡਿ ਥਾਰ ਪਰੋਸਾ। ਚੌਕੀ ਚਾਰੁ ਬਿਸਾਲ ਡਸਾਇ। ਤਿਸ ਪਰ ਸਜਨੀ ਬਿਸਦ ਬਿਛਾਇ[2] ॥੯॥ ਤਾ ਪਰ ਬਿਨਤੀ ਭਾਖਿ ਬਿਠਾਏ। ਦੂਸਰ ਚੌਂਕੀ ਅੱਗ੍ਰ ਟਿਕਾਏ।ਤਿਸ ਪਰ ਥਾਰ ਪਰੋਸਿ ਧਰਯੋ ਹੈ। ਹਾਥ ਜੋਰਿ ਢਿਗ ਆਪ ਖਰਯੋ ਹੈ ॥ ੧੦॥ ਦਾਸ ਅਨੇਕ ਸੇਵ ਪਰ ਲਾਏ। ਲੇ ਕਰਿ ਬਿਜਨਾ ਆਪ ਝੁਲਾਏ। ਸਭਿ ਸਿੰਘਨ ਕੌ ਪੁਨ ਬਰਤਾਯੋ। ਸ੍ਵਾਦਲ ਭੋਜਨ ਕਰਹਿ ਅਚਾਯੋ ॥ ੧੧ ॥ ਸੀਤਲ ਪਾਨੀ ਪਾਨ ਕਰਾਇ। ਗੁਰ ਤੇ ਖੁਸ਼ੀ ਲਈ ਬਹੁ ਕ਼ਾਇ। ਸੁੰਦਰ ਮੰਦਿਰ ਸੌਧ[3] ਉਚੇਰਾ। ਤਹਾਂ ਪ੍ਰਯੰਕ ਡਸਾਇ ਬਡੇਰਾ ॥ ੧੨॥ [4]ਮ੍ਰਿਦੁਲ ਬਿਸਦ ਬਰ ਛਾਦਿ ਬਿਛੌਨਾ। ਸੇਜਬੰਦ ਬੰਧੇ[4], ਬਿਚ ਭੌਨਾ। ਹਿਤ ਅਰਾਮ ਗੁਰ ਕੋ ਲੇ ਗਯੋ[5]। ਪੌਢਿ ਰਹੇ ਪ੍ਰਭੁ ਸੁਖ ਕੋ ਲਹਯੋ ॥੧੩॥ ਸਕਲ ਹਯਨਿ ਕੋ ਤ੍ਰਿਣ ਅਰੁ ਦਾਨਾ।ਕਰਯੋ ਤ੍ਰਿਪਤ ਜੁਤਿ ਸੇਵ ਮਹਾਂਨਾ। ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ ॥੧੪॥ ਸੌਚ ਸ਼ਨਾਨ ਠਾਨਿ ਕਰਿ ਆਛੇ। ਬਹੁਰ ਅਰੂਢਨਿ ਕੋ ਚਿਤ ਬਾਂਛੇ। ਹਾਥ ਜੋਰਿ ਕਰਿ ਬੋਲਯੋ ਰਾਊ। 'ਇਤ ਹੀ ਰਹੀਅਹਿ ਸਹਿਜ ਸੁਭਾਊ ॥ ੧੫ ॥ ਅਪਨੋ ਨਗਰ ਸਗਰ ਹੀ ਜਾਨਹੁ। ਸੁੰਦਰ ਮੰਦਿਰ ਮਹਿਂ

---

[1]ਚਰਨ ਪਾਕੇ। [2]ਚਿਟੀ ਮੋਜ਼ਨੀ ਵਿਛਾਈ। [3]ਦੂਨੇਗਚ [ ਸੰਸ; ਸੌਧ=ਮਹਲ। ਚਿੱਟੇ ਚੂਨੇ ਦਾ ਬਣਿਆ]। [4]ਕੂਲੇ ਚਿੱਟੇ ਤੇ ਸ੍ਰੇਸ਼ਟ ਵਿਛੌਣੇ ਨਾਲ ( ਪਲੰਘ ) ਢੱਕਿਆ ਭਾਵ ਵਿਛਾਇਆ ਤੇ ਸੇਜਬੰਦ ਬੰਨ੍ਹੇ। [5](ਅਤੇ) ਗੁਰੂ ਜੀ ਨੂੰ ਅਰਾਮ ਕਰਨ ਵਾਸਤੇ ਘਰ ਲੈ ਗਿਆ।

ਸੁਖ ਠਾਨਹੁ । ਡੇਰਾ ਜੇਤਿਕ ਰਹ੍ਯੋ ਪਿਛਾਰੀ । ਬਸਨ ਹੇਤਿ ਇਤ ਲੇਹੁ ਹਕਾਰੀ ॥੧੬॥ ਥਿਰਹੁ ਇਹਾਂ ਮੁਝ ਕਰਹੁ ਨਿਹਾਲ । ਬਨ੍ਯੋ ਅਚਾਨਕ ਹੀ ਅਸ ਕਾਲ' । ਇੱਤ੍ਯਾਦਿਕ ਬਹੁ ਬਿਨਤੀ ਕਰਿ ਕਰਿ । ਭਾਉ ਰਿਦੇ ਮਹਿ ਦੀਰਘ ਧਰਿ ਧਰਿ ॥ ੧੭ ॥ ਨਿਜ ਪੁਰਿ ਮਹਿਂ ਗੁਰ ਲਏ ਟਿਕਾਇ । ਸੇਵਾ ਕਰਤਿ ਧਰਤਿ ਚਿਤ ਚਾਇ।ਦ੍ਵੈ ਅਸਵਾਰ ਚਢਾਇ ਪਠਾਏ । ਜਾਇ ਬਿਸਾ· ਲੀ ਰਾਵ ਸੁਨਾਏ ॥੧੮॥ 'ਤਿਸ ਪੁਰ ਡੇਰਾ ਰਾਵ ਰਖਾਯੋ।ਨਿਜ ਬਿਹੀਰ ਭੀ ਤਹਾਂ ਬੁਲਾਯੋ। ਬਹੁਤ ਬਿਨੈ ਕਰਿ ਕਹਿ ਗੁਰ ਰਾਖੇ । ਆਵਨ ਦੀਏ ਨ, ਆਵਨ ਕਾਂਖੇ[1]॥੧੯॥ਰਾਵ ਬਿਸਾਲੀ ਕੋ ਸੁਨਿ ਤਬੈ। ਸੰਗ ਬਿਹੀਰ ਲੀਨਿ ਜੋ ਸਬੈ । ਚਢਿ ਕਰਿ ਆਪ ਸਾਥ ਹੀ ਗਯੋ । ਪੁਰੀ ਬਿਭੌਰ ਸੁ ਪ੍ਰਾਪਤਿ ਭਯੋ ॥ ੨੦ ॥ ਭਯੋ ਇਕੱਤ੍ਰ ਸਕਲ ਗੁਰ ਡੇਰਾ । ਮਿਲ੍ਯੋ ਜਾਇ ਚਰਣਾਂਬੁਜ ਹੇਰਾ । ਹਾਥ ਬੰਦਿ ਕਰਿ ਬਿਨੈ ਬਖਾਨੀ । 'ਮਹਾਰਾਜ ਤੁਮਰੀ ਰਜਧਾਨੀ ॥ ੨੧ ॥ ਨਹੀਂ ਬਿਸਾਲੀ ਮਹਿਂ ਕਿਮ ਰਹੇ।ਮੋ ਮਹਿਂ ਦੋਸ਼ ਕਿ ਰਾਵਰ ਲਹੇ[2] ? ਦਰਸ਼ਨ ਕਰਤਿ ਨ ਮੈਂ ਤ੍ਰਿਪਤਾਯੋ। ਸੇਵ ਕਰਨ ਤੇ ਮਨ ਨ ਹਟਾਯੋ ॥ ੨੨ ॥ ਕਿਸ ਕਾਰਨ ਤੇ ਇਤ ਥਿਰ ਰਹੇ ?' । ਮੁਸਕਾਵਤਿ ਕਲਗ਼ੀਧਰ ਕਹੇ । 'ਔਚਕ ਰਾਵ ਮਿਲ੍ਯੋ ਬਨ ਬਿਚਰਤਿ। ਬਿਨਤੀ ਕਰਤਿ ਭਯੋ ਧਰਿ ਹਿਤ ਚਿਤ ॥ ੨੩ ॥ ਆਨਿ ਆਪਨੇ ਸਦਨ ਉਤਾਰੇ। ਬਹੁਰ ਚਢਨ ਹਿਤ ਕੀਨਸਿ ਤ੍ਯਾਰੇ । ਅਧਿਕ ਭਾਉ ਤੇ ਰਾਖਿ ਟਿਕਾਏ । ਤੋ ਪਰ ਖੁਸ਼ੀ ਅਹੈ ਅਧਿਕਾਏ ॥੨੪॥ ਸੁਖ ਸੋਂ ਭੋਗਹੁ ਰਾਜ ਸਮਾਜਾ।ਕਰਹੁ ਤਿਹਾਵਲ ਅਰਹਿ ਜੁ ਕਾਜਾ । ਕਰਿ ਅਰਦਾਸ ਧਰਹੁ ਮਮ ਧ੍ਯਾਨਾ । ਹੋਹਿ ਮਨੋਰਥ ਪੂਰ ਮਹਾਨਾ ॥ ੨੫ ॥ ਸ਼ੱਤ੍ਰ ਜ਼ੋਰ ਜੇ ਤੁਮ ਪਰ ਕਰੈ । ਹੇਤੁ ਸਹਾਇ ਖਾਲਸਾ ਚਰੈ । ਕਰਿ ਦੀਜਹਿ ਸੁਧਿ ਸੁਨ ਤਿਹ ਧਾਵੈ। ਅਨਿਕ ਰਿਪੁਨਿ[3] ਦੇ ਹਾਥ ਬਚਾਵੈ' ॥੨੬॥ ਇਮ ਧੀਰਜ ਦੇ ਰਾਵ ਪਠਾਯਹੁ । ਪਦ ਅਰਬਿੰਦਨ ਸੀਸ ਨਿਵਾਯਹੁ। ਸਭਿ ਸਿੰਘਨ ਕੋ ਫਤੇ ਬੁਲਾਈ।ਗਯੋ ਆਪਨੇ ਘਰ ਹਰਖਾਈ ॥੨੭॥ ਸਤਿਗੁਰ ਤਹਾਂ ਬਸੇ ਸੁਖ ਪਾਏ। ਇਕ ਦਿਨ ਬੈਠੇ ਸਹਿਜ ਸੁਭਾਏ। ਊਚੇ ਥਲ ਪਰ ਥਿਰੇ ਨਿਹਾਰੇ। ਦੇਸ਼ ਮਹਾਂ ਰਮਨੀਕ ਬਿਚਾਰੇ ॥ ੨੮ ॥ ਨਿਕਟ ਖਾਲਸਾ ਗਨ ਪੁਰਿ*ਰਾਊ[4]।ਹੇਰਿ ਹੇਰਿ ਬੋਲੇ ਚਿਤ ਚਾਊ। 'ਸੁੰਦਰ

[1]ਆਵਨ ਦੀ ਚਾਹ ਸੀ (ਪਰ ਰਾਜੇ ਨੇ)ਆਉਣ ਨਹੀਂ ਦਿੱਤੇ। [2]ਕੀ ਦੋਸ਼ ਆਪ ਜੀਨੇ ਵੇਖਿਆ ਹੈ? [3]ਵੈਰੀਆਂ ਤੋਂ । [4]ਸਾਰਾ ਖਾਲਸਾ ਤੇ ਪੁਰੀ ਦਾ ਰਾਜਾ । *ਪਾ:-ਪੁਨ ।

ਸੈਲ[1] ਸੈਲ[2] ਕੇ ਲਾਯਕ। ਮਨਹੁ ਹਿਮਾਲੇ ਕੀ ਦੁਤਿ ਦਾਯਕ ॥ ੨੯ ॥ ਕਿਧੌਂ ਕੈਲਾਸ਼ ਰੁੱਦ੍ਰ[3] ਕੋ ਥਾਨਾ।ਉਪਜਾਵਤਿ ਉਰ ਅਨੰਦ ਮਹਾਨਾ। ਪੰਡ-ਪੁੱਤ੍ਰ[4] ਇਤ ਫਿਰ ਕਰਿ ਬਨ ਮੈਂ। ਤਪਤ ਸਥਲ ਕੋ ਲਖਿ ਕਰਿ ਮਨ ਮੈਂ॥ ੩੦॥ ਕਿਤਿਕ ਸਮਾ ਬਸਿ ਇਹਾਂ ਬਿਤਾਏ। ਗਿਰ ਤਰੁਵਰੁ ਪਿਖਿ ਕੈ ਹਰਖਾਏ। ਪੂਰਬ ਸਤਿਜੁਗ ਮਹਿਂ ਬ੍ਰਿਧਿ[5] ਆਯੋ। ਥਿਰਯੋ ਇਹਾਂ ਦੀਰਘ ਤਪਤਾਯੋ ॥ ੩੧ ॥ ਨਾਮ ਕਲੇਸਰ[6] ਬ੍ਰਹਮੇ ਧਰਯੋ। ਇਤ ਉਤ ਬਿਚਰਤਿ ਆਨੰਦ ਕਰਯੋ। ਯਾਂਤੇ ਪਾਵਨ ਇਹ ਅਸਥਾਨਾ। ਪਰਮ ਮੁਨੀ ਤਪ ਤਪੇ ਮਹਾਨਾ ॥ ੩੨ ॥ ਫਲ ਮੂਲਨਿ ਤੇ ਸੁਖ ਕੋ ਪਾਇ। ਗਿਰਵਰ ਸ਼ੋਭਾ ਪਿਖਿ ਬਿਰਮਾਇ। ਅਧਿਕ ਤਪੇ ਤਪ ਮਨ ਕੋ ਰੋਕਿ। ਮਰਿ ਪਹੁੰਚੇ ਕਮਲਾਸਨ[7] ਲੋਕ[7] ॥ ੩੩ ॥ ਇੱਤਯਾਦਿਕ ਸਨਿਕੈ ਗੁਰ ਬਚਨਾ। ਕਰਹਿਂ ਨਿਹਾਰਨਿ ਗਿਰਵਰ ਰਚਨਾ। 'ਪ੍ਰਭੁ ਜੀ! ਉਚਰਤਿ ਹੋ ਤੁਮ ਜੈਸੇ।ਪਿਖੀਯਤਿ ਤਰੁਵਰੁ ਗਿਰਵਰ ਤੈਸੇ ॥ ੩੪ ॥ ਮਨ ਕੋ ਮੋਦ ਉਪਾਵਨ ਹਾਰੇ। ਕਯੋਂ ਨਹਿਂ ਬਿਰਮਹਿ ਆਇ ਨਿਹਾਰੇ[8]'। ਇਸ ਪ੍ਰਕਾਰ ਪ੍ਰਭੁ ਸੈਲ ਸਰਾਹਾ। ਬਸੇ ਤਹਾਂ ਮਨ ਆਨੰਦ ਪਾਹਾ ॥ ੩੫ ॥ ਮ੍ਰਿਗੀਆ[9] ਕਰਤੇ ਬਿਚਰੈਂ ਕਬੈ। ਸਿੰਘ ਅਰੂਢਹਿਂ ਸੰਗੀ ਸਬੈ। ਕਬਹੂੰ ਗੁਰ ਨੰਦਨ ਚਢਿ ਜਾਵੈਂ। ਸੈਲ ਕਰਹਿਂ ਜੇਤਿਕ ਮਨ ਭਾਵੈ ॥ ੩੬ ॥ ਊਚ ਨੀਚ ਥਲ ਬਿਖਮ ਕਿ ਸਮ ਹੈਂ। ਬਹੁ ਰਮਣੀਕ ਸੁਗਮ ਦੁਰਗਮ ਹੈਂ।ਚਲਤਿ ਬੇਗ ਤੇ ਨਿਰਮਲ ਵਾਹੇ[10]। ਬਿਨਾ ਧੂਲ ਬਨ ਮਗ ਅਵਗਾਹੇ[11] ॥ ੩੭ ॥ ਕੁਸਮਤ ਬਨ ਕੀ ਪ੍ਰਭਾ ਬਿਲੋਕੈਂ। ਮਘਨੇ ਅਧਿਕ ਸੁਗੰਧੀ ਰੋਕੈਂ। ਜਹਿਂ ਲਗਿ ਇੱਛਹਿਂ ਬਿਚਰਤਿ ਆਵੈਂ[12]। ਇਸ ਪ੍ਰਕਾਰ ਨਿਸ ਦਯੋਸ ਬਿਤਾਵੈਂ ॥ ੩੮ ॥ ਦੇਸ਼ ਬਿਦੇਸ਼ਨ ਬਿਦਤ ਮਹਾਨ। ਸਤਿਗੁਰ ਬਸੇ ਜਾਇ ਤਿਸ ਥਾਨ। ਸੁਨਿ ਸੁਨਿ ਕਰਿ ਸਿਖ ਸੰਗਤਿ ਸਾਰੀ। ਆਵਹਿ ਦਰਸ਼ਨ ਇੱਛਾਧਾਰੀ ॥ ੩੯ ॥ ਪੂਰਬ ਦੱਛਨ ਪਸ਼ਚਮ ਕੇਰੇ। ਲੈ ਲੈ ਕਰਿ ਉਪਹਾਰ ਘਨੇਰੇ।ਪਰੇ ਬਿਹੀਰ ਚਲੇ ਬਹੁ ਆਵੈਂ। ਗੁਰਬਾਣੀ ਪਠਿ ਗੁਰੁ ਗੁਰੁ ਧਯਾਵੈਂ ॥ ੪੦ ॥ ਕੇਤਿਕ ਸੰਗਤਿ ਸ਼ਸਤ੍ਰਨਿ ਧਾਰੀ। ਬਨ ਸੁਚੇਤ੍ਰ ਆਵਤਿ ਬਲ ਭਾਰੀ। ਦੁਸ਼ਟਨ ਕੋ ਦਬਾਇਂ ਜੋ

---

[1]ਪਹਾੜ। [2]ਮੇਰ। [3]ਸ਼ਿਵ। [4]ਯੁਧਿਸ਼ਟਰ। [5]ਬ੍ਰਹਮਾ। [6]ਭੁਬੇਰ ਦੇ ਇਕ ਪਹਾੜ ਦਾ ਨਾਮ। [7]ਬ੍ਰਹਮਾ ਦੀ ਪੁਰੀ। [8]ਜੋ ਆਕੇ ਵੇਖਦਾ ਹੈ ਕਿਉਂ ਨਾਂ ਲਲਚੇ। [9]ਸ਼ਿਕਾਰ। [10]ਨਿਰਮਲ ਨਾਲੇ ਤ੍ਰਿੱਖੇ ਚਲਦੇ ਹਨ [ਵਾਹਾ=ਨਾਲਾ]। (ਅ) ਨਿਰਮਲ ਹਵਾ ਜੋਰ ਦੀ ਵਗਦੀ ਹੈ। [ਵਾ=ਵਾਯੂ]। [11]ਫਿਰਦੇ ਹਨ। [12]ਭਾਵ ਗੁਰੂ ਜੀ।

ਅਰੈਂ। ਬਲੀ ਪਿਖੈਂ ਕੋ ਨੇਰ ਨ ਕਰੈ ॥ ੪੧॥ ਕੇਤਿਕ ਬਿਨ ਆਯੁਧ ਗਨ ਮਿਲੈਂ। ਗੁਰੂ ਆਸਰੇ ਬਲ ਕਰਿ ਚਲੈਂ। ਕਾਰ ਗੁਰੂ ਕੀ ਇਕਠੀ ਧਰੈਂ। ਆਵਹਿਂ ਆਪ ਤ ਲਜਾਵਨ ਕਰੈਂ ॥ ੪੨ ॥ ਇਸ ਪ੍ਰਕਾਰ ਸਤਿਗੁਰ ਬਿਸ-ਰਾਮੇ*। ਅਚਲ ਸਥਾਨ[1] ਸੈਲ ਅਭਿਰਾਮੇ।ਸਕਲ ਖਾਲਸਾ ਸੁਖ ਕੋ ਪਾਇ। ਰਣ ਕੋ ਸਿਮਰਹਿ ਦਿਵਸ ਬਿਤਾਇ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਗੁਰ ਬਿਸ੍ਰਾਮ' ਪ੍ਰਸੰਗ ਬਰਨਨੰ ਨਾਮ ਸਪਤ ਚਤਵਾਰਿੰਸਤੀ ਅੰਸੂ ॥ ੪੭॥

੪੮. [ਕਲਮੋਟ ਨੂੰ ਘੇਰਨਾ]।

ਦੋਹਰਾ ॥ ਕਹੈ ਖਾਲਸਾ 'ਗੁਰੂ ਜੀ ਬਿਨ ਰਣ ਦਿਵਸ ਬਿਤੀਤਿ। ਸੁਖ ਸੋਂ ਸ਼ੱਤ੍ਰੁ ਸੁਪਤਿ ਹੁਇ, ਆਛੀ ਲਗਹਿ ਨ ਰੀਤਿ' ॥ ੧ ॥ ਚੌਪਈ ॥ ਬਿਕਸੇ ਸ਼੍ਰੀ ਮੁਖ ਤੇ ਫੁਰਮਾਯੋ। 'ਘਨੋ ਜੰਗ ਤੁਮਰੇ ਗਰ ਪਾਯੋ। ਅਵਨੀ ਪੂਰਨ ਸ਼ੱਤ੍ਰੁ ਤੁਮਾਰੇ। ਸਨੇ ਸਨੇ ਹਨਿ ਬਨਹੁ ਸੁਖਾਰੇ ॥੨॥ ਜੋ ਇੱਛਹੁ ਅਬਿ[2] ਭੀ ਹੁਇ ਰਹੈ[3]। ਕੰਟਕ ਦੁਸ਼ਟ ਹਤਨ ਨਿਰਬਹੈ[4]'। ਬੈਠੇ ਹੁਤੇ ਗੁਰੂ ਸ਼ੁਭ ਥਾਨ।ਤਬਿ ਲੌ ਸੰਗਤਿ ਪਹੁੰਚੀ ਆਨਿ॥੩॥ਕਰਿ ਕਰਿ ਨਮੋ ਦਰਸ ਅਵਿ-ਲੋਕਾ। ਕਰੀ ਪੁਕਾਰ 'ਹਮੈ ਬਹੁ ਸ਼ੋਕਾ। ਵਸਤੁ ਅਜਾਇਬ ਰਾਵਰਿ ਹੇਤੁ। ਕਰੀ ਬਟੋਰਨਿ ਬ੍ਰਿੰਦ ਨਿਕੇਤ ॥ ੪ ॥ ਆਵਤਿ ਲੀਏ ਗ੍ਰਾਮ ਕਲਮੋਟਾ[5]। ਬਸੈਂ ਗਵਾਰ ਕਰਮ ਜਿਨ ਖੋਟਾ। ਰਾਵਰ ਕੀ ਬਹੁ ਦਈ ਦੁਹਾਈ। ਨਹਿਂ ਮਾਨੇ ਛੀਨੇ ਸਮੁਦਾਈ ॥ ੫ ॥ ਗੂਜਰ ਰੰਘਰ ਪੁੰਜ ਮਿਲੇ ਹੈਂ। ਆਵਤਿ ਮਾਰਗ ਰੋਕ ਖਲੇ ਹੈਂ। ਵਸਤੁ ਆਪ ਕੀ ਲਾਯੁਕ ਜੋਈ। ਲਈ ਖਸੋਟ, ਬਰੇ ਗਢ ਤੋਈ' ॥੬॥ ਸੁਨਿ ਸਤਿਗੁਰ ਕੈ ਕੋਪ ਬਿਸਾਲਾ। ਫਰਕੇ ਅਧਰ ਬਿਲੋਚਨ ਲਾਲਾ। ਸੰਗਤਿ ਕੋ ਧੀਰਜ ਤਬਿ ਦੀਨ। 'ਤੁਮਰੀ ਅਰਪੀ ਹਮ ਨੇ ਲੀਨਿ ॥੭॥ਚਿੰਤਾ ਕਰਹੁ ਨ ਉਰ ਪਛੁਤਾਵਹੁ। ਬੈਠਹੁ ਮਨਹੁ ਕਾਮਨਾ ਪਾਵਹੁ'। ਆਲਮ ਸਿੰਘ ਜੋਰਿ ਕਰ ਕਹਾ। 'ਕੰਟਕ ਦੁਸ਼ਟ ਤਹਾਂ ਕੇ ਮਹਾਂ ॥੮॥ ਤਜਿ ਅਨੰਦਪੁਰਿ ਜਬਿ ਚਲਿ ਆਏ। ਕੇਤਿਕ ਸਿੰਘ ਉਤੈ ਕੋ ਧਾਏ। ਰੋਕਨੋ ਚਹਤਿ ਰੁਕੇ ਨਹਿਂ ਕੋਇ।ਛਲ ਕਰਿ ਘੇਰਿ ਲਿਧੇ ਬਿਚ ਦੋਇ ॥੯॥ ਤਿਨ ਕੇ ਸੀਸ ਕਾਟ ਕਰਿ ਗੇਰੇ। ਨਹੀਂ ਤ੍ਰਾਸ ਮਾਨਹਿਂ ਕਿਸ ਕੇਰੇ। ਅਸ ਦੁਸ਼ਟਨਿ ਕੌ ਹ੍ਵੈ ਨ ਸਜਾਇ। ਕਰਹਿਂ ਬਿਗਾਰ ਰਹੈਂ ਗਰਬਾਇ॥ ੧੦ ॥

[1]ਪਹਾੜੀ ਥਾਉਂ। [2]ਹੁਣ। [3]ਸੋ ਹੁਣ ਭੀ ਪੂਰਾ ਹੋ ਰਹੇਗਾ। [4]ਵੈਰੀਆਂ ਦੁਸ਼ਟਾਂ ਦੇ ਮਾਰਨ ਵਿੱਚ ਹੀ ਬੀਤੇਗੀ। [5]ਨਾਮ ਹੈ ਪਿੰਡ ਦਾ। *ਜਿੱਥੇ ਸਤਿਗੁਰ ਜੀ ਕਦੇ ਕਦੇ ਏਕਾਂਤ ਜਾ ਬੈਠਿਆ ਕਰਦੇ ਸਨ ਤੇ ਜਿਸ ਟਿਕਾਣੇ ਬੈਠਕੇ ਚੌਪਈ ਰਚੀ ਸੋ ਥਾਂ ਭਬੌਰ ਦੇ ਬਾਹਰ ਹੁਣ ਤੱਕ ਦੱਸੀਦਾ ਹੈ।

ਗੁਰ ਘਰ ਸੋਂ ਬਹੁ ਰਚ੍ਯੋ ਬਿਰੁੱਧਾ।ਚਹਿਯਤਿ ਹਤੋ ਕ੍ਰੁੱਧ ਕਰਿ ਜੁੱਧਾ'। ਸੁਨਿ
ਪ੍ਰਭੁ ਕੋ ਰਿਸ ਭਈ ਘਨੇਰੀ। ਜਲਤ ਅਗਨਿ ਅਹੁਤੀ ਜਨੁ ਗੇਰੀ ॥ ੧੧॥
ਆਲਮ ਸਿੰਘ ਕੇ ਸੰਗ ਉਚਾਰੀ। 'ਚਹਤਿ ਖਾਲਸਾ ਕਰਿਯਹਿ ਤਯਾਰੀ'।
ਜੰਗ ਸਮਾਜ ਤਬਹਿ ਬਰਤਾਯੋ। ਜਾਮਨਿ[1] ਬਿਤੀ ਭੋਰ ਹੁਇ ਆਯੋ ॥ ੧੨॥
ਹੁਕਮ ਕਰ੍ਯੋ ਪ੍ਰਭੁ 'ਬਜਹਿ ਨਗਾਰਾ। ਸਕਲ ਖਾਲਸਾ ਚਢਹਿ ਸ਼ਿਕਾਰਾ'।
ਪਰੇ ਤੁਰੰਗਨਿ ਪਰ ਬਰ ਜ਼ੀਨ। ਪੂਰਬ ਪ੍ਰਭੂ ਅਰੂਢਨਿ ਕੀਨ ॥ ੧੩॥
ਪਰੀ ਦੁਚੋਬ ਖਾਲਸਾ ਚਢ੍ਯੋ। ਸ਼ਸਤ੍ਰਨਿ ਸਹਿਤ ਬੀਰ ਰਸ ਬਢ੍ਯੋ।ਕ੍ਰੁੱਧਤਿ
ਪ੍ਰਭੁ ਕਰ੍ਯੋ ਪ੍ਰਸਥਾਨਾ। ਥਰਹਰ ਪ੍ਰਿਥਵੀ ਕੰਪ[2] ਮਹਾਨਾ ॥ ੧੪॥ ਸੈਯਾ॥
ਬਾਯੁ ਸਮਾਨ ਸੁ ਬੇਗ ਕੋ ਧਾਰਿ ਚਲੇ ਗੁਰ ਮਾਰਗ ਮੈਂ ਸਹਿਸਾਈ। ਦੁੰਦਭਿ
ਨਾਦ ਸੁਨ੍ਯੋ ਜਹਿਂ ਲੌ ਸਭਿ ਕੰਪ ਉਠੀ ਗਨ ਲੋਕ ਲੁਕਾਈ।–ਕੌਨ ਪੈ
ਕੋਪ ਕਰ੍ਯੋ ਪ੍ਰਭੁ ਧਾਵਤਿ, ਕੌਨ ਕੀ ਮ੍ਰਿੱਤੁ ਅਬੈ ਨਿਯਰਾਈ ? ਕੋ ਨਹਿਂ
ਚਾਹਤਿ ਆਪ ਕੋ ਜੀਵਨ[3] ਕੀਨਿ ਬਿਗਾਰੁ ਨਹੀਂ ਸੁਧ ਪਾਈ ?–॥ ੧੫॥
ਜਾਤਿ ਸੁ ਮਾਰਗ ਛੋਰਿ ਤੁਰੰਗਨ ਧਾਂਕ ਪਰੀ ਗਿਰ ਦੇਸ਼ ਮਝਾਰੀ।'ਸ਼੍ਰੀ ਗੁਰ
ਗੋਬਿੰਦ ਸਿੰਘ ਕ੍ਰੁਪ੍ਯੋ, ਮਤਿ ਹੀਨ[4]! ਕਹੋ ਕਿਨ ਕੀਨ ਬਿਗਾਰੀ'। ਭਾਜਤਿ
ਏਕ ਮਹਾਂ ਉਰ ਤ੍ਰਾਸਤਿ ਏਕ ਦੁਰੈਂ-ਨਹਿਂ ਦੇਹਿਂ ਦਿਖਾਰੀ।ਤੇਜ ਧਰੈਂ ਬਲ
ਭੂਰ ਭਰੈਂ ਇਮ ਜਾਤਿ ਭਲੀ ਪ੍ਰਭੁ ਕੀ ਅਸਵਾਰੀ ॥ ੧੬॥ ਬਾਜੜਿ ਦੀਹ
ਨਿਸ਼ਾਨ ਪਯਾਨਤਿ ਛੋਰਿ ਨਿਸ਼ਾਨ ਕੋ ਚੀਰ ਦਯੋ[5]।ਯੌਂ ਫਰਰੇ ਫਹਿਰਾਵਤਿ
ਹੈਂ ਜਨੁ ਪੌਨ ਲਗੇ ਘਨ ਜਾਤਿ ਧਯੋ। ਤੂਰਨ ਆਇ ਉਲੰਘਿ ਨਦੀ
ਕਹੁ ਪੈਂਡ ਬਡੋ ਕਲਮੋਟ ਲਯੋ[6]। ਔਚਕ ਹੀ ਪਹੁੰਚੇ ਤਿਨ ਪੈ, ਗਿਰ ਪੈ
ਚਢਿ ਦੇਖਨਿ ਦੁਰਗ ਕਿਯੋ ॥ ੧੭॥ ਯੌਂ ਉਮਡ੍ਯੋ ਦਲ ਗੋਬਿੰਦ ਸਿੰਘ ਕੋ
ਵਾਰ ਨ ਪਾਰ ਸੁ ਮਾਰਨ ਧਾਯੋ। ਆਇਸੁ ਦੀਨਿ ਪ੍ਰਭੂ ਰਿਸ ਕੀਨਿ 'ਲਿਜੈ
ਸਭਿ ਛੀਨ ਵਥੂ ਸਮੁਦਾਯੋ'। ਸ਼੍ਰੌਨ ਬਿਖੈ ਸੁਨਿ ਸਿੰਘ ਰਿਸੇ ਮਨ ਧਾਇ
ਪਰੇ ਗਨ ਰੌਰ ਉਠਾਯੋ।ਘੇਰ ਲੀਓ ਕਲਮੋਟ ਕੋ ਕੋਟ, ਚਲੀ ਬਹੁ ਚੋਟਨਿ
ਓਟਕੋ ਪਾਯੋ[7]॥੧੮॥ਧਾਮਨਿ ਜਾਇ ਪ੍ਰਵੇਸ਼ਭਏ,ਬਹੁ ਤ੍ਰਾਸ ਦਏ ਖਲ ਭਾਜ
ਗਏ। ਕੇਤਿਕ ਹਾਥ ਤੁਰੰਗਨਿ ਲੈ ਕਸਿ ਮਾਰਤਿ ਸਿੰਘਨ ਤਾਕਿ ਲਏ।

---

[1]ਰਾਤ। [2]ਕੰਬੀ। [3]ਆਪਣੇ ਜੀਵਣੇ ਨੂੰ। [4]ਹੇ ਬਾਵਰਿਓ! [5]ਝੰਡੇ ਦਾ ਫਰੇਰਾ ਖੋਲ੍ਹ ਦਿਤਾ। [6]ਬੜ
ਪੈਂਡਾ ਕਲਮੋਟ ਦਾ (ਮੁਕਾ) ਲਿਆ। [7]ਭਾਵ ਚੋਟਾਂ ਪਈਆਂ ( ਨਿਸ਼ਾਨੇ ਵੱਜੇ ) ਤਾਂ ਓਹਲੇ ਹੋ
ਗਏ। (ਅ) ਚੰਗੀ ਮਾਰ ਪਈ ਓਟ ਪਾਕੇ ਘਰੀਂ ਜਾ ਵੜੇ।

ਊਚ ਅਵਾਸਨ ਹੋਇ ਮਵਾਸ ਚਲਾਇ ਬੰਦੂਕਨਿ ਘਾਇ ਘਏ। ਤੌ ਅਵਿ-ਲੋਕਿ ਕ੍ਰਿਪਾਨਨਖੈਂਚਿਕੇ ਸ਼ੱਤ੍ਰੁ ਗਵਾਰ ਸੁ ਮਾਰਿ ਦਿਏ ॥੧੯॥ ਹੋਨਿ ਲਗੇ ਕਟੀਆ ਪੁਰਿ ਮੈਂ ਠਹਿਰਹਿਂ ਨਹਿਂ ਪੈਰ ਮਹਾਂ ਡਰਪਾਇ।ਕੇਤਿਕ ਸਾਮੁਹਿ ਹੋਇ ਮਰੇ ਰਣ, ਕੇਤਿਕ ਕਾਤੁਰ ਹੋਇ ਪਲਾਏ। ਮਾਰ ਪਰੀ ਦੁਰਜਾਨ ਕੇ ਊਪਰ ਘਾਇਲ ਹ੍ਵੈ ਧਰਿ ਪੈ ਤਰਫਾਏ। ਕੋ ਕਰ ਜੋਰਿ ਨਿਹੋਰਤਿ ਹੈਂ, ਮੁਖ ਮੋਰਤਿ ਹੈਂ ਨ ਘਨੇ ਰਿਪੁ ਘਾਏ[1] ॥੨੦॥ ਕੇਤਿਕ ਮਾਰਿ ਤੁਫੰਗਨਿ ਅੰਗਨ ਰੰਗ ਸੁਰੰਗ ਕਰੇ ਤਤਕਾਲਾ। ਕੇਚਿਤ ਕੇ ਤਨ ਮਾਰਿ ਕ੍ਰਿਪਾਨਨਿ ਗੇਰ ਲਿਯੋ ਕਰਿ ਘਾਵ ਕਰਾਲਾ।ਧਾਮ ਉਤੰਗਨ ਕੋ ਤਜਿ ਕੈ ਭਜਿਕੈ ਸਭਿ ਕੋਟ ਕੋ ਓਟ ਸੰਭਾਲਾ।ਬਾਹਰ ਜੇਤਿਕ ਜ਼ਾਹਰ ਥੇ ਸਭਿ ਮਾਰ ਲਿਯੋ ਬਡਿ ਆਹ-ਰ ਨਾਲਾ[2] ॥੨੧॥ ਲੂਟ ਲੀਏ, ਅਰੁ ਕੂਟ ਦਿਏ, ਅਰਿ ਵ੍ਰਟ ਗਏ ਸਿਰ, ਛੂਟਸਿ ਪ੍ਰਾਨ।ਗ੍ਰਾਮ ਕੇ ਧਾਰਨ ਸਿੰਘ ਬਰੇ, ਤਿਨ ਤ੍ਰੀਯਨਿ ਦੇ ਕਰਿ ਤ੍ਰਾਸ ਮਹਾਨ।ਬਾਹਰ ਦੂਰ ਨਿਕਾਰ ਦਈ ਸਿਰ ਪੀਟਤਿ ਹੈਂ ਕਿਸ ਜਾਇਂ ਸਥਾ-ਨਾ*। ਦਯੋਸ ਬਿਤਯੋ ਦਿਨਨਾਥ ਅਥਯੋ ਤਮ ਪੁੰਜ ਭਯੋ ਭਯ ਦਾਯਕ ਨਾਨਾ॥੨੨॥ਘੋਰਉਲੂਕ ਸੁ ਬੋਲਿ ਉਠੇ ਗਨ ਜੰਬੁਕ ਆਨਿ ਪੁਕਾਰ ਕਰੀ। ਕੂਕਰ ਕੂਕਤਿ ਮਾਸ ਅਘਾਵਤਿ ਰੌਰ ਪਰਯੋ ਬਹੁ ਤਾਂਹਿ ਘਰੀ। ਦੁਰਗ ਮਵਾਸ ਗਵਾਰਨਿ ਕੀਨਿ ਤੁਫੰਗਨ ਕੀ ਤਿਨ ਮਾਰ ਧਰੀ। ਸਿੰਘ ਬਰੇ ਬਿਚ ਧਾਮਨਕੇ ਚਹਿਂ ਨੇਰ ਕਰਯੋ ਹਤਿ ਲੇਹਿਂ ਅਰੀ॥੨੩॥ਸ਼੍ਰੀ ਗੁਰੁ ਗੋਬਿੰਦ ਸਿੰਘ ਥਿਰੇ ਜਹਿਂ, ਸਿੰਘ ਗਏ ਕਰ ਜੋਰਿ ਬਖਾਨੈਂ।'ਆਇਸੁ ਆਪ ਉਚਾਰਹੁ ਸ਼੍ਰੀ ਪ੍ਰਭੁ!ਹੇਲ ਕੋ ਘਾਲਿ ਅਬੈ ਰਿਪੁ ਹਾਨੈਂ। ਕੋਟ ਮਹਿਂ ਕੂਦ ਕਰਹਿਂ ਕਟਿਧਾ ਨਹਿਂ ਛੋਰਹਿਂਗੇ ਇਕ ਭੀ ਜੁਤਿ ਪ੍ਰਾਨਹਿਂ।ਸਿੰਘਰਹੇਰੁਪ,ਢੁਕ ਚਲੇ ਢਿਗ[3] ਆਪ ਕੇ ਬਾਕ ਕੀ ਦੇਰ ਪਛਾਨੈ ॥ ੨੪ ॥ ਸ਼੍ਰੀ ਪ੍ਰਭੁ ਧੀਰਜ ਦੀਨ ਪ੍ਰਬੀਨ 'ਕਰੇ ਰਿਪੁ ਦੀਨ ਬਰੇ ਗਢਜਾਈ[4]।ਰਾਤਿ ਮੈਂ ਕੋਪ ਨ ਬਾਦ ਕਰੋ[5] ਥਿਰਤਾ

[1]ਕੋਈ ਹੱਥ ਜੋੜਕੇ ਮਿੰਨਤ ਕਰਦੇ ਹਨ,(ਖਾਲਸਾ ਜੀ ਉਨ੍ਹਾਂ ਵਲੋਂ) ਮੂੰਹ ਮੋੜ ਲੈਂਦੇ ਹਨ (ਐਉਂ ਦੇ)ਬਹੁਤੇ ਦੁਸ਼ਮਨ ਨਹੀਂ ਮਾਰੇ ਭਾਵ ਸ਼ਰਨ ਮੰਨਕੇ ਬਹੁਤੇ ਬਚਗਏ। [2]ਉੱਦਮ ਨਾਲ। [3]ਨੇੜੇ ਢੁੱਕ ਚੱਲੇ ਹਨ। [4]ਵੈਰੀ ਦੀਨ ਕਰ ਦਿੱਤੇ ਹਨ ਤੇ ਓਹ ਗੜ੍ਹੀ ਵਿੱਚਜਾਵੜੇਹਨ। [5]ਬਿਅਰਥ ਕ੍ਰੋਧਨਾਕਰੋ।

*ਜ਼ਨਾਨੀਆਂ ਨੂੰ ਬਾਹਰ ਕੱਢ ਦੇਣਦਾ ਕਾਰਨ ਇਹ ਸੀ ਕਿ ਕਿਲ੍ਹੇ ਤੇ ਹੱਲਾ ਕਰਨਾ ਹੈ ਤੇ ਘਮ-ਸਾਣ ਵਿੱਚ ਏਹ ਤੇ ਇਨ੍ਹਾਂ ਦੇ ਬੱਚੇ ਵਿੱਚ ਪਏ ਪਿਸਨਗੇ। ਤ੍ਰਾਸ ਇਸ ਕਰਕੇ ਦਿੱਤਾ ਕਿ ਐਵੇਂ ਘਰ ਛਡਕੇ ਕੌਣ ਨਿਕਲਦਾ ਹੈ, ਸੋ ਇਹ ਤ੍ਰਾਸਦੇਕੇ ਕੱਢਣਾ ਉਨ੍ਹਾਂ ਦੇ ਭਲੇ ਲਈ ਸੀ ਤੇ ਖਾਲਸੇ ਨੂੰ ਸਬਕ ਸਿਖਾਲਨਾ ਸੀ ਕਿ ਜੰਗਵਿੱਚ ਬੀ ਇਸਤ੍ਰੀਬੱਚੇ ਤੇ ਭੁਲਕੇ ਬੀ ਸ਼ਸਤ੍ਰ ਨਾ ਚੱਲ ਜਾਵੇ।

ਗਹਿ ਬੈਠਿ ਰਹੇ ਸਮੁਦਾਈ । ਹੋਤਿ ਪ੍ਰਭਾਤਿ ਫਤੇ ਕਰਿਯੋ ਸਭਿ ਹੂੰ ਦਿਹੁ ਨਾਸਿ, ਨ ਜਾਹਿਂ ਪਲਾਈ।ਮੂਢਨਿ ਸੰਗਤਿ ਛੀਨ ਲਈ ਤਿਸ ਕੋ ਪਲਟਾ ਹਮ ਲੇਂ ਅਬਿ ਪਾਈ' ॥ ੨੫ ॥ ਆਲਮ ਸਿੰਘ ਉਦੇ ਸਿੰਘ ਆਦਿਕ ਫੇਰ ਕਹ੍ਯੋ ਪ੍ਰਭੁ ਸੋਂ ਕਰ ਜੋਰੇ । 'ਰਾਤ ਹੀ ਮਹਿ ਰਿਪੁ ਘਾਤਨਿ ਦੇਹੁ[1] ਨਿਪਾਤ ਕਰੈਂ ਛਿਨ ਮੈਂ ਸਭਿ ਟੋਰੇਂ[2] । ਭਾਜ ਨ ਜਾਹਿਂ, ਕਿ ਆਇ ਸਹਾਇਕ, ਕੋ ਕਰਿ ਘਾਤਿ ਨ ਜਾਵਹਿਂ ਛੋਰੇ[3]।ਹ੍ਵੈ ਇੱਤਯਾਦਿਕ ਬਿਘਨ ਘਨੇ ਅਬਿ ਹੇਲ ਕੋ ਘਾਲਨਿ ਦੇਹੁ ਸੁ ਜ਼ੋਰੇ[4]" ॥੨੬॥ ਸ਼੍ਰੀ ਕਲਗ਼ੀਧਰ ਸਿੰਘਨਿ ਕੋ ਕਹਿਂ:– 'ਧੀਰਜ,ਨਾਂਹਿ ਕਰੋ ਸਹਿਸਾਈ[5]।ਚਾਰਹੁੰ ਓਰਨਿ ਘੇਰਨ ਘੇਰਿ ਸਜੋਰਹਿ ਰਾਖਹੁ ਕੀ ਤਕਰਾਈ[6]।ਕਾਲ ਪੁਜ੍ਯੋ ਇਨ, ਜਾਤਿ ਨਹੀਂ ਕਿਤ, ਕੋ ਇਕ ਘਾਤਿ ਸੁ ਹਾਥ ਨ ਆਈ[7] । ਹੋਤਿ ਪ੍ਰਭਾਤਿ ਕਰੋਂ ਸਭਿ ਘਾਤਿ, ਰਹੋ ਸਵ-ਧਾਨ ਇਹੀ ਭਲਿਆਈ' ॥ ੨੭ ॥ ਆਇਸੁ ਮਾਨਿ ਸੁਜਾਨ ਗੁਰੂ ਭਟ ਗ੍ਰਾਮ ਕੇ ਧਾਮ ਅਰਾਮ ਕਰ੍ਯੋ । ਚਾਰ ਹੂੰ ਓਰਨਿ ਘੇਰ ਰਖ੍ਯੋ ਗਢ ਤ੍ਰੀਰ ਤੁਫੰਗਨ ਹਾਥ ਧਰ੍ਯੋ।ਅੰਤਰ ਤੇ ਗੁਲਕਾਂ ਗਨ ਮਾਰਤਿ ਜਾਤਿ ਹੈਂ ਬਾਦ ਨ ਕੋਇ ਮਰ੍ਯੋ । ਰਾਖਤਿ ਦੇ ਕਰ ਆਪ ਪ੍ਰਭੂ ਬਿਨ ਘਾਵ ਸਬੈ ਦਲ ਪੁੰਜ਼ ਥਿਰ੍ਯੋ ॥੨੯ ॥ ਕੰਟਕ[8] ਸੰਕਟ ਪਾਇ ਘਨੋ ਗਢ ਬੀਚ ਘਿਰੇ ਛੁਰਪਾਵਤਿ ਹੈਂ । ਜੀਵਨ ਕੀ ਨਹਿਂ ਆਸ ਧਰੈਂ,ਲੁਟ ਧਾਮ ਗਏ ਪਛੁਤਾਵਤਿ ਹੈਂ।ਕੀਨ ਕੁਕਾਜ਼ ਮਹਾਂ ਗੁਰ ਕੋ ਤਿਸ ਕੋ ਫਲ ਸੋ ਦਿਖਰਾਵਤਿ ਹੈਂ। ਤੀਰ ਚਲਾਵਤਿ ਬਾਦ ਸੁ ਜਾਵਤਿ ਤਯੋਂ ਗੁਲਕਾ ਬਰ ਖਾਵਤਿ ਹੈਂ ॥ ੨੯ ॥ ਮੰਚ ਬਿਛਾਇ ਪ੍ਰਭੂ ਕਿਯ ਪੌਢਨਿ ਏਕ ਤਰੋਵਰ* ਕੇਤਰ ਹੋਇ।ਸਿੰਘ ਪਰੀਸਕ ਪਾਸ ਥਿਰੇ ਗਹਿ ਆਯੁਧ ਕੋ ਸਵਧਾਨ ਖਰੋਏ। ਔਰ ਸਭੇ ਭਟ ਘੇਰ ਰਹੇ ਗਢ, ਏਕ ਸੁਚੇਤ ਖਰੇ, ਇਕ ਸੋਇ।ਯਾ ਬਿਧਿ ਜਾਮਨਿ ਕੀਨ ਬਿਤਾਵਨਿ ਚਾਰ ਘਟੀ ਅਰਨੋਦਯ ਜੋਇ ॥ ੩੦ ॥ ਸਿਖਨ ਮਹਿਂ ਭਰਿ ਫੂਕ ਬਜਾਵਤਿ ਬਾਜ ਉਠ੍ਯੋ ਰਣਜੀਤ ਨਗਾਰਾ। ਵਾਹਿਗੁਰੂ ਜੀ ਕੀ ਸੁ ਫਤੇ ਕਹਿ ਹੋਤਿ ਭਯੋ ਉਤਸਾਹ ਉਦਾਰਾ।ਪੁੰਜ ਤੁਫੰਗਨਿ ਕੇਰ ਤੜਾਕਨ ਅੰਤਰ ਛੋਰਤਿ ਹੈਂ ਛਰ ਧਾਰਾ। ਹੋਇ ਸੁਚੇਤ ਸ਼ਨਾਨ ਕਰੈਂ ਕਿਨ ਕੇਸ ਸੁਧਾਰ ਬੰਧੀ ਦਸ਼-

---

[1]ਮਾਰਨ ਦਿਓ । [2]ਨੱਠਕੇ।[3]ਕੋਈ ਦਾਉ ਕਰਕੇ (ਕਿਲਾ) ਛੱਡ ਨਾਂ ਜਾਣ । [4]ਜੋਰ ਨਾਲ । [5]ਧੀਰਜ ਕਰੋ, ਕਾਹਲੀ ਨਾ ਕਰੋ । [6]ਜੋਰ ਨਾਲ ਤਕੜਾਈ ਕਰਕੇ ਰੱਖੋ । [7]ਕੋਈ ਵੀ ਦਾਉ ਇਨ੍ਹਾਂ ਨੂੰ ਹੱਥ ਨਹੀਂ ਆਵੇਗਾ। [8]ਵੈਰੀ। *ਇਹ ਬ੍ਰਿਛ (ਪਿੱਪਲ) ਹੁਣ ਤੱਕ ਮੌਜੂਦ ਹੈ।

ਤਾਰਾ ॥੩੧॥ ਤਮ ਮੋਹਿ ਕਿ ਪੂਖਨ ਪੂਖਨ ਪੇਖਿ ਕਹਯੋ ਭਵ ਭੂਖਨ[1] 'ਹੈ ਸਵਧਾਨਾ। ਗੜ੍ਹਿ ਪੈ ਅਬਿ ਹੇਲ ਕਰੌ ਮਿਲਿ ਕੈ ਚੜ੍ਹਿ ਊਪਰ ਬੀਰ ਬਰੌ[2] ਰਿਪੁ ਹਾਨਾ। ਕਰਿ ਕਾਰਜ ਲੇਹੁ ਸਬੇਰ ਅਬੇਰ[3] ਨਿਬੇਰਹੁ ਜੰਗ ਪਰੈ ਘਮਸਾਨਾ'। ਸੁਨਿਕੈ ਸਭਿ ਸਿੰਘ ਫਿਰੇ ਚਹੁੰ ਓਰਨਿ ਘਾਲਨਿ ਜ਼ੋਰ ਸੁ ਸ਼ੋਰ ਮਹਾਨਾ ॥੩੨॥ ਦੌਇ ਕਰੀ ਢਿਗ ਢੂਕ ਗਏ ਚਹੁੰ ਓਰਨਿ ਤੇ ਲਲਕਾਰ ਪਰੇ। ਪਾਸ ਗਏ, ਨਹਿੰ ਤ੍ਰਾਸ ਭਏ, ਗੜ੍ਹ ਭੀਤਨ ਲੌਂ[4] ਅਬਿ ਜਾਇ ਅਰੇ। ਹਾਥ ਕਹੀ ਗਹਿ ਢਾਹਨਿ ਲਾਗਯੋ, ਰੌਰ ਕੋ ਸ਼ੋਰ ਬਿਸਾਲ ਕਰੇ। ਫੇਰ ਫਿਰੇ ਅਲਬਾਲ ਪਰੇ ਬਲ ਭੂਰ ਧਰੇ ਚਹਿੰ ਭੀਤ ਚਰੇ[5] ॥੩੩॥ਯੌਂ ਚਹੂੰ ਓਰ ਪਰੀ ਜਬਿ ਧੂੰਮ ਮਿਲੇ ਗੜ੍ਹ ਭੀਤ ਕੇ ਸੰਗ ਸੁ ਜਾਈ।ਅੰਤਰ ਜ਼ੋਰ ਨਿਰੰਤਰ ਕੋ ਕਰਿ, ਹਾਰ ਪਰੇ ਤੁਪਕਾਨ ਚਲਾਈ। ਜਾਨਤਿ ਭੇ–ਚੜ੍ਹਿ ਹੈਂ ਗੜ੍ਹ ਪੈ ਨਹਿ ਪ੍ਰਾਨ ਬਚੈਂ,ਕਤਲਾਮ ਕਰਾਈ–।ਹੋਇ ਅਧੀਰਜ ਬੀਰਜ[6] ਕੋ ਤਜਿ ਤ੍ਰਾਸ ਧਰੇ ਸੋ ਪਰੇ ਘਿਘਿਆਈ ॥੩੪॥ ਚੀਰ ਗਵਾਰਨਿ ਫੇਰਨਿ ਕੀਨਿ[7] ਭਨੈਂ ਬਿਨਤੀ ਗੁਰ ਕੀ ਸੁ ਦੁਹਾਈ। 'ਪ੍ਰਾਨ ਬਚੈਂ,ਇਹ ਦਾਨ ਕਰੋ ਪ੍ਰਭੁ! ਆਨ ਨ ਬਾਂਛਤਿ ਹੈਂ ਵਥੁ ਕਾਈ।ਭੂਲਗਏ ਬਖਸ਼ੋ ਹਮ ਕੋ ਨਹਿ ਜੀਵਤਿ ਫੇਰ ਕਰੈਂ ਖੁਟਿਆਈ। ਆਪ ਦਇਆ ਨਿਧਿ ਸੂਰ ਸ਼ਿਰੋਮਣਿ ਕੌਨ ਚਹੈ ਤੁਮਰੀ ਸਮਤਾਈ' ॥ ੩੫ ॥ ਦੀਨ ਭਏ ਬਿਨਤੀ ਜਬਿ ਕੀਨਿ ਕ੍ਰਿਪਾਲ ਸੁਨੀ ਕਰੁਨਾ ਹੁਇ ਆਈ। ਜੀਵਤਿ ਤਯਾਗ ਨਿਕਾਰ ਲਏ ਸਭਿ ਆਯੁਧ ਛੀਨ, ਕਹੀ ਪਕਰਾਈ। ਧਾਮ ਸਭੈ ਗੜ੍ਹ ਭੀਤ ਤਬੈ ਢਹਿਵਾਇ ਦਿਯੋ ਤਿਲ ਤੇ ਬਲ ਲਾਈ। ਥਾਨ ਸਮਾਨ ਮਦਾਨ ਕਿਯੋ ਤਹਿਂ,ਮਾਨਹੁ ਨਾਂਹਿ ਬਸੇ ਇਸ ਥਾਂਈ[8] ॥੩੬॥ ਦੋਹਰਾ॥ਲੂਟ ਕੂਟ ਕਲਮੋਟ ਕੋ ਪਲਟਾ ਤਿਨ ਤੇ ਲੀਨ। ਸੂਰ ਸ਼ਿਰੋਮਣਿ ਦਸਮ ਗੁਰ ਸਭਿ ਜਗ ਮਹਿੰ ਜਸੁ ਕੀਨ ॥ ੩੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਕਲਮੋਟ ਮਾਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤਵਾਰਿੰਸਤੀ ਅੰਸੂ ॥੪੮॥

## ੪੯. [ਵਾਪਸ ਆਨੰਦ ਪੁਰ ਆਏ]।

ਦੋਹਰਾ ॥ ਕਰਯੋ ਥੇਹ ਕਲਮੋਟ ਕੋ ਦਈ ਸਜ਼ਾਇ ਬਿਸਾਲ। ਤਿਸ ਦਿਨ ਤੇ ਸੰਗਤਿ ਸਦਾ ਸੁਖੀ ਰਹੀ ਸਭਿ ਕਾਲ॥੧॥ ਚੌਪਈ ॥ ਕਿਤ ਤੇ ਆਇ ਕਿਸੂ ਮਗ ਜਾਵੈਂ। ਬਾਕ ਕਠੋਰ ਭਿ ਨਹੀਂ ਅਲਾਵੈਂ। ਗੁਰ ਕੋ ਤ੍ਰਾਸ ਧਰਹਿਂ ਉਰ

[1]ਸੰਸਾਰ ਦੇ ਭੂਖਣ ਤੇ ਮੋਹ (ਰੂਪੀ) ਅੰਧੇਰੇ ਦੇ ਸੂਰਜ(ਗੁਰੂ ਜੀ)ਨੇ ਸੂਰਜ ਵੇਖਕੇ ਕਹਿਆ। [2]ਬਲੀ। [3]ਦੇਰੀ ਤੋਂ ਬਿਨਾਂ ਸੁਵੇਰੇ ਹੀ ਕਾਰਜ ਕਰ ਲੌ [ਅ+ਬੇਰ=ਦੇਰੀ ਬਿਨਾਂ]। [4]ਕੰਧਾਂ ਤੱਕ। [5]ਕੰਧਾਂ ਤੇ ਚੜ੍ਹਨਾ। [6]ਬਲ। [7](ਹਾਰ ਦਾ,ਪੱਲੂ ਫੇਰਿਆ। [8]ਮਾਨੋ ਇਸ ਥਾਵੇਂ(ਕਦੇ)ਵੱਸੇ ਹੀ ਨਹੀਂ ਸਨ।

ਭਾਰੀ। ਦੇਖਿ ਲੇਹੁ ਕਲਮੋਟ ਉਜਾਰੀ* ॥੨॥ ਰਾਜੇ ਨਿਜ ਨਿਜ ਪੁਰਿ
ਮਹਿਂ ਥਿਰੇ। ਕਛੁ ਵਿਰੋਧ ਕੋ ਜ਼ਿਕਰ ਨ ਕਰੇ। ਦਰਬ ਖਰਚ ਹੋਯਸਿ
ਬਹੁਤੇਰਾ। ਦਯੋ ਤੁਰਕ ਅਰ ਭਟਨਿ ਘਨੇਰਾ॥੩॥ਜੰਗ ਸਮਾਜ ਅਪਰ ਜੇ
ਨਾਨਾ। ਤਿਨ ਪਰ ਹੋਯਹੁ ਖਰਚ ਮਹਾਨਾ॥ਸਨਬੰਧੀ ਅਰੁ ਸੁਭਟ ਸੰਘਾਰੇ।
ਉਜਰਯੋ ਦੇਸ਼ ਉਪੱਦ੍ਰਵ ਭਾਰੇ ॥ ੪ ॥ ਸਭਿ ਹੀ ਰੀਤਿ ਭਯੋ ਨੁਕਸਾਨ।
ਬਧਯੋ ਸ਼ੋਕ ਅਰੁ ਦੁਖੀ ਮਹਾਨ। ਆਪ ਆਪਨੇ ਪੁਰਿ ਥਿਰ ਰਹੇ। ਗੁਰ ਕੀ
ਬਾਤ ਨ ਕੈਸੇ ਕਹੈਂ ॥ ੫ ॥ ਜਬਿ ਸਤਿਗੁਰ ਮਾਰੀ ਕਲਮੋਟ। ਕਿਸਹੁੰ ਨ
ਚਿਤਵਯੋ ਗੁਰ ਸੰਗ ਖੋਟ॥ਇਕ ਮੁਕਾਮ ਕੀਨਸਿ ਤਿਸ ਥਾਨ॥ਬੈਠੇ ਸ਼੍ਰੀ ਪ੍ਰਭੁ
ਲਾਇ ਦਿਵਾਨ ॥੬॥ ਦਯਾ ਸਿੰਘ ਆਦਿਕ ਢਿਗ ਥਿਰੇ। ਸਕਲ ਖਾਲਸਾ
ਬਿਨਤੀ ਕਰੇ। 'ਨਿਕਸੇ ਜਬਿ ਅਨੰਦਪੁਰਿ ਛੋਰਿ। ਗਮਨੇ ਪ੍ਰਿਥਵੀ ਪਰ ਕੀ
ਓਰ[1]॥੭॥ਸ਼੍ਰੀ ਮੁਖ ਬਾਕ ਏਵ ਫੁਰਮਾਯੋ[2]। ਸਭਿ ਸਿੰਘਨ ਕੋ ਸ਼੍ਰੋਨ ਸੁਨਾਯੋ।
—ਹਮਰੋ ਸਦਨ ਅਨੰਦਪੁਰਿ ਮਾਂਹੀ॥ਇਸ ਕੋ ਕਿਮ ਛੋਰਹਿਂ ਕਬਿ ਨਾਹੀਂ—॥
੮॥ਸੋ ਅਬਿ ਬਾਕ ਸੰਭਾਲਨਿ ਕਰੋ। ਚਲਨ ਚਾਹਿ ਉਰ ਪੁਰਿ ਨਿਜ ਧਰੋ।
ਸਰਬ ਗਿਰੇਸ਼ੁਰ ਲਰਿ ਪਚ ਹਾਰੇ। ਆਪ ਆਪਨੇ ਨਗਰ ਸਿਧਾਰੇ ॥ ੯ ॥
ਰਣ ਉੱਦਯੋਗ ਤਯਾਗ ਸਭਿ ਦੀਨਾ। ਜਨੁ ਉਤਸਾਹ ਛੀਨ ਕਿਨ ਲੀਨਾ॥
ਅਬਿ ਹਟਿ ਕਹਾਂ ਬਿਭੌਰ† ਸਿਧਾਰੋ। ਸ਼੍ਰੀ ਅਨੰਦਪੁਰਿ ਅਪਨਿ ਸੰਭਾਰੋ'
॥੧੦॥ ਸਕਲ ਖਾਲਸੇ ਤੇ ਸੁਨਿ ਬਾਨੀ। ਜਾਨੀ ਮਨ ਕੀ ਚਾਹਿ ਮਹਾਨੀ।
ਦੇਨਿ ਅਨੰਦ ਅਨੰਦਪੁਰਿ ਕੇਰਾ। ਮਾਨੀ ਬਾਤ ਪ੍ਰਭੂ[3] ਇਸ ਬੇਰਾ ॥੧੧॥
ਪਾਛਲ ਡੇਰਾ ਕਹਿ ਅਨਵਾਯੋ। ਸੁਨਿ ਸੁਧਿ ਸ਼੍ਰੋਨ ਸ਼ੀਘ੍ਰ ਹੀ ਆਯੋ।
ਸਕਲ ਬਿਹੀਰ ਮਿਲਯੋ ਇਕ ਥਾਂਇ। ਸੁਪਤ ਜਥਾ ਸੁਖ ਰਾਤਿ ਬਿਤਾਇ
॥ ੧੨ ॥ ਦਿਵਸ ਆਗਲੇ ਕੀਨਸਿ ਤਯਾਰੀ। ਭਯੋ ਦਮਾਮਾ ਜਿਸ ਧੁਨਿ
ਭਾਰੀ। ਜ਼ੀਨ ਪਵੰਗਮ ਪਰ[4] ਸਭਿ ਪਾਇ। ਆਯੁਧ ਆਦਿ ਤੁਰੰਗ ਉਠਾਇ
॥੧੩॥ਕਮਰ ਕਸਾ ਕਰਿ ਹੁਇ ਸਵਧਾਨਾ॥ਸਕਲ ਖਾਲਸਾ ਬੀਰ ਮਹਾਨਾ।
ਖੜਗ ਨਿਖੰਗ ਅੰਗ ਸੰਗ ਲਾਇ। ਚਾਂਪ ਆਪ ਪ੍ਰਭੁ ਹਾਥ ਉਠਾਇ॥੧੪॥
ਦਲ ਬਿਦਾਰ[5] ਸੁੰਦਰ ਬਡ ਘੋਰਾ। ਚੰਚਲ ਮਹਾਂ ਭਰਯੋ ਤਨ ਜ਼ੋਰਾ।

---

[1]ਜਦੋਂ ( ਅਨੰਦਪੁਰ ਛੱਡਕੇ)ਪਰਾਈ ਪ੍ਰਿਥਵੀ ਵੱਲ ਟੁਰੇ ਸੀ ਭਾਵ ਦੂਸਰੇ ਇਲਾਕੇ ਗਏ ਸਾਓ।
[2]ਫੁਰਮਾਇਆ ਸੀ। [3]ਸ੍ਰੀ ਗੁਰੂ ਜੀ ਨੇ। [4]ਘੋੜਿਆਂ ਉਤੇ। [5]ਦਲ ਨਾਸ਼ਕ। (ਅ) ਨਾਮ ਘੋੜੇ ਦਾ।
*ਪਿੰਡ ਜੋ ਮੁੜਕੇ ਵੱਸਿਆ 'ਖੇੜਾ ਕਲਮੋਟ' ਅਜੇ ਹੈ।* ਗੁਰਦੁਆਰਾ ਬੀ ਹੈ। †ਪਾਃ—ਕਿ ਛੋਰ।

ਹੁਇ ਅਰੂਢਿ ਮਾਰਗ ਪ੍ਰਸਥਾਨੇ । ਦੁੰਦਭਿ ਬਜਤੇ ਸ਼ਬਦ ਮਹਾਨੇ ॥ ੧੫ ॥
ਚਲ੍ਯੋ ਖਾਲਸਾ ਪ੍ਰਭੂ ਪਿਛਾਰੀ[1] । ਮਿਲਹਿਂ ਭੇਟ ਦੇ ਪ੍ਰਭੂ ਅਗਾਰੀ[2] । ਬਿਨੈ
ਕਰੈਂ 'ਹਮ ਪ੍ਰਜਾ ਤੁਮਾਰੀ । ਅਪਨੇ ਜਾਨ ਕਰਹੁ ਰਖਵਾਰੀ' ॥ ੧੬ ॥ ਤਿਨ
ਕੋ ਦੇ ਧੀਰਜ ਚਲਿ ਪਰੈਂ।ਕੇਤਿਕ ਦੌਰ ਦੌਰ ਨਰ ਦੁਰੈਂ । ਸਕੈਂ ਨ ਸਨਮੁਖ
ਹੁਇ ਡਰ ਲਾਜੈਂ । ਕੇਤਿਕ ਦੁਸ਼ਟ ਸੁਨਤਿ ਧੁਨਿ ਭਾਜੈਂ ॥੧੭॥ ਜੇ ਬੇਮੁਖ
ਹੈ ਗ੍ਰਾਮ ਪਛਾਨੈਂ[3] । ਲੂਟੈਂ ਕੂਟਹਿਂ ਅੱਗ੍ਰ ਪਯਾਨੈਂ[4] । ਸ੍ਰੀ ਅਨੰਦਪੁਰਿ ਕੋ
ਚਲਿ ਆਏ । ਪਿਤਾ ਸਥ਼ਾਨ ਪ੍ਰਥਮ ਦਰਸਾਏ ॥ ੧੮ ॥ ਉਤਰਿ ਜੋਰਿ ਕਰ
ਬੰਦਨ ਕੀਨਿ । ਬਹੁਰ ਪ੍ਰਕਰਮਾ ਫਿਰ ਕਰਿ ਦੀਨਿ । ਹਾਥ ਜੋਰਿ ਅਰਦਾਸ
ਕਰਾਇ । ਮਧੁਰ ਪ੍ਰਸ਼ਾਦਿ ਬਹੁਤ ਬਰਤਾਇ ॥੧੯॥ ਬਹੁਰੋ ਸਦਨ ਆਪਨੇ
ਗਏ । ਪੁਰਿ ਮਹਿਂ ਨਾਨਾ ਮੰਗਲ ਭਏ।ਨਿਜ ਨਿਜ ਥਾਨ ਖਾਲਸਾ ਥਿਰ੍ਯੋ।
ਹਯਨਿ ਲਗਾਵਨਿ ਗਨ ਕੋ ਕਰ੍ਯੋ ॥ ੨੦ ॥ ਪ੍ਰਥਮ ਬਸੇ ਨਰ ਸਭਿ ਚਲਿ
ਆਏ । ਧਰਿ ਉਪਹਾਰ ਪਗਨਿ ਲਪਟਾਏ । ਸਭਿਹਿਨਿ ਮਿਲਿ ਮਿਲਿ
ਬਿਨੈ ਬਖਾਨੀ । ਸੁਨਿ ਪ੍ਰਭੁ ਧੀਰਜ ਦਈ ਮਹਾਨੀ ॥ ੨੧ ॥ ਪ੍ਰਥਕ ਪ੍ਰਥਕ
ਕੀ ਕੁਸ਼ਲ ਪੂਛਿ ਤਬਿ । ਹਰਖਤਿ ਕਰੇ ਨਗਰ ਕੇ ਜਨ ਸਭਿ । ਹੁਕਮ
ਕਰ੍ਯੋ 'ਪੁਰਿ ਕੇ ਨਰ ਜੇਈ । ਉਜਰਿ ਗਏ ਆਨਹੁ ਸਭਿ ਤੇਈ ॥ ੨੨ ॥
ਅਪਰ ਬਾਨੀਏਂ ਆਦਿ ਜਿ ਆਵਹਿਂ।ਬਸਹਿਂ ਸਦਨ ਤਿਨ ਕੇ ਬਨਵਾਵਹਿਂ।
ਬਾਂਛਤਿ ਵਸਤੂ ਲੇਂ ਗੁਰ ਘਰ ਤੇ।ਬਸਹਿਂ ਆਨਿ ਕਰਿ ਪੁਰਿ ਅਬਿ ਨਰ ਤੇ'
॥੨੩॥ਇਮ ਕਹਿ ਸਕਲ ਹਕਾਰਨਿ ਕਰੇ । ਅਧਿਕ ਬਸਾਵਨ ਬਾਂਛਾ ਧਰੇ।
ਜਹਿਂ ਕਹਿਂ ਤੇ ਕਹਿ ਜਨ ਅਨਵਾਏ । ਸਨਮਾਨਹਿਂ ਪੁਰਿ ਅਨੰਦ ਬਸਾਏ॥
੨੪॥ ਆਵਨਿ ਲਗੇ ਸੈਂਕਰੇ ਲੋਕ । ਪ੍ਰਭੁ ਦੇ ਧਨ ਬਨਵਾਏ ਓਕ[5] । ਦੁਇ
ਛਾਤਨ ਕੇ ਕਿਸ ਕੀ ਤੀਨ । ਸੁੰਦਰ ਸਦਨ ਸੁਹਾਵਨ ਕੀਨਿ ॥ ੨੫ ॥ ਲਗੇ
ਅਨਿਕ ਕਾਰੀਗਰ ਆਨਿ । ਰਚਹਿਂ ਹਵੇਲੀ ਪੌਰ ਮਹਾਂਨ । ਨਾਨਾ ਰੀਤਿ
ਨਿਕੇਤਨਿ ਪੰਗਤਿ । ਹਰਖਤਿ ਆਨਿ ਬਸੀ ਗਨ ਸੰਗਤਿ ॥ ੨੬ ॥ ਬਿੱਪ੍ਰ
ਬਸੇ ਖਟ ਕਰਮੀ ਆਇ । ਬਿਦ੍ਯਾਧੈਨ ਅਧਿਕ ਧਰਮਰਾਇ[6] । ਸੀਲ
ਸੰਤੋਖੀ ਦਯਾ ਸੁਭਾਊ । ਗੁਰ ਕੇ ਨਗਰ ਬਸੇ ਸਮੁਦਾਊ ॥ ੨੭ ॥ ਖੱਤ੍ਰੀ

---

[1]ਗੁਰੂ ਜੀ ਦੇ ਪਿੱਛੇ । [2]ਅੱਗੋਂ ਭੇਟ ਦੇਕੇ ਮਿਲਦੇ ਹਨ । [3]ਜੋ ਬੇਮੁਖ ਹੋਏ (ਸਨ ਉਨ੍ਹਾਂ ਦੇ) ਪਿੰਡ ਪਛਾਣਦੇ ਹਨ । [4]ਚਲਦੇ ਹਨ (ਸਿੰਘ)। [5]ਘਰ । [6]ਵਿੱਦਯਾ ਪੜ੍ਹਨ ਵਾਲੇ ਬਹੁਤੇ ਧਰਮੀ । [ਸੰਸ:, ਵਿਦ੍ਯਾ+ਅਧ੍ਯਯਨ=ਪੜ੍ਹਨਾ] ।

ਕੇਤਿਕ ਆਨਿ ਰਹੇ ਹੈਂ।ਜਿਨ ਗੁਰ ਸ਼ਰਧਾ ਭਾਉ ਲਹੇ ਹੈਂ। ਬੈਸ਼ ਬਨਜ ਕੇ ਕਰਤਾ ਆਇ। ਕਰੀ ਦੁਕਾਨ ਬਜ਼ਾਰ ਸੁਹਾਇ॥ ੨੮॥ ਹੋਨਿ ਲਗ੍ਯੋ ਬਿਵਹਾਰ ਬਡੇਰੋ। ਦੇਸ਼ ਬਿਦੇਸ਼ਨਿ ਲ੍ਯਾਇੰ ਘਨੇਰੇ। ਮਿਹਨਤਿ[1] ਅਧਿਕ ਨਗਰ ਮਹਿਂ ਪਾਇੰ। ਕ੍ਰਿਤ ਕੇ ਕਰਨਹਾਰ ਗਨ ਆਇ॥ ੨੯ ॥ ਸਕਲ ਜਾਤਿ ਸ਼ੂਦਰ ਕੀ ਰਹੀ। ਕਰਹਿਂ ਮਜੂਰੀ ਧਨ ਗਨ ਲਹੀ। ਗੁਨੀ ਪੁਰਖ ਆਛੀ ਕ੍ਰਿਤ ਕਰੀ[2]।ਕਦਰ ਸ਼ਿਨਾਸ ਜਾਨਿ ਗੁਰ ਭਰੀ[3] ॥੩੦॥ ਪੁਰਿ ਮਹਿਂ ਬਸੇ ਚਲੀ ਸਭਿ ਕਾਰਾਕੋ ਕਰਿ[4] ਲੇ ਪਹੁੰਚਤਿ ਦਰਬਾਰ। ਧਨ ਇਨਾਮ ਕੋ ਪਾਵਨ ਕਰੈਂ। ਆਛੀ ਕਰਨ ਚਾਤੁਰੀ ਧਰੈਂ ॥ ੩੧ ॥ ਕਾਰੀਗਰ ਸੋਂ ਪ੍ਰਭੂ ਉਚਾਰ। 'ਰੁਚਿਰ ਦੁਕਾਨ ਬਨਾਇ ਬਜ਼ਾਰ। ਚਾਰੁ ਪ੍ਰਤੋਲੀ[5] ਰਚੀਐ ਜਿਤ ਕਿਤ। ਬਸਹਿਂ ਸੁਖੀ ਨਰ ਗਨ ਧਰਿ ਹਿਤ ਚਿਤ' ॥ ੩੨॥ ਸੁਨਿਕੈ ਹੁਕਮ ਰਚਯੋ ਸਭਿ ਸੁੰਦਰ। ਜਹਿਂ ਕਹਿਂ ਰੁਚਿਰ ਪੌਰ ਕੇ ਮੰਦਿਰ। ਜਨੁ ਬਿਸ਼ਕਰਮਾ ਆਨਿ ਬਨਾਏ। ਪੰਕਤਿ ਸਦਨ ਬਜ਼ਾਰ ਸੁਹਾਏ ॥੩੩॥ ਸੁੰਦਰ ਗਰੀ ਕਰੀ ਇਕਸਾਰੀ[6]। ਬਿਚਰਤਿ ਹਰਖਤਿ ਚਿਤ ਨਰ ਨਾਰੀ। ਚਹੁੰ-ਦਿਸ਼ਿ ਮਹਿਂ ਉਪਬਨ ਲਗਵਾਏ। ਤਰੁਵਰੁ ਸਰਬ ਜਾਤਿ ਕੇ ਲਾਏ ॥੩੪॥ ਨਾਨਾ ਬਰਨ ਲਗੀ ਫੁਲਵਾਰੀ। ਬਿਕਸਤਿ ਪ੍ਰਿਥਕ ਪ੍ਰਿਥਕ ਰਚਿ ਕਯਾਰੀ। ਬੀਚ ਸਥੰਡਲ ਕਰੇ ਚੁਕੌਨ।ਨਿਕਟ ਨਿਕਟ ਤਰੁਵਰੁ ਬਡ ਜੌਨ[7] ॥੩੫॥ ਆੜੂ,ਦਾੜਮ[8],ਕਦਲੀ[9] ਖਰੋਸੇਉ[10], ਰਸਾਲ[11], ਜਿ ਸ੍ਵਾਦਿਲ ਖਰੋਤੁਰਸ਼ ਮਧੁਰ ਫਲ ਜਿਨ ਕੌ ਬ੍ਰਿੰਦ। ਇਕ ਲਘੁ ਹ੍ਵੈਂ ਇਕ ਹੋਤਿ ਬਿਲੰਦ॥ ੩੬॥ ਆਦਿ ਅੰਗੂਰ ਲਤਾ[12] ਲਗਵਾਈ। ਜਹਿਂ ਕਹਿਂ ਪੰਕਤਿ ਖਰੀ ਸੁਹਾਈ। ਬੋਲਤਿ ਗਨ ਬਿਹੰਗ ਬਹੁ ਜਾਤੀ। ਕੋਕਿਲ[13] ਕੀਰ[14] ਮੋਰ ਬਹੁ ਭਾਂਤੀ॥ ੩੭॥ਪਾਰਾਵਤ[15]ਚਕਵਨ[16]ਕੇ ਨਾਦਿ। ਜਿਨ ਕੇ ਸੁਨੇ ਹੋਇ ਅਹਿਲਾਦਿ। ਥੋਰੇ ਦਿਵਸਨਿ ਰਚਨਾ ਘਨੀ। ਪ੍ਰਭੂ ਕ੍ਰਿਪਾ ਤੇ ਸੁੰਦਰ ਬਨੀ॥ ੩੮ ॥ ਪੁੰਜ ਕਵੀ ਗੁਰ ਢਿਗ ਪੁਨ ਆਏ। ਕਰਹਿਂ ਕਬਿੱਤਨਿ ਅਧਿਕ ਰਿਝਾਏ। ਮੌਜ ਦਰਬ ਕੀ ਪਾਇ ਬਡੇਰੀ। ਕੀਰਤਿ ਜਹਿਂ ਕਹਿਂ ਬਿਥਰਿ ਘਨੇਰੀ॥

[1]ਮਜੂਰੀ। [2]ਚੰਗੇ ਕਾਰੀਗਰ। [3]ਭਲੀ ਕਦਰ ਸ਼ਿਨਾਸੀ ਕਰਨ ਵਾਲੇ ਗੁਰੂ ਜੀ ਨੂੰ ਜਾਣਕੇ (ਅ) ਕਦਰ ਸ਼ਿਨਾਸ ਗੁਰੂ ਜੀ ਨੇ (ਕਦਰਯੋਗ) ਜਾਣਕੇ (ਉਨ੍ਹਾਂ ਦੀ ਝੋਲ) ਭਰੀ। [4]ਕੋਈ (ਬਾਹਰੋਂ ਹੀ) ਕਰਕੇ(ਭਾਵ ਤਿਆਰ ਕਰਕੇ ਚੀਜ਼ਾਂ)ਲੈਕੇ ਦਰਬਾਰ ਵਿੱਚ ਪਹੁੰਚਦਾ ਹੈ। [5]ਚੌੜੀ ਸੜਕ ਜੋ ਸ਼ਹਿਰ ਦੇ ਵਿੱਚ ਦੀ ਹੋਕੇ ਲੰਘੇ। [ਸੰਸ:, ਪ੍ਰਤੋਲੀ]। [6]ਇੱਕੋ ਜਿਹੀ। [7]ਜੋੜੇ। [8]ਅਨਾਰ। [9]ਕੇਲੇ। [10]ਸੇਬ। [11]ਅੰਬ। [12]ਵੇਲਾਂ। [13]ਕੋਇਲਾਂ। [14]ਤੋਤੇ। [15]ਕਬੂਤਰ [ਸੰਸ:, ਪਾਰਾਪਤ,ਪਾਰਾਵਤ]। [16]ਚਕਵਿਆਂ।

੩੯ ॥ ਜੇ ਜੇ ਬਸੇ ਅਨੰਦਪੁਰਿ ਆਇ। ਸਰਬ ਭਾਂਤਿ ਤੇ ਸੁਖ ਬਹੁ ਪਾਇ। ਪੁੰਜ ਖਾਲਸਾ ਉਤਰਯੋ ਰਹੈ। ਸੇਵਹਿ ਗੁਰੂ ਸੁ ਰਸ ਕੋ ਲਹੈ॥ ੪੦ ॥ ਗੁਰ-ਮਤਿ ਧਰਿ ਧਰਿ ਹੁਇੰ ਉਰ ਗਯਾਨੀ। ਰਾਖਹਿੰ ਰਹਤਿ ਪਠਹਿੰ ਗੁਰਬਾਨੀ। ਪਾਹੁਲ ਆਨਿਪੁੰਜ ਸਿਖ ਲੇਵੈਂ।ਰੀਤਿ ਜਗਤ ਦੁਰਮਤਿ ਤਜਿ ਦੇਵੈਂ[1]॥੪੧॥ ਲਗਹਿ ਦਿਵਾਨ ਬਿਰਾਜੈਂ ਬੀਚ। ਦਰਸਹਿੰ ਆਨਿ ਊਚ ਅਰੁ ਨੀਚ।ਅਰ-ਪਹਿੰ ਅਨਿਕ ਅਕੋਰਨਿ ਲਯਾਇ।ਹਯ ਹੱਥਯਾਰ ਦਰਬ ਸਮੁਦਾਇ॥ ੪੨॥ ਬਸਤ੍ਰ ਬਿਭੁਖਨਿ ਬਹੁ ਮੁਲ ਕੇਰੇ।ਦੇਸ਼ ਬਿਦੇਸ਼ਨਿ ਕੇ ਨਰ ਹੇਰੇ। ਆਨਿ ਅਨੰਦਪੁਰਿ ਕਰਿ ਬਿਸਰਾਮੂ। ਬਿਰਮਾਵਹਿੰ ਹੇਰਤਿ ਅਭਿਰਾਮੂ ॥ ੪੩ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁੱਤੇ 'ਸ਼੍ਰੀ ਗੁਰ ਆਨੰਦਪੁਰ ਆਗਮਨ' ਪ੍ਰਸੰਗ ਬਰਨਨੰ ਨਾਮ ਏਕ ਉਨ ਪੰਚਾਸਤੀ ਅੰਸੂ ॥੪੯॥

### ੫੦. [ਭੀਮਚੰਦ ਦਾ ਮੇਲ। ਨਾਰਦ ਨੇ ਖੰਭ ਭੇਟ ਕਰਨੇ]।

ਦੋਹਰਾ ॥ ਸਕਲ ਸੈਲਪਤਿ ਥਿਰ ਰਹੇ ਨਿਜ ਰਜਧਾਨੀ ਜਾਇ। ਆਨ ਮਾਨਿ ਸਤਿਗੁਰੁ ਕੀ ਉਰ ਹੰਕਾਰ ਬਿਲਾਇ॥੧॥ਚੌਪਈ॥ ਜਹਾਂ ਕਹਾਂ ਹੁਇ ਤੂਸ਼ਨਿ ਥਿਰੇ। ਭੀਮਚੰਦ ਨਰ ਪਠਵਨਿ ਕਰੇ। 'ਪ੍ਰਭੁ ਜੀ ! ਭੂਲਯੋ ਮੈਂ ਬਖ਼ਸ਼ੀਜੈ। ਨਿਜ ਬਖਸ਼ਿੰਦ ਬਿਰਦ ਲਖਿ ਲੀਜੈ ॥ ੨ ॥ ਹਮ ਨੇ ਅਪਨੋ ਸਗਲ ਬਿਗਾਰਾ[2]। ਭਯੋ ਬਿਰੋਧ ਨਿਤਾਪ੍ਰਤਿ ਭਾਰਾ।ਅਬਿ ਮੈਂ ਸ਼ਰਨ ਪਰਯੋ ਬਲ ਹਾਰੀ[3]।ਗੌਰਵ ਮਹਿਮਾ ਜਾਨਿ ਤਿਹਾਰੀ ॥੩॥ ਗਨ ਰਾਜੇ ਉਪਦੇਸ਼ਤਿ ਮੋਹੀ। ਜਿਸ ਤੇ ਰਾਵਰਿ ਸੋਂ ਰਣ ਹੋਹੀ[4]। ਕਹੇ ਅਪਰ ਕੇ ਬਿਗਰਤਿ ਰਹਯੋ। ਅਬਿ ਮੈਂ ਸ਼ਰਨਿ,ਮਹਾਤਮ ਲਹਯੋ[5]॥੪॥ਇੱਤਯਾਦਿਕ ਲਿਖਿ ਬਿਨੈ ਬਡੇਰੀ। ਗੁਰ ਢਿਗ ਪਠੀ 'ਛਿਮਹੁ ਮਤਿ ਮੇਰੀ'। ਤਬਿ ਸਤਿਗੁਰ ਕਾਗਦ ਪਠਵਾਯੋ। ਦਯਾ ਸਿੰਘ ਸੁਨਿ ਬਾਕ ਅਲਾਯੋ॥ ੫ ॥ 'ਅਬਿ ਤੌਂ ਭਯੋ ਨਿੰਮ੍ਰ ਤਜਿ ਗਰਬਾ। ਖੋਇ ਦਰਬ ਅਰੁ ਜਸੁ ਜਗ ਸਰਬਾ।ਸ਼ਰਨਿ ਪਰਯੋ ਚਾਹਤਿ ਹੁਇ ਹਿਤ ਮੈਂ[6]। ਲਖਯੋ ਮਹਾਤਮ ਮੈ[7] ਕੁਛ ਚਿਤ ਮੈਂ ॥੬॥ ਉਚਿਤ ਸੰਧਿ ਜੋ ਜਾਨਹੁ ਤਾਂਹੀ। ਲਿਹੁ ਮਿਲਾਇ ਸ਼੍ਰੀ ਪ੍ਰਭੁ ! ਪਗ ਪਾਂਹੀ। ਭੀਮ ਚੰਦ ਜੇ ਮਾਨੀ ਆਨ[8]। ਅਪਰ ਜਿ ਗਿਰਪਤਿ ਕੇਤਿਕ ਮਾਨ[9] ॥ ੭ ॥ ਬੇਮੁਖ ਹੋਇ

[1]ਜਗਤ ਵਿਚ ਦੁਰਮਤੀ ਰੀਤੀ ਨੂੰ ਛੱਡਦੇ ਹਨ। [2]ਵਿਗਾੜਿਆ ਹੈ। [3]ਬਲ ਹਾਰਕੇ। [4]ਹੋਇਆ ਸੀ। [5]ਲਖ ਲਿਆ ਹੈ। [6]ਸ਼ਰਣ ਪਿਆ ਚਾਹੁੰਦਾ ਹੈ (ਇਸ ਤੋਂ ਜਾਪਦਾ ਹੈ ਕਿ ਹੁਣ) ਹਿਤ ਵਿਚ ਹੋਣਾ ਹੈ। [7]ਮਹਾਤਮ ਵਾਲੇ, ਮਹਾਤਮਮਯ] ਪਰ ਸ਼ੁਧ ਪਾਠ—ਮਹਾਤਮ ਕੋ—ਜਾਪਦਾ ਹੈ,ਲਿਖਾਰੀ ਦੀ ਉਕਾਈ ਹੈ। [8]ਜੇ ਆਣ ਮੰਨ ਲਈ। [9]ਹੋਰ (ਬੀ) ਕਿੰਨੇ ਹੀ ਰਾਜੇ ਮੰਨ ਜਾਣਗੇ (ਆਨ)। (ਅ) (ਫਿਰ ਉਨ੍ਹਾਂ ਦਾ) ਕਿਨਾਕੁ ਮਾਣ ਹੈ (ਭਾਵ ਉਹਬੀ ਅਧੀਨ ਹੋ ਜਾਣਗੇ)।

ਮਾਰ ਬਹੁ ਖਾਈ। ਸ਼ਰਨ ਪਰੇ ਉਰ ਮਹਿਂ ਪਛੁਤਾਈ।ਮੇਲਹੁ ਆਪ ਉਚਿਤ
ਹੈ ਬਾਤੀ। ਜੇ ਅਧੀਨ ਇਮ ਬਡੋ ਅਰਾਤੀ[1]॥੮॥ ਸੁਨਿ ਕਲਗ਼ੀਧਰ ਬਾਕ
ਬਖਾਨਾ। 'ਪ੍ਰਥਮ ਕੁਕਰਮ ਤਿਨਹੁਂ ਹੀ ਠਾਨਾ। ਅਬਿ ਜੋ ਮਿਲਹਿ ਨਹੀਂ
ਅਪਮਾਨੈਂ[2]। ਤਜੈ ਬਿਰੋਧ ਗੁਰਨਿ ਕੋ ਮਾਨੈ ॥੯ ॥ ਹਮ ਹੁਇਂ ਤਥਾ ਜਥਾ
ਸੋ ਹੋਇ। ਮਿਲਹਿ ਮਿਲਾਵਹਿਂ ਅੰਤਰ ਖੋਇ[3]। ਰਿਸ ਬਸਿ ਹ੍ਵੈ ਕੈ ਲਰਿਬੋ
ਚਾਹਾ। ਤਿਮ ਹੀ ਮਿਲੇ ਮੇਲ ਰਣ ਮਾਂਹਾ[4]॥੧੦॥ਦਯੋ ਹੁਕਮਨਾਮਾ ਲਿਖ-
ਵਾਇ। ਮ੍ਰਿਦੁਲ ਬਾਕ ਹਿਤ ਕੋ ਜਿਸ ਭਾਇ। ਦੂਤ ਗਯੋ ਲੇਕਰਿ ਢਿਗ
ਜਬੈ। ਖੋਲਿ ਪਠਾਇ,ਜਾਨਿ ਹਿਤ ਸਬੈ[5] ॥੧੧ ॥ ਹਰਖਤਿ ਹ੍ਵੈ ਕਰਿ ਕੋਪ
ਮਿਟਾਯੋ। ਪੁਨ ਪੰਮਾ ਪਰਧਾਨ ਪਠਾਯੋ। ਮੇਲ ਕਰਯੋ ਬਾਤਨਿ ਕੇ ਸਾਥ।
ਭਯੋ ਸ਼ੁੱਧ ਮਨ ਪੁਨ ਗਿਰਨਾਥ ॥ ੧੨ ॥ ਆਵਾਜਾਈ ਸਚਿਵਨਿ ਕੇਰੀ।
ਕਰਤਿ ਰਹਯੋ ਦੇ ਭੇਟ ਬਡੇਰੀ। ਅਪਰ ਹੈਡੂਰੀ ਆਦਿਕ ਸਾਰੇ। ਮੰਤ੍ਰੀ
ਪਠਹਿਂ ਪਰਹਿ ਜਬਿ ਕਾਰੇ ॥ ੧੩ ॥ ਕਿਸ ਗਿਰਪਤਿ ਕੈ ਭਾਵ ਬਿਸਾਲਾ।
ਕੇਚਿਤ ਕਰਹਿਂ ਅਲਪ ਹਿਤਵਾਲਾ[6]।ਇਸ ਬਿਧਿ ਰਸ ਹੋਯੋ ਗਿਰ ਰਾਜਨ।
ਕਰਹਿਂ ਸੁਧਾਰਨਿ ਅਪਨੇ ਕਾਜਨਿ॥ ੧੪॥ ਕਬਿ ਕਬਿ ਸਤਿਗੁਰ ਚਢਹਿਂ
ਅਖੇਰ।ਬਿਚਰਹਿਂ ਕਾਨਨ ਇਤ ਉਤ ਹੇਰਿ। ਸੰਗ ਖਾਲਸਾ ਹ੍ਵੈ ਸਮੁਦਾਇ।
ਤੀਰ ਗੋਰੀਆਂ ਵਹਿਰ ਚਲਾਇ ॥ ੧੫ ॥ ਨਿਤ ਸ਼ਸਤ੍ਰਨਿ ਕੋ ਹ੍ਵੈ
ਅੱਭਯਾਸ। ਪਰਚਹਿਂ ਰਹਹਿਂ ਪ੍ਰਭੂ ਕੇ ਪਾਸ।ਰਾਣੇ ਰਾਇ ਮਿਲੇ ਸਮੁਦਾਇ।
ਜੋ ਸੈਲਨ ਕੇ ਬਿਖੈ ਬਸਾਇਂ[7] ॥੧੬॥ ਸਭਿਹਿਨਿ ਆਨ ਪ੍ਰਭੂ ਕੀ ਮਾਨੀ।
ਮਾਨੈਂ ਜੋ ਨ,ਮਿਟੈ ਰਜਧਾਨੀ[8]। ਅਨਿਕ ਅਕੋਰਨਿ ਕੋ ਅਰਪੰਤੇ। ਵਸਤੁ
ਅਜਾਇਬ ਹੇਰਿ ਪਠੰਤੇ॥੧੭॥ਆਛੇ ਫਲ ਗਨ ਤੋਰਿ ਬਟੋਰਿ[9]।ਡਾਲੀ ਪਠਹਿਂ
ਗੁਰੂ ਕੀ ਓਰ। ਕੋ ਸੂਖਮ ਚਾਵਰ ਪਹੁਂਚਾਵੈ। ਕੋ ਬਹੁ ਮੋਲੇ ਬਸਤ੍ਰ ਪਠਾਵੈਂ
॥੧੮॥ ਜਿਸ ਬਿਲੋਕਿ ਪ੍ਰਭੁ ਕਰੈਂ ਅਨੰਦ।ਐਸੀ ਵਸਤੁ ਪਠਾਇਂ ਬਿਲੰਦ।

ਇਕ ਦਿਨ ਗੁਰੁ ਦਿਵਾਨ ਮਝਾਰੀ। ਨਾਰਦ ਸਾਧ ਰੂਪ ਨਿਜ
ਧਾਰੀ ॥ ੧੯ ॥ ਸੁੰਦਰ ਪੰਖ ਬਿਹੰਗਮ ਕੇਰੇ। ਧਰੀ ਉਪਾਇਨ ਆਨਿ

---

[1]ਵੱਡਾ ਵੈਰੀ ਜੇ ਐਉਂ ਅਧੀਨ ਹੁੰਦਾ ਹੈ। [2]ਹੁਣ ਜੇ ਮਿਲਦਾ ਹੈ ਅਸੀਂ ਨਿਰਾਦਰ ਨਹੀਂ ਕਰਦੇ।
[3]ਜੇ ਮਿਲੇਗਾ ਤਾਂ ਅਸੀ ਮਿਲਾ ਲਵਾਂਗੇ ਫਰਕ ਹਟਾਕੇ। [4]ਓਵੇਂ ਹੀ (ਅਸੀਂ) ਰਣ ਵਿਚ (ਉਸਨੂੰ)
ਮਿਲੇ। [5]ਖੋਲਕੇ ਪੜ੍ਹਾਈ ਤੇ ਸਾਰੀ ਅਪਣੇ ਹਿਤ ਦੀ ਜਾਣੀ। [6]ਕਈਕ ਥੋੜ੍ਹੇ ਹਿਤ ਵਾਲਾ ਭਾਵ)
ਕਰਦੇ ਹਨ। [7]ਵਸਦੇ ਹਨ। [8]ਰਾਜਧਾਨੀ ਨਾਸ਼ ਹੋ ਜਾਂਦੀ ਹੈ। [9]ਤੋੜਕੇ ਤੇ ਕੱਠੇ ਕਰਕੇ।

ਅਗੇਰੇ। ਬੈਦਨ ਠਾਨਿ ਦਰਸ ਕਰਿ ਬੈਸਾ। ਦੇਖਿ ਨ ਤ੍ਰਿਪਤਹਿ ਬਹੁ ਛੁਧਿ ਜੈਸਾ ॥੨੦॥ ਤਬਿ ਸਤਿਗੁਰ ਸਾਦਰ ਬੈਠਾਯੋ। ਮੁਸਕਾਵਤਿ ਸ੍ਰੀ ਬਦਨ ਅਲਾਯੋ। 'ਪੰਖ ਆਨਿਬੇ ਹੇਤੁ ਕਸਾਲਾ[1]। ਕਨੌਂ ਰਿਖਿਦੇਵ ! ਆਪ ਤੁਮ ਝਾਲਾ? ॥੨੧॥ ਤੁਮਰੋ ਦਰਸ਼ਨ ਹੈ ਬਹੁ ਪਾਵਨ।ਕਰਹੁ ਕ੍ਰਿਪਾ ਜਬਿ ਕਰਹੁ ਦਿਖਾਵਨ।ਪਰਉਪਕਾਰ ਹੇਤ ਧਰ ਫਿਰੋ। ਸੁਰ ਮੁਨਿਜਨ ਕੋ ਪਾਵਨ ਕਰੋ' ॥ ੨੨ ॥ ਸੁਨਿ ਮੁਨਿ ਨਾਰਦ ਪਰਮ ਬਿਸ਼ਾਰਦ[2]। ਉੱਤਰ ਹੇਤੁ ਬਖਾਨੀ ਸਾਰਦ[3]। 'ਸ੍ਰੀ ਅਸਕੇਤੁ ਪੁੱਤ੍ਰ ਪ੍ਰਿਯ ਪਰਮ[4]। ਧਰਯੋ ਰੂਪ ਗੁਰ ਰਾਖਨਿ ਧਰਮ ॥੨੩॥ ਤੀਨ ਤਾਪ ਖਾਪਨਿ ਸ਼ੁਭ ਦਰਸ਼ਨ। ਆਇ ਸੁਰਗ ਤੇ ਹਰਖਤਿ ਪਰਸਨ[5]। ਰਿਕਤ ਪਾਨ[6] ਨਹਿਂ ਆਵਤਿ ਆਛੇ। ਯਾਂਤੇ ਭੇਟ ਲਯਾਇਬੋ ਬਾਂਛੇ ॥ ੨੪ ॥ ਬਹੁਰ ਬਿਚਾਰਯੋ ਜੋ ਹੁਇ ਪਯਾਰੀ। ਐਸੀ ਵਸਤੁ ਲੇਉਂ ਕਰ ਧਾਰੀ। ਕਰਨਿ ਜੰਗ ਅੱਭਯਾਸ ਬਡੇਰਾ। ਰਿਦੇ ਬਿਚਾਰਨਿ ਕਰਿ ਮੈਂ ਹੇਰਾ ॥ ੨੫ ॥ ਯਾਂਤੇ ਸ਼ਸਤ੍ਰਨਿ ਕੀ ਬਹੁ ਚਾਹੂ। ਬਿੱਦਯਾ ਚਾਂਪ ਅਧਿਕ ਸਭਿ ਮਾਂਹੂ।ਯਾਂਤੇ ਤੁਮਰੇ ਸਰਨਿ ਕਰਨਿ ਕੌ[7]।ਮੈਂ ਆਨੇ ਸ਼ੁਭ ਬੀਨ ਪਰਨਿ ਕੋ[8]* ॥ ੨੬ ॥ ਅਪਨੇ ਬਾਨ ਸੰਗ ਲਗਵਾਓ। ਬਹੁਰ ਚਾਂਪ ਮੈਂ ਸੰਧਿ ਚਲਾਓ। ਹੇਰਹੁ ਬੇਗ ਹੋਇ ਹੈ ਐਸੇ। ਉਡਿ ਕਰਿ ਜਾਇਂ ਬਿਹੰਗਮ ਜੈਸੇ ॥ ੨੭॥ ਜੇਤਿਕ ਹੋਤਿ ਰਹੇ ਅਵਤਾਰਾ।ਪਹੁੰਚਿ ਸਭਿਨਿ ਕੋ ਦਰਸ ਨਿਹਾਰਾ[9]। ਰਾਮਚੰਦ ਸ੍ਰੀ ਕ੍ਰਿਸ਼ਨ ਨਿਹਾਰੇ। ਸੁੰਦਰ ਨਰ ਸਰੀਰ ਬਹੁ ਧਾਰੇ ॥ ੨੮ ॥ ਅਬਿ ਰਾਵਰ ਕੋ ਰੂਪ ਛਬੀਲਾ। ਕਰਤੇ ਰਹਹੁ ਮਾਨਵੀ ਲੀਲਾ। ਦੇਖਤਿ ਹੀ ਮਨ ਹੋਤਿ ਸਨੇਹੂ। ਸਰਬ ਜੋਗ ਪ੍ਰਾਪਤਿ ਫਲ ਏਹੂ॥੨੯॥ ਕਹੋਂ ਕਹਾਂ ਰਾਵਰ ਕੀ ਸ਼ੋਭਾ। ਦੁਸ਼ਮਨ ਭੀ ਦੇਖਤਿ ਮਨ ਲੋਭਾ। ਖੜਗ ਨਿਖੰਗ ਅੰਗ ਕੇ ਸੰਗਾ। ਸ਼ੋਭਤਿ ਕਲਗ਼ੀ ਸੀਸ ਉਤੰਗਾ॥ ੩੦ ॥ ਤੁਮ ਦਰਸ਼ਨ ਤੇ ਮਹਿਦ ਅਨੰਦੇ। ਮੁਖ ਮੰਡਲ ਦੁਤਿ ਦਿਪਹਿ ਬਿਲੰਦੇ। ਸੁੰਦਰ ਅਪਰ ਬਿਲੋਕਨਿ ਕੇਰੀ।ਨਹਿਂ ਬਾਂਛਾ ਰਹਿ ਤੁਮ ਕੋ ਹੇਰੀ[10] ॥੩੧॥ ਸੂਰ ਸ਼ਿਰੋਮਣਿ ਪੰਥ ਚਲਾਯੋ। ਰਚਯੋ ਸਭਿਨਿ ਕੋ ਜੁੱਧ ਸਿਖਾਯੋ। ਜਿਸ ਮਹਿਂ ਅਤਿ ਪ੍ਰਸੰ-

[1]ਖੰਭ ਲਿਆਵਣ ਦੀ ਖੇਚਲ। [2]ਚਤੁਰ। [3]ਬਾਣੀ। [4]ਸ੍ਰੀ ਅਕਾਲ ਪੁਰਖ ਦੇ (ਆਪ) ਪਰਮ ਪ੍ਰਿਯ ਪੁੱਤ੍ਰ ਹੋ। [5]ਸੁਰਗ ਤੋਂ ਆਇਆ ਹਾਂ ਅਨੰਦ ਨਾਲ (ਚਰਨ) ਪਰਸਨ। [6]ਖਾਲੀ ਹੱਥ। [7]ਬਾਣਾਂ ਨਾਲ (ਜੋੜਨ) ਲਈ। [8]ਖੰਭ ਚੁਣਕੇ। [9](ਮੈਂ) ਦੇਖਿਆ ਹੈ। [10]ਆਪਦੇ ਦਰਸ਼ਨ ਕਰਕੇ ਹੋਰ ਸੁੰਦਰਤਾ ਦੇ ਦੇਖਣ ਦੀ ਚਾਹ ਨਹੀਂ ਰਹਿੰਦੀ।

*ਖੰਭਾਂ ਦਾ ਪਤਾ ਤੇ ਇਨ੍ਹਾਂ ਤੋਂ ਉਪਦੇਸ਼ ਅਗਲੇ ਅੰਸੂ ਵਿਚ ਆਵੇਗਾ।

ਨਤਾ ਮੋਹੀ।ਪਿਖਿ ਪਿਖਿ ਦਾਰੁਣ ਮਨ ਮਹਿਂ ਹੋਹੀ[1] ॥੩੨॥ ਧੰਨ ਗੁਰੂ ਗੁਰ ਗਾਦੀ ਧੰਨ। ਜਿਨ ਕੀ ਸਮਤਾ ਕਰਹਿ ਨ ਅੰਨ। ਰੂਪ ਮਹਿਦ ਮਹੀ-ਯਾਨ ਤੁਮਾਰਾ। ਨੇਤਿ ਨੇਤਿ ਜਿਸ ਬੇਦ ਉਚਾਰਾ ॥ ੩੩ ॥ ਸਰਬ ਸੁਰਾਸੁਰ ਸ਼ਾਰਦ ਸ਼ੇਖ। ਅੰਤ ਨ ਪਾਇ ਸਕਹਿਂ ਅਵਿਰੇਖ। ਨਿਜ ਬ੍ਰਹਮੰਡ ਰੂਪ ਤੁਮ ਧਾਰਾ। ਪਗ ਪਤਾਲ ਜੋ ਧਰੈ ਪਸਾਰਾ[2] ॥੩੪॥ ਸਾਗਰ ਉਦਰ[3], ਨਸਾ ਨਦ ਨਾਰੇ[4]।ਲੋਚਨ ਸੂਰਜ ਚੰਦ ਉਦਾਰੇ। ਬ੍ਰਹਮਲੋਕ ਪ੍ਰਭੁ ਸਾਸੁ ਬਨਾਯੋ। ਜਹਿਂ ਕਹਿਂ ਏਕੋ ਰੂਪ ਸੁਹਾਯੋ' ॥ ੩੫ ॥ ਇੱਤ੍ਯਾਦਿਕ ਜਬਿ ਨਾਰਦ ਕਹਯੋ। ਬਰਜਤਿ ਗੁਰੁ[5] 'ਤੁਮ ਸਭਿ ਕਿਛ ਲਹਯੋ। ਅਹੋ ਦੇਵਰਿਖਿ! ਨਿਤ ਸਰਬੱਗਯ। ਸਭਿ ਤੇ ਦੀਰਘ ਅਹੋ ਤਤੱਗਯ' ॥ ੩੬ ॥ ਇਸ ਬਿਧਿ ਕਹਿ ਕਰਿ ਆਪਸ ਮਾਂਹੀ। ਭਏ ਅਨੰਦਤਿ ਮਿਲਿ ਕਰਿ ਤਾਂਹੀ[6]।ਕਰੀ ਪਰਸਪਰ ਨਮੋ ਸਿਧਾਰਾ। ਬ੍ਰਹਮਲੋਕ ਕੋ ਮੁਨੀ ਪਧਾਰਾ ॥ ੩੭ ॥ ਦੇਖਤਿ ਸਭਿ ਕੇ ਅੰਤਰਧ੍ਯਾਨਾ। ਸਿੱਧ ਸਮਾਨ ਖਾਲਸੇ ਜਾਨਾ। ਪਾਛੇ ਪੂਛਨਿ ਕੀਨੋ ਸਬੈ। ਭੇਵ ਬਤਾਯੋ ਸਤਿਗੁਰੁ ਤਬੈ ॥ ੩੮ ॥ 'ਕਮਲਾਸਨ ਕੋ ਨੰਦਨ[7]' ਨਾਰਦ। ਅਹੈ ਦੇਵਰਿਖਿ ਪਰਮ ਬਿਸ਼ਾਰਦ[8]'। ਇਮ ਕਹਿ ਪੰਖ ਆਪ ਕਰ ਲਏ। ਏਕ ਸਿੰਘ ਸੋਂ ਇਮ ਕਹਿ ਦਏ ॥ ੩੯ ॥ 'ਲੇ ਗਮਨਹੁ ਕਾਰੀਗਰ ਤੀਰ। ਬੈਠਿ ਨਿਕਟ ਲਗਵਾਵਹੁ ਤੀਰ। ਇਨ ਕੋ ਤ੍ਯਾਗਿ ਦੂਰ ਨਹਿਂ ਜਾਵਹੁ। ਦੇਖਤਿ ਦ੍ਰਿਗਨ[9] ਬਾਨ ਬਨਵਾਵਹੁ' ॥ ੪੦ ॥ ਸੁਨਿ ਪ੍ਰਭੁ ਤੇ ਲੇ ਕਰਿ ਤਬਿ ਗਯੋ।ਨਿਕਟ ਬੈਠਿ ਬਨਵਾਵਤਿ ਭਯੋ। ਦੀਰਘ ਪੰਖ ਸੁ ਦੀਰਘ ਬਾਨਾ। ਕਰੇ ਤ੍ਯਾਰ ਸੋ ਰੁਚਿਰ ਮਹਾਨਾ ॥ ੪੧ ॥ ਆਛੇ ਸਰ ਬਨਾਇ ਲੇ ਆਯੋ। ਸ਼੍ਰੀ ਪ੍ਰਭੁ ਕੋ ਦੇ ਸੀਸ ਨਿਵਾਯੋ। ਆਪ ਹਾਥ ਮਹਿਂ ਧਰਿ ਕਰਿ ਹੇਰੇ। ਸਰਬ ਥੂਲ ਖਪਰੇ ਸੁ ਬਡੇਰੇ ॥ ੪੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ 'ਨਾਰਦ ਜੀ ਮਿਲਨ' ਪ੍ਰਸੰਗ ਬਰਨਨੰ ਨਾਮ ਪੰਚਾਸਮੋ ਅੰਸੂ ॥ ੫੦ ॥

## ੫੧. [ਖੰਭਾਂ ਦੁਵਾਰਾ ਉਪਦੇਸ਼]।

ਦੋਹਰਾ ॥ ਬਿਰਜੋ ਖਾਲਸਾ ਪਾਸ ਗਨ ਹੁਕਮ ਕਰਯੋ ਮਹਾਰਾਜ। 'ਦੂਰ ਦੂਰ ਲਗਿ ਖਰੇ ਰਹੁ* ਬਾਨ ਖੋਜਿਬੇ ਕਾਜ' ॥ ੧ ॥ ਚੌਪਈ ॥ ਸੁਨਿ ਕਰਿ ਸਿੰਘ

[1] ਭਿਆਨਕ ਜੰਗ ਵੇਖ ਵੇਖ ਮੇਟੇ ਮਨ ਵਿਚ ਇਹ ਆਉਂਦੀ ਹੈ:—।[2] ਪਤਾਲ ਜੋ ਹੇਠ ਪਸਰਿਆ ਹੋਇਆ ਹੈ (ਆਪਦੇ) ਚਰਨ ਹਨ। [3] ਸਮੁੰਦਰ ਪੇਟ ਹੈ। [4] ਨਦੀਆਂ ਨਾਲੇ ਨਾੜੀਆਂ ਹਨ। [5] (ਹੋਰ ਕਹਿਣੋ) ਰੋਕਣ ਲਈ ਗੁਰੂ ਜੀ ਨੇ ਕਿਹਾ। ਰੋਕਣ ਦਾ ਕਾਰਨ ਇਹ ਸੀ ਕਿ ਹੋਰ ਖੁਲ੍ਹੀਆਂ ਗੱਲਾਂ ਨਾ ਕਰੇ।[6] ਤਿਸ ਨਾਰਦ ਨੂੰ।[7] ਬ੍ਰਹਮਾ ਦਾ ਪੁੱਤ੍ਰ।[8] ਚਤੁਰ।[9] ਅੱਖੀਂ ਵੇਖਦਿਆਂ। *ਪਾ:—ਹੋਇ।

ਧਾਇ ਕਰਿ ਗਏ। ਖਰੇ ਸੈਂਕਰੇ ਹੋਵਤਿ ਭਏ। ਪੂਰਬ ਦਿਸ਼ਿ ਸ਼੍ਰੀ ਮੁਖ ਕੋ ਕਰਿਕੈ। ਚਾਂਪ ਕਠੋਰ ਆਪ ਕਰ ਧਰਿਕੈ ॥੨॥ ਖੈਂਚਯੋ ਬਾਨ ਸੰਧਿਕੈ ਬਲ ਤੇ। ਸਕਲ ਬਿਲੋਕਤਿ ਹੈਂ ਤਿਸ ਚਲਿਤੇ। ਕਹਯੋ ਗੁਰੂ 'ਦੇਖਹੁ ਨਭ ਜੈ ਹੈ[1]। ਰਾਖਹੁ ਦ੍ਰਿਸ਼ਟਿ ਤਰੇ ਉਤਰੈ ਹੈ ?' ॥ ੩ ॥ ਛੋਰਯੋ ਜਬੈ, ਮਹਾਂ ਧੁਨਿ ਹੋਈ। ਗਰਜਿ ਸੁਨੀ ਸਭਿ, ਗਮਨਯੋ ਸੋਈ।ਰਹੇ ਦੇਖਤੇ ਦ੍ਰਿਗਨ ਲਗਾਇ। ਗਯੋ ਉਤੰਗ ਨ ਪਰੈ ਦਿਖਾਇ ॥ ੪ ॥ ਬਹੁਰ ਦੂਸਰੋ ਤਯਾਗਨਿ ਕੀਨ। ਤੀਸਰ ਚਾਂਪ ਐਂਚਿ ਤਬਿ ਦੀਨ। ਤਿਮ ਹੀ ਚੌਥੋ ਦਿਯੋ ਚਲਾਇ। ਬਹੁਰ ਪੰਚਮੋ ਗਾਜਤਿ ਜਾਇ ॥੫॥ ਸਭ ਸੋਂ ਕਹਿ ਕਹਿ ਤਯਾਗਨ ਕਰੈਂ। ਊਪਰ ਦੂਰ ਦ੍ਰਿਸ਼ਟਿ ਨਹਿਂ ਪਰੈਂ। ਦੇਖਤਿ ਰਹੇ ਖਰੇ ਸਭਿ ਹੋਇ।–ਆਵਹਿ ਤੀਰ[2]–ਪ੍ਰਤੀਖਹਿਂ ਸੋਇ ॥ ੬ ॥ ਬੀਤਯੋ ਜਾਮ ਰਹੇ ਤਹਿਂ ਠਾਂਢੇ। ਹਟਿ ਨਹਿਂ ਆਏ, ਅਚਰਜ ਬਾਢੇ। ਪੁਨ ਸਭਿ ਸਤਿਗੁਰ ਨਿਕਟ ਪਹੂਚੇ।'ਪ੍ਰਭੁ ਜੀ ! ਦੇਖਿ ਰਹੇ ਹਮ ਊਚੇ ॥੭॥ ਗਏ ਗਗਨ ਮਹਿਂ ਫਿਰੇ ਨ ਫੇਰੇ[3]। ਦੂਰਿ ਦੂਰਿ ਥਿਰੁ ਹੁਇ ਤਿਹ ਹੇਰੇ। ਤਰੇ ਧਰਾ ਪਰ ਸੋ ਨਹਿਂ ਆਏ। ਜੇ ਆਵਤਿ ਦਿਖੀਅਹਿ ਸਮੁਦਾਏ ॥ ੮ ॥ ਗਰਜਤਿ ਪੁਨ ਕੋ ਮੇਘ ਸਮਾਨਾ। ਸੋ ਹਮ ਸੁਨਤਿ ਰਹੇ ਥਿਰ ਕਾਨਾ। ਗਏ ਦੂਰ ਪੁਨ ਸੁਨੀ ਨ ਸੋਈ। ਸਭਿ ਕੀ ਮਤਿ ਬਿਸਮਤ ਪਿਖਿ ਹੋਈ' ॥ ੯॥ ਸੁਨਿ ਪ੍ਰਭੁ ਕਹਯੋ 'ਨ ਊਪਰ ਕੋ ਹੈ[4]। ਗਗਨ ਪੁਲਾੜ ਪਰਯੋ ਸਭਿ ਓਹੈ[5]। ਥਿਰ ਹ੍ਵੈਬੇ ਕੋ ਥਾਨ ਨ ਕੋਈ। ਗਹੇ ਨ ਕਿਨਹੁ ਨ ਕਿਤ ਗੇ ਸੋਈ ॥ ੧੦ ॥ ਨੀਕੇ ਦੇਖਿ ਖੋਜਨਾ ਕਰੀਅਹਿ। ਬਾਨ ਅਜਾਇਬ ਲਯਾਉ, ਨ ਟਰੀਅਹਿ। ਕਹਾਂ ਗਏ ਕੈ ਦੇਹੁ ਬਤਾਇ ? ਬਾਨ ਬਿਕੀਮਤ ਦਏ ਚਲਾਇ' ॥੧੧॥ ਸ਼੍ਰੀ ਮੁਖ ਤੇ ਸੁਨਿਕੈ ਸਿਖ ਕਹੈਂ। 'ਹਮ ਨਹਿਂ ਭੇਵ ਤਿਨੋਂ ਕੋ ਲਹੈਂ। ਕੁਦਰਤ ਕੇ ਮਾਲਿਕ ਗੁਰ ਪੂਰੇ। ਕੌਨ ਲਖਹਿ ਚਲਿੱਤ੍ਰ ਸੁ ਰੂਰੇ ॥੧੨॥ ਜਾਨਹੁ ਆਪ ਸਰਬ ਕੀ ਗਤੀ। ਪਕਰੇ ਕਿਧੌਂ ਥਿਰੇ ਜਿਤ ਕਿਤੀ। ਦੇਖਤਿ ਰਹੇ ਗਗਨ ਦਿਸ਼ਿ ਸਾਰੇ। ਪਿਖਿ ਚਲਤੇ ਪੁਨ ਨਹੀਂ ਨਿਹਾਰੇ॥੧੩॥ ਰਹੇ ਪ੍ਰਤੀਖਤਿ ਜਾਮ ਬਿਤਾਯੋ। ਤਿਨ ਆਗਮਨ ਨਹੀਂ ਲਖਿ ਪਾਯੋ'। ਸ਼੍ਰੀ ਮੁਖ ਮੁਸਕਾਵਤਿ ਮੰਦ ਮੰਦ। ਕਹਤਿ

---

[1]ਅਕਾਸ਼ ਨੂੰ ਜਾਂਵਦਾ ਹੈ (ਬਾਣ)। [2]ਤੀਰ ਆਵੇਗਾ। [3](ਬਾਣ) ਵਾਪਸ ਨਹੀਂ ਮੁੜੇ। [4]ਉਪਰ ਕੋਈ (ਥਾਉਂ) ਨਹੀਂ ਹੈ (ਜਿੱਥੇ ਬਾਣ ਅਟਕ ਰਹੇ)। (ਅ) ਉਪਰ ਕੋਈ (ਬਾਣ) ਨਹੀਂ। [5]ਓਹ (ਸਾਹਮਣੇ) ਸਾਰਾ ਅਕਾਸ਼ ਖਾਲੀ ਪਿਆ ਹੈ।

ਭਏ, ਤੁਮ ਸੁਮਤਿ ਬਿਲੰਦ ॥ ੧੪ ॥ ਸਗਰੇ ਕਰੀਅਹਿ ਭਲੇ ਬਿਚਾਰਨ। ਸਰ ਆਗਮਨ[1] ਨ ਭਾ ਕਿਸੁ ਕਾਰਨ ? ਗਏ ਗਹੇ ਕੈ ਕਿਤਹੁੰ ਸਿਧਾਰੇ ? ਜਿਸਤੇ ਆਵਤਿ ਨਹੀਂ ਨਿਹਾਰੇ' ॥੧੫॥ ਤਬਿ ਕਰ ਜੋਰਿ ਖਾਲਸਾ ਕਹੈ। 'ਰਾਵਰ ਸਕਲ ਸਬਲ ਗਤਿ ਲਹੈਂ।ਦਾਸਨ ਕੌ ਸਰ ਗਤੀ[2] ਬਖਾਨੋ।–ਜਿਮ ਕਿਤ ਅਟਕੇ–ਪ੍ਰਭੂ ! ਸੁ ਜਾਨੋਂ'॥੧੬॥ ਲਾਲਸ ਲਖੀ ਖਾਲਸੇ ਕੇਰੀ ਸ੍ਰੀ ਮੁਖ ਉਚਰਤਿ ਭੇ ਤਿਸ ਬੇਰੀ। 'ਇਹ ਤੁਮ ਕੋ ਦ੍ਰਿਸ਼ਟਾਂਤ ਦਿਖਾਯੋ। ਦਾਸ਼ਟਾਂਤ[3] ਅਬਿ ਸੁਨਹੁ ਸੁਹਾਯੋ*॥੧੭॥ਪਰ ਹੁਮਾਉ[4] ਸੰਗ ਲਾਗਯੋ ਕਾਨ। ਹਮ ਧਨੁ ਜੋਰਿ ਤਜਯੋ ਬਰ ਬਾਨ। ਸੋ ਖਗ ਅਪਨੇ ਦੇਸ਼ ਮਝਾਰਾ। ਲੇ ਗਮਨਯੋ ਸਰ, ਤਰੈ ਨ ਡਾਰਾ ॥ ੧੮ ॥ ਤਿਮ ਗੁਰਬਾਨੀ ਕੇ ਸੰਗ ਲਾਗਾ। ਪਠਤਿ ਸੁਨਤਿ ਜੋ ਕਰਿ ਅਨੁਰਾਗਾ। ਸੋ ਬਾਨੀ ਪਾਠਕ ਲੇ ਜਾਇ। ਦੇਸ਼ ਗੁਰੂ ਕੋ ਰਿਦਾ ਸੁਹਾਇ[5] ॥ ੧੯ ॥ ਨਿਜ ਸੰਗੀ ਤਹਿਂ ਕਰਹਿ ਪੁਚਾਵਨ। ਜਹਾਂ ਬਹੁਰ ਨਹੀਂ ਆਵਨ ਜਾਵਨ[6]। ਸ੍ਰੀ ਸਤਿਗੁਰ ਸਨ ਦਤਿ ਮਿਲਾਇ। ਬਡਿ ਅਨੰਦ ਮਹਿਂ ਰਹੈ ਸਮਾਇ ॥੨੦॥ ਪੰਖੀ ਗੁਰੂ, ਸੁ ਪੰਖ ਸ਼ਬਦ ਗਨ[7]। ਸਿਖ ਸਰ ਸੰਗ ਲਗੇ ਜਿਸ ਕੇ ਮਨ[8]। ਜਨਮ ਮਰਨ ਜੁਗ ਰਾਗ ਰੁ ਦ੍ਵੈਸ਼। ਹਰਖ ਸੋਗ ਕੋ ਜਹਾਂ ਨ ਲੇਸ਼ ॥ ੨੧ ॥ ਗੁਰ ਪੰਖੀ ਕੋ ਬਾਸਾ ਤਹਾਂ। ਇਕ ਰਸ ਅਨੰਦ ਉਦਧਿ ਨਿਤ ਜਹਾਂ। ਜਹਿਂ ਪਰਿਣਾਮ[9] ਨ ਹੋਤਿ ਕਦਾਈ। ਤਹਿਂ ਸਿਖ ਸਰ ਕੋ[10] ਦੇਤਿ ਪੁਚਾਈ ॥ ੨੨ ॥ ਤਥਾ ਅਪਰ ਦ੍ਰਿਸ਼ਟਾਂਤ ਸੁਨੀਜੈ। ਜਿਸ ਕੋ ਜਾਨਿ ਨਾਮ ਰਸ ਪੀਜੈ।ਨਾਮ ਪੰਖ, ਨਾਮੀ ਸੁ ਬਿਹੰਗ[11]। ਜੋ ਜੱਗਯਾਸੀ ਲਾਗਯੋ ਸੰਗ॥ ੨੩ ॥ ਪ੍ਰਾਨ ਅੰਤ ਲਗਿ ਤ੍ਯਾਗਯੋ ਨਾਂਹੀ। ਲਾਗਯੋ ਰਹਯੋ ਨਾਮ ਰਸ ਮਾਂਹੀ। ਪੰਖ ਨਾਮ ਲੇ ਸਰ ਜੱਗਯਾਸੀ[12]। ਜਾਇ ਮਿਲਾਵਤਿ ਸ੍ਰੀ ਪ੍ਰਭੁ ਪਾਸੀ ॥੨੪॥ ਜਹਿਂ ਨਾਮੀ ਕੋ ਦੇਸ਼ ਸੁਹਾਵਨ। ਤਹਾਂ

---

[1]ਤੀਰਾਂ ਦਾ (ਹਿਠਾਂ) ਆਵਣਾ। [2]ਬਾਣਾ ਦੀ ਗਤੀ। [3]ਜਿਸ ਪਰ ਦ੍ਰਿਸ਼ਟਾਂਤ ਘਟਦਾ ਹੈ। [4]ਇਕ ਪੰਛੀ ਮੰਨਿਆਂ ਹੈ ਜਿਸਦੇ ਸਿਰ ਤੋਂ ਲੰਘਣ ਨਾਲ ਬਾਦਸ਼ਾਹੀ ਮਿਲਦੀ ਹੈ। [5](ਉਸ) ਪਾਠਕ ਨੂੰ ਬਾਣੀ ਲੈ ਜਾਂਦੀ ਹੈ ਗੁਰੂ ਕੇ ਹਿਰਦੇ ਰੂਪੀ ਸੁਹਾਵਣੇ ਦੇਸ਼ ਨੂੰ। [6]ਭਾਵ ਬਾਣੀ ਆਪਣੇ ਸੰਗੀ ਨੂੰ ਅਮਰ ਦੇਸ਼ ਪਹੁੰਚਾ ਦੇਂਦੀ ਹੈ। ਯਥਾ–ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ। [7]ਸਾਰੇ (ਗੁਰੂ ਗ੍ਰੰਥ ਜੀ ਦੇ) ਸ਼ਬਦ ਖੰਭ ਹਨ। [8]ਸਿੱਖ ਤੀਰ ਹਨ ਜਿਨ੍ਹਾਂ ਦੇ ਮਨਾਂ ਨਾਲ (ਗੁਰੂ ਕੇ ਸ਼ਬਦਾਂ ਰੂਪੀ ਖੰਭ) ਲਗੇ ਹਨ। [9]ਭਾਵ ਇਕ ਰਸ ਹਾਲਤ ਰਹੇ ਜਿੱਥੇ [ ਸੰਸ:, ਪਰਿਣਾਮ=ਰੂਪਾਂਤਰ ਹੋਣਾ, ਬਦਲੀ]। [10]ਸਿੱਖ ਰੂਪੀ ਤੀਰ ਨੂੰ। [11]ਪੰਛੀ ਹੈ। [12]ਜੱਗਯਾਸੀ ਰੂਪ ਬਾਣ ਨੂੰ ਨਾਮ ਰੂਪੀ ਖੰਭ। *ਪਾ:–ਸੁਨਹੁ ਖਾਲਸਾ ਸਰਬ ਸੁਹਾਯੋ।

ਕਰਹਿ ਬਿਨ ਬਿਲਮ ਪੁਚਾਵਨ । ਯਾਂਤੇ ਰਟਹੁ ਸਦਾ ਗੁਰਬਾਨੀ । ਜਗਤ ਉਧਾਰਨਿ ਪਰਖ ਨਿਸ਼ਾਨੀ ॥ ੨੫ ॥ ਊਠਤਿ ਬੈਠਤਿ ਥਿਤ ਕੈ ਚਾਲੇ । ਪਠਹੁ ਸ਼ਬਦ ਨਿਤ ਰਹਹੁ ਸੁਖਾਲੇ । ਬਹੁਰ ਨ ਹੋਇ ਜਗਤ ਮਹਿਂ ਫੇਰਾ । ਕਰਹਿ ਉਬਾਰਨਿ ਗੁਰੂ ਬਡੇਰਾ ॥ ੨੬ ॥ ਤਿਮ ਹੀ ਸੱਤਿਨਾਮ ਸਿਮਰੀਜੈ । ਇਕ ਭੀ ਸ੍ਵਾਸ ਨ ਬਿਰਥਾ ਲੀਜੈ।ਮਨ ਜਿਹਵਾ ਕੇ ਸੰਗ ਮਿਲਾਇ।ਰਾਖਹਿਂ ਨਿਸ ਦਿਨ ਮਹਿਂ ਸੁਖਦਾਇ ॥ ੨੭ ॥ ਤਿਸ ਕੋ ਅੰਤ ਸਮਾ ਜਬਿ ਆਵੈ । ਨਾਮੀ ਹਿਤ ਸਹਾਇਤਾ ਧਾਵੈ । ਪੁੰਨ ਪਾਪ ਕੇ ਬੰਧਨ ਸਾਰੇ । ਸ਼੍ਰੀ ਕਰਤਾਰ ਤੁਰਤ ਨਿਰਵਾਰੇ ॥ ੨੮ ॥ ਨਿਕਟ ਆਪਨੇ ਜਨ ਕਰਿ ਰਾਖੇ । ਜਿਸ ਪਦ ਕੋ ਜੋਗੀ ਅਭਿਲਾਖੇ । ਅਨਿਕ ਜਤਨ ਤੇ ਸਾਧਹਿਂ ਜੋਗ । ਹੋਹਿ ਸਪੂਰਨ, ਤਨ ਬਿਨ ਰੋਗ॥੨੯॥–ਬ੍ਰਹਮ ਦ੍ਵਾਰ[1]ਮਹਿਂ ਬ੍ਰਿਤੀ ਟਿਕਾਵੈ।ਜੁਗਤ ਜੋਗਕੇ ਰਸ ਕੋ ਪਾਵੈ[2]–।ਸੋ ਅਬਿ ਕਲੀਕਾਲ ਮਹਿਂ ਨਾਂਹੀ।ਯਾਂਤੇ ਰਮਹੁ ਨਾਮ ਰਸ ਮਾਂਹੀ॥੩੦॥ਰਹਿਤ ਵਹਿਰ ਤਨ ਕੀ ਸਭਿ ਧਰੈ।ਜਿਮ ਗੁਰ ਭਨਯੋ ਨ ਤਿਸ ਤੇ ਟਰੈ। ਅੰਤਰ ਵ੍ਰਿਤੀ ਨਾਮ ਲਿਵਲਾਵੈ । ਗੁਰ ਮੂਰਤਿ ਕੋ ਰਿਦੈ ਬਸਾਵੈ॥ ੩੧॥ਪਾਰਬ੍ਰਹਮ ਪੂਰਨ ਕਰਤਾਰਾ । ਪਰਮੇਸ਼ੁਰ ਜਗਦੀਸ਼ ਉਦਾਰਾ । ਦੀਨ ਬੰਧੁ ਪ੍ਰਿਯ ਸਿੱਖਨ ਕੇਰਾ।ਪ੍ਰਭੁ ਹਰਿ ਬਯਾਪਕਜਹਿਂ ਕਹਿਂ ਹੇਰਾ॥੩੨॥ ਅੱਚੁ-ਤ[3],ਮਹਾਂ ਪੁਰਖ, ਗੁਣਖਾਨੀ।ਪਰਮ ਕ੍ਰਿਪਾਲ,ਪਰਮ ਸੁਖਦਾਨੀ। ਨਿਰਭਉ, ਨਿਰੰਕਾਰ,ਨਿਰਕਾਲ[4]।ਨਿਰਗੁਨ ਸਰਗੁਨ ਰੂਪ ਬਿਸਾਲ॥੩੩॥ਪ੍ਰਭੁਸੈਭੂ[5], ਨਿਰਭਉ,ਸਭਿ ਸ੍ਵਾਮੀ। ਮਧੁਸੂਦਨ ਨਿਤ ਅੰਤਰਜਾਮੀ। ਜਗਜੀਵਨ, ਜਗ ਰਚਨਬਿਧਾਤਾ।ਨਾਰਾਇਣ,ਨਰਪਤਿ,ਜਗ ਦਾਤਾ॥੩੪॥ਦੁਸ਼ਟਨ ਗੰਜਨ, ਜਨ ਮਨ ਰੰਜਨ।ਕਰਤਾਪੁਰਖ,ਅਨੰਤ, ਅਭੰਜਨ।ਸੱਤਿਰੂਪ,ਜੋਤਿਨ ਕੀ ਜੋਤਿ।ਜਿਹਂ ਸੱਤਾ ਤੇ ਜਗਤ ਉਦੋਤਿ॥੩੫॥ਪਰਮਾਤਮ, ਨਰਹਰਿ, ਅਬਿ-ਨਾਸ਼ੀ । ਰੂਪ ਨ ਰੰਗ ਨ ਘਟਿ ਘਟਿ ਵਾਸੀ । ਪੁਰਸ਼ੋਤਮ, ਪਾਵਨ, ਦੁਖ-ਹਾਰੀ । ਮਹਿਦ ਮਨੋਹਰ, ਆਨੰਦਕਾਰੀ ॥ ੩੬ ॥ ਪਦਮਾਪਤ, ਮਾਧਵ, ਗੋਬਿੰਦ।ਵਾਹਿਗੁਰੂ,ਸਤਿਗੁਰੂ,ਮੁਕੰਦ। ਖਲ ਦਲ ਹਰਤਾ, ਗਰਬ ਪ੍ਰਹਾਰੀ। ਰਾਮ, ਕ੍ਰਿਸ਼ਨ, ਗੋਬਿੰਦ, ਮੁਰਾਰੀ ॥ ੩੭ ॥ ਗਨ ਜਨਾਰਦਨ, ਬਿੱਖ੍ਰਕ ਸੈਨਾ[6] । ਕਲਮਲ ਹਰਤਾ, ਪੰਕਜ ਨੈਨਾ । ਜੋਗੇਸ਼੍ਵਰ ਕੇ ਧਯਾਨ ਬਸੈਯਾ।

---

੧ਬ੍ਰਹਮਰੰਧ੍ਰ । ਸਿਰ ਦੀ ਉਪਰਲੀ ਹੱਡੀ ਵਿਚ ਇਕ ਛੇਕ ਮੰਨਿਆ ਹੈ ਜਿਸਨੂੰ ਫੋੜਕੇ ਯੋਗੀ ਦੇ ਪ੍ਰਾਣ ਨਿਕਲਨੇ ਤੇ ਸਦਗਤੀ ਮੰਨਦੇ ਹਨ । ਇਥੇ ਭਾਵ-ਦਸਮ ਦ੍ਵਾਰ । ੨ਜੋਗ ਵਿਚ ਜੁੜਕੇ ਉਸ ਦੇ ਰਸ ਨੂੰ ਪਾਵੇ । ੩ਅਡਿਗ । ੪ਅਕਾਲ । ੫ਸ੍ਵੈ ਪ੍ਰਕਾਸ਼ ਰੂਪ । ੬ਸਮੁੰਦ ਜਲ ਜਿਸ ਤੋਂ ਬਾਹਰੇ ਹਨ ਤੇ (ਬਿੱਖ੍ਰਕ =) ਸ਼ੇਸ਼ਨਾਗ ਜਿਸ ਦੀ ਸੇਜਾ ਹੈ ।

ਸ਼ਯਾਮ ਰੂਪ, ਆਨੂਪ ਸੁਹੈਯਾ* ॥ ੩੮ ॥ ਖੜਗਕੇਤੁ ਅਸਕੇਤੁ ਨਿਰੰਜਨ। ਭਗਤਨਿ ਪ੍ਰਿਯ ਭਵ ਭਯਾਨ ਪ੍ਰਭੰਜਨ[1]। ਮਹਾਂਕਾਲ ਬਡ ਉਗ੍ਰ ਸਰੂਪੰ। ਸ਼ਾਹਨਸ਼ਾਹ ਭੂਪ ਗਨ ਭੂਪੰ॥ ੩੯ ॥ ਇੱਤ੍ਯਾਦਿਕ ਜਿਹ ਨਾਮ ਅਪਾਰਾ। ਕਰਿ ਬਿਸਤਾਰ ਨ ਪਈਅਤਿ ਪਾਰਾ। ਸਿਮਰਨ ਕਰਨਿ ਲੇਨਿ ਰਸ ਰਸਨਾ[2]। ਸਦਾ ਸੁਖੇਨ ਪਰਹਿ ਜਮ ਬਸ ਨਾ[3] ॥ ੪੦ ॥ ਜੋ ਕ੍ਰਿਤ ਕਰਹਿ ਮਾਨੁ ਸੋ ਆਛੇ[4]। ਤਿਸ ਮਹਿਂ ਰਹੁ ਹਰਖਤਿ ਸੁਖ ਬਾਂਛੇ। ਤਨੁ ਹੰਤਾ ਕੋ ਤਯਾਗਨ ਕਰੀਅਹਿ। ਪ੍ਰਭੂ ਰਜ਼ਾਇ ਹਰਖ ਅਨੁਸਰੀਅਹਿ' ॥ ੪੧ ॥ ਤੀਨਹੁ ਸਾਧਨ[5] ਕੈਵਲ ਕੇਰੇ। ਸਤਿਗੁਰ ਦਏ ਬਤਾਇ ਬਡੇਰੇ। ਭਾਣਾ ਮਾਨਨਿ, ਹੰਤਾ ਤਯਾਗਨਿ। ਸੱਤਿਨਾਮ ਸਿਮਰਨਿ ਲਿਵਲਾਗਨਿ ॥ ੪੨॥ ਇਹੀ ਪਰਮਪਦ ਕੋ ਪਹੁੰਚਾਵੈਂ। ਕ੍ਰਿਪਾ ਜਿਨਹੁ ਪਰ ਸੋ ਚਲਿ ਜਾਵੈਂ। ਵਹਿਰ ਕ੍ਰਿਯਾ ਸ਼ਸਤ੍ਰਨਿ ਅੱਭਯਾਸ।ਪਾਪੀ ਦੁਸ਼ਟਨ ਕਰਨ ਬਿਨਾਸ਼ ॥੪੩॥ ਸਤਿਗੁਰ ਕਰੀ ਪਰਮ ਬਖਸ਼ੀਸ਼। ਜਗ ਕੇ ਸੁਖ ਮਿਲਿਬੋ ਜਗਦੀਸ਼[6]। ਬਡੇ ਭਾਗ ਜਾਗਹਿਂ ਜਿਨ ਕੇਰੇ। ਚਲੈਂ ਸੁ ਮਾਰਗ ਇਸੀ ਅਛੇਰੇ ॥ ੪੪ ॥ ਜਿਮ ਅਰਜਨ ਸੰਗ ਭਾਖੀ ਗੀਤਾ। 'ਕਰਮ ਫਲਨ ਤੇ ਰਹਹੁ ਅਤੀਤਾ[7]। ਧਰਮ ਧਰਨਿ ਆਯੁਧ[8] ਕੋ ਕਰੀਯਹਿ। ਅਪਨੋ ਸਾਖੀ ਰੂਪ ਬਿਚਰੀਯਹਿ' ॥ ੪੫ ॥ ਤਥਾ ਖਾਲਸੇ ਪ੍ਰਤਿ ਉਪਦੇਸ਼। 'ਸੱਤਿਨਾਮ ਕੋ ਭਜਨ ਹਮੇਸ਼। ਵਹਿਰ ਕਰਮ ਰਣ ਕਰਨ ਮਹਾਨੇ। ਕਰਹੁ ਸਦਾ ਸਭਿ ਬਿਧਿ ਸੁਖ ਠਾਨੇ' ॥੪੬॥ ਕਰੋ ਸ਼ੁੱਧ,ਮਨ ਕੀ ਤਜਿ ਮੈਲ[9]। ਗਮਨੇ ਸੰਤ ਭਗਤ ਜਿਸ ਗੈਲ। ਸਕਲ ਖਾਲਸੇ ਕੋ ਗੁਰ ਦਯੋ[10]।ਜਿਨ ਕੇ ਭਾਗ ਬਡੇ ਤਿਨ ਲਹਯੋ ॥ ੪੭॥

ਕਵਿ ਸੰਤੋਖ ਸਿੰਘ ਗੁਰ ਕੀ ਕਥਾ। ਕੀਨ ਬਨਾਵਨਿ ਮਮ ਮਤਿ ਜਥਾ। ਚਤੁਰਥ ਰੁਤ ਪੂਰੀ ਕਰਿ ਤਥਾ। ਲੀਨੋ ਸਾਰ ਜਥਾ ਘ੍ਰਿਤ ਮਥਾ॥੪੮॥ਦਸ ਪਾਤਿਸ਼ਾਹਨ ਕੇ ਸੁਭ ਚਰਨਾਧਰ ਕਰਿ ਧਯਾਨ ਬਿਘਨ ਕਿਯਹਰਨ।ਅਭਿ-ਲਾਖਾਂ ਨਿਜ ਪੂਰਨ ਕਰੀ। ਦੁਸ਼ਟਨ ਕੀ ਮਤਿ ਕਛੁ ਨਹਿਂ ਅਰੀ[11] ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰੁਤੇ ਸ੍ਰੀ ਸਤਿਗੁਰੂ ਕਥਾ ਦਿਗਤਾਯਾਂ ਸ਼ਖਯਾ ਕਵਿ ਸੰਤੋਖ ਸਿੰਘ ਜਥਾ ਮਤਿ ਬਰਨਨ ਨਾਮ। ਏਕ ਪੰਚਾਸਤਿ ਅੰਸੂ ॥ ੫੧ ॥

## ਚਉਥੀ ਰੁਤ ਸੰਪੂਰਨ ਹੋਈ

---

੧ਵਿਨਾਸ਼ਕ ਸੰਸਾਰ ਨੂੰ ਨਾਸ਼ ਕਰਨ ਵਾਲਾ। ੨(ਜੋ) ਰਸਨਾ ਨਾਲ ਸਿਮਰਨ ਦਾ ਰਸ ਲੈਂਦਾ ਹੈ। ੩(ਓਹ) ਜਮਾਂ ਦੇ ਵਸ ਨਹੀਂ ਪੈਂਦਾ। ੪ਜੋ ਪਰਮੇਸ਼ਰ ਕਰੇ ਸੋਈ ਅੱਛੀ ਮੰਨੋ। ੫ਭਾਣਾ ਮੰਨਣਾ, ਤਨ ਹੰਤਾ ਤਿਆਗਣਾ ਤੇ ਸਤਿਨਾਮ ਦਾ ਜਾਪ। ੬ਜਗਤ ਦੇ ਸੁਖ ਤੇ ਜਗਦੀਸ਼ ਦਾ ਮੇਲ (ਬੀ ਦਿਤਾ)। ੭ਕਰਮਾਂ ਦੇ ਫਲ ਤੋਂ ਨਿਆਰੇ ਰਹੋ। ੮ਸ਼ਸਤ੍ਰਧਾਰਾਂ ਦਾ ਧਰਮ। ੯ਮਨ ਦੀ ਮੈਲ ਤਯਾਗ (ਮਨ ਨੂੰ) ਸ਼ੁੱਧ ਕਰੋ। ੧੦ਗੁਰਾਂ ਨੇ ਦਿਤਾ (ਉਹ ਰਾਹ)। ੧੧ਅਜੀ ਨਹੀਂ।

*ਇਥੇ ਸਾਡੇ ਕਵਿ ਜੀ ਦੱਸ ਰਹੇ ਹਨ ਕਿ ਮੈਂ ਪਰਮੇਸ਼ਰ ਦੇ ਨਾਮ ਲੈ ਰਿਹਾ ਹਾਂ, ਜਿਨ੍ਹਾਂ ਦੇ ਅਰਥ ਸਰਗੁਣ ਅਵਤਾਰਾਂ ਦੇ ਤੌਰ ਨਹੀਂ ਲਗਦੇ। ਇਹ ਸਭ ਪਰਮੇਸ਼ਰ ਦੇ ਹੀ ਨਾਮ ਹਨ।

# ਰੁਤਿ ਪੰਜਵੀਂ ਚੱਲੀ

ੴ ਸਤਿਗੁਰ ਪ੍ਰਸਾਦਿ॥ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥

ਅਥ ਪੰਚਮ ਰੁਤ ਕਥਨੰ॥

੧. ਅੰਸੂ। [ਮੰਗਲ। ਮਾਤਾ ਸਾਹਿਬ ਦੇਵਾਂ ਆਗਮਨ।]

## ੧. ਸੰਤ ਮੰਗਲ।

ਦੋਹਰਾ॥ ਗਯਾਨੀ ਧਯਾਨੀ ਸਕਲ ਜਨ ਸਿਮਰੈਂ ਨਾਮ ਬਿਅੰਤ।
ਜਿਨ ਜਾਨਯੋ ਬੁਧਿ ਸੂੱਛ ਤੇ ਪਰੇ ਪਾਰ ਭਵ ਸੰਤ॥ ੧॥
ਅਸ ਪਰਮਾਤਮ ਸੰਤ ਗਨ ਸਦਾ ਸੱਚਿਦਾਨੰਦ।
ਕਰਹੁ ਗ੍ਰੰਥ ਪੂਰਨ ਸਰਬ ਬੰਦੋਂ ਦ੍ਵੈ ਕਰ ਬੰਦਿ॥ ੨॥

{ ਬੁਧਿ ਸੂੱਛ=ਮਲ ਰਹਿਤ ਬੁੱਧੀ, ਆਤਮ ਵਿਸ਼ੇਸ਼ੀ ਬੁੱਧੀ।
ਬਿਅੰਤ=ਬਿਅੰਤ ਦਾ। ਭਾਵ ਵਾਹਿਗੁਰੂ ਦਾ। }

**ਅਰਥ**—ਸਾਰੇ ਸਜਣ (ਕੀ) ਗਿਆਨੀ (ਕੀ) ਧਿਆਨੀ, ਬਿਅੰਤ (ਅਕਾਲ ਪੁਰਖ) ਦੇ ਨਾਮ ਨੂੰ ਹੀ) ਸਿਮਰਦੇ ਹਨ। (ਸਿਮਰਦਿਆਂ ਹੋਇਆਂ) ਜਿਨ੍ਹਾਂ ਸੰਤਾਂ ਨੇ ਆਤਮ ਵਿਸ਼ੇਸ਼ੀ ਬੁੱਧੀ ਨਾਲ ( ਉਸ ਅਕਾਲ ਪੁਰਖ ਨੂੰ ) ਜਾਣ ( ਭਾਵ ਲਖ ) ਲਿਆ ਹੈ ( ਉਹ ਇਸ ਸੰਸਾਰ ਸਾਗਰ ਤੋਂ) ਪਾਰ ਹੋ ਗਏ।

ਸਦਾ ਸੱਤ ਚਿਤ ਆਨੰਦ ਸਰੂਪ ਪਰਮਾਤਮਾਂ ਦੇ ਜੋ ਐਸੇ ਸਮੂਹ ਸੰਤ ਹਨ ( ਮੈਂ ) ਦੋਵੇਂ ਹੱਥ ਜੋੜ ਕੇ ਉਹਨਾਂ ਸਾਰਿਆਂ ਨੂੰ ਬੰਦਨਾ ਕਰਦਾ ਹਾਂ ( ਤੇ ਇਹ ਬੇਨਤੀ ਕਰਦਾ ਹਾਂ ਕਿ) ਇਹ ਗ੍ਰੰਥ (ਨਿਰਵਿਘਨ) ਪੂਰਨ ਕਰਵਾ ਦੇਵੋ।

## ੨. 'ਕਵਿ-ਸੰਕੇਤ' ਮਿਦ੍ਯਾਦਾ ਦਾ ਮੰਗਲ।

ਸੈਯਾ॥ਜਿਹ ਪਾਰ ਨ ਪਾਵਤਿਹੈ ਚਤੁਰਾਨਨ ਆਨਪੰਚਾਨਨ ਗਜਾਨਗਤੀ।
ਖਟ ਆਨਨ ਭ੍ਰਾਤ ਗਜਾਨਨ ਗਾਵਤਿ ਵਾਧਿ ਸਦਾ ਕਮਤੀ ਨ ਰਤੀ।
ਉਚਰੇਤਿ ਹਜ਼ਾਰ ਹੀ ਆਨਨ ਤੇ ਤਿਸ ਤੇ ਕਹੁ ਦੀਰਘੁ ਕਾਂਹਿ ਮਤੀ?
ਕਰ ਬੇਨਵਤੀ* ਸ਼ੁਭ ਦੇਹੁ ਮਤੀ ਬਿਘਨਾਨਿ ਹਤੀ ਭਜਿ ਸਾਰਸੁਤੀ॥ ੩॥

[ ਚਤੁਰਾਨਨ=ਬ੍ਰਹਮਾ। ਪੰਚਾਨਨ=ਸ਼ਿਵਜੀ। ਗਜਾਨਗਤੀ=(ਸ਼ਿਵਜੀ ਦੇ ) ਗਜਾਨ ਦੀ ਗਤੀ ਦੀ ਨਿਵਿਰਤੀ ਹੈ ਜਿੱਥੇ। ( ਅ ) (ਗਜਾਨ+ ]

---

*ਸ਼ੁਧ ਪਾਠ—ਬੀਨਵਤੀ ਹੋਣਾ ਹੈ ਕਿਉਂਕਿ ਬੇਨੁ ਦਾ ਅਰਥ ਹੈ—ਮੁਰਲੀ ਤੇ ਸਟੱਸ੍ਰੁਤੀ ਦੇ ਹੱਥ ਹੈ 'ਬੀਣ' ਤੇ ਏਵੇਂ 'ਣ' ਨੂੰ ਔਂਕੁੜ ਬੀ ਨਹੀਂ। ਜੋਗੀ ਜੋ 'ਕਿੰਗ' ਵਜਾਂਦੇ ਹਨ ਉਸ ਨੂੰ ਵਾਂਸ ਦੀ ਬਣੀ ਹੋਣ ਕਰਕੇ ਬੇਨ ਕਹਿੰਦੇ ਹਨ। ਯਥਾ:—ਹਥਿ ਕਰਿ ਤੰਤੁ ਬਜਾਵੈ ਜੋਗੀ ਥੋਥਰ ਵਾਜੇ ਬੇਨ। ਬੇਨੁਮਤੀ ਨਾਮ ਇਕ ਨਦੀ ਦਾ ਬੀ ਹੈ।

ਅਗਤੀ) ਗਜਾਨ ਦੀ ਅਪਹੁੰਚ।ਭਾਵ ਜਿੱਥੇ ਪਹੁੰਚ ਨਹੀਂ ਗਜਾਨ ਦੀ। ਖਟਾਨਨ ਭ੍ਰਾਤ ਗਜਾਨਨ=ਕਾਰਤਕੇਯ ਦਾ ਭਾਈ ਗਣੇਸ਼। (ਅ) ਕਾਰਤਕੇਯ ਤੇ ਉਸ ਦਾ ਭਿਰਾ ਗਣੇਸ਼। ਰਤੀ ਕਮਤੀ ਨ=ਥੋੜੀ ਭੀ ਘੱਟ ਨਹੀਂ ਭਾਵ ਵੱਧ ਤੋਂ ਵੱਧ। ਹਜ਼ਾਰ ਹੀ ਆਨਨ ਤੇ=ਹਜ਼ਾਰ ਹੀ ਮੁਖ ਤੇ (ਸ਼ੇਸ਼ਨਾਗ)। ਦੀਰਘ ਕਾਹਿ ਮਤੀ=ਤਿਸ ਤੋਂ ਵੱਡੀ ਕਿਸ ਦੀ ਬੁੱਧੀ ਹੈ? ਕਰ ਏਣਵਤੀ=ਹੱਥਾਂ ਵਿਚ ਵੀਣਾ ਵਾਲੀ। (ਅ) (ਮੈਂ) ਏਨਤੀ ਕਰਦਾ ਹਾਂ।

**ਅਰਥ**—ਜਿਸ ਦਾ ਪਾਰ ਬ੍ਰਹਮਾ ਨਹੀਂ ਪਾ ਸਕਦਾ ਅਰ ਸ਼ਿਵਜੀ ਦੇ ਗਿਆਨ ਦੀ ਬੀ ਜਿੱਥੇ ਪਹੁੰਚ ਨਹੀਂ ਤੇ ਕਾਰਤਕੇਯ ਦਾ ਭਾਈ ਗਣੇਸ਼ ਵੀ (ਜਿਸ ਨੂੰ) ਸਦਾ ਵੱਧ ਤੋਂ ਵੱਧ ਗਾਉਂਦਾ ਹੈ ਕਦੇ ਰਤੀ ਭਰ ਘੱਟ (ਗਾਇਨ) ਨਹੀਂ ਕਰਦਾ। (ਤੇ) ਹਜ਼ਾਰ ਹੀ ਮੁਖ ਤੋਂ (ਸ਼ੇਸ਼ਨਾਗ ਜਿਸ ਦੇ ਨਾਮਾਂ ਨੂੰ) ਉਚਾਰਦਾ ਹੈ (ਭਲਾ) ਦੱਸੋ ਖਾਂ ਉਸ ਤੋਂ ਕਿਸ ਦੀ ਬੁੱਧੀ ਵੱਡੀ ਹੈ? ਐਸੀ (ਕਵੀਆਂ ਦੇ) ਬਿਘਨਾਂ ਦੇ ਨਾਸ਼ ਕਰਨ ਵਾਲੀ ਸਰੱਸ੍ਵਤੀ ਨੂੰ,(ਜਿਸਦੇ) ਹਥ ਵਿਚ ਵੀਣਾਂ ਹੈ ਮੈਂ ਭਜਦਾ ਹੋਇਆ (ਕਹਿੰਦਾ ਹਾਂ ਕਿ) ਮੈਨੂੰ ਸ਼ੁਭ ਮਤਿ ਦਿਓ (ਕਿ ਗੁਰੂ ਯਸ਼ ਵਰਣਨ ਕਰਾਂ)।

**ਹੋਰ ਅਰਥ**—ਜਿਸ (ਪਰਮਾਤਮਾ) ਦਾ ਪਾਰ ਬ੍ਰਹਮਾ ਨਹੀਂ ਪਾ ਸਕਦਾ, ਫਿਰ ਸ਼ਿਵਜੀ ਦੇ ਗਿਆਨ ਦੀ ਜਿਸ ਤਕ ਪਹੁੰਚ ਨਹੀਂ, ਕਾਰਤਕੇਯ ਤੇ ਗਣੇਸ਼ ਜਿਸ ਦਾ (ਜਸ) ਗਾਉਂਦੇ ਹਨ (ਪਰ ਜਿਸ ਵਿਚ ਕਦੇ) ਰਤੀ ਭਰ ਵਾਧਾ ਘਾਟਾ ਨਹੀਂ ਹੁੰਦਾ, (ਅਤੇ) ਸਭ ਤੋਂ ਵਿਸ਼ੇਸ਼ ਬੁੱਧੀ ਵਾਲਾ (ਸ਼ੇਸ਼ਨਾਗ ਆਪਣੇ) ਹਜ਼ਾਰ ਮੂੰਹ ਤੋਂ ਜਿਸ ਦੇ (ਨਾਮ) ਉਚਾਰਦਾ ਹੈ ਤੇ ਹੱਥ ਵਿਚ ਬੀਨਾ ਧਾਰਨ ਵਾਲੀ ਸਰਸ੍ਵਤੀ ਜਿਸ ਨੂੰ ਭਜਦੀ ਹੈ, (ਹੇ ਐਸੇ ਪਰਮਾਤਮਾ!) ਮੈਨੂੰ ਸ਼ੁਭਮਤੀ ਦਿਓ ਤੇ ਮੇਰੇ ਵਿਘਨ ਦੂਰ ਕਰੋ।

## ੩. ਇਸ਼੍ਟ ਗੁਰੂ—ਦਸੋਂ ਗੁਰੂ ਸਾਹਿਬਾਨ ਦਾ—ਮੰਗਲ।

ਕਬਿੱਤ ॥ ਬੇਦ ਬੇਦਿ ਨਿਰਾਕਾਰ ਜਾਂਕੋ ਕਹੈਂ ਖੇਦ ਬਿਨ ਸੋਊ ਹ੍ਵੈ ਆਕਾਰਿ ਗੁਰੂ ਨਾਨਕ ਅਨੰਦ ਮੈ। ਅੰਗਦ, ਅਮਰਦਾਸ, ਰਾਮਦਾਸ, ਅਰਜਨ, ਸ਼੍ਰੀ ਹਰਿਗੁਬਿੰਦ ਭਏ ਸੋਊ ਸੁਖਕੰਦ ਮੈਂ। ਗੁਰੂ ਹਰਿਰਾਇ ਹਰਿ ਕ੍ਰਿਸ਼ਨ ਪਰਮ ਜੋਤਿ ਤੇਗ ਕੇ ਬਹਾਦਰ ਬਿਸ਼ਾਰਦ ਮੁਕੰਦ ਮੈ। ਸ਼੍ਰੀ ਗੁਬਿੰਦ ਸਿੰਘ ਲੌ ਪਦਾਰਬਿੰਦ ਸਭਿਨਿ ਕੇ ਬੰਦੌਂ ਬ੍ਰਿੰਦ ਦੁੰਦ ਹਰਿ ਦੁੰਦ ਹਾਥ ਬੰਦ ਮੈਂ ॥ ੪ ॥

ਬੇਦ=ਵੇਦ। ਬੇਦਿ=ਵਿਚਾਰਕੇ। ਨਿਰਾਕਾਰ=ਅਕਾਰ ਰਹਿਤ। ਆਕਾਰਿ=ਸਰੂਪ ਵਿਚ। ਅਨੰਦ ਮੈ=ਆਨੰਦਮਯ=ਆਨੰਦ ਸਰੂਪ। ਸੁਖਕੰਦ ਮੈ=ਸੁਖਕੰਦਮਯ=ਸੁਖਦਾਈ ਸਰੂਪ। (ਅ) ਮੇਰੇ ਸੁਖਾਂ ਦੇ ਦਾਤੇ।

| ਪਰਮ ਜੋਤਿ=ਮਹਾਨ ਜੋਤਿ। | ਬਿਸ਼ਾਰਦ=ਚਤੁਰ। |
|---|---|
| ਵਿਸ਼ਾਰਦ ਮੁਕੰਦ ਮੈਂ=ਮੁਕਤੀ ਦੇਣ ਵਿਚ ਚਤੁਰ। | ਦੂੰਦ=ਦੁੱਖ (ਅ) ਦੋਵੇਂ। |

**ਅਰਥ**—ਵੇਦ ਵਿਚਾਰਕੇ ਜਿਸ (ਅਕਾਲ ਪੁਰਖ) ਨੂੰ ਨਿਰਾਕਾਰ ਤੇ ਭੇਦ ਬਿਨ ਦੱਸਦਾ ਹੈ ਉਹੀ (ਨਿਰ ਆਕਾਰ) ਆਨੰਦ ਸਰੂਪ ਗੁਰੂ ਨਾਨਕ ਦੇਵ ਜੀ ਦੇ ਆਕਾਰ ਵਿਚ ਹੋਇਆ, (ਫੇਰ ਗੁਰੂ) ਅੰਗਦ, ਅਮਰਦਾਸ, ਰਾਮਦਾਸ, (ਗੁਰੂ) ਅਰਜਨ, ਸ੍ਰੀ ਹਰਿ ਗੋਬਿੰਦ ਉਸੇ ਦੇ ਸੁਖਦਾਈ ਰੂਪ ਹੋਏ, (ਫਿਰ ਉਹੀ) ਪਰਮ ਜੋਤਿ ਗੁਰੂ ਹਰਿਰਾਇ, ਹਰਿਕ੍ਰਿਸ਼ਨ (ਬਣੀ ਤੇ ਫਿਰ ਉਹੀ) ਮੁਕਤੀ ਦੇਣ ਵਿਚ ਚਤੁਰ (ਗੁਰੂ) ਤੇਗ ਬਹਾਦੁਰ ਦੇ (ਰੂਪ ਵਿਚ ਆਈ); (ਫਿਰ ਉਹੀ) ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਦੇ ਰੂਪ ਵਿਚ ਜੋਤ ਆਈ), (ਉਨ੍ਹਾਂ) ਤੱਕ ਸਮੂਹ ਦੂੰਦਾਂ ਦੇ ਨਾਸ਼ ਕਰਨਹਾਰੇ ਸਾਰੇ ਸਤਿਗੁਰਾਂ ਦੇ ਚਰਨਾਂ ਕਵਲਾਂ ਨੂੰ ਦੋਵੇਂ ਹੱਥ ਜੋੜਕੇ ਨਮਸਕਾਰ ਕਰਦਾ ਹਾਂ।

ਦੋਹਰਾ ॥ **ਸ੍ਰੀ ਕਲਗੀਧਰ ਕੀ ਕਥਾ ਸ੍ਰੋਤਨ ਕੋ ਸੁਖਦਾਇ ॥**
**ਰੁਤਿ ਰਚਿ ਕਰਿ ਅਬਿ ਪੰਚਮੀ ਨੀਕੇ ਸਭਿਨਿ ਸੁਨਾਇ ॥ ੫ ॥**

**ਅਰਥ**—ਹੁਣ ਸ੍ਰੋਤਿਆਂ ਨੂੰ ਸੁਖ ਦੇਣ ਵਾਲੀ ਸ੍ਰੀ ਕਲਗੀਧਰ ਜੀ ਦੀ ਕਥਾ ਪੰਜਵੀਂ ਰੁਤ ਵਿਚ ਰਚਕੇ ਸਾਰਿਆਂ ਨੂੰ ਸੁਣਾਉਂਦਾ ਹਾਂ।

ਚੌਪਈ ॥ **ਇਸ ਪ੍ਰਕਾਰ ਦਸਮੇ ਪਤਿਸ਼ਾਹੂ। ਰਚਯੋ ਪੰਥ ਦੇ ਰਣ ਉਤਸਾਹੂ। ਦੇਸ਼ ਬਿਦੇਸ਼ਨਿ ਸੰਗਤਿ ਆਵੈ।ਅਨਿਕ ਪ੍ਰਕਾਰ ਅਕੋਰਨਿ ਲਯਾਵੈ॥੬॥ਗੁਰ ਕੀ ਸੰਗਤ ਸੁਨਿ ਕਰ ਸਾਰੇ। ਨਹਿੰ ਬਿਖਾਦ ਕੋ ਦੇਤਿ ਨਿਹਾਰੇ[1]।ਜਬਿ ਕੀ ਮਾਰ ਲਈ ਕਲਮੋਟ। ਤਬਿ ਤੇ ਗ੍ਰਾਮ ਬਡੇ ਕੈ ਛੋਟ ॥੭॥ਗੁਰ ਸੰਗਤਿ ਸੋਂ ਦ੍ਵੈਖ ਨ ਕਰਤੇ।ਜਹਿੰ ਚਿਤ ਚਾਹਤਿ ਤਹਾਂ ਉਤਰਿਤੇ। ਸਗਰੇ ਤ੍ਰਾਸ ਪਾਇ ਹਟਿ ਰਹੇ। ਕੋਮਲ ਬਾਕ ਬਿਲੋਕਤਿ ਕਹੇ[2] ॥੮॥ 'ਜੋਧਾ ਮਹਾਂ ਪ੍ਰਭੂ ਬਲਿ ਭਾਰਾ। ਗੁਰੂ ਮਰੈਲਾ[3]' ਕਰੈਂ ਉਚਾਰਾ। 'ਕੋ ਸਮਰਥ ਤਿਹ ਸੰਗਤ ਛੇਰੇ'। ਜੋ ਛੇਰੇ ਨਿਜ ਜੀਯ ਨਿਬੇਰੇ[4] ॥੯॥ ਇੱਤਯਾਦਿਕ ਕਹਿ ਗ੍ਰਾਮ ਬਿਸਾਲੇ। ਤ੍ਰਾਸ ਧਰਹਿੰ ਪ੍ਰਭੁ ਤੇ ਸਭਿ ਕਾਲੇ। ਪਸ਼ਚਮ ਦਿਸ਼ ਤੇ ਸੰਗਤ ਆਈ। ਦਰਸ਼ਨ ਕਰਨ ਅਧਿਕ ਧਨ ਲਯਾਈ ॥੧੦॥ ਆਨਿ ਆਨੰਦਪੁਰਿ ਘਾਲਯੋ ਡੇਰਾ। ਨਿਸਾ ਬਿਤਾਈ ਸੂਰਜ ਹੇਰਾ। ਸੌਚ ਸ਼ਨਾਨ ਠਾਨਿ ਕਰਿ ਸਾਰੇ। ਦਰਸ਼ਨ ਕਰਿਬੇ ਹੇਤੁ ਉਚਾਰੇ[5]* ॥੧੧॥ ਸਭਾ ਸਥਾਨ ਗੁਰੂ ਚਲਿ ਆਏ। ਸ਼ਸਤ੍ਰ ਬਸਤ੍ਰ ਜੁਤਿ ਅਧਿਕ ਸੁਹਾਏ। ਲਗਯੋ ਦਿਵਾਨ ਖਾਲਸੇ ਕੇਰਾ। ਆਯੁਧ**

[1]ਸਾਰੇ ਗੁਰੂ ਦੀ ਸੰਗਤ ਸੁਣਕੇ ਕੋਈ ਦੁਖ ਦੇਂਦਾ ਨਹੀਂ ਦਿੱਸਦਾ। [2](ਸੰਗਤ ਨੂੰ) ਵੇਖਕੇ ਕੋਮਲ ਵਾਕ ਕਹਿੰਦੇ ਹਨ। [3]ਜੋ ਕਿਸੇ ਤੋਂ ਮਾਰ ਨ ਖਾਵੇ, ਸਗੋਂ ਜਰਵਾਣਿਆਂ ਨੂੰ ਮਾਰ ਸਕੇ। ਇਹ ਨਾਮ ਦੇਰ ਚਿਰ ਗੁਰੂ ਜੀ ਦਾ ਮਸ਼ਹੂਰ ਰਿਹਾ ਹੈ। [4]ਜੀਵਨ ਦਾ ਅੰਤ ਕਰਾਵੇ। [5]ਗੱਲਾਂ ਕਰਦੇ ਹਨ। *ਪਾ:—ਉਦਾਰੇ।

ਧਰਿ ਧਰਿ ਦਰਸ਼ਨ ਹੇਰਾ ॥ ੧੨ ॥ ਗਯੋ ਮੇਵੜਾ ਸੰਗਤਿ ਪਾਸ। 'ਦਰ-
ਸ਼ਨ ਕਰਹੁ ਚਲਹੁ ਜਿਹ ਪਾਸ'। ਸੁਨਿ ਕਰਿ ਭਏ ਤਯਾਰ ਹਰਖਾਏ।
ਚਲੇ ਭੇਟ ਲੇ ਕਰਿ ਸਮੁਦਾਏ॥ ੧੩॥ ਸੰਗਤ ਮਹਿਂ ਇਕ ਖੱਤ੍ਰੀ ਆਯੋ।
ਕੰਨਯਾ ਗੁਰ ਅਰਪਨਿ ਹਿਤ ਲ੍ਯਾਯੋ। ਰਾਵਾ ਗੋਤ ਬਸਹਿ ਰਵਤਾਸ[1]।
ਡੇਰੇ ਮਹਿਂ ਬਿਠਾਇ ਤਨੁਜਾ ਸੁ[2] ॥ ੧੪ ॥ ਸਭਾ ਸਥਾਨ ਕ੍ਰਿਪਾਲ ਸੁਹਾਏ।
ਸਕਲ ਆਇ ਤਹਿਂ ਦਰਸ਼ਨ ਪਾਏ।ਅਰਪਿ ਅਟਪਿ ਕਰਿ ਅਨਿਕ ਅਕੋਰ।
ਪਦ ਅਰਬਿੰਦ ਬੰਦਿ ਕਰ ਜੋਰਿ ॥ ੧੫ ॥ ਰਾਵਾ ਖੱਤ੍ਰੀ ਸਿਖ ਕਰ ਬੰਦਿ।
ਠਾਂਢੋ ਆਗੇ ਭਯੋ ਮੁਕੰਦ। 'ਹੇ ਪ੍ਰਭੁ ! ਮੈਂ ਹੌਂ ਸ਼ਰਨਿ ਤੁਹਾਰੀ। ਗਹ੍ਯੋ
ਆਸਰਾ ਰਾਵਰਿ ਭਾਰੀ ॥ ੧੬ ॥ ਨਿਜ ਕੰਨਯਾ ਮੈਂ ਲੇ ਕਰਿ ਆਯੋ। ਗੁਰ
ਦਾਸੀ ਕਰਿਬੇ ਲਲਚਾਯੋ।ਚਿਰੰਕਾਲ ਕੋ ਮੈਂ ਉਰ ਧਾਰਾ। ਇਹੀ ਮਨੋਰਥ
ਫਲਹਿ ਉਦਾਰਾ ॥ ੧੭ ॥ ਸੇਵਹਿ ਸੇਵ ਆਪ ਕੀ ਸਦਾ। ਕਰਹਿ ਕ੍ਰਿਤਾ-
ਰਥ ਕੁਲ ਕੋ ਤਦਾ। ਮਨਹੁ ਕਾਮਨਾ ਪੂਰਹੁ ਗੁਸਾਈਂ! ਬਾਂਛਤਿ ਸਿੱਖ
ਆਪ ਤੇ ਪਾਈ[3]' ॥ ੧੮ ॥ ਇਮ ਬਿਨਤੀ ਸੁਨਿ ਕੈ ਸਿਖ ਕੇਰੀ। ਸ਼੍ਰੀ ਮੁਖ
ਤੇ ਬੋਲੇ ਤਿਸ ਬੇਰੀ। 'ਜਬਿ ਕੀ ਹਮ ਦੇਵੀ ਬਿਦਤਾਈ। ਦਰਸ਼ਨ ਕਰ੍ਯੋ
ਕਾਲਕਾ ਮਾਈ॥੧੯॥ ਤਬਿ ਕੋ ਗ੍ਰਿਹਸਤ ਕਰਨ ਹਮ ਛੋਰਾ। ਬ੍ਰਹਮਚਰਜ
ਮਹਿਂ ਨਿਤ ਮਨ ਜੋਰਾ। ਯਾਂਤੇ ਬਨੈ ਨਹੀਂ ਇਹ ਬਾਤ। ਛਪ੍ਯੋ ਬ੍ਰਿਤਾਂਤ
ਨ ਸਭਿ ਬੱਖ੍ਯਾਤ' ॥ ੨੦ ॥ ਇਹ ਸੁਨਿ ਸਿਖ ਕੈ ਬਹੁ ਦੁਚਿਤਾਈ[4]।
ਕਠਨ ਬਨੀ ਬਿਧਿ ਕਿਮ ਬਨਿਆਈ। ਨੀਚੇ ਮੁਖ ਕਰਿ ਥਿਰ੍ਯੋ ਅਗਾਰੀ।
ਜੋਰੇ ਹਾਥ ਕਸ਼ਟ ਉਰ ਭਾਰੀ॥੨੧॥ਕਿਤਿਕ ਸਮੇਂ ਲੌ ਕੀਨ ਬਿਚਾਰਾ।ਪੁਨ
ਬਿਨਤੀ ਕੇ ਸਹਿਤ ਉਚਾਰਾ। 'ਪ੍ਰਭੁ ਜੀ ! ਸੁਨੀਅਹਿ,ਬਹੁ ਬਿੱਪ੍ਰੀਤ। ਮੁਝ
ਕੋ ਭਈ, ਦੇਤਿ ਦੁਖ ਚੀਤ[5]' ॥ ੨੨॥ ਜਬਿ ਤੇ ਮੈਂ ਉਰ ਮੈਂ ਇਮ ਧਰੀ।
ਕੰਨਯਾ ਗੁਰਕੋ ਅਰਪਨ ਕਰੀ। ਤਬਿ ਕੀ ਮਾਤਾ ਸਮ ਸਭਿ ਕੇਰੀ।ਮਨ ਸੁ
ਭਾਵਨਾ* ਕੀਨਿ ਬਡੇਰੀ[6]॥੨੩॥ਜਿਸੀ ਦੇਸ਼ ਮਹਿਂ ਮੋਹਿ ਅਵਾਸਾ। ਸਭਿਨਿ
ਬਿਖੈ ਇਮ ਭਈ ਪ੍ਰਕਾਸ਼ਾ। ਕੇਤਿਕ ਬਰਸ ਭਏ ਮੁਖ ਕਹਿਤੇ। ਲ੍ਯਾਵਨ
ਹੇਤ ਰਹੇ ਨਿਤ ਚਹਿਤੇ ॥ ੨੪ ॥ ਅਬਿ ਮਮ ਘਰ ਮੈਂ ਰਹੈ ਕੁਮਾਰੀ।

[1]ਰੁਹਤਾਸ, ਨਾਮ ਹੈ ਨਗਰ ਦਾ ਜੋ ਸ਼ੇਰਸ਼ਾਹ ਦੇ ਬਣਾਏ ਕਿਲ੍ਹੇ ਵਿਚ ।ਜਿਹਲਮ ਦੇ ਜ਼ਿਲੇ ਵਿਚ
ਹੈ। [2]ਪੁੱਤ੍ਰੀ ਨੂੰ। [3]ਚਿੱਤ ਦੀ ਚਾਹੀ (ਮੁਰਾਦ) ਸਿੱਖ ਆਪ ਤੋਂ ਪਾਉਂਦੇ ਹਨ। [4]ਦੁਬਿਧਾ, ਚਿੰਤਾ।
[5](ਜੋ ਬਿਪ੍ਰੀਤ ਕਿ) ਚਿਤ ਨੂੰ ਦੁੱਖ ਦਿੰਦੀ ਹੈ। [6]ਤੇ ਵੱਡੀ ਸ਼ੁਭ ਸ਼ਰਧਾ ਮਨ ਵਿਚ ਧਾਰੀ ਹੈ।
*ਪਾ:-ਸੰਭਾਵਨ।

ਕੋ ਕਰਿ ਸਕਹਿ ਨ ਅੰਗੀਕਾਰੀ। ਮਾਤਾ ਕੇ ਸਮ ਰਾਖਹਿਂ ਭਾਊ। ਬੰਦਨ ਠਾਨਹਿਂ ਹੋਤਿ ਅਗਾਊ ॥੨੫॥ ਜਬਿ ਕੋ ਨਾਮ ਤੁਮਾਰੋ ਲਯੋ। ਤਬਿ ਕੋ ਹੀ ਸਭਿ ਮਹਿਂ ਬਿਦਤਯੋ। ਜੇ ਮਮ ਘਰ ਮਹਿਂ ਥਿਰਹਿ ਕੁਮਾਰੀ। ਸਭਿ ਕੋ ਹੁਇ ਕਲੇਸ਼ ਤਬਿ ਭਾਰੀ ॥ ੨੬ ॥ ਯਾਤੇ ਆਪ ਕ੍ਰਿਪਾ ਉਰ ਧਰੀਯਹਿ। ਅੰਗੀਕਾਰ ਸੁਤਾ ਮਮ ਕਰੀਅਹਿ। ਤਜਨੋ ਗ੍ਰਿਹਸਤ ਤੌ ਭੀ ਰਹਿ ਪਾਸ।ਸੇਵ ਕਰਨ ਕੀ ਜਿਹ ਉਰ ਆਸ॥੨੭॥ਭਾਉ ਰਿਦੇ ਕ੍ਰਾ ਪਰਖਹੁ, ਸੁਾਮੀ ! ਘਟਿ ਘਟਿ ਕੇ ਤੁਮ ਅੰਤਰਜਾਮੀ।ਮਮ ਮਨ ਅਰੁ ਕੰਨਜਾ ਮਨ ਕੇਰ।ਦੇਖਹੁ ਪ੍ਰੇਮ ਪ੍ਰਵਾਹ ਬਡੇਰ ॥ ੨੮ ॥ ਕਰੁਨਾ ਕਰਹੁ ਸੇਵ ਨਿਜ ਲਾਵਹੁ। ਸਭਿ ਸੰਗਤਿ ਕੌ ਚਿਤ ਹਰਖਾਵਹੁ। ਤਿਸੀ ਦੇਸ਼ ਕੇ ਸਿਖ ਪਰਵਾਰੇ[1]। ਪਹੁੰਚੇ[2] ਇਹੀ ਕਾਮਨਾ ਧਾਰੇ॥੨੯॥ ਗੁਨ ਗਾਵਤਿ ਰਾਵਰ ਕੇ ਆਇ।ਸ਼ਰਧਾ ਭਾਉ ਧਰਤਿ ਅਧਿਕਾਏ[3]। ਇਮ ਕਰ ਜੋਰਿ ਕਹੀ ਬਹੁ ਬਿਨਤੀ। ਸੁਨਿ ਸਤਿਗੁਰ ਤਜਿ ਕਰਿ ਸਭਿ ਗਿਨਤੀ ॥ ੩੦ ॥ ਸੰਗਤਿ ਕਰੀ ਬਿਲੋਕਨ ਠਾਂਢੀ।– ਪੂਰਹਿਂ ਆਸ ਇਨ ਮਨ ਰੁਚਿ ਬਾਢੀ–। ਸ਼੍ਰੀ ਮੁਖ ਤੇ ਮੁਸਕਾਇ ਬਖਾਨਾ। 'ਪੂਰਹ ਕਾਮਨਾ ਸਕਲ ਸਥਾਨਾ[3]॥੩੧॥ਰਹੈ ਕੁਆਰੋ ਡੋਰਾ ਨਾਮੂ*।ਕਰਹਿ ਸੇਵ ਬਾਸਹੁ ਹਮ ਧਾਮੂ'। ਸੰਗਤਿ ਸਹਿਤ ਸਿੱਖ ਸੋ ਰਾਵਾ। ਸੁਨਜੋਂ ਬਾਕ ਜਬਿ ਸ਼੍ਰੀ ਮੁਖ ਗਾਵਾ ॥੩੨॥ ਹਰਖਤਿ ਭਏ ਮਨਹੁੰ ਨਿਧਿ† ਪਾਈ। ਤਬਿ ਕੰਨਜਾ ਗੁਰ ਸਦਨ ਪੁਚਾਈ। ਗੁਜਰੀ ਮਾਤ ਰਹੈ ਘਰ ਜਾਂਹਿ। ਕਰੀ ਬਿਠਾਵਨ ਲੇ ਕਰਿ ਤਾਂਹਿ॥੩੩॥ ਸਾਹਿਬਦੇਵਿ ਨਾਮ ਜਿਸ ਕੇਰ।ਮਸਤਕ ਟੇਕਿ ਸਾਸ ਕੇ ਪੈਰ। ਨੰਮ੍ਰਿ ਹੋਇਕੈ ਬੈਠੀ ਪਾਸ। ਗੁਜਰੀ ਆਸ਼ਿਖ ਕਰੀ ਪ੍ਰਕਾਸ਼ ॥ ੩੪ ॥ ਸੰਗਤਿ ਰਹੀ ਪਾਂਚ ਦਿਨ ਔਰ। ਬ਼ਿਦਾ ਹੋਇ ਪਹੁੰਚੀ ਨਿਜ ਠੌਰ। ਪੀਛੇ ਸਾਹਿਬਦੇਵੀ ਰਹੀ। ਰਿਦੈ ਪ੍ਰਤੱਗਜਾ ਕੀਨਸਿ ਅਹੀ ॥ ੩੫॥–ਦਰਸ਼ਨ ਕਰਹਿ ਤ ਭੋਜਨ ਪਾਵੈ। ਨਤੁ ਨਿਸ ਬਾਸੁਰ ਛੁਧਿਤਿ ਬਿਤਾਵੈ‡–। ਪ੍ਰੇਮ ਬਿਲੋਕਿ ਨੇਮ ਜਿਨ ਕੀਨਾ। ਸ਼੍ਰੀ ਕਲਗੀਧਰ ਸਭਿ

---

[1]ਪਰਵਾਰਾਂ ਸਮੇਤ। [2]ਆਏ ਹਨ। [3](ਗੁਰੂ ਘਰ ਤੋਂ) ਸਭ ਥਾਈਂ (ਤੁਹਾਡੀਆਂ) ਕਾਮਨਾ ਪੂਰਨ ਹੋਣ। *ਗੁਰੂ ਘਰ ਵਿੱਚ ਇੱਕ ਤੋਂ ਵਧੀਕ ਵਿਆਹਵਾਂ ਸੰਬੰਧੀ ਵੇਖੋ ਸਫਾ ੨੬੧੬ ਰਾਸ ੫ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ। 'ਕੁਆਰੋ ਡੋਰਾ' ਦਾ ਮਤਲਬ ਇਹ ਹੈ ਕਿ ਮਾਤਾ ਸਾਹਿਬ ਦੇਵਾਂ ਜੀ ਸਾਰੀ ਉਮਰ ਕੰਵਾਰੇ ਰਹੇ। ਸੋ ਇਸਨੂੰ ਗੁਰੂ ਜੀ ਦਾ ਸ਼ਰੀਰਕ ਵਿਵਾਹ ਨਹੀਂ ਗਿਣਨਾ ਚਾਹੀਏ। †ਪਾ:–ਸਿਧਿ। ‡ਪਾ:–ਬਿਹਾਵੈ।

ਬਿਧਿ ਚੀਨਾ ॥੩੬॥ ਤਿਸੀ ਹੇਤ ਕਰਿਕੈ ਇਕ ਬਾਰ। ਦਰਸ਼ਨ ਦੇਤਿ ਸੁ ਕਰੁਨਾ ਧਾਰਿ।ਕਿਸ ਕਾਰਨ ਤੇ ਜੇ ਨਹਿੰ ਹੋਇ।ਤਿਸ ਦਿਨ ਖਾਇ ਅਹਾਰ ਨ ਸੋਇ ॥ ੩੭ ॥ ਇਹੀ ਨੇਮ ਕਰਿ ਸਮਾ ਬਿਤਾਯੋ। ਇਕ ਦਿਨ ਸ਼੍ਰੀ ਪ੍ਰਭੁ ਦਰਸ ਦਿਖਾਯੋ। ਹਾਥ ਜੋਰਿ ਕਰਿ ਮਸਤਕ ਟੇਕਾ।'ਕਜਾ ਮਨਸਾ?'ਕਹਿੰ ਜਲਧ ਬਿਬੇਕਾ[1] ॥੩੮॥ਨੈਮਿ ਸਲਾਜ ਤਰੇ ਕਰਿ ਨੈਨ। ਬਿਨਤੀ ਸਹਿਤ ਕਹਤਿ ਮੁਖ ਬੈਨ। 'ਪ੍ਰਭੁ ਜੀ! ਇਕ ਸੁਤ ਕੀ ਅਭਿਲਾਖੈ।ਅਪਰ ਬਾਸ਼ਨਾ ਕੋਇ ਨ ਰਾਖੈ ॥ ੩੯ ॥ ਕ੍ਰਿਪਾ ਆਪ ਕੀ ਤੇਂ ਮੈਂ ਪਾਊਂ। ਇਸਤ੍ਰੀ ਜਨਮ ਅਪਨ ਸੁਫਲਾਊਂ। ਜਥਾ ਅਹੈਂ ਮਮ ਸਪਤਨਿ ਕੇਰੇ। ਚਹੌਂ ਤਥਾ ਮਨ ਆਪਨ ਹੇਰੇ' ॥ ੪੦ ॥ ਸੁਨਿ ਕਰਿ ਸ਼੍ਰੀ ਮੁਖ ਤੇ ਫੁਰਮਾਯੋ। 'ਭਲੋ ਮਨੋ-ਰਥ ਰਿਦੇ ਉਠਾਯੋ। ਕਹਾਂ ਮਨੋਰਥ ਇਕ ਸੁਤ ਕੇਰੋ।ਪੁੱਤ੍ਰ ਖਾਲਸਾ ਹੋਯਸਿ ਤੇਰੋ॥ ੪੧ ॥ ਲਾਖਹੁੰ ਕੋ ਇਹੁ ਗਣਤ ਨ ਆਵੈ। ਜਗ ਮੈਂ ਥਿਰ ਨਿਤ, ਜਨਮ ਸੁ ਪਾਵੈ[2]।ਸਕਲ ਸਿੰਘ ਅਪਨੇ ਸੁਤ ਜਾਨੋ।ਸੁਜਸੁ ਪ੍ਰਤਾਪ ਬਧਾਇ ਮਹਾਨੋ ॥ ੪੨ ॥ ਪੁੱਤ੍ਰ ਖਾਲਸਾ ਤੇਰੋ ਭਯੋ। ਗੋਦ ਪਾਇ ਤੁਝ ਹਮ ਨੇ ਦਯੋ। ਮਹਿਦ ਪ੍ਰਤਾਪ ਸਮੇਤ ਨਿਹਾਰਹੁ।ਸਦਾ ਅਨੰਦ ਬਿਲੰਦੈ ਧਾਰਹੁ' ॥ ੪੩॥ਸੁਨਿ ਸ਼੍ਰੀ ਮੁਖ ਤੇ ਭਈ ਅਨੰਦਾ।ਮਾਨਜੋਂ ਬਾਕ ਹਾਥ ਕਰਿ ਬੰਦਾ।ਮਸ-ਤਕ ਟੇਕਤਿ ਨਿਜ ਘਰ ਗਈ।ਸੰਤਤਿ ਜਾਨਿ ਹਰਖ ਨਿਜ* ਭਈ॥੪੪॥

ਇਤਿ ਸ਼੍ਰੀ ਗੁਰ ਪ੍ਰਤਾਪਸੂਰਜ ਗ੍ਰਿੰਥੇ ਪੰਚਮਰੁਤੇ 'ਸਾਹਿਬਦੇਵੀਕੋ ਡੇਰਾਆਵਨ' ਪ੍ਰਸੰਗਬਰਨਨੰਨਾਮ ਪ੍ਰਥਮੋ ਅੰਸੂ ॥੧॥

## ੨. [ਭਾਈ ਜੱਗਾ ਸਿੰਘ ਸ਼ਰਧਾਲੂ ਸੇਵਕ]।

ਦੋਹਰਾ ॥ ਇਕ ਸਿਖ ਪ੍ਰੇਮੀ ਗੁਰੂ ਪਗ ਸੇਵ ਕਰੈ ਦਿਨ ਰੈਨ। ਪੱਖਾ ਗਹਿ ਕਰਿ ਬਾਉ ਕੋ ਝੋਲਤਿ ਦੇਖਤਿ ਨੈਨ ॥੧॥ਚੌਪਈ॥ਨਾਮ ਜਗਾ ਸਿੰਘ ਤਿਸ ਕੋ ਕਹੇਂ।ਚਰਨ ਪਖਾਰਹਿ ਕਰ ਮਹਿੰ ਗਹੇ।ਚਾਂਪੀਕਰਹਿ ਪ੍ਰੇਮ ਉਰ ਧਰਿਕੈ। ਪਨਹੀ ਝਾਰਹਿ ਧਰਹਿ ਸੁਧਰਿਕੈ ॥ ੨ ॥ ਅਪਰ ਜਿ ਖਿਜਮਤ ਦਾਰ ਨਿਹਾਰੈਂ। ਤਿਸ ਕੇ ਸੰਗ ਈਰਖਾ ਧਾਰੈਂ[3]।ਕਟਕ ਬਾਕ[4] ਬਹੁ ਬਾਰ ਕਹੰਤੇ। ਜਬਿ ਗੁਰ ਤੇ ਕਿਤ ਦੂਰ ਲਹੰਤੇ ॥ ੩ ॥ ਨਿਕਟ ਰਹਿਨ ਗੁਰ ਕੋ ਨਹਿੰ ਸਹੈਂ। ਮਨਹੁ ਸ਼ਰੀਕ ਆਪਨੋ ਲਹੈਂ। ਜੱਗਾ ਸਿੰਘ ਕੁਛ ਮਨ ਨਹਿੰ ਧਰੈ। ਪ੍ਰੇਮ ਅਧਿਕ ਤੇ ਸੇਵਾ ਕਰੈ ॥ ੪ ॥ ਬਹੁਤਾ ਨਹਿੰ ਬੋਲੈ ਕਿਹ ਸਾਥ। ਏਕ ਪਰਾਇਨ ਸੇਵਾ ਨਾਥ[5]। ਕਮਲ ਬਿਲੋਚਨ ਕੋ ਬਿਕਸਾਵੈ।ਸਤਿਗੁਰ ਸੂਰਜ

---

[1]ਗੁਰੂ ਜੀ ਨੇ ਕਿਹਾ। [2]ਭਾਵ ਨਵੇਂ ਤੋਂ ਨਵਾਂ ਹੁੰਦਾ ਰਹੇਗਾ। [3]ਭਾਵ ਉਸ ਨਾਲ ਦੂਜੇ ਖਿਦਮਤਗਾਰ ਈਰਖਾ ਕਰਦੇ ਸਨ। [4]ਕੌੜੇ ਵਾਕ। [5]ਮਾਲਕ ਦੀ ਇਕ ਸੇਵਾ ਦੇ ਆਸਰੇ ਰਹੇ। *ਪਾ:—ਚਿਤ।

ਦਰਸ਼ਨ ਪਾਵੈ ॥੫॥ ਜਬਿ ਦੇਖੈ ਸ੍ਰੀ ਮੁਖ ਸਸਿ ਓਰਾ। ਲੋਚਨ ਕਰੈ ਚਕੋਰਨ ਜੋਰਾ। ਉਰ ਕੀ ਪ੍ਰੀਤਿ ਗੁਰੂ ਭੀ* ਜਾਨੈਂ। ਯਥਾ ਭਗਤਿ ਕੋ ਬਿਸ਼ਨੁ ਪਛਾਨੈ ॥੬॥ ਇਕ ਦਿਨ ਸ੍ਰੀ ਪ੍ਰਭੁ ਪੌਢਤਿ ਭਏ। ਦਾਸਨਿ ਲਖ੍ਯੋ ਸੁਪਤਿ ਹ੍ਵੈ ਗਏ। ਜੱਗਾ ਸਿੰਘ ਕੋ ਨਿਠੁਰ ਬਖਾਨੈਂ–'ਜਬਿ ਕਬਿ ਸੇਵ ਅੱਗੂ ਹੁਇ ਠਾਨੈਂ[1] ॥ ੭ ॥ ਸੇਵਕ ਅਪਰ ਜਿ ਕਰਹਿਂ ਨਿਕਾਸਨਿ[2]। ਆਗੈ ਤੂੰ ਹੋਵਤਿ ਸਭਿ ਦਾਸਨਿ[3]। ਤੇਰੇ ਸਮ ਕੇਤਿਕ ਬਨਿ ਆਗੇ[4]। ਛੋਰਿ ਟਹਿਲ ਕੋ ਨਿਜ ਘਰ ਭਾਗੇ ॥ ੮ ॥ ਅਬਿ ਤੇਰੀ ਬਾਰੀ ਦਿਖਿ[5] ਕੈਸੇ। ਗੁਰ ਕੀ ਸੇਵ ਕਮਾਵਹਿਂ ਜੈਸੇ'। ਸੁਨਿਕੈ ਜੱਗਾ ਸਿੰਘ ਨਹਿਂ ਭਾਖਾ।ਪ੍ਰੇਮ ਧਰੇ ਸੇਵਾ ਅਭਿਲਾਖਾ ॥ ੯ ॥ ਸ੍ਰੀ ਗੁਰ ਜਾਗਤਿ† ਤੂਸ਼ਨਿ ਸੁਨੇ[6]। ਬਿਨਾ ਭਾਵਨਾਂ ਤੇ ਸੋ ਗਿਨੇਂ। ਰਾਤਿ ਬਿਤਾਇ ਉਠੇ ਲਖਿ ਪ੍ਰਾਤਿ।ਸ੍ਰੀ ਗੁਰ ਸਿਮਰਨ ਕਰਿ ਸੋ ਬਾਤ॥੧੦॥ ਬੈਠਿ ਦਿਵਾਨ ਮਝਾਰ ਹਕਾਰਾ। ਜੱਗਾ ਸਿੰਘ ਕੇ ਸੰਗ ਉਚਾਰਾ। 'ਤੋ ਕਹੁ ਨਿਸਾ ਬਿਖੈ ਗਨ ਦਾਸ। ਕਹਤਿ ਹੁਤੇ ਕ੍ਯਾ ? ਕਰਹੁ ਪ੍ਰਕਾਸ਼ ॥ ੧੧ ॥ ਗਿਰਾ ਕਠੋਰ ਸੁਨਾਈ ਪਰਤਿ। ਕੌਨ ਤੋਹਿ ਸਨ ਮਤਸਰ ਧਰਤਿ ?' ਸੁਨਿਕੈ ਹਾਥ ਜੋਰਿ ਤਿਨ ਆਖਾ। 'ਪ੍ਰਭੁ ਜੂ ! ਮੁਝ ਕੋ ਕਿਹੁ‡ ਨਹਿਂ ਭਾਖਾ ॥੧੨॥ ਕ੍ਯੋਂ ਮਤਸਰ ਕਿਨ ਕਰਨੀ ਅਹੈ[7]। ਮਮ ਉਰ ਚਾਹ ਕ੍ਰਿਪਾ ਤਵ§ ਲਹੈ[8]।ਇਸ ਮਹਿਂ ਸਾਂਝ ਕਿਸੇ ਕੀ ਨਾਂਹਿਨ।ਅਪਰ ਰਿਦੈ ਮਮ ਕੋ ਕਬਿ ਚਾਹ ਨ'॥੧੩॥ਜੱਗਾ ਸਿੰਘ ਕੇ ਸੁਨਿ ਬਚ ਸਾਰੇ। ਸਗਰੇ ਖਿਜਮਤਦਾਰ ਹਕਾਰੇ। ਨਿਕਟ ਬਿਠਾਇ ਦਿਵਾਨ ਮਝਾਰੀ। ਮੰਗਵਾਇਵ ਬਾਸਨ ਭਰਿ ਬਾਰੀ[9] ॥੧੪॥ਇਕ ਪਥਰੀ ਇਕ ਦਯੋ ਪਤਾਸਾ।ਆਇਸੁ ਦੀਨਸਿ ਦਾਸ ਜਿ ਪਾਸਾ। 'ਇਨ ਦੋਇਨ ਕੋ ਜਲ ਮਹਿਂ ਧਰਿਯਹਿ। ਏਕ ਜਾਮ ਲੌ ਇਨਹੁਂ ਨਿਹਰਿਯਹਿ'॥੧੫॥ਬਾਸਨ ਮਹਿਂ ਦੋਨਹੁਂ ਤਬਿ() ਪਾਏ। ਅਪਰ ਖ੍ਯਾਲ ਮਹਿਂ ਪੁਨ ਬਿਰਮਾਏ। ਏਕ ਪਹਿਰ ਬੀਤ੍ਯੋ ਤਬਿ ਚਹ੍ਯੋ। ਦਾਸਨ ਸਾਥ ਬਾਕ ਅਸ ਕਹ੍ਯੋ॥੧੬॥'ਪਥਰੀ ਅਪਰ ਪਤਾਸਾ ਜੋਊ।ਨੀਰ ਨਿਕਾਸਿ ਆਨੀਐਦੋਊ'। ਪਾਨੀ ਬਿਖੈ ਪਾਨ ਜਬਿ ਡਾਰਾ।ਪਾਹਨਕੋ ਤਤਕਾਲ ਨਿਕਾਰਾ॥੧੭॥ਢਰ੍ਯੋ[10]

---

[1] ਕਰਦਾ ਹੈ। [2] ਕੱਢ ਦੇਸੇਂ। [3] ਦਾਸਾਂ ਤੋਂ। [4] ਤੇਰੇ ਜਹੇ ਕਈ ਅੱਗੇ ਬਣੇ। [5] ਵੇਖੀਏ। [6] ਜਾਗਦੇ ਸਨ, ਚੁੱਪ ਚਾਪ ਸੁਣਦੇ ਰਹੇ। [7] ਕਿਸੇ ਨੇ ਕਿਉਂ ਈਰਖਾ ਕਰਨੀ ਹੈ। [8] ਮੇਰੇ ਰਿਦੇ ਵਿਚ ਆਪਦੀ ਕ੍ਰਿਪਾ ਲੈਣ ਦੀ ਚਾਹ ਹੈ। [9] ਪਾਣੀ ਦਾ ਭਰਿਆ ਭਾਂਡਾ। [10] ਘੁਲਿਆ।

*ਪਾ:–ਹੀ। †ਪਾ:–ਜਾਗ੍ਰਤ। ‡ਪਾ:–ਕੁਛ। §ਪਾ:–ਤੁਮ। ()ਪਾ:–ਤਿਨ।

ਪਤਾਸਾ ਪਾਨੀ ਹੋਵਾ। ਤਿਸੁ ਅਕਾਰ ਕੋ ਨਾਂਹਿਨ ਜੋਵਾ। ਇਮ ਦ੍ਰਿਸ਼ਾਂਤ ਦਿਖਾਇ ਸਭਿਨਿ ਕੋ।ਬਿਦਤਿ ਕਰਨ ਕੌ[1] ਕਹਯੋ ਬਚਨ ਕੋ॥੧੮॥ 'ਕੋਮਲ ਮਧੁਰ ਪਤਾਸਾ ਜੋਇ। ਮਿਲਿ ਜਲ ਸੰਗ ਏਕ ਰਸ ਹੋਇ। ਹੁਤੋ ਕਠੋਰ ਜੁ ਪਾਥਰ ਬਿਰਸ।ਤਿਸਕੇ ਅੰਤਰ ਨੀਰ ਨ ਪਰਸ॥੧੯॥ਤਿਮਜਾਨੋ ਇਹੁ ਦਾਸ ਹਮਾਰੇ। ਸੁਨਹੁ ਖਾਲਸਾ ਕਰਿ ਨਿਰਧਾਰੇ।ਸਦਾ ਸਮੀਪ ਹਮਾਰੇ ਰਹੇ। ਏਕ ਨਹੀਂ ਗੁਨ ਮਨ ਮੈਂ ਲਹੇ॥੨੦॥ਦੂਰ ਦੇਸ਼ ਤੇ ਸਿਖ ਚਲ ਆਵਤਿ।ਸ਼ਰਧਾਲੂ ਧਰਿ ਭਾਉ ਸਮਾਵਤਿ। ਸਾਕਤ ਦਾਦਰ ਜਲ ਮਹਿਂ ਬਾਸਾ। ਗੁਰ ਗੁਨ ਕਮਲ[2] ਸਾਰ ਨਹਿਂ ਤਾਸਾ॥੨੧॥ਅਵਗੁਨ ਜੇ ਸਿਬਾਲ ਕੇ ਗ੍ਰਾਹੀ[3]।ਗਯਾਨ ਅਨੰਦ ਸਮ ਗੰਧ ਨ ਪਾਹੀਂ[4]।ਸ਼ਰਧਾਲੂ ਅਲਿ ਨਿਕਟਨਰਹੈਂ[5]।ਖੋਜਿ ਖੋਜਿ ਗੁਰ ਕਮਲ ਜਿ ਲਹੈਂ[6] ॥ ੨੨ ॥ ਤਾਤਕਾਲ ਰਸ ਲੇ ਸੁਖ ਪਾਵੈਂ। ਸਾਰ ਗ੍ਰਹੀਨ ਅਸਾਰ ਲਖਾਵੈਂ[7]। ਸਾਕਤ ਬਾਇਸ, ਸੰਤ ਮਰਾਲ। ਸੰਗ ਰਹੇ ਭੀ ਅਪਨੀ ਚਾਲ[8]॥੨੩॥ਚੀਚੜ ਜੋਕ ਲਗੈਂ ਥਨ ਮਾਂਹੀ।ਰੁਧਰ ਪਾਨ,ਪੈ ਗੁਨ ਲਖਿ ਨਾਂਹੀ[9]। ਇੱਤਯਾਦਿਕ ਕਹਿ ਅਨਿਕ ਪ੍ਰਕਾਰਾ। ਤਾੜਨ ਕਰੇ ਦਾਸ ਤਿਸ ਬਾਰਾ ॥ ੨੪ ॥ 'ਸਿਖ ਸ਼ਰਧਾਲੁ ਬਿਸਾਲ ਕਿ ਨਾਲ[10]। ਕਰਤਿ ਮੂਢ ਮਤਿ ਮਤਸਰ ਜਾਲ। ਜੇ ਕਰ ਹਮਨੇ ਪੁਨ ਪਹਿਚਾਨੇ। ਤੁਮ ਕੋ ਦੇਇ ਸਜ਼ਾਇ ਮਹਾਨੇ' ॥ ੨੫ ॥ ਜੱਗਾ ਸਿੰਘ ਕੋ ਨਿਕਟ ਬਿਠਾਇ। ਸਨਮਾਨਯੋ ਕੋਮਲ ਬਚ ਗਾਇ।ਹਾਥ ਜੋਰਿ ਕਰ ਤਬਿ ਸਭਿ ਦਾਸ। ਕਰਿ ਬੰਦਨ ਪਗ ਪੰਕਜ ਪਾਸ ॥ ੨੬ ॥ ਬਖ਼ਸ਼ਾਵਨ ਔਗੁਨ ਸਭਿ ਕਰੈਂ। ਗੁਰ ਕੋ ਬਾਕ ਰਿਦੇ ਮਹਿਂ ਧਰੈਂ।ਇਮ ਪ੍ਰਕਾਰ ਸਿੱਖਯਾ ਦਿਖਰਾਈ। ਅੰਤਰਜਾਮੀ ਗੁਰ ਗੋਸਾਈਂ ॥ ੨੭ ॥ ਭੀਮਚੰਦ ਕਪਟੀ ਮਤਿਮੰਦ। ਲਰਤਿ ਮਰਤਿ ਦੁਖ ਪਾਇ ਬਿਲੰਦ। ਵਹਿਰ ਮੇਲ ਕੀ ਬਾਤ ਬਨਾਈ। ਅੰਤਰਗਤੀ ਵਿਰੋਧ ਉਠਾਈ

[1](ਦ੍ਰਿਸ਼ਟਾਂਤ) ਖੁਹਲਕੇ ਦੱਸਣ ਲਈ। [2]ਗੁਰੂ ਜੀ ਦੇ ਗੁਣਾਂ ਰੂਪੀ ਕਵਲ ਦੀ। [3]ਅਵਗੁਣਾਂ ਰੂਪੀ ਜਾਲੇ (ਜਿਵਾਲ) ਦੇ ਗ੍ਰਹਣ ਕਰਨ ਵਾਲੇ ਹੋ ਜਾਂਦੇ ਹਨ। [4]ਭਾਵ, ਜਿਵੇਂ ਡੋਡੂ ਕਮਲ ਦੀ ਸੁਗੰਧੀ ਨਹੀਂ ਮਾਣਦਾ ਤਿਵੇਂ ਸਾਕਤ ਗਿਆਨ ਅਨੰਦ ਸਤਿਗੁਰਾਂ ਦਾ ਨਹੀਂ ਮਾਣਦਾ। ਮਾਤੂ ਮਃ ੧ ਵਿਚ ਦੇ 'ਬਿਮਲ ਮਝਾਰ' ਵਾਲੇ ਸ਼ਬਦ ਦਾ ਭਾਵ ਇੱਥੇ ਕਥਨ ਹੋ ਰਿਹਾ ਹੈ। [5]ਸ਼੍ਰਧਾਲੂਆਂ ਰੂਪੀ ਭੌਰੇ (ਭਾਵੇਂ ਗੁਰੂ ਜੀ ਦੇ) ਕੋਲ ਨਹੀਂ ਰਹਿੰਦੇ। [6]ਖੋਜ ਖੋਜ ਕੇ ਗੁਰੂ ਰੂਪੀ ਕਵਲ ਨੂੰ ਲੱਭ ਲੈਂਦੇ ਹਨ। [7]ਸਾਰ ਨੂੰ ਗ੍ਰਹਿਣ ਕਰਦੇ ਹਨ (ਤੇ ਸੰਸਾਰ) ਨੂੰ ਅਸਾਰ ਜਾਣਦੇ ਹਨ। [8](ਕਾਂ, ਹੰਸ ਭਾਵੇਂ) ਨਾਲੋ ਨਾਲ ਭਾਵ ਇਕੱਠੇ ਵੀ ਰਹਿਣ (ਪਰ ਫਿਰ) ਬੀ ਆਪਣੀ ਚਾਲ ਨਹੀਂ ਛੱਡਦੇ। [9]ਪਰ ਦੱਧ ਦਾ ਗੁਣ ਨਹੀਂ ਜਾਣਦੇ। ਇਸ਼ਾਰਾ ਹੈ ਕਿ ਦੁਧ ਦੀ ਸਾਰ ਵੱਛਾ ਜਾਣਦਾ ਹੈ। [10]ਬਹੁਤੇ ਸ਼ਰਧਾਲੂ ਸਿੱਖ ਦੇ ਨਾਲ।

॥ ੨੮ ॥* ਨਿਜ ਮੰਤ੍ਰਿਨ ਕੋ ਨਿਕਟ ਬਿਠਾਇ। ਮਸਲਤ ਕੀਨੀ ਮਿਲਿ
ਸਮੁਦਾਇ।'ਅਬਿ ਤੌ ਸ਼ਾਂਤਿ ਬਖੇਰਾ ਭਯੋ।ਤਊ ਪੰਥ ਦੇਖਉ ਬਿਰਧਯੋ॥੨੯॥
ਲਰਨ ਗੁਰੂ ਸੰਗ ਬਨਹਿ ਨ ਕੋਈ।ਸੁਭਟ ਹਜ਼ਾਰਹੁੰ ਮਾਰਤਿ ਸੋਈ। ਦਿਨ
ਪ੍ਰਤਿ ਹੋਵਹਿ ਖਰਚ ਬਿਸਾਲਾ। ਰਾਖਹੁ ਸੰਧਿ ਗੁਰੂ ਕੇ ਨਾਲਾ॥੩੦॥ਜਬਹਿ
ਦਾਵ ਕੁਛ ਲਗਹਿ ਹਮਾਰੇ। ਆਨੰਦਪੁਰਿ ਤੇ ਦੇਹਿਂ ਨਿਕਾਰੇ। ਸ਼ਾਮ[1]
ਉਪਾਇ ਪ੍ਰਿਥਮ ਇਹ ਕਹੈਂ। ਜੇ ਨ ਬਨੈ ਤੌ ਦੂਜੇ[2] ਗਹੈਂ ॥ ੩੧ ॥ ਰਾਜ-
ਨੀਤ ਕਰਨੀ ਬਨਿ ਆਵੈ।ਸੰਧਿ ਕਰੇ ਕਾਰਜ ਹੁਇ ਜਾਵੈ। ਗੁਰ ਢਿਗ ਰਹੈ
ਵਕੀਲ ਹਮਾਰੋ। ਲੇਹਿ ਭੇਤ ਸਭਿ ਕਰਿ ਨਿਰਧਾਰੋ ॥੩੨॥ ਇਕ ਤੌ ਸਿੰਘ
ਕਰੈਂ ਨੁਕਸਾਨ। ਬਰਜਤਿ ਰਹੈ ਹੋਹਿ ਤਿਸ ਥਾਨ[3]।ਚਤਰ ਸੁਮਤਿ ਮਹਿਂ[4]
ਜੋ ਮਿਲਿ ਜਾਇ। ਅਸ ਨਰ ਭੇਜਹਿਂ ਮਤੋ ਪਕਾਇ' ॥੩੩॥ ਅਪਨੇ ਸਚਿ-
ਵਨ ਮਹਿਂ ਤੇ ਬੀਨ।ਪੰਮਾ ਮਾਚੜ[5]† ਲਖ੍ਯੋ ਪ੍ਰਬੀਨ। ਤਿਸ ਕੋ ਸਭਿ ਗਾਥਾ
ਸਮੁਝਾਈ। 'ਸਤਿਗੁਰ ਨਿਕਟ ਰਹਹੁ ਤਹਿਂ ਜਾਈ ॥ ੩੪ ॥ ਦਾਵ ਘਾਤ
ਸਭਿ ਮਤਿ ਮਹਿਂ ਧਰੋ। ਹਮ ਪੈ ਲਿਖਿ ਲਿਖਿ ਪਠਵਨ ਕਰੋ। ਜਬਿ ਜਾਨ-
ਹਿਂਗੇ[6] ਸਰ ਹੈ ਕਾਰ।ਤਬਿ ਹੀ ਪੁਰਿ ਤੇ ਦੇਹਿਂ ਨਿਕਾਰ'॥੩੫॥ਇੱਤਜਾਦਿਕ
ਬਹੁ ਕਪਟ ਸਿਖਾਯੋ। ਕੁਛ ਅਕੋਰ ਦੈ ਚਹਤਿ ਪਠਾਯੋ। ਸੁੰਦਰ ਚੰਚਲ
ਬਲੀ ਤੁਰੰਗ। ਡਾਰਿ ਜ਼ੀਨ ਜ਼ਰਿ ਕਸਿ ਕੇ ਸੰਗ[7] ॥ ੩੬ ॥ ਜੁਗ ਬੰਦੂਕ
ਅਜਾਇਬ ਆਈ। ਸੋ ਭੀ ਸਤਿਗੁਰ ਹੇਤ ਪਠਾਈ:—'ਹਾਥ ਬੰਦਿ ਬਿਨਤੀ
ਬਹੁ ਕਰਿਕੇ। ਮਹਾਂ ਸੁਮਤਿ ਤੇ ਰਹੁ ਢਿਗ ਗੁਰ ਕੇ'॥ ੩੭ ॥ ਬਹੁ ਸਿੱਖ੍ਯਾ
ਕੋ ਦੀਨਿ, ਪਠਾਯੋ। ਚੜ੍ਹਿ ਪੰਮਾ ਪ੍ਰਭੁ ਕੀ ਦਿਸ਼ ਆਯੋ। ਉਤਰ੍ਯੋ ਆਨਿ
ਅਨੰਦਪੁਰਿ ਮਾਂਹੀ। ਪੂਰਬ ਸੁਧ ਪਠਿ ਦ੍ਵਾਰੇ ਤਾਂਹੀ ॥ ੩੮॥ ਪ੍ਰਭੁ ਸੁਨਿਕੈ
ਕਰਿਵਾਯਹੁ ਡੇਰਾ।ਹਿਤ ਸੇਵਾ ਨਰ ਪਠਿ ਤਿਸ ਬੇਰਾ।ਰਾਜਨੀਤਿ ਜਗਮਹਿਂ
ਥਿਰ ਜੈਸੇ। ਕਲਗ਼ੀਧਰ ਬਰਤੈਂ ਸਭਿ ਤੈਸੇ ॥ ੩੯॥ [8]'ਰਹਿਨ ਹੇਤ ਢਿਗ
ਸਦਾ ਤੁਮਾਰੇ। ਭੇਜ੍ਯੋ ਭੀਮਚੰਦ ਹਿਤ ਧਾਰੇ। ਹਿਤ ਰਾਵਰ ਕੇ ਪਠੀ ਉਪਾ-

[1]ਮੈਤ੍ਰੀ। [2]ਦੂਜੇ (ਉਪਾਵ)। [3](ਸਾਡਾ ਵਕੀਲ) ਰੋਕਦਾ ਰਹੇਗਾ ਤਿੱਥੇ ਰਹਿਕੇ। [4]ਸੁਮਤ ਵਿਚ
ਪ੍ਰਬੀਨ (ਵਕੀਲ) ਜੋ ਮਿਲੇ। [5]ਮਚਲਾ, ਜ਼ਿੱਦੀ। (ਅ) ਮਾਚੇ ਤੋੜ ਦਾ ਸੰਖੇਪ ਮਾਚੜ, ਅਫੀਮੀ।
(ੲ) ਨਿਰਲੱਜ। [6](ਅਸੀਂ) ਜਾਣਾਂਗੇ। [7]ਜ਼ਰੀ ਨਾਲ ਕੱਸੀ ਹੋਈ। [8]ਪੰਮਾ ਬੋਲਿਆ:—

*ਇਹ ਸੌ ਸਾਖੀ ਦੀ ੩੯ਵੀਂ ਸਾਖੀ ਹੈ। †ਲਿਖਤ ਵਿਚ ਪਾਠ ਮਾਚੜ ਹੈ ਛਾਪੇ
ਵਿਚ ਪਾਠ ਪਾਚੜ ਹੈਸੀ। ਸੌ ਸਾਖੀ ਵਿਚ ਬੀ ਪਾਠ ਮਾਚੜ ਹੈ। ਮਾਚੇ ਤੋੜ ਵਡੇ ਅਫੀਮੀ ਨੂੰ
ਕਹਿਦੇ ਹਨ। ਉਸੇ ਦਾ ਸੰਖੇਪ ਮਾਚੜ ਹੈ। ਪਾਚੜ ਬਹੁਤਾ ਖਾਣ ਵਾਲੇ ਦਾ ਨਾਮ ਹੈ।

ਧਨ।ਪਰਸਨ ਚਰਨ ਕਮਲ ਸਮ ਪਾਯਨ[੧]॥੪੦॥ ਨਿਜ ਆਗਵਨ ਹੇਤ ਸਭਿ ਭਨਿਯੋ। ਗੁਰ ਪਰਵਾਰ ਸਭਾ ਜੁਤਿ ਸੁਨਿਯੋ।ਉਤਰ ਪਰਯੋ ਸੋ ਨਿਸਾ ਬਿਤਾਈ। ਪ੍ਰਾਤਿ ਭਈ ਬਹੁਰੋ ਦਿਖਰਾਈ[੨] ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਾਸਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥ ੨ ॥

੩. [ਪੰਮਾ ਮਾਚੜ ਦੂਤ ਹੋਕੇ ਰਿਹਾ। ਘੋੜੇ ਦੌੜੇ।

ਦੋਹਰਾ ॥ ਸਤਿਗੁਰ ਸਭਾ ਲਗਾਇ ਕਰਿ ਬ੍ਰਿੰਦ ਖਾਲਸਾ ਆਇ। ਸੋਢੀ ਬੇਦੀ ਬ੍ਰਿੰਦ ਢਿਗ ਸ਼ੋਭਤਿ ਜਿਉਂ ਸੁਰਰਾਇ॥ ੧ ॥ ਚੌਪਈ ॥ ਪੰਮਾ ਮਾਚੜ ਨਿਕਟ ਹਕਾਰਾ।ਲਏ ਅਕੋਰਨ ਆਵਨਿ ਧਾਰਾ। ਖਰੋ ਤੁਰੰਗ[੩] ਖਰੋ ਕਰਿ ਆਗੇ।ਤੁਪਕ ਧਰੀ ਦ੍ਵੈ ਦੇਖਨਿ ਲਾਗੇ॥੨॥ਕਰਿ ਜੋਰਤਿ ਠਾਨਤਿ ਭਾ ਨਮੋ। ਬੈਠਯੋ ਨਿਕਟ ਸਫਲ ਤਿਹ ਸਮੋ। 'ਭੀਮਚੰਦ ਨ੍ਰਿਪ ਕੀਨਸਿ ਬਿਨਤੀ। ਕਰੀ ਸੰਧਿ ਤੁਮ ਸੋਂ ਤਜਿ ਗਿਨਤੀ॥੩॥ਜਾਨਤਿ ਭਾ ਚਿਤ ਹਹੁ ਗੁਰਸਾਚੇ। ਪ੍ਰੀਤਿ ਕਰਨ ਮਹਿਂ ਜਿਸ ਚਿਤ ਰਾਚੇ'।ਸਭਾ ਬਿਖੈ ਸੁਨਿ ਕਰਿ ਅਸ ਬੈਨ। ਕਹਯੋ ਪ੍ਰਭੂ ਤਿਸ ਦਿਸ਼ਿ ਕਰਿ ਨੈਨ ॥ ੪ ॥ ਸ੍ਰੀ ਮੁਖਵਾਕ ॥ 'ਪੰਮਾ ਵਜ਼ੀਰ। ਆਖਰ ਬਿਪੀਰ[੪]। ਬਾਮਨ ਕਾ ਬੋਲ। ਸਮਝ ਬਿਨ ਸੋਲ[੫]*। ਰਾਜਪੂਤ ਕੀ ਜਾਤ। ਨ ਮੀਤ ਸਾਧੂ ਨ ਤਾਤਿ ਮਾਤਿ[੬]†॥ ਹੋਰ ॥ ਜੇ ਰਤੁ ਲਗੈ ਕਪੜੈ ਜ਼ਾਮਾ ਹੋਇ ਪਲੀਤੁ ॥ ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ'‡ ॥

ਚੌਪਈ ॥ ਤਰਕਤਿ ਗੁਰ ਕੇ ਬਾਕ ਸੁਨੇ ਜਬਿ। ਹੇਤ ਹਟਾਵਨਿ ਪੰਮਾ ਕਹਿ ਤਬਿ।'ਸੁਨਹੁ ਪ੍ਰਭੂ! ਕੋ ਕਰਹਿ ਕੁਕਰਨੀ। ਫਿਰ ਪਛੁਤਾਇ ਪਰੈ ਜੋ ਸ਼ਰ-

[੧](ਆਪ ਦੇ) ਕਮਲਾਂ ਵਰਗੇ ਚਰਨਾਂ ਨੂੰ ਹੱਥਾਂ ਨਾਲ ਸਪਰਸ਼ ਕਰਨਾ (ਕਹਿੰਦੇ ਸਨ) ਭਾਵ ਮੱਥਾ ਟੇਕਦੇ ਸਨ। [੨]ਫਿਰ ਸਵੇਰ ਹੋਈ ਦਿਖਾਈ ਦਿਤੀ। ( ਅ ) ( ਭੇਟਾ ) ਸਵੇਰ ਹੋਈ ਨੂੰ ਦਿਖਾਈ। [੩]ਚੰਗਾ ਘੋੜਾ। [੪]ਅੰਤ ਨੂੰ ਬੇਪੀਰਾ (ਨਿਕਲੇਗਾ)। [੫]ਠੰਢ ਪਾਉਣ ਵਾਲਾ ( ਸੁਖਦਾਈ ) ਹੈ ਪਰ ਬਿਸਮਝਿਆਂ ਨੂੰ। [ਸੰਸ:, ਸ਼ੈਲ=ਠੰਢਾ]। (ਅ) ਸੋਲਾਂ (ਆਨੇ) ਬੇ ਸਮਝੀ ਦਾ ਹੈ(ਇਸ ਬ੍ਰਾਹਮਣ ਦਾ ਬਚਨ)। [੬]ਨਾ ਸਾਧੂ ਦੀ ਤੇ ਨਾ ਹੀ ਪਿਤਾ ਮਾਤਾ ਦੀ ਮਿੱਤ੍ਰ ਹੈ।

*ਪਾ:- ਸਮਝ ਬਿਨਮੋਲ। †ਇਸ ਦਾ ਭਾਵ ਰਾਜ ਕਰਨਹਾਰਾਂ ਤੋਂ ਹੈ ਜੋ ਰਾਜ ਦੀ ਖਾਤਰ ਮਾਤਾ ਪਿਤਾ ਸਾਧੂ ਕਿਸੇ ਦਾ ਲਿਹਾਜ ਨਹੀਂ ਕਰਦੇ ਜਿਵੇਂ ਅਖੌਤ ਹੈ 'ਰਾਜ ਪਿਆਰੇ ਰਾਜਿਆਂ ਵੀਰ ਦੁਪਰਿਆਏ'। ਗੁਰੂ ਜੀ ਨੂੰ ਜੋ ਪਹਾੜੀਆਂ ਰਾਜਿਆਂ ਵਲੋਂ ਦਗੇ ਦੇ ਤਜਰਬੇ ਹੋ ਚੁਕੇ ਹਨ, ਉਹਨਾਂ ਵਲ ਸੈਨਤ ਹੈ। ਇਹੋ ਭਾਵ ਅਗਲੇ ਵਾਕ (ਅੰਗ ੧੦) ਵਿਚ ਹੈ ਕਿ ਰਾਜ ਘਰਾਣਿਆਂ ਨੇ ਕਈ ਵੇਰ ਜੰਮਣ ਵਾਲੇ ਮਾਰੇ ਹਨ, ਏਹ ਲੋਕ ਪਾਲਣਹਾਰਿਆਂ ਤੇ ਪੁੱਤ੍ਰ ਮਿੱਤ੍ਰਾਂ ਤੱਕ ਨੂੰ ਬੀ ਮਾਰਨੋ ਨਹੀਂ ਟਲਦੇ। ਗੁਰੂ ਜੀ ਜਣਾ ਇਹ ਰਹੇ ਹਨ ਕਿ ਇਹ ਪੰਮਾ ਬੀ ਦਗ਼ੋ ਕਰਨ ਵਾਲਾ ਹੈ ਤੇ ਇਸ ਨੂੰ ਘੱਲਣ ਵਾਲੇ ਬੀ ਕਪਟ ਕਰ ਰਹੇ ਹਨ।

‡ਇਹ ਸਲੋਕ ਮਾਝ ਰਾਗ ਦੀ ਵਾਰ ਵਿਚ ਹੈ।

ਨੀ ॥ ੫ ॥ ਤਿਸ ਕੋ ਤਜਾਗਨਿ ਨਹਿੰ ਬਨਿ ਆਵੈ। ਏਵ ਆਪ ਸਮ ਗੁਰੂ ਅਲਾਵੈਂ[1]। ਅਪਰ ਸਿੱਖ ਸੋਢੀ ਗਨ ਪਾਸ। ਸੁਨਿ ਦੁਇ ਦਿਸ਼ ਤੇ ਕਰਤਿ ਪ੍ਰਕਾਸ਼ ॥ ੬ ॥ 'ਮਹਾਰਾਜ! ਇਸ ਹੀ ਬਿਧਿ ਅਹੈ। ਜਿਸ ਪ੍ਰਕਾਰ ਰਾਵਰ ਅਬਿ ਕਹੈਂ।ਤਊ ਦੇਖੀਅਹਿ ਆਪ ਬਿਚਾਰ। ਨਿਤ ਹੀ ਕਰਨ ਜੰਗ ਬਲ ਧਾਰਿ॥੭॥ਮਾਰਨ ਮਰਨ ਹੋਤਿ ਸਮੁਦਾਈ।ਯਾਂਤੇ ਭਲੀ ਨ ਨੀਤ ਲਰਾਈ[2]। ਕਰਨੀ ਸੰਧਿ[3] ਅਹੈ ਅਬਿ ਨੀਕੀ। ਇਮ ਇੱਛਾ ਹੈ ਸਭਿ ਕੇ ਜੀ ਕੀ ॥ ੮॥ ਜੁੱਧ ਬਿਸਾਲ ਭਏ ਬਹੁਤੇਰੇ। ਲਰਤਿ ਹਜ਼ਾਰੋਂ ਸੁਭਟ ਨਿਬੇਰੇ'। ਇਮ ਸੁਨਿਕੈ ਸਭਿ ਤੇ ਗੁਨਖਾਨੀ।ਕਰਤਿ ਸੁਨਾਵਨਿ ਬੋਲੇਬਾਨੀ॥੯॥ਸ੍ਰੀ ਮੁਖਵਾਕ॥ 'ਅਧਿਕ ਭਲਾ ਰਜਪੂਤਿ ਕੁਲ ਜਿਨ੍ਹਾਂ ਜੰਮਨਾ ਸ਼ਤ੍ਰੁ[4]। ਪਾਲਨ-ਹਾਰਿਆਂ ਮਾਰਿਕੈ ਪੂਤਿ ਮੀਤ ਸਿਰ ਕਤਰ[5] ॥੧੦॥ ਭਲਾ ਨ ਹੋਇ ਪਹਾੜੀਆ ਸਮੁਝਿ ਬਿਸਾਹੀ ਲੇਯ[6]। ਆਇ ਭੀੜ ਸਾਧੂ ਬਨੈਂ ਦਗ਼ਾ ਬਾਪ ਕੋ ਦੇਯ[7] ॥ ੧੧ ॥ 'ਘਰਿ ਮੈਂ ਅੰਨ ਦੁਧ ਭਾਤ ਬਹੁ ਸ਼ਰਧਾ ਦੇਵਨ ਮਾਝ। ਕਰੋ ਮੀਤ ਤਬਿ ਪਰਬਤੀ ਸਮੇ ਕਾਮ ਕੇ ਬਾਝ[8]॥੧੨॥ ਬਾਤ ਕਰੈਂ ਅਤਿ* ਮੋਹਿ ਕੀ ਅੰਤਰ ਦੁਬਿਧਾ ਪੂਰ[9]।ਲੈਨੇ ਸਿਉਂ ਖਾਨੇ ਭਲਾ ਬਿਪਤਾ ਦਿਖਿ ਰਹਿੰ ਦੂਰ[10]॥੧੩॥ ਚੌਪਈ ॥ ਸੁਨੋ ਸਭਾ ਸਭਿ ਏਵ ਪਹਾਰੀ। ਕਰਹਿੰ ਦਗਾ ਨਿਜ ਬਾਪ ਸੰਗਾਰੀ। ਹਮਰੇ ਸੰਗ ਕਹਾਂ ਸੁਧ ਹੋਇੰ। ਕਟੁ ਤੂੰਬੀ ਕਬਿ ਮਧੁਰ ਨ ਜੋਇ॥੧੪॥ਸ੍ਵਾਨ ਪੂਛ ਕਬਿ ਹੋਇ ਨ ਸੂਧੀ। ਜੇ ਨਲਕੀ ਮਹਿੰ ਰਾਖਹਿੰ ਰੂਧੀ[11]।ਜਿਸ ਕਿਸ ਕੋ ਜਿਮ ਸਹਿਜ ਸੁਭਾਇ। ਕਬਹੁੰ ਨ ਬਿਨਸੈ

---

[1]ਆਪ ਵਰਗੇ ਗੁਰੂ ਇਂਵ ਕਹਿੰਦੇ ਹਨ। [2]ਨਿੱਤ ਦੀ ਲੜਾਈ। [3]ਸੁਲਹ। [4]ਰਾਜਪੂਤਾਂ ਦਾ ਕੁਲ ਡਾਢਾ ਮਾੜਾ ਹੈ ਕਿ ਜੇਹੜੇ ਜੰਮਣ ਉਨ੍ਹਾਂ ਦੇ ਵੈਰੀ ਹੋ ਜਾਂਦੇ ਹਨ [ ਅਤਿਭਲਾ, ਵੱਕ੍ਰੋਕਤੀ ਹੈ ]। [5]ਪਾਲਣਹਾਰਿਆਂ ਨੂੰ ਮਾਰਕੇ ਪੁੱਤ੍ਰਾਂ ਮਿੱਤ੍ਰਾਂ ਦਾ ਸਿਰ (ਤਕ) ਕਟ ਲੈਂਦੇ ਹਨ। [6]ਪਹਾੜੀਆਂ ਤੋਲੋਂ ਭਲਾ ਕਦੀ ਨਹੀਂ ਹੁੰਦਾ, ਇਨ੍ਹਾਂ ਦਾ ਵਿਸਾਹ ਸਮਝਕੇ ਕਰੋ। [7]( ਆਪਣੇ ਤੇ ) ਭੀੜ ਆ ਬਣੇ ਤਾਂ ਸਾਧ (ਤੱਕ) ਬਣਕੇ ਬੀ ( ਛੁਟਕਾਰਾ ਪਾ ਲੈਂਦੇ ਹਨ ਤੇ ਆਪਣਿਆਂ ਤੇ ਆ ਬਣੇ ਤਾਂ ) ਪਿਉ ਨੂੰ ਬੀ ਦਗਾ ਦੇ ਜਾਂਦੇ ਹਨ। [8](ਜੇ ਆਪਣੇ) ਘਰ ਵਿਚ ਅੰਨ ਦੁਧ ਭਤ ਬਹੁਤ ਹੋਵੇ ਤੇ ਦੇਣ ਵਿਚ ਬਹੁਤੀ ਸ਼ਰਧਾ ਹੋਵੇ ਤਾਂ ਪਹਾੜੀਏ ਨੂੰ ਮਿੱਤ੍ਰ ਬਣਾ ਲਓ; ਪਰ ਜਦ ਤੁਹਾਨੂੰ ਕੰਮ ਪਏਗਾ ਪਹਾੜੀਆ ਬਾਂਝ ਇਸਤ੍ਰੀ ਵਾਂਗ ਨਿਕੰਮਾ ਸਾਬਤ ਹੋਵੇਗਾ, ਇਹ ਉਹੀ ਲੋਕੋਕਤੀ ਹੈ 'ਪਹਾੜੀਏ ਮਿਤ ਕਿਸ ਕੇ ਭਤ ਖਾਇਆ ਤੇ ਖਿਸਕੇ'। [9]ਪਿਆਰ-ਦੀਆਂ ਗਲਾਂ ਕਰਦੇ ਹਨ ਪਰ ਅੰਦਰੋਂ ਦੁਬਿਧਾ ਨਾਲ ਭਰੇ ਹੋਏ ਹਨ। [10]ਲੈਣ ਖਾਣ ਨਾਲ ਤਾਂ ਭਲੇ ਰਹਿੰਦੇ ਹਨ,ਪਰ ਵਿਪਤਾ ਦੇਖਕੇ ਪਰੇ ਹਟ ਜਾਂਦੇ ਹਨ। [11]ਭਾਵੇਂ ਨਲਕੀ ਵਿਚ ਪਾਕੇ ਰੋਕ ਕੇ ਰੱਖੀਏ।

*ਸੌ ਸਾਖੀ ਦਾ ਪਾਠ 'ਅਤਿ' ਹੈ, ਹੋਰਥੇ 'ਅਥ' ਤੇ 'ਅਬ' ਬੀ ਹੈ।

ਕਰੈ ਉਪਾਇ ॥ ੧੫ ॥ ਹਮ ਕਹਾ ਕਹੈਂ ਸਕਲ ਤੁਮ ਜਾਨੋ। ਪਰ ਇਹ ਬਾਤ ਭਲੀ ਨਹਿਂ ਮਾਨੋਂ'। ਸੁਨਿ ਗੁਰ ਤੇ ਸਭਿਹਿਨਿ ਤਬਿ ਕਹਯੋ। 'ਅਬਿ ਤੋ ਮੇਲ ਅਛੇਰੋ ਲਹਯੋ'॥੧੬॥ ਸਾਹਿਬ ਪੁਨ ਤੂਸ਼ਨਿ ਕਰਿ ਰਹੇ। ਸਭਿ ਕੀ ਮਤਿ ਲਖ ਕਯੋਹੁੰ ਨ ਕਹੇ[੧]। ਪੈਮਾ ਰਹਨ ਲਗਯੋ ਗੁਰ ਪਾਸ। ਅਨਿਕ ਬਿਧਿਨਿ ਕੀ ਬੁਧਿ ਪ੍ਰਕਾਸ਼ ॥੧੭॥ ਨਿਤ ਹਜ਼ੂਰ ਕੋ ਦਰਸ਼ਨ ਕਰੈ।ਸਕਲ ਭੇਦ ਕੋ ਨਿਜ ਮਤਿ ਧਰੈ।ਸੁਮਤਿਵੰਤ ਬਹੁ ਚਤੁਰ ਸਿਆਨਾ। ਮਿਲਿ ਮਿਲਿ ਸਭਿਨਿ ਸੰਗ ਹਿਤ ਠਾਨਾ ॥ ੧੮ ॥ ਗੁਰ ਭੀ ਲਗੇ ਵਿਸਾਹੁ[੨]ਕਰਨ ਕੋ*। ਬੋਲਹਿਂ ਤਿਹ ਸੋਂ,ਹੇਤ ਧਰਨ ਕੋ[੩]।ਗੁਰ ਢਿਗ ਬਿਨੈ ਭਨੈ ਬਹੁ ਬਿਧਿ ਕੀ। ਮਨ ਮਹਿਂ ਖੋਟ ਕਪਟ ਕਰਿ ਸੁਧ ਕੀ[੪]॥੧੯॥ਭੀਮਚੰਦ ਢਿਗ ਲਿਖੇ ਪਠਾਵੈ। ਨਿਤਿ ਬ੍ਰਿਤਾਂਤ ਬਰਤਨਿ ਜਿਮ ਆਵੈ। 'ਅਬਿ ਮੇਰੇ ਬਸ ਮੈਂ ਗੁਰ ਹੋਇ। ਬੋਲੈਂ ਮਧੁਰ ਸੁ ਆਦਰ ਜੋਇ[੫] ॥ ੨੦ ॥ ਅਨਿਕ ਬਾਤ ਮੈਂ ਕਹੌਂ ਕਰਾਵੌਂ। ਕੇਤਿਕ ਕੇ ਕਾਰਜ ਸੁਧਰਾਵੌਂ'। ਪੜ੍ਹਿ ਪੜ੍ਹਿ ਭੀਮਚੰਦ ਹਰਖਾਵੈ। 'ਆਛੀ ਭਈ ਜੁ ਗੁਰ ਬਸ ਆਵੈ' ॥ ੨੧ ॥ ਸਿੱਖਨਿ ਕੇ ਸਮ ਬਨਿ ਕਰਿ ਪੈਮਾ। ਬਿਨਤੀ ਕਰਹਿ ਸੁਧਾਰਹਿ ਕੰਮਾ। ਜਿਮ ਪ੍ਰਭੁ ਹਰਖਤਿ ਤਿਮ ਹੀ ਕਹੈ। ਤਿਮ ਹੀ ਕਾਰ ਕਰਨ ਚਿਤ ਚਹੈ ॥ ੨੨ ॥ ਇਕ ਦਿਨ ਲਿਖਿ ਭੇਜੀ ਸੁਧ ਐਸੇ।'ਗੁਰ ਕੇ ਹਯ ਕੋਤਲ ਬਲ ਹੈਸੇ[੬]।ਤਸਕਰ ਪਠਹੁ ਲੇਹੁ ਕਢਵਾਇ'। ਸਰਬ ਭੇਤ ਕੋ ਦਿਯੋ ਜਨਾਇ ॥੨੩॥ ਗਿਰਪਤਿ ਭੀਮਚੰਦ ਸੁਧ† ਪਾਇ। ਭੇਵ ਜਨਾਯੋ ਚੋਰ ਪਠਾਇ।ਨਿਸਾ ਅੰਧੇਰੀ ਮਹਿਂ ਸੋ ਲਾਗੇ।ਲੇ ਕਰਿ ਗਮਨੇ ਮੂਢ ਅਭਾਗੇ ॥ ੨੪ ॥ ਭੂਪਤਿ ਕੋ ਦੀਨੇ ਤਬਿ ਜਾਇ। ਦੇਖਤਿ ਚਪਲ ਰਹਯੋ ਹਰਿਖਾਇ। ਪੁਨ ਪੈਮਾ ਗੁਰ ਕੇਰ ਖਜ਼ਾਨਾ। ਕਰਹਿ ਦ੍ਰਿਸ਼ਟਿ ਮਹਿਂ ਧਰਿ ਜਿਸ ਥਾਨਾ[੭]॥੨੫॥ਜਿਤਿਕ ਸ਼ੁਮਾਰ[੮]ਸਰਬ ਹੀ ਲਹੈ।ਤਸਕਰ ਕਰਮ ਸਾਧੁ ਬਨਿ ਰਹੈ।ਗੁਰ ਅੰਤਰਜਾਮੀ ਸਭਿ ਜਾਨੈਂ।ਤਊ ਨ ਮੁਖਿ ਤੇ ਬਿਦਤ ਬਖਾਨੈਂ ॥ ੨੬ ॥ ਅਪਰ ਖਾਲਸਾ ਸੋਢੀ ਆਦਿ। ਸਭਿ ਸੋਂ ਪੈਮਾ ਕਰਿ

[੧]ਕੁਝ ਨਾ ਕਿਹਾ। [੨]ਇਤਬਾਰ। [੩]ਜਦੋਂ (ਪੈਮੇ ਨਾਲ ਸੁਭਾਵਕ ਬੀ) ਬੋਲਦੇ ਹਨ ਉਹ (ਅੱਗੋਂ) ਪਿਆਰ ਦਿਖਾਉਣ ਦੀ ਕਰਦਾ ਹੈ। [੪]ਕਪਟ ਕਰਕੇ ਖਬਰ ( ਭੀਮ ਚੰਦ ਨੂੰ ) ਕਰਦਾ ਹੈ। [੫]ਮਿੱਠਾ ਬੋਲਦੇ ਹਨ ਤੇ ਆਦਰ ਨਾਲ ਤੱਕਦੇ ਹਨ। [੬]ਗੁਰੂ ਕੀ ਖਾਸ ਸਵਾਰੀ ਦੇ ਘੋੜੇ ਬੜੇ ਤਕੜੇ ਹਨ। [੭]ਜਿੱਥੇ ਧਰਦੇ ਸਨ (ਖਜ਼ਾਨਾ)। [੮]ਗਿਣਤੀ।

*ਭਾਵ ਇਹ ਹੈ ਕਿ ਉਸ ਉਪਰ ਬੇਵਸਾਹੀ ਨੂੰ ਪਹਿਲੇ ਦਿਨ ਵਾਂਗੂ ਹੁਣ ਤਾਅਨੇ ਬੋਲੀ ਵਿਚ ਸੁਣਾਉਂਦੇ ਨਹੀਂ ਸਨ। †ਪਾ:-ਸੁਖ।

ਮੈਬਾਦਿ । ਲਿਯੇ ਰਿਝਾਇ ਲਖੇ ਹਿਤ ਸਾਚਾ। ਕਨਕ ਕਲਸ ਜਿਮ ਬਿਚ ਬਿਖੁ ਰਾਖਾ[1]॥੨੭॥ਜਿਮ ਬਕ ਬਿਸਦ ਬਰਨ ਕੌ ਧਾਰੀ[2]।ਧ੍ਯਾਨ ਪਰਾਇਨ ਰਹਿ ਇਕਸਾਰੀ । ਅੰਤਰ ਮਹਾਂ ਮਨੋਰਥ ਖੋਟਾ । ਤਿਮ ਪੰਮਾ ਗੁਰ ਢਿਗ ਮਤਿਮੋਟਾ[3] ॥ ੨੮ ॥ ਸਕਲ ਕਾਰਦਾਰਨਿ ਕੋ ਹੇਰੈ । ਜਮਾ ਪਛਾਨਹਿ ਅਲਪ ਬਡੇਰੈ[4] । ਦਰਬ ਆਮਦਨ ਬਰਖ ਜਿਤੇਕ । ਅਰੁ ਜੋ ਖਰਚਹਿਂ ਜਲਧਿ ਬਿਬੇਕ ॥੨੯॥ ਜਮਾ ਅੰਨਾਦਿ ਆਦਿ ਕੀ ਜੇਤੀ[5]। ਸਿਤਾ[6] ਸਨੇਹ[7] ਘ੍ਰਿੱਤ[8] ਕੀ ਕੇਤੀ । ਗੁਲਕਾ ਅਰ ਬਾਰੂਦ ਜਿ ਤ੍ਯਾਰੀ । ਸਦਾ ਸਮੀਪ ਜਿ ਆਯੁਧਧਾਰੀ ॥੩੦॥ ਚਾਕਰ ਹਿੰਦੂ ਤੁਰਕ ਕਿਤੇਕ। ਗੁਰ ਸਿੱਖੀ ਤੇ ਸਿੰਘ ਜਿਤੇਕ। ਗੁਰੂ ਗ਼ਰੀਬਨਿਵਾਜ ਸਮਾਜਾ।ਲੇ ਸਭਿ ਭੇਤ ਲਿਖੇ ਨਿਜ ਰਾਜਾ॥ ੩੧ ॥ ਏਕ ਬਾਰ ਲਿਖਿ ਖਬਰ ਪਠਾਈ । ਤੁਰਕਾਨੇ ਕੀ ਫੌਜ ਚੜ੍ਹਾਈ[9] । 'ਗੁਰੂ ਸੰਗ ਹੁਇ ਜੰਗ' ਸੁਨਾਯੋ । 'ਅਪਨੀ ਦਿਸ਼ ਤੇ ਨੇਹ ਜਨਾਯੋ[10] ॥ ੩੨ ॥ ਭੀਮ ਚੰਦ ਢਿਗ ਲਿਖ੍ਯੋ ਪਠਾਈ । 'ਕਲਗ਼ੀਧਰ ਸੋਂ ਤੁਰਕ ਲੜਾਈ' । ਹਿਤ ਸਹਾਇ ਕੇ ਸੈਨ ਮੰਗਾਇ । ਅਨੰਦਪੁਰੇ ਕੇ ਢਿਗ ਉਤ-ਰਾਇ[11] ।੩੩॥ਕਰ੍ਯੋ ਦਿਖਾਵਾ ਕਪਟ ਪ੍ਰਬੀਨ । [12]'ਰਣ ਮਹਿਂ ਕਰਹਿਂ ਗੁਰੂ ਬਲ ਹੀਨ । ਸਮੈਂ ਕਾਮ ਕੇ ਟਰਹਿਂ, ਨ ਲਰਹਿਂ[13] । ਕਲਗ਼ੀਧਰ ਕੋ ਹੌਰਾ ਕਰਹਿਂ' ॥ ੩੪ ॥ ਨਹਿਂ ਮੂਰਖ ਮਤਿ ਮਹਿੰਮਾ ਜਾਨਹਿ । ਛਲ ਇੱਤ੍ਯਾਦਿ ਅਨਿਕ*ਬਿਧਿ ਠਾਨਹਿ । ਤੁਰਕ ਸੈਨ ਟਰਿ ਕੈ ਹਟਿ ਗਈ । ਗਿਰਪਤਿ ਦਲ ਕੋ ਰੁਖਸਦ ਦਈ ॥੩੫ ॥ ਅਪਨੋ ਆਪਾ ਕਰਹਿ ਜਨਾਵਨਿ । 'ਹਮ ਹੈਂ ਦਾਸ ਆਪ ਕੇ ਪਾਵਨ'।ਸਿੱਖੀਧਰ ਸਮ ਨੰਮ੍ਰੀ ਹੋਇ[14] । ਜਥਾ ਪਾਰਧੀ-

---

[1]ਸੋਨੇ ਦੇ ਘੜੇ ਵਿਚ ਜਿਵੇਂ ਬਿਖ ਰੱਖੀ ਹੋਵੇ । [2]ਬਗਲੇ ਵਰਗਾ ਉੱਜਲ ਰੰਗ ਧਾਰਦੇ । [3]ਬੁਧੀ ਦਾ ਖੋਟਾ । ਮੋਟਾ ਅੰਦਰੋਂ ਪੋਲਾ ਹੁੰਦਾ ਹੈ, ਭਾਵ ਖੋਟਾ । (ਅ) ਮੂਰਖ, ਕਿਉਂਕਿ ਗੁਰੂ ਦ੍ਰੋਹ ਕਰਨ ਵਾਲਾ ਅਸਲ ਵਿਚ ਮੂਰਖ ਹੈ,(ੲ) ਮੋਠਾ=ਮੁੱਠਣ ਵਾਲੀ ਬੁੱਧੀ ਵਾਲਾ । [4]ਆਮਦਨ ਪਛਾਣਦਾ ਹੈ ਕਿ ਥੋੜੀ ਹੈ ਕਿ ਬਹੁਤੀ । [5]ਅੰਨ ਆਦਿਕਾਂ ਦੀ ਜਮਾਂ ਆਦਿਕ । [6]ਖੰਡ। [7]ਤੇਲ। [8]ਘਿਉ। [9]ਭਾਵ ਤੁਰਕਾਂ ਨੂੰ ਖਬਰ ਘੱਲ ਕੇ ਉਹਨਾਂ ਦੀ ਫੌਜ ਗੁਰਾਂ ਤੇ ਚੜ੍ਹਾਈ । [10]ਸਿੱਖਾਂ ਨੂੰ ਸੁਣਾਇਆ ਕਿ (ਤੁਰਕਾਂ ਦਾ) ਗੁਰੂ ਨਾਲ ਜੰਗ ਹੋਏਗਾ, ਪਰ ਨਾਲ ਆਪਣਾ ਹਿਤ ਜਨਾਇਆ ਕਿ ਅਸੀਂ ਮਦਦ ਕਰਾਂਗੇ । [11]ਭਾਵ ਇਕ ਪਾਸੇ ਤਾਂ ਤੁਰਕ ਚੜ੍ਹਾਏ ਦੂਜੇ ਪਾਸੇ ਗੁਰੂ ਕੀ ਸਹਾਇਤਾ ਲਈ ਰਾਜੇ ਦੀ ਫੌਜ ਮੰਗਾ ਧਰੀ । ਮਤਲਬ ਰਾਜਿਆਂ ਦਾ ਗੁਰੂ ਨਾਲ ਹਿਤ ਦੱਸਣਾ ਸੀ। [12](ਪਰ ਵਿਚੋਂ ਇਹ ਨੀਅਤ ਸੀ ਕਿ)। [13]ਟਲ ਜਾਵਾਂਗੇ ਲੜਾਂਗੇ ਨਹੀਂ । [14]ਭਾਵ ਸਿੱਖੀ ਧਾਰਨ ਵਾਲਿਆਂ (ਸਿੱਖਾਂ) ਵਾਂਙੂ ਨਿੰਮ੍ਰਤਾ ਕਰ ਕਰ ਦੱਸਦਾ ਸੀ। *ਪਾ:-ਕਰਨ ।

ਰੀਤੀ ਸੋਇ[1] ॥੩੬॥ *ਏਕ ਦਿਵਸ ਕਹਿਕੈ ਬਹੁ ਬਾਰੀ[2]।—ਚਢਹਿ ਵਹਿਰ—ਕੀ ਮਸਲਤ ਧਾਰੀ। 'ਕਰਹੁ ਅਖੇਰ ਫਿਰਹੁ ਬਨ ਹੇਰਹੁ। ਜਹਾਂ ਕੋਲ[3] ਪਾੜ੍ਹ ਮ੍ਰਿਗ ਸ਼ੇਰਹੁ' ॥੩੭॥ ਸ੍ਰੀ ਕਲਗੀਧਰ ਕੀਨਿ ਚਢਾਈ। ਸੰਗ ਖਾਲਸਾ ਭਟ ਸਮੁਦਾਈ।ਬਨ ਮਹਿੰ ਬਿਚਰਤਿ ਇਤ ਉਤਿ ਹੇਰੇ। ਇਮ ਲੇ ਗਮਨਯੋਂ ਦੂਰ ਬਡੇਰੇ ॥ ੩੮ ॥ ਲਿਖਿ ਕਰਿ ਪਠਯੋ 'ਆਇ ਇਤ ਸਾਹਿਬ। ਗਿਰਪਤਿ ਭੇਜਹੁ ਅਪਨ ਮੁਸਾਹਿਬ'। ਭੀਮ ਚੰਦ ਭਟ ਬੀਨ ਬੀਨ ਕਰਿ। ਹੁਤੇ ਸਮੀਪੀ ਪਠੇ ਸ਼ੀਘ੍ਰ ਧਰਿ ॥ ੩੯ ॥ ਇਤ ਤੇ ਗੁਰ ਪਹੁੰਚੇ ਜਬਿ ਦੂਰ। ਆਨਿ ਮਿਲੇ ਤਤਕਾਲ ਹਜ਼ੂਰ। ਨਮੋ ਠਾਨਿ ਸਨਮਾਨ ਕਰੰਤੇ। ਕਰਨਿ ਅਖੇਰ ਸੁਥਲ ਦਿਖਰੰਤੇ ॥ ੪੦ ॥ ਪਹੁੰਚੇ ਬਡ ਅਰੰਨ[4] ਮਹਿੰ ਜਾਏ। ਤਹਿੰ ਤੇ ਨਿਕਸਿ ਸ਼ੇਰਿ ਦੁਇ ਆਏ। ਰਜਪੂਤਨ ਕਰ ਜੋਰਿ ਉਚਾਰੇ।'ਖਰੇ ਆਪ ਪ੍ਰਭੁ ਕਰਹੁ ਨਿਹਾਰੇ ॥ ੪੧ ॥ ਕਰਾਚੋਲ ਸੋਂ ਜੰਗ ਹਮਾਰਾ। ਇਨ ਤੇ ਮਰਹਿੰ ਕਿ ਲੈਹੈਂ ਮਾਰਾ'। ਬਲ ਦਿਖਾਇ ਚਹਿੰ ਪ੍ਰਭੂ ਰਿਝਾਏ। ਦ੍ਵੈ ਰਜਪੂਤਿ ਸਮੁਖ ਹੁਇ ਧਾਏ ॥ ੪੨ ॥ ਸ਼ੇਰਨਿ ਕੋ ਸਹਿ ਸਿਪਰ ਅਗਾਰੇ[5]। ਅਪਨੇ ਖੜਗ ਓਜ ਕਰਿ ਮਾਰੇ। ਘਾਤ ਕਰੇ ਗਿਰ ਭੂਮੀ ਪਰੇ। ਪਿਖਿ ਗੁਰ ਉਰ ਪ੍ਰਸੰਨਤਾ ਧਰੇ ॥ ੪੩ ॥ ਬਖਸ਼ਯੋ ਸਿਰੇਪਾਉ ਅਰੁ ਧਨ ਕੋ। ਉਤਰੇ ਵਹਿਰ ਦੇਖਿ ਸ਼ੁਭ ਥਨ ਕੋ। ਮਹਾਂਪ੍ਰਸ਼ਾਦ ਤਯਾਰ ਕਰਿਵਾਏ। ਅਚਯੋ ਪ੍ਰਭੁ ਅਰੁ ਭਟ ਸਮੁਦਾਏ ॥ ੪੪ ॥ ਰਾਜਪੂਤਿ ਬੰਦਨ ਕਰਿ ਗਏ ॥ ਸ੍ਰੀ ਪ੍ਰਭੁ ਚਢਿ ਕਰਿ ਪੁਰਿ ਮਹਿੰ ਅਏ। ਉਤਰਿ ਤੁਰੰਗ ਤੇ ਕਿਯ ਬਿਸਰਾਮੂ। ਸੰਕਟ ਮਿਟਹਿਂ ਲਿਯੇ ਜਿਨਿ ਨਾਮੂ ॥ ੪੫ ॥ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਪੰਮੇ ਕੋ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

### ੪. [ਰਵਾਲਸਰ ਦਾ ਮੇਲਾ]।

ਦੋਹਰਾ ॥ ਇਸ ਪ੍ਰਕਾਰ ਪੰਮਾ ਰਹੈ, ਕਪਟ ਰਖੇ ਚਿਤ ਮਾਂਹਿ। ਸਿਖ ਸਮ ਬਾਹਰ ਪ੍ਰੇਮ ਕੋ ਕਰਹਿ ਜਨਾਵਨ ਪਾਹਿ[6]॥ ੧ ॥ ਚੌਪਈ ॥ ਲਗਹਿ ਦਿਵਾਨ ਗੁਰੂ ਕੇ ਪਾਸ। ਬੈਠਹਿ ਆਨਿ ਸਨੇਹ ਪ੍ਰਕਾਸ਼। ਅਨਿਕ ਪ੍ਰਸੰਗਨਿ ਬਾਤ ਚਲਾਵਹਿ। ਸ੍ਰੀ ਪ੍ਰਭੁ ਕੋ ਬਹੁ ਬਿਧਿ ਸਮੁਝਾਵਹਿ ॥ ੨ ॥ 'ਰਾਜਨਿ ਕੋ ਨਿਜ ਪਾਸ ਹਕਾਰਉ। ਕਰਹੁ ਮਿਲਾਵਨਿ ਬਾਤ ਉਚਾਰਉ। ਕਿੰਵਾ[7] ਆਪ

[1]ਜਿਵੇਂ ਸ਼ਿਕਾਰੀ ਦੀ ਰੀਤੀ ਹੁੰਦੀ ਹੈ ਭਾਵ ਸ਼ਿਕਾਰੀ ਬਾਣ ਮਾਰਨ ਵੇਲੇ ਨਿਉਂਦਾ ਹੈ। [2]ਬਹੁਤ ਵਾਰੀ ਕਹਿਕੇ। [3]ਸੂਰ। [4]ਬਨ। [5]ਸ਼ੇਰਾਂ ਨੂੰ ਅੱਗੋਂ ਢਾਲਾਂ ਤੇ ਸਹਾਰ ਕੇ। [6]ਪਾਸ ਰਹਿਕੇ। [7]ਅਥਵਾ।

*ਇਹ ਸੌ ਸਾਖੀ ਦੀ ੪੦ਵੀਂ ਸਾਖੀ ਹੈ।

ਅਖੇਰ ਸਿਧਾਰਹੁ। ਚਾਰ ਪਾਂਚ ਦਿਨ ਵਹਿਰ ਗੁਜ਼ਾਰਹੁ ॥ ੩ ॥ ਤਹਾਂ ਮੇਲ ਰਾਜਨਿ ਕੋ ਹੋਇ। ਨਿਤਪ੍ਰਤਿ ਚਿਤ ਅਭਿਲਾਖੀ ਜੋਇ[1]। ਬਿਨਾ ਮਿਲੇ ਤੇ ਮਿਟੈ ਨ ਅੰਤਰ[2]। ਦ੍ਵੈਸ਼ ਬਿਨਾਸਹੁ ਆਪ ਨਿਰੰਤਰ ॥ ੪ ॥ ਮਿਲਹੁ, ਅਖੇਰ ਚਲਹੁ ਇਕ ਸਾਥ। ਸਭਿਨਿ ਕਾਮਨਾ ਪੂਰਵਹੁ ਨਾਥ! ਤੁਮਰੇ ਪਦ ਅਰ-ਬਿੰਦ ਸੁ ਪ੍ਰੇਮ।ਸਭਿ ਗਿਰਪਤਿ ਤੁਮ ਤੇ ਚਹਿਂ ਛੇਮ'॥੫॥ਇਤਨੇ ਮੈਂ ਰੁਵਾਲ-ਸਰ ਮੇਲਾ। ਆਵਤਿ ਭਾ ਨਰ ਪੁੰਜ ਸਕੇਲਾ। ਤਬਿ ਪੰਮਾ ਲਖਿ ਅਵਸਰ ਭਲੋ। ਕਹੈ 'ਗੁਰੂ ਜੀ ਮੇਲੇ ਚਲੋ ॥੬॥ ਤੁਮਰੋ ਜਬਿ ਸੁਨਿ ਹੈਂ ਆਗਵਨੂ। ਸਗਲ ਸੈਲਪਤਿ ਤਯਾਗੈਂ ਭਵਨੂ। ਮਿਸ ਮੇਲੇ ਕੇ ਸਭਿ ਚਲਿ ਆਵਹਿਂ। ਰਾਵਰਿ ਪਦ ਸਰੋਜ ਲਪਟਾਵਹਿਂ॥੭॥ਸਿੱਖੀ ਧਰਹਿਂ ਆਪ ਕੀ ਸਾਰੇ। ਨਿਜ ਗੁਰ ਕਰਹਿਂ ਭਾਵਨਾ ਧਾਰੇ। ਅਨਿਕ ਅਕੋਰਨਿ ਕੋ ਅਰਪਾਵੈਂ। ਰਾਵਰਕੀ ਕੀਰਤਿ ਬਿਰਧਾਵੈਂ'॥੮॥ਇਹ ਮਸਲਤ ਸੁਨਿ ਸਿੰਘ ਅਨੰਦੇ।ਕਹੈਂ: 'ਪ੍ਰਭੂ! ਤਹਿਂ ਨਰ ਹੁਇੰ ਬ੍ਰਿੰਦੇ। ਤੀਰਥ ਕੀ ਮਹਿਮਾ ਕਹਿਂ ਭਾਰੀ। ਗਿਰਵਰ ਤਰਤੇ ਬਾਰਿ ਮਝਾਰੀ[3]॥੯॥ਅਚਰਜ ਹੇਰਨਿ ਕੋ ਚਹਿਂ ਸਾਰੇ।ਤਰੁਵਰੁ ਦਲ ਸਮ ਗਿਰਵਰ ਤਾਰੇ[4]'। ਸ੍ਰੀ ਗੁਜਰੀ ਸੁਨਿ ਕਰਿ ਚਲਿ ਆਈ। 'ਚਲਹੁ ਪੁੱਤ੍ਰ ਸੋ ਦੇਹੁ ਦਿਖਾਈ ॥ ੧੦ ॥ ਸੁਨਤਿ ਰਹੇ ਕਬਿ ਕੇ ਬਿਸਮਾਏ[5]। ਅਰੁ ਤੀਰਥ ਮਹਿੰਮਾ ਅਧਿਕਾਏ। ਬ੍ਰਿਧ ਬਯ ਮੇਰੀ ਬਹੁਰ ਨ ਆਸਾ। ਕਰਹਿਂ ਸ਼ਨਾਨ ਦਾਨ ਤਟ ਤਾਸਾ[6]' ॥ ੧੧॥ ਪੁਨ ਉਠਿ ਜਦ ਮੰਦਰ ਮਹਿਂ ਗਏ। ਤਹਿਂ ਜੀਤੋ ਸੁੰਦਰੀ ਸੁਨਿ ਲਏ। ਹਾਥ ਜੋਰਿ ਤਿਨ ਭੀ ਤਬਿ ਕਹਯੋ।'ਪ੍ਰਭੁ ਜੀ! ਤੀਰਥ ਹਮ ਨਹਿਂ ਲਹਯੋ[7] ॥੧੨॥ ਕ੍ਰਿਪਾ ਕਰਹੁ ਇਕ ਬਾਰ ਦਿਖਾ-ਵਹੁ। ਜਹਿਂ ਗਿਰ ਤਰਹਿਂ ਸ਼ਨਾਨ ਕਰਾਵਹੁ*'। ਬਹੁਰ ਅਜੀਤ ਸਿੰਘ ਜੀ

---

[1]ਜੋ (ਰਾਜੇ ਆਪਦੇ ਦਰਸ਼ਨ ਦੇ) ਨਿਤਪ੍ਰਤੀ ਅਭਿਲਾਖੀ ਹਨ। [2]ਫਰਕ। [3]ਪੱਥਰ ਤਰਦੇ ਹਨ ਜਲ ਵਿੱਚ। [4]ਬ੍ਰਿੱਖਾਂ ਦੇ ਪੱਤਿਆਂ ਵਾਂਗ ਪੱਥਰ (ਪਹਾੜ) ਤਰਦੇ ਹਨ। [5]ਹੈਰਾਨ ਹੋਕੇ ਕਦੇ ਦੇ ਸੁਣਦੇ ਰਹੇ ਹਾਂ। [6]ਤਿਸ ਦੇ ਕੰਢੇ। [7]ਨਹੀਂ ਦੇਖਿਆ।

*ਗੁਰੂ ਜੀ ਦੀ ਮਾਤਾ ਤੇ ਸੁਪਤਨੀ ਜੀ ਨੂੰ ਪੱਥਰ ਤਰਦੇ ਦੇਖਣ ਦਾ ਖਯਾਲ ਤਾਂ ਆਇਆ ਹੋਵੇ ਪਰ ਗੁਰੂ 'ਤੀਰਥ' ਦੇ ਪਾਸ ਹੁੰਦਿਆਂ ਉਨ੍ਹਾਂ ਨੂੰ ਕਲਿਆਨ ਹਿਤ ਤੀਰਥ ਸ਼ਨਾਨ ਦੀ ਲੋੜ ਨਹੀਂ ਸੀ। ਜਦੋਂ ਕਿ ਗੁਰੂ ਦਸਮ ਜੀ ਤੀਰਥਾਂ ਦੀ ਵਰਜਨਾਂ ਆਪ ਕਰ ਚੁਕੇ ਹਨ। ਫਿਰ ਜਦ ਪਹਿਲੇ ਸਤਿਗੁਰਾਂ ਦੇ ਹੁਕਮ ਬੀ ਇਹੋ ਹਨ:–'ਗੁਰ ਤੀਰਥੁ ਗੁਰੁ ਪਾਰਜਾਤੁ' ਪੁਨਾ:– 'ਤੀਰਥ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥ ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ' ॥

ਭਾਖਾ। 'ਹਮਰੇ ਚਿਤ ਮਹਿਂ ਬੀ ਅਭਿਲਾਖਾ'॥੧੩॥ਛਲ ਪੰਮੇ ਕੋ ਸਭਿ ਗੁਰ ਜਾਨੈਂ। ਜਿਮ ਰਾਜਨਿ ਸੰਗ ਮੇਲ ਬਖਾਨੈਂ। ਤਊ ਸਰਬ ਚਾਹਤਿ ਪਰ-ਵਾਰਾ। ਮਿਲ੍ਯੋ ਖਾਲਸਾ ਚਲਨ ਉਚਾਰਾ[1] ॥੧੪॥ ਸਭਿ ਕੋ ਸੰਮਤਿ[2] ਲਖਿ ਕਹਿ ਸ੍ਵਾਮੀ। ਛਾਨੀ ਬਾਤ ਨ ਕਛੂ ਬਖਾਨੀ[3]। ਕਹਿ ਕਰ ਤਬਿ ਤ੍ਯਾਰੀ ਕਰਿਵਾਈ। ਸਭਾ ਸਰਬ ਮਹਿਂ ਥਿਰੇ ਗੁਸਾਈਂ ॥ ੧੫ ॥ ਏਕ ਹੁਤੋ ਹਯ ਕੋ ਘੁਰਵਾਰ[4]। ਨਾਮ ਮਦਨ ਸਿੰਘ ਜਾਤਿ ਚਮਾਰ। ਤਿਸ ਮਹਿਂ ਸ਼ਕਤਿ ਹੁਤੀ, ਸਭਿ ਜਾਨੀ[5]। ਸਭਿਨਿ ਸੁਨਾਵਨ ਬੋਲ੍ਯੋ ਬਾਨੀ ॥ ੧੬ ॥ ਬਚਨ:-'ਕਰੈਗਾ ਸੁ ਭਰੈਗਾ। ਗੁਰੂ ਕਾ ਕੀ ਕਰੈਗਾ[6]। ਸੇਵਕ ਤੇ ਕਾਜ ਸਰੈਗਾ। ਦੁਸ਼ਮਨ ਦੋਖੀ ਮਰੈਗਾ' ॥ ੧੭ ॥ ਚੌਪਈ ॥ ਸਭਾ ਬਿਖੇ ਸਿੰਘਨ ਜਬਿ ਸੁਨ੍ਯੋਂ। ਰਿਸ ਉਰ ਧਰਿ ਸਭਿਹਿਨਿ ਤਬਿ ਭਨ੍ਯੋਂ। 'ਇਹ ਕ੍ਯਾ ਬੋਲਤਿ ਬਾਉ ਦੁਆਈ'। ਨੀਠ ਨੀਠ ਮਸਲਤ ਠਹਿਰਾਈ ॥ ੧੮ ॥ ਬਿਘਨ ਕਰਨ ਕੋ ਕਰਹਿ ਜਨਾਵਨ। ਤੀਰਥ ਚਹੈ ਸ਼ਨਾਨ ਹਟਾਵਨ'। ਸੁਨਿਕੈ ਮਦਨ ਸਿੰਘ ਮੁਸਕਾਯੋ। ਧਰਿ ਤੂਸ਼ਨ ਕੋ ਕੁਛ ਨ ਅਲਾਯੋ॥੧੯॥ਤਬਿ ਸਤਿਗੁਰ ਕਹਿ ਸਭਿਨਿ ਸੁਨਾਯੋ। 'ਸੇਵਕ ਹਯ ਕੋ ਸਾਚ ਅਲਾਯੋ[8]। ਜਿਸ ਅਸੁ ਪਰ ਚਢਤੇ ਗੁਰਦੇਵਾ। ਦ੍ਵਾਦਸ਼ ਮਾਸ ਕਰੀ ਇਨ ਸੇਵਾ ॥੨੦ ॥ ਜੋ ਨਿਸ਼ਕਾਮ ਹੋਇ ਕਰਿ ਉਰ ਕੋ। ਸੇਵਹਿ ਭਲੇ ਤੁਰੰਗ ਸਤਿਗੁਰ ਕੋ। ਤਥਾ ਗੁਰੂ ਕੀ ਸੇਵਾ ਧੇਨੂ[9]। ਸੋ ਸ਼ਕਤੀ ਕੋ ਕਰਿ ਹੈ ਲੇਨੁ ॥੨੧ ॥ ਭੂਤ ਭਵਿੱਖ੍ਯਤ ਕੇਰ ਬ੍ਰਿਤਾਂਤ। ਤਿਸ ਕੇ ਰਿਦੇ ਹੋਇ ਬੱਖ੍ਯਾਤ। ਸਭਿ ਕਿਛ ਜਾਨਿ ਲੀਨ ਇਨ ਰਿਦੇ'। ਸੇਵਕ ਸੰਗ ਬਖਾਨ੍ਯੋਂ ਤਦੇ ॥੨੨॥ ਬਚਨ ਸਾਹਿਬ ਜੀ ਕਾ॥ 'ਘੋੜੇ ਦੀ ਸੇਵਾ ਕਰਿ। ਹੋਵੇਗੀ ਸੋ ਜਰ।ਗੁਰੂ ਕਾ ਘਰ। ਰਾਖਾ ਸਾਚਾ ਸਤਿਗੁਰ।ਸਿਖਾ! ਚਿੰਤਾ ਨਾ ਕਰ।ਚੁੱਪ ਕਾ ਸਮਾ ਸਰ[10]॥੧॥ਚੌਪਈ॥ ਤਬਿ ਸਤਿਗੁਰ ਤ੍ਯਾਰੀ ਕਰਿਵਾਈ।ਸਭਿਨਿ ਤੁਰੰਗਨ ਜ਼ੀਨ ਸਜਾਈ।ਕੰਚਨ ਸਾਜ ਸੰਗ ਸ਼ਿੰਗਾਰੇ। ਕੋਤਲ ਪੰਚ ਗੁਰੂ ਕੇ ਪਯਾਰੇ ॥ ੨੩ ॥ ਨਿਖਲ ਖਾਲਸਾ ਲਾਲਸ ਕਰੇ[11]। ਭਏ ਸਨੱਧਬੱਧ ਮੁਦ ਧਰੇ। ਡੇਰੇ ਚਲੇ ਤੀਨ ਗੁਰ ਮਹਿਲਾ। ਗੁਜਰੀ

[1]ਭਾਵ ਪਰਵਾਰ ਤੇ ਖਾਲਸਾ ਚਲਣ ਨੂੰ ਕਹਿ ਰਿਹਾ ਹੈ। [2]ਇਕੋ ਰਾਇ ਵਾਲੇ। [3]ਗੁੱਝੀ ਗੱਲ ਕੁਛ ਨਾ ਕਹੀ। [4]ਸਾਈਸ। [5]ਉਸਨੇ (ਭਵਿੱਖਤ) ਜਾਣ ਲਈ। [6]ਕੀ ਨੁਕਸਾਨ ਕਰੇਗਾ। [7]ਵਾਹਦੁਵਾਹ, ਬੇਥਵੀਆਂ ਗੱਲਾਂ। [8]ਘੋੜੇ ਦੇ ਸੇਵਕ ਨੇ ਸੱਚੀ ਗਲ ਆਖੀ ਹੈ। [9]ਜਾਂ ਗੁਰਾਂ ਦੀ ਗਊ ਦੀ ਸੇਵਾ ਕਰੇ। ਸੌ ਸਾਖੀ ਮੂਜਬ ਏਹ ਅਰਥ ਠੀਕ ਹੈ। [10]ਚੁਪ ਦਾ ਸਮਾਂ ਹੀ ਚੰਗਾ ਹੈ। [11]ਸਾਰਾ ਖਾਲਸਾ ਚਾਹੁੰਦਾ ਹੈ (ਮੇਲੇ ਜਾਣ ਨੂੰ)।

ਚਢੀ ਪਾਲਕੀ ਪਹਿਲਾ* ॥ ੨੪ ॥ ਆਨੰਦਪੁਰਿ ਤੇ ਚਢਤਿ ਸਿਧਾਰੇ। ਸਾਹਿਬਜ਼ਾਦੇ ਲੈ ਸੰਗ ਚਾਰੇ।ਸਿਖ ਸੰਗਤ ਕੋ ਵਾਰ ਨ ਪਾਰੇ।ਚਢਯੋ ਖਾਲਸਾ ਗੁਰੂ ਪਿਛਾਰੇ ॥੨੫॥ ਮਾਰਗ ਬਿਖਮ ਗਿਰਨਿ ਕੋ ਜੋਊ। ਸਨੇ ਸਨੇ ਉਲੰ-ਘਤਿ ਸਭਿ ਕੋਊ। ਇਸ ਬਿਧਿ ਕਲਗ਼ੀਧਰ ਆਗਵਨੁ।ਪਹੁੰਚੀ ਸੁਧਿ ਸਭਿ ਗਿਰਪਤਿ ਭਵਨੁ ॥ ੨੬ ॥ ਸੁਨਿ ਕਰਿ ਚਢੇ ਸਕਲ ਤਤਕਾਲਾ। ਸਿਰੀ ਨਗਰੀਏ ਅਰੁ ਚੈਬਿਆਲਾ[1]। ਚਢਿ ਨਦੂਨੀਏ† ਨ੍ਰਿਪ ਬਘਿਆਲੇ। ਅਪਰ ਮੰਡੈਲ[2] ਚਮੂੰ ਲੇ ਨਾਲੇ॥੨੭॥ਹੁਤੋ ਕਾਮਗੜੀਆ[3]ਜੁ ਸਿਧਾਰਾ।ਨਾਮਧਮੰਡ ਚੰਦ ਭਟ ਭਾਰਾ।ਭੀਮਚੰਦ ਗਿਰਨਾਥ ਕਲੂਰੈ।ਭੂਪਚੰਦ ਚਢਿਚਲਯੋ ਹੈਡੂਰੈ ॥੨੮॥ਬੀਰ ਸਿੰਘ ਜਸਪਾਲਿ ਪਧਾਰਾ। ਚਢੇ ਬਸੈਹਰੀ[4] ਆਨੰਦਧਾਰਾ।ਕੂਲੂ ਕੈਠਲ ਤੇ ਚਲਿ ਆਏ। ਇੱਤਯਾਦਿਕ ਗਿਰਪਤਿ ਚਢਿ ਧਾਏ ॥੨੯॥ ਲਰੇ ਬਿਸਾਲ ਜਿ ਸ਼੍ਰੀਗੁਰ ਸਾਥ।ਦੇਖੇ ਬਡੇ ਜੰਗ ਮਹਿੰ ਹਾਥ[5]।ਤਿਸ ਕਲਗ਼ੀਧਰ ਹੇਰਨ ਹੇਤਿ।ਬਡ ਜੋਧਾ ਅਤਿ ਰਥੀ ਸੁਚੇਤ[6]॥੩੦॥ਧਰਿ ਧਰਿ ਉਰ ਦੀਰਘ ਅਭਿਲਾਖਾ। ਗਏ ਅਖਿਲ ਸੈਲਨਿ ਮਗ ਨਾਖਾ[7]।ਤੀਰਥ ਥਲ ਰੁਵਾਲਸਰ ਆਯੋ। ਪ੍ਰਥਮ ਪ੍ਰਭੂ ਡੇਰਾ ਤਹਿੰ ਪਾਯੋ॥੩੧॥ਤਿਨ ਪਾਛੇ ਰਾਜੇ ਸਭਿ ਆਏ। ਹੇਰਿ ਹੇਰਿ ਥਲ ਜਿਤ ਚਿਤ ਭਾਏ। ਸਭਿਹਿਨਿ ਸਿਵਰ ਕਰਯੋ ਹਰਿ-ਖਾਏ। ਖਾਨ ਪਾਨ ਕਰਿ ਸੁਪਤਿ ਸੁਥਾਏ॥ ੩੨॥ ਅਗਲੀ ਭਈ ਜਬਹਿ ਭੁਨਸਾਰਾ। ਸੌਚ ਸ਼ਨਾਨ ਸਕਲ ਤਨ ਧਾਰਾ। ਸ਼੍ਰੀ ਗੁਰ ਢਿਗ ਸਭਿ ਕੇ ਨਰ ਆਏ। 'ਗਿਰਪਤਿ ਚਾਹਤਿ ਦਰਸ਼ਨ ਪਾਏ' ॥੩੩॥ ਪੰਮਾ ਫਿਰੈ ਬੀਚ ਇਤ ਉਤ ਮੈਂ। ਚਹੈ ਪ੍ਰਭਾਵ[8] ਦਿਖਾਵਨਿ ਚਿਤ ਮੈਂ। ਤਬਿ ਸਾਹਿਬ ਇਮ ਹੁਕਮ ਬਖਾਨਾ। 'ਕਰਹੁ ਮਖਮਲੀ ਫਰਸ਼ ਮਹਾਂਨਾ ॥੩੪॥ ਸਭਾ ਸ਼ਿੰਗਾਰ ਸੁਧਾਰੋ ਸਾਰੋ।ਥਿਰੈਂ ਆਨਿ ਜਹਿੰ ਮਨੁਜਹਜ਼ਾਰੋਂ'।ਸੁਨਿ ਦਾਸਨਿ ਤਤਕਾਲ ਸੁਧਾਰੂ। ਤਨਯੋ ਬਿਤਾਨ ਚੌਕਨੋ ਚਾਰੂ ॥ ੩੫ ॥ ਮੁਕਤਾ ਝਾਲਰ ਜ਼ਰੀ ਪਰੋਏ। ਰੇਸ਼ਮ ਡੋਰੈਂ ਕਸਿਬੋ ਹੋਏ। ਬ੍ਰਿੰਦ ਦਰਬ ਲਾਗੇ ਬਨਵਾਯੋ। ਰਵਿ ਪ੍ਰਕਾਸ਼ ਤੇ ਬਹੁ ਚਮਕਾਯੋ ॥ ੩੬ ॥ ਫਰਸ਼ ਬਿਸਾਲ ਦੂਰ ਲਗ ਕੀਨਾ। ਆਇ ਖਾਲਸਾ ਪ੍ਰਥਮ ਅਸੀਨਾ। ਸਗਰੇ ਸਨਧਬੱਧ ਭਟ ਭਾਰੇ। ਸ਼ੋਭਤਿ

---

[1]ਚੰਬੇ ਵਾਲਾ। [2]ਮੰਡੀ ਦੇ। [3]ਕਾਮਗੜ ਦਾ ਰਾਜਾ। [4]ਇਕ ਰਿਆਸਤ ਹੈ ਸ਼ਿਮਲੇ ਦੇ ਇਲਾਕੇ ਵਿਚ। [5]ਚੰਗੇ ਹੱਥ ਜੰਗ ਵਿਚ ਵੇਖੇ ਸਨ (ਜਿਨ੍ਹਾਂ ਨੇ)। [6]ਗੁਰੂ ਜੀ। [7]ਪਹਾੜਾਂ ਦਾ ਰਾਹ ਲੰਘਕੇ। [8](ਆਪਣਾ) ਪ੍ਰਭਾਉ, ਪ੍ਰਤਾਪ। *ਪਾਃ—ਬਹਿਲਾ। †ਪਾਃ—ਮਦੂਨੀਏ।

ਜਿਮ ਕੇਹਰਿ ਬਲਿ ਭਾਰੇ ॥੩੭॥ ਸ਼੍ਰੀ ਕਲਗ਼ੀਧਰ ਬਸਤ੍ਰ ਸਜਾਏ। ਜਾਮਾ ਬਹੁ ਸੂਖਮ ਛਬਿ ਪਾਏ। ਮੁਸ਼ਟ ਹੇਮ ਕੀ ਜੜਤਿ ਸੁ ਹੀਰੇ। ਸੁੰਦਰ ਕੋਰ ਕਰੀ ਬਰ ਚੀਰੇ॥ ੩੮ ॥ ਪਾਇ ਪੁਲਾਦੀ ਗਰ ਸ਼ਮਸ਼ੇਰ। ਸਾਯੁਧ ਭਏ[1] ਦਿਪਹਿੰ ਸਮ ਸ਼ੇਰ[2]। ਸਿਰ ਸੁੰਦਰ ਦਸਤਾਰ ਸਜਾਈ। ਦਮਕਤਿ ਰਤਨ ਜਿਗਾ ਛਬਿ ਪਾਈ ॥ ੩੯ ॥ ਝੂਲਤਿ ਕਲਗ਼ੀ ਮੋਦ ਬਢਾਵਤਿ। ਮੁਕਤਾ ਸੂੱਛਨਿ ਗੁੱਛ ਸੁਹਾਵਤਿ। ਤਰਗਸ ਜਟਤਿ ਗਰੇ ਗਹਿ ਪਾਯੋ।ਖਰ ਤੀਰਨਿ ਸੋਂ ਭਰਯੋ ਸੁਹਾਯੋ॥ ੪੦ ॥ ਚਾਂਪ ਕਠੋਰ ਹਾਥ ਮਹਿਂ ਲੀਨਿ। ਗੋਸ਼ੇ[3] ਜੁਗ ਕੰਚਨ ਕੇ ਕੀਨਿ। ਡਸਯੋ[4] ਪ੍ਰਯੰਕ ਫਰਸ਼ ਪਰ ਚਾਰੂ। ਸੇਜਬੰਦ ਗੁੰਫੇ ਦਿਸ਼ ਚਾਰੂ[5] ॥ ੪੧ ॥ ਬਿਸਦ ਬਿਛੌਨਾ ਸੁੰਦਰ ਸੋਹਤਿ। ਮ੍ਰਿਦੁਲ ਅਧਿਕ ਮਨੁ-ਹਰਤਾ ਜੋਹਤਿ[6]।ਤਿਸ ਪਰ ਥਿਰੇ ਆਨ ਗੁਨਖਾਨੀ।ਹੇਰਿ ਉਠੇ ਸਭਿ ਹਿਤ ਸਨਮਾਨੀ ॥ ੪੨ ॥ ਚਮਰ ਚਾਰੁ ਢੁਰਤੇ ਚਹੁੰਫੇਰੇ। ਮਨਹੁੰ ਹੰਸ ਝੁਕ ਮੁਕਤਾ ਹੇਰੇ[7]।ਡਰਤਿ ਨ ਗਹੈ ਫੇਰ ਉਡ ਜਾਹੀਂ[8]। ਬਾਰਬਾਰ ਤਿਨ ਪਿਖਹਿ ਭ੍ਰਮਾਹੀਂ[9]॥੪੩॥ ਇਸ ਪ੍ਰਕਾਰ ਸਭਿ ਸਭਾ ਲਗਾਇ। ਜਨੁ ਸੁਰ ਗਨ ਮਹਿਂ ਥਿਰ ਸੁਰਰਾਇ। ਕਿਧੋਂ ਕੁਬੇਰ ਮਹਾਂ ਛਬਿ ਪਾਵੈ। ਰਾਮਚੰਦ ਕੈ ਸਭਾ ਸੁਹਾਵੈਂ ॥੪੪॥ ਜਿਮ ਜਾਦਵ ਮਹਿਂ ਗੋਬਿੰਦ ਚੰਦ[10]। ਤਿਮ ਸਿੰਘਨ ਮਹਿਂ ਗੋਬਿੰਦ ਸਿੰਘ। ਕੰਚਨ ਲਸ਼ਟ ਧਰੇ ਥਿਰ ਆਗੇ[11]। ਸਭਿ ਗੁਰ* ਰੂਪ ਪਿਖਹਿਂ ਅਨੁਰਾਗੇ ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁੱਤੇ 'ਰਵਾਲ ਸਰ ਜਾਵਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥ ੪ ॥

ਪ. [ਰਵਾਲਸਰ ਰਾਜਿਆਂ ਨਾਲ ਮੇਲ। ਚੰਬਜਾਲ ਕੁਮਾਰੀ]।

ਦੋਹਰਾ॥ਸੈਲਪਤੀ ਮਿਲਿ ਕਰਿ ਸਕਲ ਚਮੂ ਸੰਗ ਸਮੁਦਾਇ। ਸ਼੍ਰੀ ਕਲਗ਼ੀ-ਧਰ ਕੇ ਨਿਕਟ ਆਏ ਉਰ ਹਰਿਖਾਇ॥ ੧ ॥ ਚੌਪਈ ॥ ਨਿਜ ਨਿਜ ਭੇਟ ਅਗਾਰੀ ਧਰੇ। ਪਦ ਅਰਬਿੰਦ ਬੰਦਨਾ ਕਰੇ। ਕੰਚਨ ਜ਼ੀਨ ਤੁਰੰਗ ਸ਼ਿੰਗਾਰੇ। ਖਰੇ ਕਰੇ ਸਤਿਗੁਰੂ ਅਗਾਰੇ ॥ ੨ ॥ ਧਨੁਖ ਤੁਪਕ ਅਰੁ ਸਿਪਰ ਕ੍ਰਿਪਾਨ।ਦੇਸ਼ ਬਿਦੇਸ਼ਨਿ ਮੋਲ ਮਹਾਂਨ।ਖੜਗ ਸਿਪਰ ਸਭਿ ਅੰਗ ਲਗਾਏ।

[1]ਸ਼ਸਤ੍ਰ ਪਹਿਨੇ ਹੋਏ। [2]ਸ਼ੇਰ ਵਤ। [3]ਧਨੁਖ ਦੇ ਕੋਨੇ। [4]ਵਿਛਾਇਆ। [5]ਚਹੁੰ ਪਾਸੀਂ। [6]ਕੂਲਾ ਤੇ ਬਹੁਤ ਮਨੋਹਰ ਦਿਖਾਈ ਦਿੰਦਾ ਹੈ। [7]ਮਾਨੋਂ ਹੰਸ ਝੁਕਕੇ ਮੋਤੀਆਂ ਨੂੰ ਵੇਖਦਾ ਹੈ। [8]ਡਰਦਾ (ਮੋਤੀਆਂ) ਨੂੰ ਫੜਦਾ ਨਹੀਂ ਤੇ ਉਡ ਜਾਂਦਾ ਹੈ। (ਅ, ਡਰਦਾ ਹੈ ਕਿ ਮਤਾਂ ਮੈਨੂੰ ਫੜ ਲੈਣ ਇਸ ਕਰਕੇ ਉਡ ਜਾਂਦਾ ਹੈ। [9]ਘੜੀ ਮੁੜੀ ਦੇਖਕੇ ਇਧਰ ਉਧਰ ਫਿਰਦਾ ਹੈ। [10]ਕ੍ਰਿਸ਼ਨ ਚੰਦ। [11]ਚੋਬਦਾਰ ਅੱਗੇ ਖੜੇ ਹਨ। *ਪਾ:—ਸਤਿਗੁਰ।

ਬੈਠੇ ਨਿਕਟ ਪ੍ਰਭੂ ਸਮੁਦਾਏ॥ ੩॥ ਹੇਰਿ ਹੇਰਿ ਸੁੰਦਰ ਗੁਰ ਸੂਰਤਿ। ਮਾਨਹੁੰ ਦਿਪਹਿ ਕਾਮ ਕੀ ਮੂਰਤਿ। ਕੈ ਸਮੇਟ ਸੁੰਦਰਤਾ ਸਾਰੀ। ਧਰਯੋ ਸਰੀਰ ਆਨਿ ਦੁਤਿ ਭਾਰੀ[1] ॥ ੪॥ ਆਦਿ ਸੂਰਤਾ ਗੁਨ ਸਮੁਦਾਏ। ਇਕ ਥਲ ਮੈਂ ਬਿਧਿ ਰਚੇ ਟਿਕਾਏ। ਮਨਹੁੰ ਰੂਪ[2] ਨਿਜ ਧਰਯੋ ਸਰੂਪਾ। ਇਸ ਪ੍ਰਕਾਰ ਪ੍ਰਭੁ ਦਿਪਹਿਂ ਅਨੂਪਾ॥੫॥ਤਿਸ ਛਿਨ ਜਿਨ ਜਿਨ ਦੇਖਨਿ ਕੀਨੇ। ਇਕ ਸਮ ਸਭਿ ਕੇ ਮਨ ਹਰਿ ਲੀਨੇ। ਚਿਰੰਕਾਲ ਕੇ ਚਾਹਤਿ ਚਿਤ ਮੈਂ। ਦਰਸ਼ਨ ਕਰਯੋ ਭਏ ਸਭਿ ਹਿਤ ਮੈਂ ॥੬॥ ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਕੋ ਬੂਝੇ। ਉੱਤਰ ਦਯੋ ਅਨੰਦ ਅਰੂਝੇ[3]। ਅਪਰ ਬਾਰਤਾ ਬਹੁਤ ਚਲਾਈ। ਬਚਨ ਸੁਨਨਿ ਕੋ ਬਹੁ ਲਲਚਾਈ॥੭॥ ਭੀਮਚੰਦ ਤੇ ਆਦਿਕ ਰਾਜੇ। ਭੂਪਚੰਦ ਬਹੁ ਸੰਗ ਸਮਾਜੇ। ਛੋਟੇ ਬਡੇ ਸੈਲਪਤਿ ਹੇਰੇ।ਸੁਨਿ ਸੁਨਿ ਬਾਕ ਅਨੰਦ ਬਡੇਰੇ ॥੮॥ ਜਿਨਹੁ ਪ੍ਰਿਥਮ ਹੀ[4] ਦਰਸ਼ਨ ਪਾਯੋ। ਸੋ* ਕਰ ਜੋਰਤਿ ਬਾਕ ਅਲਾਯੋ। 'ਸ਼੍ਰੀ ਸਤਿਗੁਰ ਕੇ ਗੁਨ ਜਿਮ ਸੁਨੇ। ਕਹਤਿ ਹੁਤੇ ਜਿਮ ਸੁੰਦਰ ਘਨੇ ॥੯॥ ਤਿਸੀ ਰੀਤਿ ਕੋ ਆਜ ਨਿਹਾਰੇ।ਦਰਸ਼ਨ[5] ਸਫਲੇ ਜਨਮ ਹਮਾਰੇ'। ਰਾਜਪੂਤ ਅਰੁ ਸਭਿ ਗਿਰਪਾਲ। ਕਹੈਂ ਸਕਲ 'ਹਮ ਭਏ ਨਿਹਾਲ ॥੧੦॥ ਸ਼੍ਰੀ ਨਾਨਕ ਕੋ ਤਖਤਿ ਸੁਹਾਯੋ। ਤੀਨ ਲੋਕ ਪਤਿ ਤਨ ਧਰਿ ਆਯੋ'।ਬਹੁਤ ਸਮੈ ਲਗ ਬੈਠੇ ਰਹੇ।ਉਠਿ ਗਮਨੇ ਕੋਇ ਨ ਚਿਤ ਚਹੇ[6] ॥੧੧॥ ਦੇਖਨਿ ਕੇ ਲਾਲਚ ਅਨੁਰਾਗੇ।ਬਾਕ ਸੁਨਨਿ ਹਿਤ ਬਾਤਨਿ ਲਾਗੇ। ਬਾਰ ਬਾਰ ਗੁਰ ਕੋ ਜਸੁ ਕਹੈਂ। 'ਹਮ ਰਾਵਰ ਕੇ ਸਿਖ ਹੀ ਅਹੈਂ ॥ ੧੨॥ ਕਰੁਨਾ ਕਰਤਿ ਰਹਹੁ ਲਖਿ ਦਾਸ। ਤੁਮ ਦਰਸ਼ਨ ਤੇ ਨਹਿਂ ਜਮ ਪਾਸ। ਅਪਨੇ ਜਾਨਿ ਸਿਮਰਤੇ ਰਹੋ। ਪੂਰਬ ਦੋਸ਼ੁ ਨਹੀਂ ਅਬਿ ਲਹੋ[7] ॥੧੩॥ ਹਮ ਹੈਂ ਅਲਪ ਬਿਗਾਰਨ ਹਾਰੇ। ਤੁਮ ਸਮਰਥ ਹੋ ਬਖਸ਼ਨਹਾਰੇ'। ਇੱਤਯਾਦਿਕ ਕਹਿ ਬਿਨੈ ਘਨੇਰੀ। ਨੀਠ ਨੀਠ ਉਠਿ ਕਰਿ ਤਿਸਬੇਰੀ ॥ ੧੪॥ਕਰਿ ਕਰਿ ਨਮੋ ਜਨਾਇ ਸਨੇਹੂ।ਗਮਨੇ ਡੇਰਨਿ ਬਿਖੈ ਅਛੇਹੂ[8]।ਪੁਨ ਸਗਰੇ ਰਾਜਨ ਕੀ ਰਾਨੀ।ਦਰਸ਼ਨ ਕੋ ਚਿਤ ਚਹਤਿ ਮਹਾਨੀ ॥੧੫॥ ਬੂਝਿ ਬੂਝਿ ਰਾਜਨ ਕੇ ਸੰਗ।ਆਈ ਦੇਖਨਿ ਧਰੇ ਉਮੰਗ।ਪ੍ਰਿਥਕ ਪ੍ਰਿਥਕ ਨਿਜ

---

[1]ਭਾਵ ਸਾਰੀ ਸੁੰਦਰਤਾ ਨੇ ਮਾਨੋ ਕੱਠੇ ਹੋਕੇ ਰੂਪ ਧਾਰਿਆ ਹੈ। [2]ਮਾਨੋਂ ਰੂਪ ਭਾਵ ਸੁੰਦਰਤਾ ਨੇ। [3]ਅਨੰਦ ਵਿਚ ਰੱਤਿਆਂ ਨੇ। [4](ਅਜੇ) ਪਹਿਲੀ ਵਾਰ ਹੀ। [5]ਦਰਸ਼ਨ ਕਰਨ ਨਾਲ। [6]ਜਾਣ ਨੂੰ ਕਿਸੇ ਦਾ ਚਿਤ ਨਹੀਂ ਕਰਦਾ। [7]ਭਾਵ ਭੁਲਾ ਦਿਓ। [8]ਸਾਰੇ। *ਪਾ:-ਸੇ।

ਧਰੀ ਉਪਾਇਨ। ਪਰਸੇ ਆਨਿ ਕਮਲ ਸਮ ਪਾਇਨ ॥੧੬॥ ਪੂਰਨ ਚੰਦ ਬਦਨ ਕੀ ਓਰਾ।ਸਭਿ ਰਾਨੀ ਦ੍ਰਿਗ ਕੀਨ ਚਕੋਰਾ।ਗੁਰ ਸਰੂਪ ਸੂਰਜ ਸਮ ਭਾਸੇ। ਕਮਲ ਬਿਲੋਚਨ ਸਭਿਨਿ ਬਿਕਾਸੇ ॥ ੧੭ ॥ ਏਕ ਬਾਰ ਤਨ ਕੀ ਸੁਧਿ ਭੂਲੀ। ਪਿਖਿ ਸਰੂਪ ਸਭਿ ਰਾਨਿਨਿ ਝੂਲੀ[1]। ਕਹੈਂ ਪਰਸਪਰ 'ਹੇ ਅਲਿ[2]! ਜਾਨਾ।ਸੁੰਦਰ ਕ੍ਰਿਸ਼ਨ ਸੁਨਜੋ ਹਮ ਕਾਨਿ ॥੧੮॥ ਜਿਨ ਕਉ ਪਿਖਿ ਬਿਰਮਾਹਿਂ ਨਰ ਨਾਰੀ। ਬੀਚ ਪੁਰਾਨਨ ਕਥਾ ਉਚਾਰੀ। ਸੋ ਇਨ ਸਮ ਹ੍ਵੈਗੋ ਕੈ ਨਾਂਹਿਨ। ਕਾਮ ਕਹਾਂ ਸਮ ਤਨ ਭਾ ਦਾਹਨਿ[3] ॥ ੧੯ ॥ ਲਾਜ ਜਹਾਜ ਨਯਨ ਅਨਿਯਾਰੇ[4]। ਖੰਜਨ ਕੰਜਨ ਕੌਨ ਬਿਚਾਰੇ[5]। ਧੰਨ ਤ੍ਰਿਆ ਬਡਭਾਗੀ ਸੋਈ। ਇਨ ਸੋਂ ਹਸਿ ਬੋਲਤਿ ਹੈ ਜੋਈ ॥ ੨੦ ॥ ਸੁਨਤਿ ਰਹੀ ਹਮ ਸਦਹੀ ਸ੍ਰੌਨ। ਗੁਰ ਸਮ ਰੂਪ ਨਹੀਂ ਕਿਤ ਲੋਨ[6]। ਰਹੀ ਸਿਹਾਵਤਿ ਹੇਰਨਿ ਕਾਰਨ[7]। ਬਡੇ ਭਾਗ ਕਿਯ ਆਜ ਨਿਹਾਰਨਿ' ॥੨੧॥ ਗੁਰ ਸਰੂਪ ਬਡ ਜਾਲ ਫਸੀ ਹੈਂ[8]। ਮ੍ਰਿਗੀ ਸਮਾਨ ਨਹੀਂ ਨਿਕਸੀ ਹੈਂ। ਇਕ ਟਕ ਦੇਖਿ, ਨ ਪਲਕ ਮਿਲਾਵਹਿਂ। 'ਹੇ ਸਖਿ! ਕਹਾਂ ਦਰਸ ਪੁਨ ਪਾਵਹਿਂ' ॥ ੨੨ ॥ ਭਈ ਬਿਬਸ ਠਹਿਰੀ ਚਿਰ ਕਾਲ। ਤਿਨ ਮਾਹਿਂ ਹੁਤੀ ਜਿ ਬਿਰਧਾ ਬਾਲ[9]। ਸਭਿ ਰਾਨਿਨਿ ਕੇ ਮਨ ਕੀ ਜਾਨਿ।ਉਠੀ ਗੁਰੂ ਪਗ ਬੰਦਨ ਠਾਨਿ ॥੨੩॥ ਨੀਠ ਨੀਠ ਉਠਿ ਗਵਨੀ ਸਾਰੀ। ਬੰਧੀ ਲਾਜ ਸੁਕਚਤੇ ਨਾਰੀ[10]। ਜਬਿ ਸਭਿ ਗਈ ਕਥਤਿ ਗੁਨ ਗਨ ਕੋ[11]। ਚਲੀ ਹਾਰ ਕਰਿ ਜਨੁ ਨਿਜ ਮਨ ਕੋ ॥ ੨੪ ॥ ਸੈਲਪਤੀ ਚੰਬਜਾਲ ਕੁਮਾਰੀ। ਨਹਿਂ ਬਜਾਹੀ ਸੋ ਹੁਤੀ ਕੁਮਾਰੀ। ਹੁਤੀ ਚਿੱਤ੍ਰਨੀ* ਚਿੱਤ੍ਰ ਸਰੂਪਾ†। ਕਵਿਤਾ ਕਰਤੀ ਗੁਨਨਿ ਅਨੂਪਾ ॥ ੨੫ ॥ ਸੁਨਤਿ ਹੁਤੀ ਗੁਰ ਰਚੀ ਸੁ ਬਾਨੀ। ਛੰਦ ਸਵੈਯੇ ਆਦਿ ਮਹਾਨੀ। ਪਢਿ ਪਢਿ ਹਰਖਤਿ ਰਿਦੇ ਘਨੇਰੀ।ਰਸ ਸ਼ਿੰਗਾਰ ਅਧਿਕ ਜਹਿਂ

---

[1]ਸਭ ਰਾਣੀਆਂ ਝੂੰਮ ਪਈਆਂ। [2]ਹੇ ਸਖੀ। [3]ਕਾਮ ਨੇ ਕੀ (ਇਨ੍ਹਾਂ ਦੇ) ਬਰਾਬਰ ਹੋਣਾ ਹੈ (ਉਸਦਾ ਤਾਂ) ਸਰੀਰ ਸਾੜਿਆ ਹੋਇਆ ਹੈ (ਸ਼ਿਵਜੀ ਦਾ)। [4]ਅਣੀਆਲੇ ਨੈਣ ਲੱਜਾ ਦੇ ਜਹਾਜ਼ ਹਨ। [5]ਮਮੋਲੇ ਤੇ ਕਵਲ ਵਿਚਾਰੇ (ਇਨ੍ਹਾਂ ਨੈਣਾਂ ਅਗੇ) ਕੌਣ ਹਨ। [6]ਸੁੰਦਰ। [7]ਦਰਸ਼ਨ ਕਰਨ ਵਾਸਤੇ ਸਿਕਦੀਆਂ ਰਹੀਆਂ ਹਾਂ। [8]ਸਰੂਪ ਰੂਪੀ ਵੱਡੇ ਜਾਲ ਵਿਚ ਫਸੀਆਂ। [9]ਬਿਰਧ ਇਸਤ੍ਰੀਆਂ। [10]ਲਾਜ ਨਾਲ ਬੱਧੀਆਂ ਸੁਕਚਕੇ ਨਾਰੀਆਂ। [11]ਸਮੂਹ ਗੁਣਾਂ ਨੂੰ ਕਹਿੰਦੀਆਂ।

*ਇਸਤ੍ਰੀ ਜਾਤਿ ਵਿੱਚੋਂ ਦੂਸਰੀ। ਡੀਲ ਡੌਲ ਵਿਚਲੇ ਮੇਲ ਦੀ, ਨੈਣ ਕਮਲ ਵਰਗੇ ਨੱਕ ਤਿਲਫੁਲ ਜੇਹਾ। ਕਵਿਤਾ ਨ੍ਰਿਤ ਸੰਗੀਤ ਦੀ ਰੁਚੀ ਉਸ ਵਿਚ ਹੁੰਦੀ ਹੈ। ਆਦਿ।

†ਪਾਃ—ਚਤੁਰ ਸਰੂਪਾ।

ਹੇਰੀ[੧]॥ ੨੬ ॥ ਮਨ ਮਹਿਂ ਐਸੋ ਚਿਤਵਤਿ ਰਹੀ।–[੨]ਬਾਨੀ ਰਸਵਤਿ ਗੁਰ ਬਹੁ ਕਹੀ। ਨਈ,ਬਰੀਕ,ਕਰੀ ਰਸ ਘਨੋ।ਰੌਦ੍ਰ, ਸ਼ਿੰਗਾਰ, ਬਿਦਤਿ ਕਰਿ ਮਨੋ[੨] ॥੨੭॥ ਅਧਿਕ ਸਨੇਹ ਸੰਗ ਸੋ ਪਢੋ।ਦਰਸ ਕਰਨ ਕੀ ਬਾਂਛਾ ਬਢੋ। ਪਿਤ ਸੋਂ ਪੂਛਿ ਲਿਖੀ ਤਿਨ ਪਾਤੀ। ਨਿਜ ਅਧੀਨਤਾ ਕਰਿ ਬਹੁ ਭਾਂਤੀ ॥੨੮॥ਸ੍ਰੀਸਤਿਗੁਰ ਕੀ ਬਹੁਤ ਬਡਾਈ।ਲਿਖਿ ਕਰਿ ਦਾਸੀ ਹਾਥ ਪਠਾਈ। ਆਨਿ ਦਈ ਸਭਿ ਕਹਿ ਕਰਿ ਗਾਥਾ। ਬਾਚੀ ਤਬਹਿ ਖੋਲਿ ਜਗਨਾਥਾ ॥ ੨੯ ॥ ਬਚਨ:–'ਸਾਰਾ, ਪਉਨਾ, ਦੂਜਾ ਗਉਨਾ ? ਨਰ ਨਾਰੀ ਥੇ ਦੋਨੋ ਭਉਨਾ।ਕੁਛ ਖਾਧਾ,ਕੁਛ ਲੈਕੇ ਸਉਨਾ।ਉੱਤਰਦੇਹੁ ਗੁਰੂ ਜੀ ਕਉਨਾ[੩] ?' ॥ ੩੦ ॥ ਦੋਹਰਾ ॥ ਇਮ ਪਾਤੀ ਪਢਿ ਦੇਖਿ ਕੈ ਸਤਿਗੁਰ ਚਤੁਰ ਬਿਸਾਲ। ਕਾਗਦ ਪਰ ਉੱਤਰ ਲਿਖ੍ਯੋ ਪਠਿ ਦੀਨੋ ਤਤਕਾਲ ॥੩੧॥[੪]"ਜਾਨੋ ਸਾਰਾ ਦੇਵ ਦੇਹਿ, ਪਉਨਾ ਮਾਨਸ ਦੇਹਿ।ਦੁਬਿਧਾ ਦੂਜੀ ਕਰੀ ਗਵਨ, ਨਰਨਾਰੀ ਲਗ ਹੂਏ ਖੇਹ ॥ ੩੨ ॥ ਉਭੈ ਲੋਕ ਭਉਂਦਾ ਫਿਰੈ, ਕੁਝ ਖਾਧਾ ਖਰਚ ਜ ਮਾਲ। ਪੂਲੈ ਭਈ ਸਉਨਾ ਹੂਆ, ਉੱਤਰ ਤੁਮਰਾ ਬਾਲ[੪] !' ॥ ੩੩ ॥

---

[੧]ਜਿਸ ਵਿਚ ਸ਼ਿੰਗਾਰ ਰਸ (ਬੱਧਾ ਹੋਯਾ ਬਹੁਤ) ਦੇਖਿਆ ਸੀ (ਉਸ ਨੇ)। [੨]ਗੁਰੂ ਜੀ ਨੇ ਰਸੀਲੀ ਬਾਣੀ ਬਹੁਤੀ ਕਹੀ ਹੈ, ਜੋ ਨਵੀਨ ਹੇ ਬਰੀਕ ਹੈ ਤੇ ਬਹੁਤੇ ਰਸਾਂ ਵਿਚ ਰਚੀ ਹੈ ਜਿਸ ਵਿਚ ਰੌਦ੍ਰ ਸ਼ਿੰਗਾਰ (ਆਦਿ ਰਸ) ਮਾਨੋਂ ਪਰਤੱਖ ਕਰ (ਦਿਖਾਏ) ਹਨ। [੩]ਪ੍ਰਸ਼ਨਾਂ ਦਾ ਅਰਥ ਉੱਤਰ ਤੋਂ ਸਮਝ ਆ ਜਾਵੇਗਾ। [੪]'ਦੇਵ ਤਨ' ਤਾਂ ਸਾਰਾ ਹੈ, ਤੇ 'ਮਨੁੱਖ ਤਨ' ਪੌਣਾ ਹੈ, ( ਹੁਣ ਵਿਚਾਰ ਇਹ ਹੈ ਕਿ ਸਾਰਾ ਭਟਕਦਾ ਨਹੀਂ ਤੇ ਪਉਣਾਂ ਭਟਕਦਾ ਹੈ ਇਸ ਕਰਕੇ ਕਿ ਪਉਣਾ ਦੁਬਿਧਾ ਵਿਚ ਚਲਾ ਜਾਂਦਾ ਹੈ ਸੋ ਦੂਜਾ ਕੌਣ ਹੋਇਆ), ਦੂਜਾ ਦੁਬਿਧਾ ਹੈ, ਜਿਸ ਵਿਚ ਗਵਨ ਕਰਕੇ ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। (ਇਸ ਲੋਕ ਵਿਚ) ਕੁਛ ਮਾਲ ਖਾ ਖਰਚਕੇ (ਦੁਬਿਧਾ ਕਾਰਨ ਸਭ ਕੋਈ) ਦੋਹਾਂ ਜਹਾਨਾਂ ਵਿਚ ਭਟਕਦਾ ਫਿਰਦਾ ਹੈ। ( ਇਨ੍ਹਾਂ ਦਾ ) ਸਉਣਾ ਪੱਲੇ ਵਿਚ ਹੁੰਦਾ ਹੈ, (ਨਹੀਂ ਤਾਂ ਭਟਕ ਹੀ ਭਟਕ ਹੈ।) ਹੇ ਕਾਕੀ ਤੇਰਾ ਇਹ ਉਤਰ ਹੈ। (ਅ) ਵਿਚਾਰ ਕਰਨ ਤੇ ਵਿਸ਼ੇਸ਼ ਭਾਵ ਇਹ ਬੀ ਪ੍ਰਤੀਤ ਹੁੰਦਾ ਹੈ:–ਦੇਹੀ ਵਿਚ ਜੋ 'ਦੇਵ' (ਰੂਪ ਹੈ ਉਹ) ਸਾਰਾ (ਮੁਕੰ-ਮਲ) ਹੈ, (ਅਤੇ) ਦੇਹਿ ਵਿਚ ਜੋ 'ਮਨੱਸ' (ਮਨ ਯਾ ਲਿੰਗ ਸ਼ਰੀਰ) ਹੈ ਸੋ ਪਉਂਣਾ ਹੈ (ਕਿਉਂਕਿ ਦੇਵ ਦੀ ਸੱਤਾ ਦਾ ਮੁਥਾਜ ਹੈ)। 'ਦੂਜੀ' ਯਾ ਦੂਜਾ (ਅਰਥਾਤ) ਪਉਣਾ ਜੋ ਹੈ ਸੋ ਦੁਬਿਧਾ (ਵਿਚ ਪੈਕੇ ਗਵਨ ਕਰਦਾ ਅਰਥਾਤ ਨਰ ਨਾਰੀ) ਰੂਪ ਧਾਰਦਾ ਹੈ (ਤੇ ਅੰਤ ਏਹ ਦੋਇ ਰੂਪ) ਨਰ ਤੇ ਨਾਰੀ ਖੇਹ ਹੋ ਜਾਂਦੇ ਹਨ। (ਜੋ ਮਨੱਸ ਹੈ ਉਹ) ਦੋਹਾਂ ਲੋਕਾਂ ਵਿਚ ਭਉਂਦਾ ਫਿਰਦਾ, ਜਮਾਂ ਮਾਲ ਨੂੰ ( ਅਰਥਾਤ ਕੀਤੇ ਕਰਮਾਂ ਦੇ ਫਲ ਨੂੰ ) ਖਾਂਦਾ ਖਰਚਦਾ ( ਭਟਕਦਾ ਹੀ ਰਹਿੰਦਾ ਹੈ, ਜਦੋਂ ) ਪੱਲੇ ਹੋਈ ਤਦੋਂ ਸੰਚਿਤ ਕਰਮਾਂ ਨੂੰ ਲੈਕੇ ਸੌਂ ਜਾਂਦਾ ਹੈ। ਕਾਕੀ ਇਹ ਤੇਰਾ ਉੱਤਰ ਹੈ।

ਚੌਪਈ॥ ਸੋ ਦਾਸੀ ਲੇ ਤਤਛਿਨ ਆਈ। ਰਾਜਸੁਤਾ ਗਹਿ* ਪਦਿ ਹਰਿ-ਖਾਈ। ਦਰਸ਼ਨ ਪਜਾਸ ਪ੍ਰਥਮ ਹੀ ਲਾਗੀ। ਉੱਤਰ ਪਦਿ ਦੂਨੀ ਮਨ ਜਾਗੀ॥੩੪॥ਨਿਜ ਪਿਤ ਸੰਗ ਬੂਝਿ ਕਰਿ ਆਈ। ਪਹੁੰਚਿ ਗੁਰੂ ਢਟ ਗ੍ਰੀਵ ਨਿਵਾਈ। ਹਾਥ ਜੋਰਿ ਜਬਿ ਬੰਦਨ ਠਾਨਿ। ਹੁਤੀ ਕਮਾਨ ਪ੍ਰਭੂ ਕੇ ਪਾਨ ॥੩੫ ॥ ਰਾਜ ਸੁਤਾ ਕੀ ਪ੍ਰਿਸ਼ਟੀ ਪਰ ਧਰਿ। ਥਾਪੀ ਧਨੁਖ ਸਾਥ ਤਿਸ ਦੇ ਕਰਿ। ਬਹੁਰ ਹਾਥ ਮਹਿਂ ਲੀਨਿ ਉਠਾਈ। ਹਿਤ ਬੂਝਨਿ ਤਿਨ ਗਿਰਾ ਅਲਾਈ ॥੩੬॥ 'ਮਮ ਪ੍ਰਿਸ਼ਟੀ ਪਰ ਅਪਨੋ ਹਾਥ।ਕਯੋਂ ਨ ਧਰਯੋ ਅਬਿ ਹੇ ਗੁਰਨਾਥ! ਅਧਿਕ ਭਾਵਨਾ ਤੁਮ ਮੈਂ ਮੇਰੀ। ਜਾਨਹੁ ਕਯੋਂ ਨ ਆਪਨੀ ਚੇਰੀ' ॥੩੭॥ ਤਬਿ ਸਤਿਗੁਰ ਸਭਿ ਹੇਤ ਸੁਨਾਯੋ। 'ਪ੍ਰਥਮ ਤੁਰਕਨੀ ਕੋ ਤਨ ਪਾਯੋ। ਬੇਗਮ ਭਈ ਨੁਰੰਗੇ ਕੇਰੀ। ਦੇਹਿ ਅਪਾਵਨ ਹੁਤੀ ਬਡੇਰੀ ॥ ੩੮॥ਜਮਨਾ ਘਾਟ ਜਹਾਂ ਬਿਸਰਾਂਤਾ[1]।ਤਹਾਂ ਪਰਬ ਦਿਨ ਭਈ ਸਨਾਤਾ[2]। ਸੋ ਤਜਿ ਦੇਹਿ ਹਿੰਦੁ ਤਨ ਪਾਯੋ। ਪਰਬ ਸ਼ਨਾਨ ਤਾਂਹਿ ਫਲ ਦਾਯੋ ॥ ੩੯॥ਅਬਿ ਲੌ ਸੁੱਧਿ ਨਹੀਂ ਤੂੰ ਹੋਈ†।ਹੁਤੀ ਤੁਰਕਨੀ ਸਮੁਝੀ ਸੋਈ[3]।ਯਾ ਤੇ ਹਮ ਅਬਿ ਹਾਥ ਨ ਛੁਹਾਯੋ।ਧਨੁਖ ਆਪਨੋ ਤੁਵ ਤਨ ਲਾਯੋ॥੪੦॥ਹਮ ਮਹਿਂ ਕਰੀ ਭਾਵਨਾ ਜੋਇ। ਇਸ ਕੋ ਫਲ ਹੈ ਸੁਨੀਐ ਸੋਇ। ਜੰਗਲ ਦੇਸ਼ ਦਮਦਮਾ ਥਾਨੁ। ਤਹਿਂ ਡੱਲਾ ਬੈਰਾੜ ਮਹਾਨੁ ॥ ੧੪ ॥ ਇਹਿ‡ ਤਨ ਤਜਹਿਂ ਥੋਰ ਦਿਨ ਮਾਂਹੀ। ਤਿਸੀ ਦੇਸ਼ ਮਹਿਂ ਜਨਮਹਿਂ ਜਾਹੀ। ਸਿੱਖ ਹਮਾਰੋ ਡੱਲਾ ਨਾਇ। ਤਿਸ ਕੋ ਬਨਹਿਂ ਕਬੀਲਾ[4] ਜਾਇ ॥ ੪੨ ॥ [5]ਸਿੱਖ ਸਿੱਖਨੀ ਤਹਿਂ ਸਮੁਦਾਇ। ਸੇਵਾ ਕਰਿਹੈਂ ਤੂੰ ਚਿਤਲਾਇ[5]।ਤਬਿ ਤੇਰੋ ਹਮ ਕਰਹਿਂ ਉਧਾਰਿ। ਦਰਸ਼ਨ ਦੇਹਿਂ ਆਇ ਤੁਵ ਦ੍ਵਾਰ' ॥ ੪੩ ॥ ਇਮ ਬਖ਼ਸ਼ੀਸ਼ ਕਰੀ ਗੁਰ ਜਬੈ। ਬਿਸਮੈ ਭਈ ਬਹੁਰ ਸੁਨਿ ਤਬੈ। ਬਾਰ ਬਾਰ

[1]ਜਮਨਾ ਨਦੀ ਦਾ ਇਕ ਘਾਟ ਹੈ ਮਥੁਰਾ ਵਿਚ ਹੈ ਜਿੱਥੇ ਕ੍ਰਿਸ਼ਨ ਜੀ ਕੰਸ ਮਾਰਕੇ ਟਿਕੇ ਸਨ। [2]ਭਾਵ ਸ਼ਨਾਨ ਕੀਤਾ ਸੀ ਤੂੰ। [3](ਤੂੰ) ਤੁਰਕਣੀ ਸੈਂ (ਤੈਨੂੰ ਅਸਾਂ) ਓਹੀ ( ਤੁਰਕਣੀ ) ਸਮਝਿਆ ਹੈ। [4]ਇਸਤ੍ਰੀ। [5]ਸਮੂਹ ਸਿੱਖ ਤੇ ਸਿੱਖਣੀਆਂ ਦੀ ਤਿੱਥੇ ਸੇਵਾ ਕਰੇਂਗੀ ਤੂੰ ਚਿੱਤ ਲਾਕੇ।

*ਪਾ.-ਤਬਿ।

†ਇਹ ਹਾਸੇ ਵਾਲੀ ਬਾਤ ਮੈਂ ਸਾਖੀ ਦੇ ਅਖੇਪਕਾਰਾਂ ਦੇ ਦਿਮਾਗ ਦੀ ਘਾੜਤ ਹੈ। ਗੁਰੂ ਜੀ ਤਾਂ ਅੰਮ੍ਰਿਤ ਛਕਾਕੇ ਉਸੇ ਜਨਮ ਦੇ ਤੁਰਕਾਂ ( ਇਬਰਾਹੀਮ ਅਜਮੇਰ ਸਿੰਘ ਵਰਗਿਆਂ) ਨੂੰ ਸ਼ੁੱਧ ਕਰ ਲੈਂਦੇ ਰਹੇ ਹਨ, ਜਨਮ ਪਲਟ ਜਾਵੇ ਤੇ ਫਿਰ ਵੀ ਸ਼ੁਧ ਨਹੀਂ ਹੋਈ, ਇਹ ਕੀਕੂੰ ਗੁਰੂ ਜੀ ਆਖ ਸਕਦੇ ਹਨ। ਜਨਮ ਪਲਟ ਜਾਣ ਤੇ ਜ਼ਾਤ ਦੀ ਅਸ਼ੁੱਧੀ ਰਹਿਣੀ ਤਾਂ ਹਿੰਦੂ ਸ਼ਾਸਤ੍ਰ ਭੀ ਨਹੀਂ ਮੰਨਦੇ।

‡ਪਾ:-ਇਤ।

ਬੰਦਨ ਕਹੁ ਕਰੈ।ਲਖਿ ਤ੍ਰਿਲੋਕਪਤਿ ਸ਼ਰਧਾ ਧਰੈ ॥੪੪॥ ਕਿਤਿਕ ਕਾਲ ਦਰਸ਼ਨ ਕੋ ਪਾਇ। ਗਈ ਰਿਦੇ ਗੁਰੁ ਰੂਪ ਬਸਾਇ। ਬਰਤ ਨੇਮ ਸੰਜਮ ਮੈਂ ਰਹੀ।ਅਪਨੋ ਬਯਾਹੁ ਕਰਾਯੋ ਨਹੀਂ॥੪੫॥ਗੁਰੁ ਗੁਰ ਸਿਮਰਤਿ ਕੇਤਿਕ ਦਿਨ ਮੈਂ। ਤਨਕੋ ਤਯਾਗਿ ਮਰੀ ਤਤਛਿਨ ਮੈਂ। ਦੇਸ਼ ਮਾਲਵੇ ਜਨਮੀ ਜਾਇ। ਡੱਲੇ ਸੰਗੁ ਬਯਾਹ ਕਰਿਵਾਇ॥ ੪੬ ॥ ਗੁਰ ਜੋ ਕਹ੍ਯੋ ਸਕਲ ਹੀ ਭਯੋ*।ਪ੍ਰਭੁ ਜੀ ਸਿਵਰ ਤਹਾਂ ਹੀ ਕਿਯੋ।ਪਰਬਤਬਾਸੀ ਜੇ ਨਰ ਨਾਰੀ।

*ਰਵਾਲਸਰ ਜਾਣ ਦਾ ਸੰਮਤ ੧੭੫੮ ਬਿः (ਇਤਿਹਾਸ, ਕ੍ਰਿਤ ਸः ਖਜ਼ਾਨ ਸਿੰਘ ਵਿਚ ਦਿੱਤਾ) ਹੈ। ਅਨੰਦਪੁਰ ਦਾ ਆਖਰੀ ਜੁੱਧ ੧੭੬੧ ਬਿः ਵਿਚ ਹੋਇਆ, ਗੁਰੂ ਜੀ ਦੇ ਡੱਲੇ ਪਾਸ ੧੭੬੨ ਦੇ ਕੱਤਕ ਵਿਚ ਅੱਪੜੇ ਲਿਖੇ ਹਨ। ਚਾਰ ਸਾਲਾਂ ਵਿਚ ਇਹ ਬੀਬੀ ਚੰਬਿਆਲੀ (ਪਦਮਾ) ਮਰ ਬੀ ਗਈ,ਮਾਲਵੇ ਵਿਚ ਜਾਕੇ ਜੰਮ ਬੀ ਪਈ, ਵਰ ਪ੍ਰਾਪਤੀ ਦੀ ਉਮਰਾ ਨੂੰ ਬੀ ਅੱਪੜ ਪਈ, ਤੇ ਡੱਲੇ ਨਾਲ ਵਿਆਹੀ ਬੀ ਗਈ ਤੇ ਗੁਰੂ ਜੀ ਦੀ ਸੇਵਾ ਬੀ ਕਰ ਲਈ। ਇਸਥਾਂ ਤੋਂ ਵਦ੍ਹੇ ਕੁ ਮਗਰੋਂ ਸਤਿਗੁਰੂ ਜੀ ਦੇਖਣ ਨੂੰ ਟੁਰ ਬੀ ਜਾਂਦੇ ਹਨ ਹੁਣ ਵੀਚਾਰ ਦੀ ਬਾਤ ਇਹ ਹੈ ਕਿ ਚਹੁੰ ਵਰਿਹਾਂ ਵਿਚ ਘੱਟ ਤੋਂ ਘੱਟ ੧੬ ਵਰ੍ਹੇ ਦਾ ਕੰਮ ਕੀਕੂੰ ਹੋ ਗਿਆ ? ਇਹੋ ਵਿਚਾਰ ਸਪਸ਼ਟ ਦੱਸ ਦੇਵੇਗੀ ਕਿ ਕਵਿ ਜੀ ਨੇ ਸਾਖੀ ਵਾਲੀ ਗੱਲ ਏਥੇ ਭੋਲੇ ਭਾ ਦੇ ਦਿੱਤੀ ਹੈ, ਪੜਚੋਲ ਨਹੀਂ ਕੀਤੀ। ਤੇ ਸੋ ਸਾਖੀ ਵਾਲੇ ਨੇ ਕਮਾਨ ਨਾਲ ਥਾਪੜਾ ਦੇਣ ਦਾ ਕਾਰਨ ਆਪਣੇ ਭਰਮੀ ਦਿਮਾਗ ਤੋਂ ਜੋ ਫੁਰਿਆ ਲਿਖ ਦਿੱਤਾ ਹੈ। ਤਿਵੇਂ ਹੀ ਮਿः ਮੇਕਾਲਿਫ ਨੇ ਸੋ ਸਾਖੀ ਵਿਚ ਦੱਸੇ ਕਾਰਨ ਨੂੰ ਪਸਿੰਦ ਨਾ ਕਰਕੇ ਇਕ ਕਾਰਨ ਕੋਲੋਂ ਲਿਖ ਦਿੱਤਾ ਹੈ ਕਿ ਗੁਰੂ ਜੀ ਨੂੰ ਜਦ ਚੰਬਿਆਲੀ ਨੇ ਪੁੱਛਿਆ ਕਿ ਮੈਨੂੰ ਹਥ ਨਾਲ ਥਾਪੜਾ ਕਿਉਂ ਨਹੀਂ ਨੇ ਦਿਤਾ, ਤਾਂ ਆਪ ਨੇ ਉੱਤ੍ਰ ਦਿਤਾ ਕਿ ਮੈਂ ਆਪਣੀ ਵਹੁਟੀ ਦੇ ਸਿਵਾ ਕਿਸੇ ਦੂਸਰੀ ਇਸਤ੍ਰੀ ਨੂੰ ਹੱਥਨਾਲ ਨਹੀਂ ਛੁਹਿਆ ਕਰਦਾ। ਇਹ ਕਹਿਣਾ ਸਤਿਗੁਰੂ ਜੀ ਦੀ ਰੂਹਾਨੀ ਸੱਤਜਾ ਤੇ ਮਹਾਨ ਉੱਚੀ ਇਖਲਾਕੀ ਜ਼ਿੰਦਗੀ ਨੂੰ ਨਾ ਸਮਝ ਸਕਣਾ ਹੈ। ਗੁਰੂ ਜੀ ਥਾਪੜੇ ਨਰ ਨਾਰੀ ਸਭ ਨੂੰ ਦਿਆ ਕਰਦੇ ਸਨ, ਤੇ ਉਹਨਾਂ ਦੇ ਪਰਮ ਪਵਿੱਤ੍ਰ ਨਾਮ ਰਸ ਨਾਲ ਡੁਲ੍ਹ ਡੁਲ੍ਹ ਪੈਂਦੇ ਹੱਥਾਂ ਦੀ ਛੁਹ ਨਾਲ ਜਗਿਆਸੂਆਂ ਨੂੰ ਨਾਮ ਦੀ ਪਾਰਸ ਛੁਹ ਲੱਗਿਆ ਕਰਦੀ ਸੀ। ਗੁਰੂ ਦੀ ਤਾਂ ਨਿਸ਼ਾਨੀ ਇਹੋ ਲਿਖੀ ਹੈ 'ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ'। ਪੁਨਾः—'ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ' ॥ ਪੁਨਾः—'ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ' ਪੁਨਾः—'ਪਰਸਤ ਚਰਨ ਗਤਿ ਨਿਰਮਲ ਰੀਤਿ' ॥ ਤਥਾः—'ਪਰਸਤ ਪੈਰ ਸਿਝਤ ਤੇ ਸੁਆਮੀ' ਉਸ ਗੁਰੂ ਨੂੰ ਦੂਸਰੇ ਦੀ ਛੋਹ ਦਾ ਕੀ ਭੈ ਹੋ ਸਕਦਾ ਹੈ। ਤਾਂ ਤੇ ਇਹ ਕਾਰਨ ਬੀ ਕਲਪਤਿ ਹੈ।

ਅਸਲ ਵਿਚ ਧਨੁਖ ਨਾਲ ਥਾਪੜਾ ਦੇਣਾ ਇਕ ਚੋਜ ਮਾਤ੍ਰ ਹੈ, ਇਸ ਵਿਚ ਅਰਥ ਹੋ ਸਕਦਾ ਹੈ ਤਾਂ ਬੀਰਰਸੀ ਸਤਿਗੁਰ ਦਾ ਸ਼ਾਂਤਿਰਸੀ ਭਾਵ ਦਰਸਾਉਣ ਦਾ ਹੋ ਸਕਦਾ ਹੈ, ਕਿ ਮੈਂ ਇੱਕੋ ਕਮਾਨ ਵਿਚ ਸ਼ਾਂਤਿਰਸ ਤੇ ਬੀਰਰਸ ਰੱਖ ਸਕਦਾ ਹਾਂ। ਜਿਸ ਕਮਾਨ ਵਿਚੋਂ ਜਾਨ ਹਰਨ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਦਰਸ਼ਨ ਕਰਹਿੰ ਭਾਵਨਾ ਧਾਰੀ ॥੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਾਜਨ ਮੇਲ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

---

[ਪਿਛਲੇ ਪੰਨੇ ਦੀ ਬਾਕੀ ਟੂਕ]
ਤੀਰ ਨਿਕਲਿਆ ਕਰਦੇ ਹਨ ਉਸੇ ਵਿਚੋਂ ਆਤਮ ਜੀਵਨ ਦਾਨ ਕਰਨ ਵਾਲੀ ਰੂਹਾਨੀ ਬਰ-ਨਾਟ ਬੀ ਮੈਂ ਭੇਜ ਸਕਦਾ ਹਾਂ। ਉਹੋ ਬਿੱਲੀ ਦਾ ਮੂੰਹ ਚੂਹਿਆਂ ਲਈ 'ਮੌਤ' ਅਰਥ ਰਖਦਾ ਹੈ, ਉਹੋ ਮੂੰਹ ਬਿੱਲੀ ਦੇ ਆਪਣੇ ਬੱਚਿਆਂ ਲਈ 'ਪਿਆਰ' ਅਰਥ ਰੱਖਦਾ ਹੈ, ਉਹੋ ਧਨੁਖ ਮਰਨਾਊ ਤੀਰ ਟੋਰਦਾ ਹੈ, ਉਹੋ ਧਨੁਖ ਜੀਵਾਲਣ ਹਾਰ ਜੀਵਨ ਦੇ ਦਾਨ ਕਰ ਰਿਹਾ ਹੈ। ਸ੍ਰੀ ਗੁਰੂ ਜੀ ਦੀ ਛੁਹ ਦੀ ਤਾਸੀਰ ਦੀ ਹੱਡਬੀਤੀ ਤੇ ਅੱਖੀਂ ਡਿੱਠੀ ਉਗਾਹੀ ਲਈ ਦੇਖੋ ਕਲਗੀਧਰ ਚਮਤਕਾਰ ਦਾ ਪ੍ਰਸੰਗ 'ਬੰਦਾ ਮਿਲਾਪ' ਦਾ ਸਫਾ ੯੦੧ (ਤੀਜੀ ਐਡੀਸ਼ਨ) ਦਾ ਹੇਠਲਾ ਨੋਟ ਜੋ ਐਉਂ ਹੈ:—

ਭਾਈ ਪ੍ਰਭੁਦਿਆਲ ਜੀ ਪਿਸ਼ੌਰ ਵਿਚ ਇਕ ਬੈਰਿਸਟਰ ਸੇ ਜੋ ਐਬਟਾਬਾਟ ਵਾਲੇ ਸਰਦਾਰ ਟੇਚਾਰਾਮ ਜੀ ਦੇ ਸਪੁੱਤ੍ਰ ਸਹਿਜਧਾਰੀ ਸਿਖ ਸੇ। ਆਪ ਦੱਸਦੇ ਸੇ ਕਿ ਓਹ ਜਦ ਚਿਲਾਸ ਦੇ ਇਲਾਕੇ ਕਿਸੇ ਕੰਮ ਗਏ ਤਾਂ ਇਕ ਸੁਹਣਾ ਜਿਹਾ ਪਠਾਣ ਉਹਨਾਂ ਨੂੰ ਮਿਲਿਆ, ਇਸ ਨੇ ਦੱਸਿਆ ਕਿ ਮੇਰਾ ਬਾਬਾ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰ ਸੀ। ਮੇਰੇ ਬਾਬੇ ਨੇ ਆਪਣੀ ਅੱਖੀਂ ਡਿੱਠਾ ਇਕ ਸਮਾਚਾਰ ਸੁਣਾਇਆ ਸੀ ਜੋ ਐਉਂ ਸੀ ਕਿ—"ਇਕ ਦਿਨ ਮਹਾਰਾਜਾ ਜੀ ਕੀਰਤਨ ਸੁਣਕੇ ਉਠੇ ਤਾਂ ਕਿਸੇ ਪਿਆਰ ਵਿਚ ਹੁਕਮ ਦਿਤਾ: ਕੋਈ ਸਿੰਘ ਮੇਰੇ ਰਾਜ ਵਿਚ ਲੱਭੋ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪ ਦਰਸ਼ਨ ਕੀਤੇ ਹੋਏ ਹੋਣ। ਹੁਕਮ ਹੋਣ ਪਰ ਸਾਰੇ ਦੇਸ਼ ਵਿਚ ਤੁਲਾਸ਼ ਆਰੰਭ ਹੋ ਗਈ। ਅੰਤ ਇਕ ਬਿਰਧ ਨਿਹੰਗ ਸਿੰਘ ਲੱਭਾ ਜਿਸ ਦੀ ਉਮਰ ੧੧੫ ਬਰਸ ਦੀ ਸੀ, ਇਸ ਨੂੰ ਪੀਨਸ ਵਿਚ ਬਹਾਕੇ ਲਿਆਏ। ਜਦ ਮਹਾਰਾਜਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਦਾ ਹਾਲ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਉਹਨਾਂ ਦਾ ਸਰੀਰ ਪਤਲਾ ਤੇ ਲੰਮਾ ਸੀ, ਪਰ ਬਲਕਾਰ ਬਿਅੰਤ ਸੀ, ਅੱਖਾਂ ਦਾ ਤੇਜ ਅਝੱਲ ਸੀ ਤੇ ਚਰਨਾਂ ਵਿਚ ਕੋਈ ਐਸੀ ਤਾਕਤ ਸੀ ਕਿ ਜਦ ਕਿਸੇ ਦਾ ਮੱਥਾ ਉਹਨਾਂ ਤੇ ਟਿਕੇ ਕਿ ਸਿਰ ਚਰਨਾਂ ਨੂੰ ਛੁਹ ਜਾਵੇ ਤਾਂ ਇਕ ਬਿਜਲੀ ਵਰਗੀ ਲਹਿਰ ਆਪਣੇ ਸਰੀਰ ਵਿਚ ਛੁੱਟ ਪੈਂਦੀ ਸੀ ਤੇ ਝਰਨਾਟ ਕੋਈ ਅਜੇਹੀ ਛਿੜਦੀ ਸੀ ਜਿਸ ਤੋਂ ਇਉਂ ਜਾਪਦਾ ਸੀ ਕਿ ਜਿਸ ਸ਼ਰੀਰ ਨਾਲ ਅਸੀਂ ਛੋਹੇ ਹਾਂ ਬਿਜਲੀ ਯਾ ਝਰਨਾਟਾਂ ਦਾ ਬਣਿਆਂ ਹੋਇਆ ਹੈ, ਇਹ ਕਿਸੇ ਪਿੰਡ ਦਾ ਨਹੀਂ। ਨਿਹੰਗ ਸਿੰਘ ਆਖਦਾ ਸੀ ਕਿ ਮੇਰਾ ਤੇ ਸਾਰੇ ਸਿੰਘਾਂ ਦਾ ਇਹ ਨਿੱਤ ਦਾ ਤਜਰਬਾ ਹੱਡ ਬੀਤਿਆ ਸੀ। ਇਹ ਕਹਿਕੇ ਨਿਹੰਗ ਸਿੰਘ ਵੈਰਾਗ ਵਿਚ ਜਲ ਪੂਰਤ ਹੋ ਗਿਆ।" ਪ੍ਰਭੁਦਿਆਲ ਜੀ ਦੱਸਦੇ ਸਨ ਕਿ ਮੇਰੇ ਨਾਲ ਜ਼ਿਕਰ ਕਰਦਾ ਉਹ ਪਠਾਣ ਬੀ ਇਸੇ ਤਰ੍ਹਾਂ ਅਦਬ ਵਿਚ ਨੈਣ ਭਰ ਆਇਆ ਤੇ ਕਹਿਣ ਲੱਗਾ "ਕਿ ਮੇਰਾ ਬਾਬਾ ਜਦੋਂ ਇਹ ਗੱਲ ਸੁਣਾਇਆ ਕਰਦਾ ਸੀ, ਉਹਦਾ ਹਾਲ ਬੀ ਇਉਂ ਹੀ ਹੋ ਜਾਂਦਾ ਸੀ।" ਸੋ ਖਾਲਸਾ ਜੀ! ਇਹ ਅੱਖੀਂ ਡਿੱਠੀ, ਹੱਡ ਵਰਤੀ ਉਗਾਹੀ ਸ੍ਰੀ ਗੁਰੂ ਜੀ ਦੇ 'ਛੁਹ' ਦੇ ਪ੍ਰਭਾਵ ਦੀ ਅਸਾਂ ਤੱਕ ਅੱਪੜੀ ਹੈ।

## ੬. [ਮਾਲਵੀਹ ਪਰਬਤ ਤੇ ਸੈਲ]।

ਦੋਹਰਾ ॥ ਸਕਲ ਸੈਲਪਤਿ ਮੇਲ ਕਰਿ ਤੀਰਥ ਮੇਲੇ ਮਾਂਹਿ। ਦਾਨ ਮਹਾਂਨ ਸ਼ਨਾਨ ਤਨ ਬਹੁਤ ਠਾਨਿ ਚਿਤ ਲਾਹਿ[1]* ॥ ੧ ॥ ਚੌਪਈ॥ ਕੰਚਨ ਜ਼ੀਨ ਤੁਰੰਗ ਸ਼ਿੰਗਾਰੇ। ਕਿਨਹੁੰ ਮਤੰਗ ਦਿਯੇ ਮੁਲ ਭਾਰੇ। ਬਸਤ੍ਰ ਸ਼ਸਤ੍ਰ ਅਰੁ ਦਰਬ ਬਿਸਾਲਾ। ਨ੍ਰਿਪਨਿ ਦਾਨ ਦੇ[2] ਬਹੁ ਤਿਸ ਕਾਲਾ॥ ੨॥ ਕਰਿ ਕਰਿ ਮੇਲਾ ਬਾਸੁਰ ਤੀਨ।ਮੁਦਤਿ ਭਏ ਨਾਰੀ ਨਰ ਪੀਨ[3]। ਰੁਖਸਦ ਹੇਤ ਗੁਰੂ ਢਿਗ ਆਏ। ਸਭਿ ਕੋ ਸਿਰੋਪਾਉ ਪਹਿਰਾਏ† ॥ ੩ ॥ ਕਰਿ ਕਰਿ ਨਮੋ ਨਿਕੇਤ ਸਿਧਾਰੇ। ਮਗ ਮਹਿਂ ਗੁਰ ਕੋ ਸੁਜਸ ਉਚਾਰੇ। ਨਿਜ ਨਿਜ ਨਗਰ ਪਹੂਚੇ ਜਾਈ। ਪੁਰੀ ਕਾਮਨਾ ਪਿਖਿ ਸੁਖਦਾਈ ॥ ੪ ॥ ਕਲਗ਼ੀਧਰ ਤਹਿਂ ਰਹੇ ਪਿਛਾਰੀ। ਮੱਜਨ ਠਾਨਹਿਂ ਤੀਰਥ ਬਾਰੀ[4]। ਵਹਿਰ ਅਖੇਰ ਕਰਹਿਂ ਬਨ ਮਾਂਹੀ।ਸੈਲਨਿ ਸੈਲ ਕਰਹਿਂ ਅਵਗਾਹੀ॥੫॥ ਜਾਤਿ ਅਨੇਕ[5] ਤਰੋਵਰੁ ਠਾਂਢੇ।ਦਲ ਫਲ ਸੰਕਲ[6] ਛਾਯਾ ਗਾਢੇ।ਚਢਿਕਰਿ ਦੂਰ ਸੁਚੇਤਾ ਕਰਿਹੀਂ। ਨਏ ਸਥਲ ਸੈਲਨਪਰ ਫਿਰਿਹੀਂ॥੬॥‡ਇਕਦਿਨ ਦੂਰ ਗਏ ਜਗਸ੍ਵਾਮੀ। ਸੈਲ §ਬਿਲੋਕਤਿ ਊਰਧ ਗਾਮੀ[7]। ਮਾਲਵੀਹ ਪਰਬਤ ਕੋ ਨਾਮੂ। ਸ਼ਿਖਰ ਚਲੇ ਤਿਸ ਲਖਿ ਅਭਿਰਾਮੂ ॥੭॥ ਸਰਬ ਸੰਗ ਤੇ ਬਰਜਿ ਹਟਾਏ। 'ਥਿਰੇ ਰਹੋ ਨਤੁ ਸਿਵਰ ਸਿਧਾਏ'[8]। ਪੰਚ ਸਿੰਘ ਨਿਜ ਸਾਥ ਮਿਲਾਇ। ਤਿਨ ਕੇ ਨਾਮ ਸੁਨਹੁ ਹਰਖਾਇ ॥ ੮ ॥ ਦਯਾ ਸਿੰਘ ਪੂਰਨ ਬ੍ਰਹਮ ਗ੍ਯਾਨੀ। ਉਦੇ ਸਿੰਘ ਜੋਧਾ ਬਲ ਖਾਨੀ। ਆਲਮ ਸਿੰਘ ਚਰਨ ਸੋਂ ਚਾਲੇ। ਮੁਹਕਮ ਸਿੰਘ ਮਿਲਾਇ ਸੁ ਨਾਲੇ ॥ ੯ ॥ ਸਾਹਿਬ ਸਿੰਘ ਤੁਰੰਗ ਸੰਭਾਰੇ। ਪੰਚਹੁੰ ਗਮਨੇ ਗੁਰੂ ਪਿਛਾਰੇ। ਦਾਸਨਿ ਕੋ ਦੇ ਤੁਰੰਗ ਹਟਾਏ[9]। ਤੂਰਨ ਪਾਇਨ ਸਾਥ ਸਿਧਾਏ ॥ ੧੦ ॥ ਤੁੰਗ ਸਥਲ ਚਢਿਕੈ ਗੁਰ ਖਰੇ। ਚਾਰੋਂ ਦਿਸ਼ਾ ਬਿਲੋਕਨ ਕਰੇ। ਤਹਿਂ ਇਕ ਬਿਚਰਤਿ ਹੁਤੋ ਗੰਧੀਲਾ[10]। ਕਰਤੋ ਨਿਹਾਰਨ ਰੂਪ

---

[1]ਚਿਤ ਵਿਚ ਲਾਹਾ (ਸਮਝਕੇ)। [2]ਰਾਜਿਆਂ ਨੇ ਦਾਨ ਦਿਤਾ। [3]ਸਾਰੇ। (ਅ) ਬਹੁਤ। [4]ਜਲ ਵਿਚ। [5]ਅਨੇਕ ਜਾਤੀਆਂ ਦੇ। [6]ਪੱਤੇ ਤੇ ਫਲਾਂ ਨਾਲ ਪੂਰਨ। [7]ਉਚੇ ਚੜ੍ਹਦੇ ਹੋਏ। [8]ਨਹੀਂ ਤਾਂ ਡੇਰੇ ਨੂੰ ਚਲੇ ਜਾਓ। [9]ਮੋੜ ਦਿਤੇ। [10]ਇਕ ਜੰਗਲੀ ਜ਼ਾਤੀ ਦਾ ਨਾਮ ਹੈ ਜੋ ਸਿਰੋਂ ਪੈਰੋਂ ਨੰਗੇ ਰਹਿੰਦੇ ਤੇ ਕਹਿੰਦੇ ਹਨ ਕਿ ਆਪਣੇ ਵਡਿਆਂ ਦਾ ਗਿਆ ਰਾਜ ਪ੍ਰਾਪਤ ਕਰਕੇ ਪਹਿਨਾਂਗੇ। (ਅ) ਗਧੇ ਹੱਕਣ ਵਾਲਾ। (ੲ) ਗ਼ਰੀਬ, ਕੰਗਾਲ। (ਸ) ਗਿਆਨੀ ਗੰਧ੍ਰਬ ਅਰਥ ਬੀ ਲਾ ਲੈਂਦੇ ਹਨ। *ਪਾ:—ਚਾਹਿ। †ਪਾ:—ਸਿਰੋਪਾਉ ਹਰਖਾਏ।

‡ਇਹ ਸੌ ਸਾਖੀ ਦੀ ੪੧ਵੀਂ ਸਾਖੀ ਹੈ। §ਪਾ:—ਸਥਲ।

ਛਬੀਲਾ॥੧੧॥ਸ਼ੀਘ੍ਰ ਕਰਤਿ ਚਰਨਨਿ ਪਰ ਪਰਯੋ*।ਹਾਥ ਜੋਰਿਸਨਮੁਖਿ ਪੁਨ ਖਰਯੋ। ਦੇਖਤਿ ਕਲਗ਼ੀਧਰ ਕਹਿਂ ਬਾਨੀ। 'ਕਹਾਂ ਜਾਨਿ ਤੈਂ ਬੰਦਨ ਠਾਨੀ ? ॥੧੨॥ ਕੋ ਹੈਂ ? ਕਹਾਂ ਬਾਸ ? ਸਚੁ ਭਾਖੋ। ਆਇ ਕਹਾਂ ? ਕਤਿ ਗਮਨ ਭਿਲਾਖੋ[1]?' ਸੁਨਿ ਕਰਿ ਭਨਯੋਂ ਬਾਕ ਮੁਸਕਾਈ। 'ਕਯੋਂ ਨ ਪਛਾਨਤਿ ਹੇ ਸੁਖਦਾਈ ! ॥੧੩॥ ਸ੍ਰੀ ਸਤਿਗੁਰ! ਸੁਨੀਏਂ ਮਮ ਗਾਥਾ। ਪ੍ਰਥਮ ਬ੍ਰਿਤਾਂਤਕਹੌਂ ਤੁਮ ਸਾਥਾ।ਮੈਂ ਰੇਵਾ ਕਾ ਨੰਦਨ ਪਯਾਰੋ[2]। ਜਗ ਰੇਵਾਲ ਨਾਮ ਮੁਝ ਡਾਰੋ[3] ॥੧੪॥ਇਮ ਮਾਤਾ ਭਾਖਯੋ ਉਪਦੇਸ਼ੂ।–ਹੇ ਸੁਤ ਤਪ ਕੋ ਤਪਹੁ ਵਿਸ਼ੇਸ਼ੂ। ਜਗਤ ਬਿਖੈ ਜੇਤੀ ਵਡਿਆਈ। ਜਿਨ ਕਿਨਿ ਤਪ ਕੋ ਤਪ ਕਰਿ ਪਾਈ॥੧੫॥ਤਪ ਤੇ ਕਛੁ ਦੁਲਭ ਜਗ ਨਾਂਹੀ।ਅਤਿ ਤ ਅਤਿ ਸ਼ਕਤੀ ਤਪੁ ਮਾਂਹੀ। ਬਿਸ਼ਨੁ ਆਦਿ ਜੇ ਬਡਹੁ ਬਡੇਰੇ। ਤਪ ਮਹਿਂ ਪ੍ਰੀਤ ਕਰਤਿ ਨਿਤ ਹੇਰੇ ॥ ੧੬ ॥ ਮਹਾਂ ਦੇਵ ਕੋ ਨੇਮ ਸਦੀਵਾ। ਨਿਸ ਬਾਸੁਰ ਤਪ ਮਹਿਂ ਥਿਰ ਥੀਵਾ। ਕਮਲਾਸਨ ਜਬਿ ਉਤਪਤਿ ਭਯੋ। ਬੈਠਯੋ ਕਮਲ ਕਮਲ ਨਿਪਜਯੋ[4]॥੧੭॥ ਤਬਿ ਅਕਾਸ਼ਬਾਨੀ ਸਮੁਝਾਯੋ। 'ਤਪ ਬਿਨ ਬਲ ਨਹਿਂ ਕਿਨਹੂੰ ਪਾਯੋ। ਸ਼ਕਤਿ ਬਿਸਾਲ ਚਹੈਂ ਜੋ ਪਾਈ। ਤਪੁ ਕਰੀਯਹਿ ਚਿਰ ਲਗ ਸਮੁਦਾਈ'॥੧੮॥ਸੁਨਿ ਤਪੁ ਅਤਿਸ਼ੈ ਬ੍ਰਹਮਾ ਕੀਨ। ਜਗ ਸਿਰਜਨ ਕੀ ਸ਼ਕਤੀ ਲੀਨਿ। ਸੁਰ ਨਰ ਮਹਿਂ ਏ ਤੀਨ ਬਡੇਰੇ[5]। ਤਪੁ ਕੋ ਤਪਹਿਂ ਮਹਾਤਮ ਹੇਰੇ॥੧੯॥ਅਪਰਨ ਕੀ ਗਿਨਤੀ ਕਹੁ ਕਹਾਂ।ਯਾਂਤੇ ਪੁੱਤ੍ਰ !ਕਰਹੁ ਤਪ ਮਹਾਂ–। ਸੁਨਿ ਜਨਨੀ ਤੇ ਅਸ ਉਪਦੇਸ਼ੂ। ਤਪ ਕੋ ਤਾਪਤਿ ਰਹਯੋ ਵਿਸ਼ੇਸ਼ੂ॥੨੦॥ ਥਿਰ ਹੁਇ ਉੱਤਰ ਖੰਡ ਸਥਾਏ[6]। ਤਪ ਕਰਤੇ ਜੁਗ ਤੀਨ ਬਿਤਾਏ। ਤਬਿ ਕਮਲਾਸਨ[7] ਚਲਿ ਕਰਿ ਆਯੋ।ਆਗੇ ਥਿਰ ਹੁਇ ਦਰਸ ਦਿਖਾਯੋ ॥ ੨੧ ॥ ਬਿਬਧ ਬਿਧਿਨਿ ਮੈਂ ਉਸਤਤਿ ਕੀਨਿ। ਚਰਨ ਕਮਲ ਪਰ ਸਿਰ ਧਰਿ ਦੀਨਿ। ਹੁਇ ਪ੍ਰਸੰਨ ਬਿਧਿ[7] ਬਾਕ ਬਖਾਨਾ।–ਅਹੋ ਨਾਗ ਨੰਦਨ[8] ! ਸੁਨਿ ਕਾਨਾ ॥੨੨॥ ਤਪ ਤੈਂ ਸਾਧਨ ਕੀਨ ਘਨੇਰੇ। ਬਰ ਚਾਹੋ ਜਿਮ ਹੈ ਉਰ ਤੇਰੇ–।ਸੁਨਿ ਬ੍ਰਹਮਾ ਤੇ ਜੁਗ ਕਰ ਜੋਰੇ।ਜਾਚਯੋ ਜਥਾ ਮਨੋ-

---

[1]ਕਿੱਥੇ ਜਾਣ ਦੀ ਚਾਹ ਹੈ ?। [2]ਰੇਵਾ ਦਾ ਮੈਂ ਪਿਆਰਾ ਪੁੱਤ੍ਰ ਹਾਂ। [3]ਜਗਤ ਵਿਚ ਮੇਰਾ ਨਾਮ ਰੇਵਾਲ ਪਇਆ ਹੋਇਆ ਸੀ। [4]ਕਮਲ ਤੋਂ ਪੈਦਾ ਹੋਕੇ ਕਮਲ ਤੇ ਬੈਠਿਆ। [5]ਇਹ ਤਿੰਨੇ ਵਡੇ ਹਨ। [6]ਦੇਖੋ ਅਗੇ ਅੰਕ ੨੯। [7]ਬ੍ਰਹਮਾ। [8]ਹੇ ਨਾਗ ਦੇ ਪੁੱਤ੍ਰ।

*ਪਾ:–ਸਿਰ ਧਰਯੋ।

ਰਥ ਮੋਰੋ॥੨੩॥–ਅਧਿਕ ਬਿਭੂਤਿ ਰਾਜਸੀ ਪਾਊਂ । ਨਿਜ ਬਰ ਦੀਜੈ ਰਾਜ ਕਮਾਊਂ–।–ਇਮ ਹੀ ਹੋਇ–ਬਿਰੰਚਿ[1] ਉਚਾਰਾ। ਬਿਸ਼੍ਵਕਰਮਾ ਤਤਕਾਲ ਹਕਾਰਾ ॥੨੪॥ ਮੰਡਪ ਨਗਰ ਕਰਾਵਨਿ ਕਰਿਯੋ।ਅਬਿ ਮੰਡੀ ਜਹਿਂ ਨਾਮ ਉਚਰਿਯੋ। ਤਿਸ ਕੋ ਮੋਹਿ ਬਨਾਯੋ ਰਾਜਾ।ਅਧਿਕ ਬ੍ਰਿਧਾਯੋ ਰਾਜ ਸਮਾਜਾ ॥ ੨੫ ॥ ਜੀਤੇ ਦੇਸ਼ ਬਿਦੇਸ਼ ਬਿਸਾਲੇ । ਕਰਯੋ ਰਾਜ ਮੈਂ ਬਹੁ ਬਲ ਨਾਲੇ । ਤ੍ਰੇਸ਼ਠ ਜੁਗ ਬੀਤੇ ਇਸ ਰੀਤਿ। ਭੋਗਤਿ ਅਨੰਦ ਰਿਪੁਨਿ ਕਹੁ ਜੀਤ ॥ ੨੬ ॥ ਤਬਿ ਜੱਛਨ ਸੋਂ ਰਣ ਮਮ ਪਰਿਯੋ। ਹਤੇ ਹਜ਼ਾਰਹੁਂ ਸਨਮੁਖ ਲਰਿਯੋ।ਬਜਯੋ ਲੋਹ ਸੋਂ ਲੋਹ ਕਰਾਰਾ।ਮਚਯੋ ਮਹਾਂ ਸੰਗ੍ਰਾਮ ਅਖਾਰਾ॥੨੭॥ ਜੱਛਨ ਲੱਛਨਿ[2] ਘਾਲਯੋ ਹੇਲਾ।ਕਰਯੋ ਧਕੇਲਨ ਰੇਲ ਰੁ ਪੇਲਾ। ਬਹੁਤਨਿ ਮਿਲਿ ਮੁਝ ਕੋ ਬਧ ਕੀਨੋ । ਰਾਜ ਸਕਲ ਮੇਰੋ ਤਬਿ ਛੀਨੋ ॥੨੮ ॥ ਜਹਿਂ ਪੂਰਬ ਮੈਂ ਤਪ ਬਹੁ ਤਾਪਾ। ਬਿਧਿ ਬਰ ਤੇ ਤੀਰਥ ਇਹ[3] ਥਾਪਾ। ਲਘੁ ਗਿਰਵਰ ਤਰੁਵਰੁ ਦਲਸਮਸਰ[4]।ਤਰਤਿਫਿਰਤਿਹੇਰਤਿ[5] ਸਭਿਜਲਪਰ* ॥ ੨੯ ॥ ਨਿਹਕਲੰਕ ਅਵਤਾਰ ਨ ਜਾਵਤਿ[6]। ਬਾਸ ਕਰੋਂ ਮੈਂ ਇਸ ਥਲ ਤਾਵਤਿ। ਕਰੁਨਾਂ ਕਰਿ ਅਬਿ ਤੁਮ ਚਲਿ ਆਏ।ਅਪਨੋ ਦਰਸ਼ਨ ਰੁਚਿਰ ਦਿਖਾਏ॥੩੦॥ਨਰ ਅਵਤਾਰਆਪ ਤੁਮਅਹੋ[7]।ਸਕਲ ਸ਼ਕਤਿਧਰਰਿਪੁਗਨ ਦਹੋ।ਮੈਂ ਅਬਿਪਰਯੋ ਆਪ ਕੀ ਸ਼ਰਨੀ।ਚਹੌਂ ਨਿਖਲ ਬਿਪਤਾਨਿਜ ਹਰਨੀ ॥੩੧॥ ਕ੍ਰਿਪਾ ਕਰਹੁ ਪ੍ਰਭੁ ਬਨੋ ਸਹਾਇ।ਦਾਸ ਜਾਨਿ ਕਰਿ ਲੇਹੁ ਬਚਾਇ। ਜਿਤਿਕ ਸੁਰਾਸੁਰ ਜਗ ਸਮੁਦਾਏ। ਤੁਮ ਨਿਜ ਆਗਯਾ ਬਿਖੈ ਚਲਾਏ ॥ ੩੨ ॥ ਜੋ ਨਹਿਂ ਮਾਨੈ ਸੋ ਤੁਮ ਮਾਰਾ। ਸਭਿ ਪਰ ਹੁਕਮ ਆਪ ਕੋ ਭਾਰਾ।ਜੱਛਨ ਕੋ ਬਲ ਤੇ ਸਮੁਝਾਵੋ।ਬਧਿਓ ਬੈਰ ਬਿਸਾਲ ਮਿਟਾਵੋ[8]॥੩੩ ॥ ਇਮ ਰੁਆਲ† ਕੀ ਬਿਨਤੀ ਸੁਨਿਕੈ। ਸ਼ਰਨਿ ਪਰਯੋ ਅਪਨੀ ਮਨ ਗੁਨਿ ਕੈ ॥ ਸ਼੍ਰੀ ਕਲਗ਼ੀਧਰ ਧਨੁਖ ਸੰਭਾਰਾ। ਤਾਨਯੋਂ ਪਾਨ ਤਾਨ ਤੇ ਭਾਰਾ[9] ॥

[1]ਬ੍ਰਹਮਾਂ ਨੇ । [2]ਲੱਖਾਂ ਹੀ ਜੱਛਾਂ ਨੇ । [3]ਇਹ ਤੀਰਥ (ਰਵਾਲਸਰ) । [4]ਛੋਟੇ ਪਹਾੜ ਬ੍ਰਿਛਾਂ ਦੇ ਪੱਤਿਆਂ ਵਤ। [5]ਦਿਖਾਈ ਦਿੰਦੇ ਹਨ। [6]ਨਿਹਕਲੰਕ ਅਵਤਾਰ ਨਹੀਂ ਹੁੰਦਾ ਜਦ ਤਕ। [7]ਨਰ ਰੂਪ ਵਿਚ (ਆਪ ਈਸ਼੍ਵਰ ਦਾ) ਅਵਤਾਰ ਹੋ। [8]ਬੜੇ ਬਲ ਨਾਲ।

*ਘਾਸ ਫੂਸ ਲੱਕੜਾਂ ਦੇ ਢੇਰਾਂ ਪਰ ਮਿੱਟੀ ਪੱਥਰ ਕੱਠੇ ਹੋਕੇ ਤਰਦੇ ਹਨ ਉਨ੍ਹਾਂ ਪਰ ਬੂਟੇ ਬ੍ਰਿਛ ਬੀ ਹੋ ਪੈਂਦੇ ਹਨ, ਜਿਨ੍ਹਾਂ ਦੇ ਜੜ੍ਹਾਂ ਦੇ ਜਾਲ ਹੇਠਾਂ ਬੱਝ ਜਾਂਦੇ ਹਨ। ਕਸ਼ਮੀਰ ਦੀ ਡਲ ਝੀਲ ਵਿੱਚ ਇਸੇ ਤਰ੍ਹਾਂ ਬਨਾਵਟੀ ਖੇਤ ਬਨਾਏ ਹੋਏ ਹਨ, ਜਿਨ੍ਹਾਂ ਪਰ ਖੇਤੀ ਹੁੰਦੀ ਹੈ।

†ਇਸ ਤੋਂ ਸਰ ਦਾ ਨਾਮ ਰੁਆਲਸਰ ਹੈ।

॥੩੪॥ ਗਹੀ ਜੋਹ ਜਬਿ ਕਾਨ ਲਗਾਈ। ਚਾਂਪ ਨਾਦ ਬਡ ਭਯੋ ਤਦਾਈ।
ਤਿਨ ਤੇ ਗਨ ਪਰਬਤ ਅਰੜਾਏ[੧]।ਭਏ ਹਲਾਚਲ ਸ਼ਬਦ ਉਠਾਏ॥੩੫॥
ਸਭਿ ਤੇ[੨] ਤਬਿ ਅਵਾਜ਼ ਇਮ ਆਈ।'ਰਾਖ ਲੇਹੁ ਹਮ ਤੁਮ ਸ਼ਰਨਾਈ'।
ਇਤਨੇ ਬਿਖੇ ਪੁਰਖ ਇਕ ਆਯੋ। ਸਤਿਗੁਰ ਕੇ ਸਨਮੁਖ ਦ੍ਰਿਸ਼ਟਾਯੋ॥
੩੬॥ਤਨ ਮਹਿਂ ਰੋਮ ਜਟਾ ਸਮ ਜਾਂਹੀ।ਮ੍ਰਿਗ ਕੋ ਚਰਮ ਓਢਿ ਕਰਿ ਤਾਂਹੀ[੩]।
ਲਾਲ ਬਿਲੋਚਨ ਅੰਗ ਬਡੇਰੇ। ਮੁਖ ਪਰ ਸ਼ਮਸ ਆਇ ਤਿਸ ਬੇਰੇ[੪]॥
੩੭॥ ਸਮੁਖ ਖਰੋ ਹੁਇ ਬੰਦਨ ਠਾਂਨੀ। ਹਾਥ ਜੋਰਿ ਬੋਲਯੋ ਇਮ ਬਾਨੀ।
'ਪ੍ਰਭੁ ਜੀ ਅਬਿ ਨਹਿਂ ਸਮਾ ਤੁਮਾਰਾ। ਇਤ ਆਵਨ ਕੋ ਲੇਹੁ ਬਿਚਾਰਾ॥
੩੮॥ ਅਬਿ ਤੁਮ ਗਮਨਹੁ ਆਪਨ ਡੇਰੇ।ਚਿਰੰਕਾਲ ਪੁਨ ਕਰੀਅਹਿ ਫੇਰੇ[੫]
॥ ਜਬਿ ਫੈਲੈਗੋ ਪੰਥ ਬਿਸਾਲਾ। ਰਚਯੋ ਖਾਲਸਾ ਜੋ ਸ਼ੁਭ ਚਾਲਾ* ॥ ੩੯॥
ਤਬਿ ਤੁਮ ਜੱਛਨ ਕੇ ਹੁਇ ਨੇਰੇ। ਕਰਨੋ ਭਲੇ ਆਨਿ ਕਰਿ ਡੇਰੇ। ਮੇਰੋ
ਸਰਦਾਰ ਜਛ ਨਾਮੂ। ਨਾਗਨ ਸੰਗ ਸਦਾ ਸੰਗ੍ਰਾਮੂ ॥੪੦॥ ਕਰਤਿ ਰਹੇ
ਜਛ ਮਾਰਨ ਮਰਨੋ। ਬਿਜੈ ਪਰਾਜੈ ਹੁਇ ਨਿਤ ਲਰਨੋ। ਕਰਹੁ ਨ ਪੱਖ
ਆਪ ਕਿਸ ਕੇਰੇ। ਸਭਿ ਕੇ ਸਾਂਝੇ ਸਦਾ ਬਡੇਰੇ॥੪੧॥ਜਬਿ ਤੁਮ ਐਹੋ ਧਾਮ
ਹਮਾਰੇ[੬]। ਡੇਰਾ ਕਰਹਹੁ ਲੈ ਦਲ ਭਾਰੇ। ਦਸ ਹਜ਼ਾਰ ਦਲ ਹਮ ਤਬਿ ਦੈ
ਹੈਂ। ਪੰਥ ਤੁਮਾਰੇ ਬਿਖੇ ਮਿਲੈ ਹੈਂ ॥੪੨॥ਸਗਰੇ ਕਾਰਜ ਭਲੇ ਸੁਧਾਰੈਂ।ਸ਼ੱਤ੍ਰ
ਪੰਥ ਕੇ ਸਭਿ ਨਿਰਵਾਰੈਂ। ਲਖਹੁ ਭਵਿੱਖਤ ਏਵ ਬ੍ਰਿਤੰਤ। ਹਮਰੇ ਹੋ
ਅਲੰਬ ਭਗਵੰਤਿ' ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ
'ਰਵਾਲਸਰ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

### ੭. [ਮਾਲਵੀਹ ਉਤੇ ਨਾਗਾਂ ਤੇ ਜੱਛਾਂ ਦਾ ਮੇਲ ਕਰਾਇਆ]।

ਦੋਹਰਾ ॥ ਗਨ ਜੱਛਨ ਕੋ ਜੂਥਪਤਿ[੭] ਜਬਹਿ ਕਹਯੋ ਇਸ ਭਾਂਤਿ। ਸ਼੍ਰੀ
ਕਲਗ਼ੀਧਰ ਸੁਨਿ ਸਕਲ ਬੋਲੇ ਬਚ ਬੱਖਯਾਤ ॥੧॥ ਚੌਪਈ ॥ ਮਹਾਂ ਬੀਰ
ਰਸ ਬਿਖੈ ਭਿਗੋਵਾ। ਛਿਮਾ ਕਰਨ ਆਸ਼ੈ ਜਿਸ ਜੋਵਾ।ਅਧਿਕ ਪ੍ਰਤਾਪ ਸੰਗ
ਭਰਪੂਰਾ। ਬਿਜੈ ਸਹਿਤ ਬੋਲੇ ਬਚ ਰੂਰਾ ॥੨॥ 'ਜਗ ਮਹਿਂ ਤੁਰਕਨ ਸੈਨਾ
ਅਨਗਨ। ਸਪਤਹੁੰ ਅੰਗ ਸਹਿਤ ਅਤਿ ਦੁਰਜਨ[੮]। ਜਿਨ ਤੇ ਕਹੈ

[੧]ਗੱਜੇ। [੨]ਸਭ(ਪਰਬਤਾਂ)ਵਿੱਚੋਂ। [੩]ਤਿਸ ਨੇ। [੪]ਹੁਣੇ ਆ ਰਹੀ ਸੀ। (ਅ) ਉਸ ਵੇਲੇ ਆਇਆ
[੫]ਭਾਵ ਮੁੜਕੇ ਆਉਣਾ। [੬]ਭਾਵ ਇੱਥੇ ਫੇਰਾ ਪਾਉਗੇ। [੭]ਜਥੇਦਾਰ। [੮](ਤੁਰਕ) ਦੁਰਜਨ (ਰਾਜ
ਸਮੱਗ੍ਰੀ ਦੇ) ਸਤਾਂ ਅੰਗਾਂ (ਖਜ਼ਾਨਾ, ਫੌਜ, ਕਿਲ੍ਹੇ ਆਦਿ) ਵਾਲੇ ਹਨ। *ਪਾ:—ਜਾਲਾ।

ਮਵਾਸਿ ਨ ਰਹਨੋ । ਸਭਿ ਤੇ ਦੰਡ ਓਜ ਤੇ ਲਹਨੋ ॥੩॥ ਦੀਨ ਦਾਸ ਤਿਨ ਕੇ ਬਨਿ ਗਾਊ[1] । ਹੁਕਮ ਕਰਹਿੰ ਇਨ ਪਰ ਮਨ ਭਾਊ । ਜਗ ਮਹਿੰ ਭਯੋ ਅਸ਼ੱਤ੍ਰ[2] ਪ੍ਰਤਾਪੂ । ਹਤੇ ਸ਼ੱਤ੍ਰ ਕੀਨੇ ਸਭਿ ਖਾਪੂ ॥੪॥ ਤਿਨ ਤੁਰਕਨਿ ਅਨ ਗਨ ਕੌ ਮਾਰੌਂ। ਇਕ ਸਰ ਸੰਗ ਭਸਮ ਕਰਿ ਡਾਰੌਂ। ਸਾਯੁਧ ਏਕ ਰਹਨ ਨਹਿੰ ਪਾਵੈ। ਛੁਟਨੋ ਬਾਨ ਇਕ ਸਾਥ ਖਪਾਵੈਂ ॥੫॥ ਤਊ ਸਮਾ ਹਮ ਕਲੂ ਬਿਚਾਰਾ । ਬਹੁਰ ਦੇਹਿ ਮਾਨੁਖ ਕੋ ਧਾਰਾ । ਰਹਨ ਭਲੋ ਇਨ ਕੇ ਅਨੁ-ਸਾਰੀ । ਨਹਿੰ ਚਹੀਯਤ ਮਿਰਜਾਦ ਬਿਗਾਰੀ ॥ ੬ ॥ ਸਨੇ ਸਨੇ ਸਭਿਹੂੰਨਿ ਖਪਾਵੈਂ । ਤੁਰਕ ਨਗਾਰਬੰਦ ਨਹਿੰ ਪਾਵੈਂ[3]।ਸੁਨਿ ਰੇਵਾਲ ਗੁਰੂ ਕੀ ਬਾਨੀ। ਭਰੀ ਬੀਰਰਸ ਆਪ ਬਖਾਨੀ ॥ ੭ ॥ 'ਅਨੀਕਨੀ[4] ਲੇ ਸੰਗ ਕਰੋਰ । ਪਹੁਚੌਂ ਆਇ ਆਪ ਕੀ ਓਰ । ਸੈਨ ਭੁਯਾਨਕ ਬਨਹਿੰ ਭੁਜੰਗੀ । ਸੁਨਹੁ ਪਿਤਾ ਜੀ ਹੁਇ ਇਕ ਰੰਗੀ ॥੮॥ ਜਬਹਿ ਸਮਾ ਪਹੁੰਚੈਗੋ ਆਈ । ਸ਼ੱਤ੍ਰਨਿ ਸਨ ਤਬਿ ਕਰੌਂ ਲਰਾਈ। ਜੀਤੌਂ ਗੰਧ੍ਰਬ ਦੇਸ਼ ਬਿਸਾਲਾ।[illegible] ਤਿਸ ਕਾਲਾ ॥੯ ॥ ਗਰਦਸ਼ ਕਰੌਂ[5] ਤੁਰਕ ਸੰਘਾਰ[6] । ਨਹੀਂ ਰਹਿਨ ਪ[illegible] ਤਿਸ ਬਾਰ । ਬਰਖ ਪਚਾਸ ਚਾਨਣਾ ਕਰੌਂ[7] । ਸਾਗਰ ਲਗ ਪ੍ਰਤਾਪ ਜ[illegible] ਧਰੌਂ ॥ ੧੦॥ ਜੋ ਕਪੀਸ਼ ਗੰਧ੍ਰਬ[8] ਕੀ ਸੰਤਤਿ । ਜ਼ਿਮੀ ਦਬਾਇ ਲੈਂਯਗੀ ਸੰਤਤਿ । ਧਰਹਿ ਮਲੇਛ ਭਾਵ ਜੋ ਤਨ ਮੈਂ। ਸਭਿਨਿ ਪਲਾਇ ਦੇਯ ਹੌਂ ਰਨ ਮੈਂ ॥ ੧੧ ॥ ਪੰਥ ਖਾਲਸਾ ਰਾਖਿ ਦਿਖਾਵੌਂ । ਤੇਜ ਬਿਲੰਦ ਜਗਤ ਬਿਦ-ਤਾਵੌਂ । ਕਰੌਂ ਬਜਾਹ ਲੇ ਮਦਨਾ[9]ਨਾਰੀ।ਪੁੱਤ੍ਰ ਉਪਾਵੌਂ ਦ੍ਵੈ ਬਲ ਭਾਰੀ॥੧੨॥ ਜਬਿ ਵਹਿ ਰਾਜ ਸਾਜ ਪਰ ਐਹੈਂ।ਤਬਿ ਸਰੀਰਆਪਨ ਤਜਿ ਦੇਹੈਂ[10]।ਮੁਝ ਪੀਛੇ ਬਡ ਹੋਇ ਲਰਾਈ । ਖੰਡਨ ਕਰੈਂ ਪ੍ਰਜਾ ਸਮੁਦਾਈ[11] ॥੧੩॥ ਬਿਕ

---

[1]ਰਾਜੇ ਦੀਨ ਹੋਕੇ ਤਿਨ੍ਹਾਂ ਦੇ ਦਾਸ ਬਣ ਰਹੇ ਹਨ । [2]ਜਿਸ ਦਾ ਕੋਈ ਵੈਰੀ ਨਾ ਹੋਵੇ । [3]ਨਗਾਰ ਬੰਦ ਨਾ ਰਹਿਣ ਤੋਂ ਭਾਵ ਹੈ ਤੁਰਕ ਪਾਤਸ਼ਾਹ ਕੋਈ ਨਹੀਂ ਰਹੇਗਾ, ਜਿਸ ਅੱਗੇ ਨਗਾਰਾ ਵੱਜ ਸਕੇ । [4]ਫੌਜ, ਅਨੀਕਨੀ ਕਰੋਰ=ਕਰੋੜ ਫੌਜ। ( ਅ ) ਓਂਜ ਅਕ੍ਸ਼ੌਹਣੀ ਯਾ ਸਾਰੀ ਫੌਜਾਂ ਦੇ ਦਸਵੇਂ ਹਿੱਸੇ ਨੂੰ ਅਨੀਕਨੀ ਕਹਿੰਦੇ ਹਨ।ਜਿਸ ਵਿਚ ੨੧੮੭ ਹਾਥੀ, ੨੧੮੭ ਰਥ, ੬੫੬੧ ਘੋੜੇ ਤੇ ੧੦੯੩੫ ਪੈਦਲ ਹੋਣ । [5]ਭਾਵ ਪਰੀਵਰਤਨ ਕਰਾਂਗਾ । ( ਅ ) ਗਰਦ ਵਿਚ ਰੁਲਾ-ਵਾਂਗਾ । [6]ਮਾਰਕੇ । [7]ਭਾਵ ਰਾਜ ਕਰੂੰਗਾ । [8]ਸੌ ਸਾਖੀ ਦੇ ਗਿਆਨੀ ਇਸ ਦਾ ਭਾਵ ਅੰਗਰੇਜ਼ ਦੱਸਦੇ ਹਨ ਇਹੋ ਹੀ ਅਰਥ ਸਰ ਸ: ਅਤਰ ਸਿੰਘ ਜੀ ਨੇ ਕੀਤਾ ਹੈ [ਦੇਖੋ 'ਸਾਖੀ ਬੁਕ' ਦਾ ਸਫਾ ੮੧]। [9]ਨਾਮ । [10]ਮੈਂ ਤਿਆਗ ਦਿਆਂਗਾ । [11]ਸਾਰੀ ਪਰਜਾ ਦੀ ਵੰਡ ਕਰਨਗੇ ।

ਸੁਤ ਕੋ ਹੁਇ ਰਾਜ ਵਿਸ਼ੇਸ਼ੂ। ਦੇਸ਼ ਕਾਮਗਰ[1] ਲਗੌਂ ਅਸ਼ੇਸ਼ੂ। ਦਿੱਲੀ
ਤੀਰਥ ਬਡੋ ਪ੍ਰਯਾਗੂ[2]। ਜਹਿਂ ਲਗ ਪੂਰਬ ਕੇਰ ਵਿਭਾਗੂ[3] ॥੧੪॥ ਸਭਿ ਕੋ
ਰਾਜ ਕਰੈ ਮਮ ਨੰਦ। ਸੁਜਸ ਪ੍ਰਤਾਪ ਵਧਾਇ ਬਿਲੰਦ। ਸਿੰਧ ਮਹਾਂ ਨਦ
ਬਹਤਿ ਝਨਾਊ[4]। ਰਾਵੀ ਸਤੁੱਦ੍ਰਵ ਲਗੋ ਪ੍ਰਭਾਊ[5] ॥ ੧੫ ॥ ਦੁਤੀਏ ਨੰਦਨ
ਕੋ ਹੁਇ ਰਾਜ। ਵਧਹਿ ਬਿਭੂਤਿ ਬਿਸਾਲ ਸਮਾਜ। ਪੁਰਿ ਕਸ਼ਮੀਰ ਸੁ
ਪਸ਼ਚਮ ਦਿਸ਼ ਕੋ। ਸਭਿ ਮਹਿਂ ਰਾਜ ਹੋਇ ਹੈ ਤਿਸ ਕੋ ॥ ੧੬ ॥ ਵਰਨ
ਆਲਮੀ ਕਰੈ ਉਚਾਰਾ[6]। ਇਮ ਕਹਿ ਗੁਰ ਕੇ ਸੰਗ ਸਿਧਾਰਾ। ਸਰਦਧਾਰ
ਬਿਨਤੀ ਕਹਿ ਐਸੀ। 'ਹੇ ਪ੍ਰਭੁ ! ਮੁਝ ਕੋ ਆਗਜ਼ਾ ਕੈਸੀ ? ॥੧੭॥ਮਹਾ-
ਰਾਜ ਧਨਪਤ ਅਲਿਕੇਸ਼[7]। ਤਿਸ ਪ੍ਰਤਿ ਕਹੀਅਹਿ ਕੁਛ ਸੰਦੇਸ। ਤਿਸ
ਕੋ ਪਠਯੋ[8] ਆਪ ਢਿਗ ਆਯੋ। ਜਿਮ ਭਾਖਯੋ ਮੈਂ ਆਨਿ* ਸੁਨਾਯੋ ॥੧੮॥
ਤੁਮ ਜਿਮ ਕਹੋ ਸੁਨਾਵਨ ਕਰਿਹੂੰ। ਸਕਲ ਜੱਛ ਰਾਵਰਿ ਅਨੁਸਰਹੂੰ।
ਨਤੁ ਮੈਂ ਗਮਨੌਂ ਸੰਗ ਤੁਮਾਰੇ। ਚਲਿ ਅਨੰਦਪੁਰਿ ਕਰਹੁਂ ਉਚਾਰੇ'॥੧੯॥
ਸੁਨਿਕੈ ਸ਼੍ਰੀ ਮੁਖ ਬਚਨ ਉਚਾਰੇ। 'ਸਰਦਧਾਰ ! ਅਬਿ ਹਟਹੁ ਪਿਛਾਰੇ।
ਕਹਹੁ ਕੁਬੇਰ ਸੰਗ ਸੰਦੇਸ਼। ਕਰਿ[9] ਅਨੰਦਪੁਰਿ ਜੰਗ ਵਿਸ਼ੇਸ਼ ॥੨੦॥ ਪੁਨ
ਚਮਕੌਰ ਕਰਹਿਂ ਘਮਸਾਨਾ। ਬਹੁਰ ਮੁਕਤਿਸਰ ਕਰਿ ਅਰਿ ਹਾਨਾ। ਹਿੰਦੂ
ਧਰਮ ਸਥਾਪਨ ਕਰਿਕੈ। ਬਹੁ ਤੁਰਕਨਿ ਕੇ ਪ੍ਰਾਨ ਨਿਕਰਿਕੈ॥੨੧॥ ਪੰਥ
ਤੁਰਕ ਕੋ ਅਧਿਕ ਵਿਰੋਧ। ਕਰੌਂ ਖਪਾਵਨ ਨੀਕੇ ਸੋਧਿ। ਅਵਰੰਗ ਜੋ
ਮੁਹੰਮਦੀ ਭਾਰੀ। ਤਿਸ ਬਿਨਾਸ਼ਿਕੈ ਭਲੀ ਪ੍ਰਕਾਰੀ ॥੨੨॥ ਪੁਨ ਹਮ ਦੱਖਣ
ਕੋ ਚਢਿ ਜੈ ਹੈਂ। ਤਹਾਂ ਪਹੁੰਚ ਪਰਲੋਕ ਸਿਧੈ ਹੈਂ'। ਪੁਨ ਰਿਵਾਲ ਸੰਗ
ਕਹਯੋ ਗੁਸਾਈਂ। 'ਅਬਿ ਬਿਰੋਧ ਤੁਮ ਦੇਹੁ ਮਿਟਾਈ ॥ ੨੩ ॥ ਚਿਰੰਕਾਲ
ਕਰਿ ਚੁਕੇ ਲਰਾਈ। ਦਿਸ਼ ਦੋਨਹੁਂ ਤਿਮ† ਹੀ ਬਨਿ ਆਈ। ਸਮਾ ਪਾਇ
ਨਿਜ ਲੀਜੈ ਰਾਜੂ। ਭੋਗਹੁ ਐਸ਼੍ਵਰਜ ਰਾਜ ਸਮਾਜੂ ॥ ੨੪ ॥ ਨਾਹਕ ਰਣ
ਰਚਿ ਫਸਹੁ ਕਲੇਸ਼ੂ। ਦਿਸ਼ਿ ਦੋਨਹੁਂ ਤਜਿ ਦ੍ਵੈਸ਼ ਅਸ਼ੇਸ਼ੂ'। ਇਮ ਹੀ ਸਰਦ-
ਧਾਰ ਸਮੁਝਾਯੋ। ਕਹਿ ਰਿਵਾਲ ਤਿਹ ਸੰਗ ਮਿਲਾਯੋ ॥ ੨੫ ॥ [10]ਕਹੋ

---

[1]ਨਾਮ ਦੇਸ਼। [2]ਇਲਾਹਾਬਾਦ। [3]ਪੂਰਬ ਦਾ ਹਿੱਸਾ ਹੈ। [4]ਜਿਥੇ ਮਹਾਂਨਦ ਸਿੰਧ ਤੇ ਝਨਾਉ ਵਹਿੰਦੇ
ਹਨ। (ਅ) ਬਿਹਥ=ਜੇਹਲਮ। [5]ਤਕ ਪ੍ਰਤਾਪ ਹੋਵੇਗਾ ( ਮੇਰੇ ਪੁੱਤ੍ਰ ਦਾ )। [6]( ਉਹ ਆਪਣਾ )
ਵਰਣ ਆਲਮੀ ਕਹਾਵੇਗਾ। [7]ਕੁਬੇਰ ( ਜੋ ਹੈ )। [8]ਤਿਸ ਦਾ ਭੇਜਿਆ ਹੋਇਆ। [9]( ਅਸੀਂ )
ਕਰਕੇ। [10]ਗੁਰ ਜੀ ਨੇ ਕਿਹਾ। *ਪਾ:-ਆਖਿ। †ਪਾ:-ਇਮ।

ਕੁਬੇਰ ਸੰਗ ਸਮੁਝਾਇ।ਨਾਗਨ ਸਾਥ ਬਿਰੋਧ ਮਿਟਾਇ। ਹਮਰੇ ਕਹੇ ਸੰਧਿ ਕਰਿ ਲੀਜੈ। ਨਾਹਕ ਸੰਘਰ ਨਾਂਹਿ ਕਰੀਜੈ' ॥੨੬॥ ਸੁਨਿ ਰਿਵਾਲ ਪੁਨ ਉਚਰਨਿ ਕੀਨ। 'ਮੈਂ ਤੁਮਰੋ ਬਚ ਸਿਰ ਧਰਿ ਲੀਨ। ਪ੍ਰਥਮ ਬਖੇਰਾ ਮੈਂ ਨਹਿਂ ਕਰੌਂ। ਜੱਛ ਹੰਕਾਰੇ ਤੇ ਨਹਿਂ ਟਰੌਂ' ॥੨੭॥ ਸ੍ਰੀ ਮੁਖ ਕਹ੍ਯੋ 'ਹਮਾਰੋ ਬੈਨ। ਦਿਢ ਕੁਬੇਰ ਮਾਨਹਿਂ ਚਿਤ ਚੈਨ[1]। ਜਿਮ ਤੂੰ ਕਹੀ ਹਮਾਰੀ ਮਾਨੈਂ। ਤੁਝ ਤੇ ਦਸਗੁਨ ਸੌ[2] ਮਨਮਾਨੈ' ॥੨੮॥ ਇਮ ਕਹਿਂ ਦੋਨੋ ਸੰਗ ਮਿਲਾਏ। ਤਬਿ ਰਿਵਾਲ ਉਰ ਬਹੁ ਹਰਿਖਾਏ। ਹਾਥ ਜੋਰਿ ਕਰਿ ਗਾਥ ਸੁਨਾਈ। ਇਕ ਸੰਮਤ ਅਪਦਾ ਤੁਮ ਪਾਈ[3] ॥ ੨੯ ॥ ਅਨਿਕ ਬਿਧਨ ਕੋ ਉਠਹਿਂ ਕਲੇਸ਼ੂ। ਬਿਪਤਾ ਤੁਮ ਕੋ ਪਰਹਿ ਵਿਸ਼ੇਸ਼ੂ। ਤਬਿ ਮੈਂ ਮਿਲੌਂ ਆਇ ਇਕ ਬਾਰੀ। ਤਿਸ* ਕੋ ਕਾਰਨ ਕਰੌਂ ਉਚਾਰੀ ॥ ੩੦ ॥ ਗਾਇੱਤ੍ਰੀ ਸਭਿ ਬੇਦਨ ਮਾਤਾ। ਤਿਸ ਕੇ ਰਿਦੇ ਕੋਪ ਉਪਹਾਤਾ[4]† ।—ਮੇਰੋ ਕਰ੍ਯੋ ਗੁਰੂ ਅਪਮਾਨਾ। ਅੰਗੀਕਾਰ ਕਰਨ ਨਹਿਂ ਠਾਨਾ‡ ॥੩੧॥ ਨਹੀਂ ਪੰਥ ਮੈਂ ਦਿਯ ਉਪਦੇਸ਼ੂ। ਮੋਹਿ ਬਿਸਾਰ੍ਯੋ ਰਿਦੈ ਅਸ਼ੇਸ਼ੂ[5]। ਸਰਬ ਮ੍ਰਿਯਾਦ ਸਥਾਪਨ ਕੀਨਿ। ਹਿੰਦੂ ਧਰਮ ਧਰਿ ਰਖ੍ਯੋ ਪ੍ਰਬੀਨ ॥੩੨॥ ਏਕ ਮੋਹਿ ਕਉ ਰਿਦੈ ਬਿਸਾਰਾ—। ਯਾਂਤੇ ਰਿਸ ਕਰਿ ਸ੍ਰਾਪ ਉਚਾਰਾ§ ।—ਭੋਗਹੁ ਬਿਪਤਾ ਸੰਮਤ ਏਕੂ—। ਇਹ ਕਾਰਨ ਹੈ ਜਲਧਿ ਬਿਬੇਕੂ ! ॥ ੩੩ ॥—ਪਾਹੁਲ ਦਈ ਪੰਥ ਉਪਜਾਏ। ਆਪ ਲਈ ਪਾਹੁਲ ਹਰਿਖਾਏ। ਮੇਰੇ ਬਿਨਾ ਕੀਨਿ ਸਭਿ ਕਾਰਾ—। ਯੌਂ ਬਿਚਾਰ ਕਰਿ ਕੋਪ ਉਚਾਰਾ ॥ ੩੪ ॥ ਯਾਂਤੇ ਤੁਮ ਸੁਚੇਤ ਨਿਤ ਰਹੀਯਹਿ। ਸ੍ਰਾਪ ਗਾਇੱਤ੍ਰੀ ਕੋ ਉਰ ਲਹੀਯਹਿ।ਸਮੇ ਸਮੇ ਮੈਂ ਪਹੁੰਚਿ ਮਿਲੈ ਹੌਂ। ਤੁਮਰੇ ਬਾਕ ਸੁਨੌਂ, ਉਚਰੈ ਹੌਂ[6]' ॥ ੩੫ ॥ ਇਸ ਪ੍ਰਕਾਰ ਕਰਿ ਕੈ ਸੰਬਾਦਾ। ਦੋਨੋ ਹਟੇ ਰਿਦੇ ਅਹਿਲਾਦਾ। ਪਦ ਅਰਬਿੰਦ ਬੰਦਨਾ ਕਰਿਕੈ। ਗਏ ਆਪਨੇ ਥਾਨ ਸਿਧਰਿਕੈ॥੩੬॥ਸਰਦਧਾਰ ਜਛ ਅਲਕਾ ਪੁਰੀ[7]।ਮਿਲਿ ਕੁਬੇਰ ਕੋ¶

---

[1]ਕੁਬੇਰ ਬੜੀ ਪ੍ਰਸੰਨਤਾ ਨਾਲ ਮੰਨੇਗਾ। [2]ਭਾਵ ਕੁਬੇਰ। [3]ਇਕ ਸਾਲ ਆਪ ਨੇ ਅਪਦਾ ਪਾਵਣੀ ਹੈ। [4]ਉਪਜਿਆ। [5]ਸਾਰਿਆਂ ਦੇ ਰਿਦੇ ਵਿੱਚੋਂ। [6]ਸੁਣਾਂਗਾ ਤੇ ਉਚਰਾਂਗਾ। [7]ਕੁਬੇਰ ਦੀ ਪੁਰੀ (ਗਿਆ)।  *ਪਾ:—ਇਸ।  †ਪਾ:—ਉਪਰਾਤਾ, ਉਮਹਾਤਾ।  ‡ਪਾ:—ਮਾਨਾ।

§ਇਹ ਖਿਆਲ ਬੀ ਕਿਸੇ ਗੁੱਸੇ ਖਾਧੇ ਬ੍ਰਹਮਣ ਆਖੇਪਕਾਰ ਦਾ ਸੋ ਸਾਖੀ ਵਿਚੋਂ ਹੀ ਕਵਿ ਜੀ ਨੇ ਲੈਕੇ ਲਿਖ ਦਿੱਤਾ ਹੈ ਤੇ ਪੜਚੋਲ ਨਹੀਂ ਕੀਤੀ ਕਿ ਗਾਯਤ੍ਰੀ ਅਰ ਉਪਨਿਖਧ ਅਰ ਸਾਰੇ ਉੱਚੇ ਤੋਂ ਉੱਚੇ ਖਿਆਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੱਧੀ ਅੱਧੀ ਤੁਕ ਵਿਚ ਆਏ ਹਨ। ਜਪਜੀ ਦਾ ਮੂਲ ਮੰਤ੍ਰ ਗਾਯਤ੍ਰੀ ਤੋਂ ਵਿਸ਼ੇਸ਼ ਮੰਤ੍ਰ ਹੈ।  ¶ਪਾ:—ਸੌਂ।

ਸਭਿ ਸੁਧ ਕਰੀ। ਸਤਿਗੁਰ ਕੇ ਸੰਦੇਸ ਸੁਨਾਏ। ਸੁਨਿ ਧਨਪਤਿ[1] ਮਨ
ਮਹਿ ਹਰਖਾਏ ॥ ੩੭ ॥ ਬੈਰ ਭਾਵ ਨਾਗਨ ਸੰਗ ਛੋਰਾ। ਮਿਲੇ ਮੇਲ ਹਿਤ
ਕਰਿ ਜੁਗ ਓਰਾ[2]।ਇਸ ਪ੍ਰਕਾਰ ਤਹਿਂ ਭਯੋ ਪ੍ਰਸੰਗ*। ਸਤਿਗੁਰ ਪੰਚ ਸਿੰਘ
ਲੈ ਸੰਗ ॥੩੮॥ ਪਰਬਤ ਪਰ ਤੇ ਉਤਰਤਿ ਭਏ। ਸਿਵਰ ਆਪਨੇ ਆਵਨ
ਕਏ। ਚਾਰਹੁੰ ਸਾਹਿਬਜ਼ਾਦੇ ਹਰਖੇ। ਮੇਲਾ ਹੇਰਤਿ ਤੀਰਥ ਪਰਖੇ। ੩੯ ॥

---

[1]ਕੁਬੇਰ। [2]ਦੋਹੀਂ ਪਾਸੀਂ ਪ੍ਰੇਮ ਕਰਕੇ।

*ਇਹ ਕਥਾ ਪੌਰਾਣਕ ਤ੍ਰੀਕੇ ਦੀ ਹੈ, ਜੱਛ ਤੇ ਨਾਗ ਕੁਛ ਦੇਵਤਿਆਂ ਦੇ ਲੱਛਣ ਤੇ ਕੁਛ ਮਨੁੱਖਾਂ ਦੇ ਲੱਛਣਾ ਨਾਲ ਮਿਲਦੀ ਰਲਵੀਂ ਗਲ ਬਾਤ ਆਈ ਹੈ। ਜੱਛ ਇਕ ਪ੍ਰਕਾਰ ਦੇ ਦੇਵਤੇ ਮੰਨੇ ਗਏ ਹਨ ਤੇ ਨਾਗ ਕੱਸਜਪ ਦੀ ਉਲਾਦ ਕੱਦ੍ਰੂ ਤੋਂ ਮੰਨੇ ਗਏ ਹਨ। 'ਰਵਾਲ' ਨਾਗਾਂ ਦਾ ਰਾਜਾ ਤੇ ਸਰਦਾਰ ਜੱਛਾਂ ਦੇ ਰਾਜੇ ਦਾ ਵਜ਼ੀਰ ਜਾਪਦਾ ਹੈ।

ਇਸ ਪ੍ਰਕਾਰ ਦੀ ਕਥਾ ਵਿਚੋਂ ਅਸਲੀਅਤ ਲੱਭਣੀ ਕਠਨ ਹੈ, ਜਦ ਤਕ ਵਿਸ਼ੇਸ਼ ਖੋਜ ਨਾਲ ਕੋਈ ਹੋਰ ਸਾਮਾਨ ਰੌਸ਼ਨੀ ਪਾਉਣ ਵਾਲੇ ਨਾ ਮਿਲਣ। ਇਹ ਜਾਪਦਾ ਹੈ ਕਿ ਰੇਵਾਲ ਜੋ ਰੈਵਾ ਦਾ ਪੁੱਤ੍ਰ ਨਾਗਵੰਸ਼ੀ ਦੱਸਿਆ ਹੈ, ਉਸ ਨਾਗਵੰਸ਼ ਤੋਂ ਮੁਰਾਦ 'ਸ਼ਾਕਾ ਕੁਲ' ਦੀ ਨਾਗ ਜ਼ਾਤੀ ਤੋਂ ਹੈ, ਜੋ ਹਿਮਾਲਯ ਦੇ ਦੂਸਰੇ ਪਾਸੇ ਰਹਿੰਦੀ ਸੀ, ਇਹ ਹਿੰਦ ਦੇ ਇਸ ਪਾਸੇ ਪਹਾੜਾਂ ਵਿਚ ਆਕੇ ਰਾਜੇ ਹੋਏ। ਮੈਦਾਨਾਂ ਵਿਚ ਬੀ ਇਨ੍ਹਾਂ ਦਾ ਰਾਜ ਰਿਹਾ। ਬਿੱਕ੍ਰਮੀ ਸੰਮਤ ਦੀ ਤੀਸਰੀ ਸਦੀ ਤਕ ਇਨ੍ਹਾਂ ਦੇ ਰਾਜ ਸਮਿਆਂ ਦੇ ਸਿੱਕੇ ਮਿਲਦੇ ਹਨ, ਜਿਨ੍ਹਾਂ ਪਰ ਰਾਜਿਆਂ ਦੇ ਨਾਮ 'ਦੇਵ ਨਾਗ' 'ਰਣਪਤਿ ਨਾਗ' ਆਦਿ ਕਰਕੇ ਮਿਲਦੇ ਹਨ। ਇਲਾਹਾਬਾਦ ਦੇ ਕਿਲੇ ਦੇ ਸ਼ਿਲਾ ਲੇਖ ਤੋਂ ਪਤਾ ਲਗਦਾ ਹੈ ਕਿ 'ਸਮੁਦ੍ਰ ਗੁਪਤ' ਨੇ 'ਰਣਪਤਿ ਨਾਗ' ਤੇ ਫਤਹ ਪਾਈ। ਗੋਯਾ 'ਗੁਪਤ' ਕੁਲ ਨੇ 'ਨਾਗ' ਕੁਲ ਜਿੱਤੀ। ਸਿਕੰਦਰ ਦੇ ਹਮਲੇ ਵੇਲੇ ਟੈਕਸਿਲਾ ਦਾ ਰਾਜਾ ਬੀ 'ਨਾਗ' ਵੰਸ਼ੀ ਸੀ, ਜਿਸ ਦਾ ਵੈਰ ਆਰੀਆ ਕੁਲ ਦੇ ਰਾਜਾ ਪਰੂਰਵਸ ਨਾਲ ਸੀ ਤੇ ਇਹ ਨਾਗ ਸਿਕੰਦਰ ਨਾਲ ਰਲਕੇ ਉਸ ਦੇ ਵਿਰੁੱਧ ਚੜ੍ਹਿਆ ਸੀ। ਇਹ ਨਾਗ ਜ਼ਾਤੀ ਦੇ ਰਾਜੇ ਸੱਪਾਂ ਦਾ ਚਿੰਨ੍ਹ ਧਾਰਦੇ ਤੇ ਸੱਪਾਂ ਨੂੰ ਪੂਜਦੇ ਬੀ ਸਨ, ਇਹ ਪੂਜਾ ਸਿਕੰਦਰ ਨੇ ਟੈਕਸਿਲਾ ਵਿਚ ਤੱਕੀ ਸੀ। ਤਿੱਬਤ ਦੇ ਲੋਕ ਹੁਣ ਤਕ ਅਪਣੀ ਬੋਲੀ ਨੂੰ ਨਾਗ ਭਾਸ਼ਾ ਕਹਿੰਦੇ ਹਨ। ਪਹਾੜਾਂ ਵਿਚ ਨਾਗ ਤੇ ਨਾਗਾ ਜ਼ਾਤੀ ਦੇ ਲੋਕ ਵਸਦੇ ਹਨ। ਸੋਂ ਇਉਂ ਪ੍ਰਤੀਤ ਦੇਂਦਾ ਹੈ ਕਿ ਰਿਵਾਲ ਤੋਂ ਮੁਰਾਦ ਨਾਗ ਜ਼ਾਤੀ ਦੇ ਰਾਜਾ ਦੀ ਹੈ ਅਤੇ ਜੱਛ ਤੋਂ ਮੁਰਾਦ ਦੇਵਤਾ ਦੀ ਹੈ ਤੇ ਆਰੀਆ ਆਪ ਨੂੰ ਦੇਵਤਾ ਮੰਨਦੇ ਰਹੇ ਹਨ। ਸੋ ਆਰੀਆ ਕੁਲ ਤੋਂ ਮੁਰਾਦ ਹੈ ਯਾਂ ਜੱਖ ਤੇ ਜੱਛ ਪਾਠ ਦੱਛ ਦੀ ਥਾਂ ਭੁੱਲ ਨਾਲ ਹੋ ਗਿਆ ਹੈ, ਇਹ ਭੁਲ ਸੌ ਸਾਖੀ ਦੇ ਲਿਖਾਰੀ ਦੀ ਹੋਵੇ ਤਾਂ ਅਚਰਜ ਨਹੀਂ ਜੱਛ ਯਾ ਦੱਛ ਤੋਂ ਮੁਰਾਦ ਆਰੀਆ ਕੁਲ ਦੀ ਜਾਪਦੀ ਹੈ। ਆਰੀਆ ਕੁਲ ਤੇ ਨਾਗ ਕੁਲ ਦੋਹਾਂ ਦਾ ਵੈਰ ਰਿਹਾ ਹੈ ਤੇ ਸੰਗ ਜੁੱਧ ਹੁੰਦੇ ਰਹੇ ਹਨ। ਅਕਸਰ ਕਥਾ ਤੇ ਰਵਾਇਤਾਂ ਇਨ੍ਹਾਂ ਦੇ ਪਰਸਪਰ ਅਨੇਕਾਂ ਜੁੱਧਾਂ ਦੇ ਪੁਰਾਣੇ ਪ੍ਰਸੰਗ ਹਨ। ਪੰਜਾਬ ਦੇ ਉੱਤਰੀ ਪਹਾੜਾਂ ਵਿਚ ਰਾਜਪੂਤ (ਜੋ ਖਜਤਰੀ ਤੇ

[ਬਾਕੀ ਟੂਕ ਵੇਖੋ ਅਗਲੇ ਪੰਨੇ ਦੇ ਥਲੇ]

ਮਾਤਾ ਗੁਜਰੀ ਕੀਨਿ ਸ਼ਨਾਨ। ਕੀਨਾਸ ਕੰਚਨ ਕੋ ਬਹੁ ਦਾਨ। ਬਸਤ੍ਰ ਬਿਭੂਖਨ ਜੀਤੋ ਆਦਿ। ਦੇ ਕਰਿ ਗੁਰ ਮਹਿਲਾ ਅਹਿਲਾਦ॥੪੦॥ ਸਰਬ ਅਨੰਦ ਬਿਲੰਦ ਕਰੇਤੇ। ਸਤਿਗੁਰ ਮਹਿਮਾ ਉਰ ਪਰਖੰਤੇ। ਕੇਤਿਕ ਦਿਵਸ ਬਿਰਮੇ ਤਹਿਂ ਡੇਰਾ।ਦੇਸ਼ ਗਿਰਿਨ ਕੋ ਫਿਰਿ ਫਿਰਿ ਹੇਰਾ॥੪੧॥ਪੁਨ ਸਤਿਗੁਰ ਕਰਿ ਕੂਚ ਪਧਾਰੇ। ਸਕਲ ਖਾਲਸਾ ਹੋਯਹੁ ਤਯਾਰੇ। ਬਾਜਿ ਉਠਯੋ ਰਣਜੀਤ ਨਗਾਰਾ। ਗਿਰਵਰ ਕੇ ਮਗ ਪ੍ਰਭੂ ਪਧਾਰਾ ॥੪੨॥ ਚਢੀ ਪਾਲਕੀ ਗੁਜਰੀ ਚਲੀ। ਸਨੇ ਸਨੇ ਗਿਰ ਮਗ ਬਿਧਿ ਭਲੀ। ਤੀਨਹੁੰ ਗੁਰ ਮਹਿਲਾ ਚਢਿ ਡੋਰੇ। ਗਮਨ ਕੀਨ ਆਨੰਦਪੁਰਿ ਓਰੇ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਿਵਾਲ' ਪ੍ਰਸੰਗ ਬਰਨਨੰ ਨਾਮ ਸਪਤਮੋਂ ਅੰਸੂ ॥ ੭॥

## ੮. [ਮੰਡੀ ਪਤੀ ਪਾਸ ਡੇਰਾ]।

ਦੋਹਰਾ ॥ ਮੰਡੀਪਤਿ ਮਹਿਪਾਲ ਕੋ ਸੁਧ ਕੀਨੀ ਕਿਨ[1] ਆਇ। 'ਅਬਿ ਲੌ ਗੁਰ ਡੇਰਾ ਤਹਾਂ ਚਮੂੰ ਸੰਗ ਸਮੁਦਾਇ' ॥੧॥ ਚੌਪਈ ॥ ਸੁਨਿ ਕਰਿ ਅਪਨੇ ਰਿਦੇ ਬਿਚਾਰੀ[2] ।—ਗੁਰ ਆਨੌਂ ਇਸ ਪੰਥ ਮਝਾਰੀ। ਮਿਲੌਂ ਜਾਇ ਤਹਿਂ ਨਿਜ ਸੰਗ ਲਯਾਊਂ। ਨਿਜ ਪੁਰਿ ਮਹਿਂ ਡੇਰਾ ਉਤਰਾਊਂ ॥ ੨॥ ਸੇਵਾ ਕਰੌਂ ਪ੍ਰੀਤ ਕੋ ਧਰਿ ਕੈ। ਦੀਨਦੁਨੀ ਸੁਖ ਪੈ ਹੌਂ ਕਰਿ ਕੈ[3]। ਸ੍ਰੀ ਮੁਖਿ ਤੇ ਜਿਮ ਬਾਕ ਬਖਾਨੈਂ। ਹੋਇ ਸੁ ਨਿਸ਼ਚੇ ਸਭਿ ਜਗ ਜਾਨੈ—॥੩॥ ਕਰਿ ਇੱਛਯਾਦਿ

---

[1]ਕਿਸੇ ਨੇ। [2]ਮੰਡੀਪਤੀ ਨੇ। [3](ਸੇਵਾ) ਕਰਕੇ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]

ਆਰੀਆ ਮੰਨੇ ਜਾਂਦੇ ਹਨ)ਇਨ੍ਹਾਂ ਪਹਾੜਾਂ ਤੇ ਜਾ ਚੜ੍ਹੇ ਤੇ ਨਾਗ ਜ਼ਾਤੀਆਂ ਤੋਂ ਰਾਜ ਖੁਹਕੇ ਆਪਣੇ ਰਾਜ ਕਾਇਮ ਕੀਤੇ, ਇਨ੍ਹਾਂ ਘਮਸਾਨਾਂ ਦੇ ਪ੍ਰਸੰਗ ਐਉਂ ਕਹਾਣੀਆਂ ਬਣ ਗਏ। ਇਹ ਜੁੱਧ ਜੰਗ ਇਸਸਮੇਂ ਤਕ ਬੀ ਰਹੇ ਹਨ,ਸੋ ਇਹ ਕੋਈ ਉਸਸਮੇਂ ਦੀਆਂ ਭੁੱਲੀਆਂ ਚੁਕੀਆਂ ਰਵਾਇਤਾਂਹੈਨ।

ਇਸ ਤੋਂ ਕਿਆਸ ਇਹ ਬੀ ਹੋ ਸਕਦਾ ਹੈ ਕਿ ਰਵਾਲਸਰ ਤੇ ਦੂਰ ਦੂਰ ਦੇ ਪਹਾੜੀ ਰਾਜਿਆਂ ਤੇ ਦੋਹਾਂ ਕਿਸਮਾਂ ਦੇ ਰਾਜਿਆਂ ਦਾ ਇਕੱਠ ਸੀ ਚਾਹੇ ਨਾਗ ਵੰਸ਼ਜ਼ ਰਾਜੇ ਥੋੜੇ ਸਨ ਪਰ ਪ੍ਰਜਾ ਵਿਚ ਅਨਆਰਯਾ ਕੁਲ ਬਹੁਤੇਰੀ ਸੀ। ਸੋ ਪਹਿਲਾਂ ਰਾਜਪੂਤ ਰਾਜਿਆਂ ਦਾ ਸਤਿਗੁਰਾਂ ਨਾਲ ਮੇਲ ਹੋਇਆ, ਫੇਰ ਆਪ ਨੇ ਦੋਹਾਂ ਜਾਤੀਆਂ ਦਾ ਇਤਫਾਕ ਕਰਾਇਆ। ਅਚਰਜ ਨਹੀਂ ਹੈ ਕਿ ਦੇਸ਼ ਤੇ ਪ੍ਰਜਾ ਦੇ ਉਧਾਰ ਲਈ ਸਾਂਝੇ ਬਾਹੂ ਬਲ ਦੀ ਕੋਈ ਵਿਉਂਤ ਇੱਥੇ ਬਣੀ ਹੋਵੇ, ਜਿਸ ਪਰ ਪਿੱਛੋਂ ਰਾਜੇ ਕਾਇਮ ਨਹੀਂ ਰਹੇ। ਜੋ ਹੋਣਹਾਰਾਂ ਇੱਥੇ ਦੱਸੀਆਂ ਹਨ, ਓਹ ਆਖੇਪ-ਕਾਰਾਂ ਨੇ ਐਸੀ ਬੋਲੀ ਵਿਚ ਕਰ ਦਿਤੀਆਂ ਹਨ ਕਿ ਆਪੋ ਆਪਣੇ ਕਿਆਸ ਦੁੜਾਕੇ ਲੋਕੀ ਭਾਵ ਕੱਢਦੇ ਹਨ। ਅਸਲੀ ਸਾਖੀ ਵਿਚ ਪਤਾ ਨਹੀਂ ਇਹ ਹੋਣਹਾਰਾਂ ਸਨ ਬੀ ਕਿ ਨਹੀਂ, ਜੇ ਸਨ ਤਾਂ ਆਖੇਪਕਾਰਾਂ ਨੇ ਕੀਹ ਕੁਛ ਬਣਾ ਕੱਢਿਆ ਹੈ।

ਕਾਮਨਾ ਚਢ੍ਯੋ। ਗੁਰੂ ਮਿਲਿਨਿ ਕੋ ਆਨੰਦ ਬਢ੍ਯੋ। ਲੇ ਕਰਿ ਸੰਗ ਚਮੂੰ
ਨਿਜ ਕੇਰੀ। ਕੇਤਿਕ ਦੂਰ ਗਯੋ ਤਿਸ ਬੇਰੀ॥ ੪॥ ਆਵਤਿ ਗੁਰੂ
ਅਗਾਰੀ ਚਲੇ। ਹਰਖਤਿ ਹੋਇ ਪੰਥ ਮੋਂ ਮਿਲੇ। ਉਤਰਿ ਤੁਰੰਗਮ ਤੇ ਢਿਗ
ਗਇਊ। ਚਰਨ ਸਰੋਜ ਬੰਦਨਾ ਕਇਊ ॥੫॥ ਹਾਥ ਜੋਰਿ ਪੁਨ ਬਿਨਤੀ
ਭਨੀ।'ਮੈਂ ਜਬਿ ਰਾਵਰ ਕੀ ਸੁਧਿ ਸੁਨੀ।ਇਸ ਮਗ ਲ੍ਯਾਵਨ ਹੇਤ ਸਿਧਾਰਾ।
ਤੁਮ ਪੂਰਬ ਹੀ ਇਤ ਪਗ ਧਾਰਾ ॥ ੬ ॥ ਘਟਿ ਘਟਿ ਸਭਿ ਕੇ ਜਾਨਨਿ-
ਹਾਰੇ। ਜਨ ਸਿੱਖਨਿ ਕੇ ਕਾਜ ਸੁਧਾਰੇ। ਮਮ ਪੁਰਿ ਮਹਿਂ ਪਾਵਨ ਕਰਿ
ਪਾਵਨ[1]। ਪਾਵਨ ਕਰੋ[2] ਸਰਬ ਹੀ ਥਾਵਨਿ' ॥੭॥ਸ਼੍ਰੀ ਪ੍ਰਭੁ ਕਹ੍ਯੋ 'ਇਸੀ
ਮਗ ਆਏ। ਤਵ ਪੁਰਿ ਮਹਿਂ ਉਤਰਹਿਂ ਅਬਿ ਜਾਏ। ਚਢਹੁ ਤੁਰੰਗਮ ਪਰ
ਚਲਿ ਆਗੇ। ਹਮ ਆਵਹਿਂ ਤੁਝ ਪਾਛੇ ਲਾਗੇ' ॥੮॥ਸੁਨਿ ਗਿਰਪਤਿ ਕਹਿ
'ਚਲੌਂ ਪਿਛਾਰੀ।ਹੁਜੈ ਪ੍ਰਭੂ ਜੀ!ਆਪ ਅਗਾਰੀ।ਰਾਵਰ ਕੋ ਡੇਰਾ ਕਰਿਵਾਵੌਂ।
ਪੁਨ ਮੈਂ ਅਪਨੇ ਸਦਨ ਸਿਧਾਵੌਂ' ॥੯॥ ਇਮ ਕਹਿ ਸੰਗ ਤੁਰੰਗਮ ਕੀਨ।
ਚਲਤਿ ਪੰਥ ਕਹਿ ਸੁਨਤਿ[3] ਪ੍ਰਬੀਨ। ਦਿਵਸ ਢਰ੍ਯੋ ਚਾਲਤਿ ਮਗ ਜਬੈ।
ਸਰਿਤਾ ਤੀਰ ਪਹੂਚੇ ਤਬੈ ॥ ੧੦॥ ਉਤਰੇ ਤਟ ਪਰ ਲੈਬੇ ਅਮਲ*। ਧਰੇ
ਧਰਾ ਪਗ ਜੁਗ ਪਗ ਕਮਲ। ਦਾਸ ਆਇ ਸ਼ੁਭ ਫਰਸ਼ ਵਿਛਾਵਾ। ਤਬਿ
ਸੁੱਖਾ ਤਤਕਾਲ ਬਨਾਵਾ॥ ੧੧ ॥ ਉਤਰ੍ਯੋ ਗਿਰਪਤਿ ਚਮੂ ਸਮੇਤ। ਸ਼੍ਰੀ
ਪ੍ਰਭੁ ਨਿਕਟ ਹੋਇ ਸਹਿ ਚੇਤ[4]। ਥਾਨ ਥਾਨ ਤਟ[5] ਸਿੰਘ ਥਿਰੇ ਹੈਂ। ਭੰਗ
ਅਫੀਮਾਂ ਖਾਨ ਕਰੇ ਹੈਂ* ॥ ੧੨ ॥ ਦੋਨਹੁਂ ਮਾਦਿਕ[6] ਗੁਰ ਛਕਿ ਲੀਨੇ।
ਸੌਚ ਸ਼ਨਾਨ ਸਭਿਨਿ ਤਨ ਕੀਨੇ। ਸ਼੍ਰੀ ਪ੍ਰਭੁ ਤਬਿ ਦਸਤਾਰ ਸਜਾਈ।
ਊਪਰ ਬੰਧਿ ਜਿਗਾ ਦਮਕਾਈ॥ ੧੩ ॥ ਝਪਝੂਲਤਿ ਕਲਗੀ ਬਰ ਤੁੰਗ[7]।
ਲਗੇ ਜਵਾਹਰ ਜਗਮਗ ਰੰਗ। ਆਇ ਖਾਲਸਾ ਲਗ੍ਯੋ ਦਿਵਾਨ। ਹੇਰਤਿ
ਸਰਿਤਾ ਸੁੰਦਰ ਪਾਨ[8] ॥ ੧੪॥ ਮੰਡੀਪਤਿ ਬੈਠ੍ਯੋ ਪ੍ਰਭੁ ਪਾਸ। ਤਿਸ ਛਿਨ
ਬੋਲੇ ਬਾਕ ਪ੍ਰਕਾਸ਼। 'ਮੰਦ ਮੰਦ ਚਲਿ ਨੀਰ ਗੰਭੀਰ। ਸੁੰਦਰ ਸ਼ੋਭਤਿ ਹੈਂ
ਜੁਗ ਤੀਰ[9] ॥ ੧੫ ॥ ਇਕ ਘਟ ਲੇ ਜਲ ਪਰ ਧਰਿ ਆਵਹੁ†। ਹਤਹੁ

---

[1]ਚਰਨਾਂ ਦਾ ਪਾਉਣਾ ਕਰਕੇ। [2]ਪਵਿੱਤ੍ਰ ਕਰੋ। [3]ਰਾਹ ਵਿਚ ਕਹਿੰਦੇ ਸੁਣਦੇ ਜਾਂਦੇ ਹਨ। [4]ਨੇੜੇ
ਤੇ ਸੁਚੇਤ ਹੋਕੇ। [5]ਪਾਸ। [6]ਦੋਵੇਂ ਅਮਲ। (ਅ) ਦੋ ਮਾਵੇ। [7]ਸ੍ਰੇਸ਼ਟ ਤੇ ਉੱਚੀ ਕਲਗੀ ਦੀਆਂ
ਬਾਰੀਕ ਤਾਰਾਂ ਦਾ ਹਿਲਾਉ ਛੇਤੀ ਛੇਤੀ ਹੋ ਰਿਹਾ ਹੈ। [8]ਜਲ। [9]ਦੋਵੇਂ ਕੰਢੇ। *ਦੇਖੋ ਰੁਤ ੨
ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ। †ਜਾਪਦਾ ਹੈ ਕਿ ਇਹ ਘੜਾ ਕਿਸੇ ਧਾਤੂ ਦਾ ਸੀ।

ਨਿਸ਼ਾਨਾ ਤੁਪਕ ਚਲਾਵਹੁ’। ਹੁਕਮ ਖਾਲਸੇ ਪਰ ਇਮ ਭਯੋ। ਏਕ ਸਿੰਘ
ਘਟ ਲੈ ਤਬਿ ਗਯੋ॥੧੬॥ਜਿਤ ਤੇ ਜਲ ਆਵਤ ਤਹਿਂ ਧਰਿਓ।ਸੂਧੋ ਘਟਾ
ਨੀਰ ਪਰ ਤਰਿਓ। ਸਕਲ ਸਿੰਘ ਲੈ ਜ੍ਵਾਲਾ ਬਮਣੀ[1]। ਛੋਰੀ ਗਨ ਗੋਰੀ
ਅਰਿਦਮਣੀ[2] ॥੧੭॥ ਰਹੇ ਚਲਾਇ ਸਿੰਘ ਬਹੁਤੇਰੇ। ਇਕ ਨ ਲਗੀ ਘਟ
ਕੇ ਤਿਸ ਬੇਰੇ। ਛੋਰਿ ਛੋਰਿ ਉਰ ਮਹਿਂ ਬਿਸਮਾਏ।–ਇਹ ਕਹਾ ਭਯੋ ਨ
ਜਾਨੀ ਜਾਏ–॥੧੮॥ ਤਬਿ ਸਤਿਗੁਰ ਕਰ ਤੁਪਕ ਉਠਾਈ। ਦੇ ਗਿਰਪਤਿ
ਕੋ ਗਿਰਾ ਅਲਾਈ। ‘ਤੂੰ ਪ੍ਰਹਾਰ ਗੋਰੀ ਇਸ ਮਾਂਹੀ। ਹਤਿਬੇ ਬਿਨਾ ਲੱਛ
ਰਹਿ ਨਾਹੀ[3]” ॥ ੧੯॥ ਹਾਥ ਬੰਦਿ ਗੁਰ ਪਗ ਕਰਿ ਨਮੋ। ਮੰਡੀ ਪਤਿ ਲੇ
ਕਰਿ ਤਿਹ ਸਮੋ। ਪ੍ਰਥਮ ਪ੍ਰਹਾਰੀ ਘਟ ਉਲਟਯੋ।ਸੂਧੇ ਤੇ ਮੂਧਾ ਕਰਿ ਦਯੋ
॥੨੦॥ਭਏ ਪ੍ਰਸੰਨ ਬਿਲੋਕਿ ਗੁਸਾਈਂ।ਮੰਡੀ ਪਤਿ ਸੋਂ ਗਿਰਾ ਅਲਾਈ।‘ਰਿਦੇ
ਕਾਮਨਾ ਜੋ ਤੁਵ ਹੋਈ। ਜਾਚਿ ਲੇਹੁ ਹਮ ਪੁਰਵਹਿਂ ਸੋਈ ॥ ੨੧ ॥ ਹਤਯੋ
ਨਿਸ਼ਾਨਾ ਹੇਰਿ ਪ੍ਰਸੰਨ[4]।ਗੋਰੀ ਮਾਰਿ ਸਕਯੋ ਨਹਿਂ ਅੰਨ’। ਸੁਨਿ ਗਿਰਪਤਿ
ਕਰ ਜੋਰਿ ਬਤਾਈ। ‘ਸ਼੍ਰੀ ਪ੍ਰਭੁ ਮੁਝ ਕੋ ਚਾਹ ਨ ਕਾਈ॥੨੨॥ ਦੂਧ ਪੂਤਿ
ਧਨ ਧਾਮ ਘਨੇਰੇ। ਕ੍ਰਿਪਾ ਆਪ ਕੀ ਤੇ ਘਰ ਮੇਰੇ। ਕਹਾਂ ਜਾਚਨਾ ਕਰੌਂ[5]
ਗੁਸਾਈਂ। ਪ੍ਰਥਮ ਕਰੀ ਪੂਰਨ ਸਮੁਦਾਈ’॥੨੩॥ ਸੁਨਿ ਪੁਨ ਭਨਯੋ ਪ੍ਰਭੂ
ਕਛੁ ਮਾਂਗ। ਪੂਰਨ ਹੋਇ ਦੇਰ ਨਹਿਂ ਲਾਗ। ਰਿਸ ਪ੍ਰਸੰਨ ਨਹਿਂ ਨਿਫਲ
ਹਮਾਰੀ[6]। ਯਾਂਤੇ ਦਯੋ ਚਹੈਂ, ਉਰਧਾਰੀ[7]” ॥ ੨੪ ॥ ਤਬਿ ਮੰਡੀ ਪਤ
ਹਰਖ ਉਚਾਰਾ। ‘ਬਹੁ ਪੁਸ਼ਤਨਿ ਲਗ ਰਾਜ ਹਮਾਰਾ। ਰਹੈ ਇਸੀ ਬਿਧਿ
ਜਾਚਨ ਕਰੌਂ। ਇਹ ਇੱਛਾ ਇਕ ਉਰ ਮਹਿਂ ਧਰੌਂ ॥ ੨੫ ॥ ਉਪਜਹਿ ਪੰਥ
ਸਮੂਹ ਤੁਮਾਰੇ[8]। ਕਰਹਿ ਰਾਜ ਛੀਨਹਿਂ ਨ੍ਰਿਪ ਸਾਰੇ’।ਸੁਨਿ ਸਤਿਗੁਰ ਤਤ-
ਕਾਲ ਉਚਾਰਾ। ‘ਜੋ ਛੀਨਹਿਂਗੋ ਰਾਜ ਤੁਮਾਰਾ ॥ ੨੬ ॥ ਇਸ ਘਟ ਸਮ
ਮੂਧਾ ਘਰ ਹੋਵੈ। ਜੋ ਛੀਨਹਿ ਇਤ ਆਇ ਨ ਜੋਵੈ[9]’। ਸੁਨਿ ਭੂਪਤਿ
ਕੀਨਸਿ ਪਗ ਨਮੋ। ਚਢਿ ਤੁਰੰਗ ਚਾਲੇ ਤਿਹ ਸਮੋ ॥੨੭॥ਸਲਿਤਾਉਲੰ-

---

[1]ਬੰਦੂਕਾਂ। [2]ਵੈਰੀ ਨਾਸ਼ਕ। [3]ਫੁੰਡੇ ਬਿਨਾਂ ਨਿਸ਼ਾਨਾ ਨਾ ਰਹੇ। [4]ਦੇਖਕੇ (ਅਸੀਂ) ਪ੍ਰਸੰਨ ਹੋਏ ਹਾਂ। [5]ਕਾਹਦੀ ਮੰਗ ਕਰਾਂ। [6]ਰਿਸ ਪ੍ਰਸੰਨਤਾ (ਦੋਵੇਂ) ਸਾਡੀਆਂ ਨਿਫਲ ਨਹੀਂ ਹਨ। [7]ਤੂੰ (ਜੋ ਚਾਹੇਂ) ਦਿਲ ਵਿਚ ਧਾਰ ਲੈ। [8]ਤੁਹਾਡਾ ਸਾਰਾ ਪੰਥ ਉਪਜੇਗਾ। [9](ਉਹ ਫਿਰ) ਨਜ਼ਰ ਨਹੀਂ ਆਵੇਗਾ।

ਘਤਿ ਮੰਡੀ ਆਏ । ਉਤਰਯੋ ਸਿਵਰ ਆਨਿ ਸਮੁਦਾਏ । ਸਰਬ ਰੀਤ ਕੀ ਨ੍ਰਿਪ ਕਿਯ ਸੇਵਾ । ਕਰੇ ਰਿਝਾਵਨ ਸ਼੍ਰੀ ਗੁਰਦੇਵਾ ॥ ੨੮ ॥ ਕੇਤਿਕ ਦਿਨ ਪ੍ਰਭੁ ਤਹਾਂ ਟਿਕਾਏ । ਸੇਵਹਿ ਭੂਪਤਿ ਕਰਿ ਬਹੁ ਭਾਏ । ਇਕ ਦਿਨ ਹਿਤ ਅਖੇਰ ਲੇ ਗਯੋ । ਸੰਗ ਆਪ ਹੁਇ ਬਨ ਬਿਚਰਯੋ॥੨੯॥ ਗੜ੍ਹ ਕਮਲਾਹ* ਨਿਕਟ ਚਲਿ ਗਏ । ਮਹਾਂ ਮਵਾਸੀ ਥਲ ਦਿਖਰਏ । ਤਿਸ ਕੇ ਨਿਕਟ ਸਿਵਰ ਕਰਿ ਦਯੋ । ਇਕ ਗਢ ਗੁਰੂ ਤਹਾਂ ਰਚਿ ਲਯੋ ॥੩੦॥ ਬੈਠੇ,ਬਚਨ ਭਯੋ ਗੁਰ ਕੇਰੋ । 'ਇਸ ਥਲ ਪੰਥ ਆਇ ਜਬਿ ਮੇਰੋ । ਤਬਿ ਕਮਲਾਹ ਮਵਾਸੀ ਲੈ ਹੈ[1] । ਰਾਜ ਆਪਨਾ ਇਹਾਂ ਟਿਕੈ ਹੈ'॥੩੧॥ ਸੁਨਿ ਮੰਡੀ ਪਤਿ ਕਥਾ ਬਖਾਨੀ।'ਸਭਿ ਤੇ ਰਹਿਯੋ ਮਵਾਸ ਮਹਾਂਨੀ । ਪ੍ਰਥਮ ਸਿਕੰਦਰ ਇਸ ਥਲ ਆਯੋ । ਚਿਤ ਮਹਿਂ ਚਾਹਤਿ ਇਸੈ ਛੁਟਾਯੋ ॥ ੩੨ ॥ ਕਰਿ ਬਹੁ ਜਤਨ ਗਯੋ ਸੋ ਹਾਰਾ । ਤਿਸ ਢਿਗ ਅਫਲਾਤੂਨ[2] ਉਚਾਰਾ†।ਜਿਸਕੇਸਮ ਬੁਧਿ ਕਿਸ ਕੀ ਨਾਂਹੀ । ਅਦਭੁਤਿ ਮਤਿ ਅਤਿ ਥੀ ਤਿਸ ਪਾਹੀ ॥ ੩੩ ॥ ਤਿਸ ਨੇ ਪਰਬਤ ਕੀ ਨਸ ਜਾਨੀ[3] । ਟੰਕ ਦਈ[4] ਤਬਿ ਨਿਖੁਟਯੋ[5]ਪਾਨੀ । ਅਤਰ ਨ੍ਰਿਪ ਜਪ ਸੁਰਪਤਿ ਕੇਰਾ[6] । ਭਯੋ ਪ੍ਰਸੰਨ[7] ਆਇ ਤਿਸ ਬੇਰਾ ॥ ੩੪ ॥ ਇਕ ਪਥਰੀ ਘਨ ਜੁਤਿ ਕਰਿ ਦੀਨ[8] । ਸੋ ਸੰਪਟ ਮਹਿਂ[9] ਪਾਵਨ ਕੀਨ । ਪੈਸਾ ਭਰ ਘਨ ਕੇਰ ਅਕਾਰਾ[10] । ਜਬਿ ਖੋਲਹਿ ਤਬਿ ਕਰਿ ਬਿਸ-ਤਾਰਾ[11] ॥੩੫॥ ਇਸ ਗਿਰ[12] ਸਮ ਹੁਇ ਕਰਿ ਬਰਸਾਵੈ‡ । ਅਧਿਕ ਨੀਰ

---

[1]ਕਮਲਾਹ ਆਕੀ ਕਿਲ੍ਹੇ ਨੂੰ ਲੈ ਲਵੇਗਾ (ਖਾਲਸਾ) । [2]ਅਫਲਾਤੂਨ ਨੇ । [3]ਨਾੜੀ ਜਾਨੀ । [4]ਬੰਦ ਕਰ ਦਿਤੀ [ਸੰਸ:, ਟੰਕਣ] । ( ਅ ) ਕੱਟ ਦਿਤੀ । [5]ਮੁੱਕ ਗਿਆ । [6]ਅੰਦਰ ਰਾਜਾ ਨੇ ਇੰਦਰ ਦਾ ਜਪ ਕੀਤਾ । [7](ਇੰਦਰ) ਪ੍ਰਸੰਨ ਹੋਇਆ । [8]ਬਦਲੀ ਵਰਗੀ ਕਰ ਦਿਤੀ । [9]ਡੱਬੇ । [10]ਪੈਸਾ ਭਰ ਆਕਾਰ ਸੀ ਬੱਦਲ ਦਾ । [11](ਪੱਥਰੀ) ਫੈਲ ਜਾਵੇ । [12](ਕਮਲਾਹ) ਦੇ ਪਹਾੜ ਜਿੱਡੀ ।

*ਕਮਲਾਹ ਗੜ੍ਹ ਨਾਮੇ ਕਿਲ੍ਹਾ ਜੋ ਹੁਣ ਮੰਡੀ ਰਾਜ ਵਿਚ ਹੈ ।

†ਹਿੰਦੁਸਤਾਨ ਤੇ ਸਿਕੰਦਰ ਦਾ ਹਮਲਾ ੩੨੭ ਸੰਨ (ਈਸਾ ਤੋਂ ਪਹਿਲੇ) ਵਿਚ ਹੋਇਆ ਹੈ, ਅਫਲਾਤੂਨ (ਪਲੇਟੋ) ਜੀ ਦਾ ਦਿਹਾਂਤ ੩੪੭ ਸੰਨ ਈ: ਤੋਂ ਪਹਿਲੇ)ਦੇ ਲਗ ਪਗ ਹੋਇਆ। ਸੋ ਦੁਇ ਜਣੇ ਹਿੰਦ ਵਿਚ ਇਕੱਠੇ ਨਹੀਂ ਆਏ । ਸੁਣੀ ਸੁਣਾਈ ਰਵਾਇਤ ਮੰਡੀ ਦਾ ਰਾਜਾ ਇੱਥੇ ਦੱਸ ਰਿਹਾ ਹੈ । ਸਿਕੰਦਰ ਦਾ ਜਨਮ ਸੰਨ ੩੫੬ (ਈਸਾ ਤੋਂ ਪਹਿਲਾਂ) ਤੇ ਸਿਕੰਦਰ ਦਾ ਚਲਾਣਾ ਸੰਨ ੩੨੩ (ਈ: ਤੋਂ ਪਹਿਲਾਂ) ਹੈ । ਅਫਲਾਤੂਨ ਦਾ ਜਨਮ ਸੰਨ ੪੨੭ (ਈ: ਤੋਂ ਪਹਿਲਾਂ) ਹੈ ਤੇ ਪ੍ਰਲੋਕ ਗਮਨ ੩੪੭ (ਈ: ਤੋਂ ਪਹਿਲਾਂ) ਹੈ ।

‡ਪਾ:—ਬਰਖਾਵੈ । ਪੁਨਾ:—ਬਰਪਾਵੈ ।

ਕੀਨਸਿ ਮਨ ਭਾਵੈ।ਜਬਿ ਸੰਪੁਟ ਮਹਿਂ ਪਥਰੀ ਧਰੈ। ਲਘ ਹੁਇ ਸੰਪੁਟ ਮਹਿਂ ਘਨ, ਬਰੈ ॥ ੩੬ ॥ ਜਬਿ ਚਾਹਹਿ ਤਬਿ ਲੇਹਿ ਨਿਕਾਰੀ । ਬਰਖਾਵੈ ਬਰਖਾ ਬਰ ਬਾਰੀ । ਹੇਰਿ ਸਕੰਦਰ ਏਵ ਮਵਾਸ । ਤਜਾਗ ਦਈ ਗਢ ਲੈਬੇ ਆਸ ॥ ੩੭ ॥ ਗਯੋ ਅਪਰ ਥਲ ਰਹਯੋ ਮਵਾਸ । ਅਪਰ ਕੌਨ ਲੈਬੇ ਕਰਿ ਆਸ'।ਸਤਿਗੁਰ ਕਹਯੋ 'ਸਮਾ ਅਸ ਹੋਇ। ਆਨਿ ਖਾਲਸਾ ਤੋਰਹਿ ਸੋਇ' ॥ ੩੮ ॥ ਇਮ ਕਹਿ ਬਸੇ ਦੁਰਗ ਰਚਿ ਤਹਾਂ । ਨਾਮ ਗੁਬਿੰਦਗੜ੍ਹ ਤਿਸ ਕੋ ਕਹਾ । ਕੇਤਿਕ ਦਿਨ ਪ੍ਰਭੁ ਤਹਾਂ ਗੁਜ਼ਾਰੇ। ਬਹੁਰ ਪ੍ਰਭੂ ਹ੍ਵੈ ਕਰਿ ਅਸੁਵਾਰੇ ॥ ੩੯ ॥ ਸ੍ਰੀ ਅਨੰਦਪੁਰ ਕੌ ਚਲਿ ਆਏ । ਸੰਗ ਖਾਲਸਾ ਚਢਿ ਸਮੁਦਾਏ। ਕਵੀ ਕਹੈ ਜੋ ਗੁਰ ਬਰ ਦੀਨੋ । ਸੋ ਹਮ ਨੇ ਅਵਿਲੋਕਨ ਕੀਨੋ ॥ ੪੦ ॥ ਜਿਸ ਭੂਪਤਿ ਸਿੰਘ ਮੰਡੀ ਲੀਨਿ[੧] । ਤੱਤਕਾਲ ਤਿਸ ਕੋ ਫਲ ਦੀਨ । ਪਿਤ ਸੁਤ ਦੋਨੋ ਮ੍ਰਿਤੁ ਕੋ ਪਾਇ । ਤਿਨ ਕੌ ਸਦਨ ਦਿਯੋ ਉਲਟਾਇ ॥ ੪੧॥ਮੂਧਾ ਘਰਿ ਹਮ ਆਂਖਨ ਦੇਖਾ।ਅਪਰ ਸਿੰਘ ਨ੍ਰਿਪ ਥਿਰਯੋ ਵਿਸ਼ੇਖਾ*। ਗੁਰ ਕੋ ਬਾਕ ਨਿਵਲ ਕਿਮ ਜਾਇ। ਗਢ ਕਮਲਾਹ ਖਾਲਸੇ ਪਾਇ ॥੪੨॥ ਗੁਰ ਬਚ ਸਫਲ ਜਨਾਵਨ ਕਾਰਨ । ਇਹ ਪ੍ਰਸੰਗ ਭੀ ਕਰਯੋ ਉਚਾਰਨ। ਸੁਨਿ ਸ਼੍ਰੋਤਾ ਰਸ ਪੂਰਨ ਕਥਾ । ਭਈ ਜਥਾ ਪਾਵਨ ਕਹਿਂ ਤਥਾ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਮੰਡੀ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

---

[੧]ਜਿਸ ਸਿੰਘ ਰਾਜੇ ਨੇ ਮੰਡੀ ਲਈ ।

*ਏਜ ਤੋਂ ਪਤਾ ਚਲਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਚਲਾਣੇ ਤਕ ਮੰਡੀ ਤੇ ਹਮਲਾ ਨਹੀਂ ਹੋਇਆ । ੧੮੩੯ ਈ: ਵਿਚ 'ਵਿਜਨੇ' (G. T. VIGNE) ਨਾਮ ਦੇ ਯੂਰੋਪੀਅਨ ਨੇ,ਜੋ ਮਹਾਰਾਜਾ ਦੇ ਸਿੱਖ ਅਫਸਰਾਂ ਨਾਲ ਮੰਡੀ ਗਿਆ ਸੀ, ਦੱਸਿਆ ਹੈ ਕਿ ਸਿਖ ਅਫਸਰ ਸ਼ਹਿਰ ਵਿਚ ਨਹੀਂ ਸਨ ਵੜੇ ਕਿ ਦਸਵੇਂ ਪਾਤਸ਼ਾਹ ਦਾ ਹੁਕਮ ਨਹੀਂ ਹੈ। ਪਰ ੧੮੪੦ ਵਿਚ ਕੰਵਰ ਨੌਨਿਹਾਲ ਸਿੰਘ ਦੇ ਹੁਕਮ ਨਾਲ ਜਨਰਲ ਵਨਤੂਰਾ ਨੇ ਮੰਡੀ ਤੇ ਹਮਲਾ ਕੀਤਾ ਤੇ ਰਾਜਾ ਬਲਬੀਰ ਸੈਨ ਨੂੰ ਅੰਮ੍ਰਿਤਸਰ ਘੱਲਿਆ। ਪਰੰਤੂ ਥੋੜੇ ਹੀ ਦਿਨਾਂ ਬਾਦ ਮਹਾਰਾਜਾ ਸ਼ੇਰ ਸਿੰਘ ਨੇ ਰਾਜੇ ਨੂੰ ਰਿਹਾ ਕੀਤਾ ਤੇ ਮੰਡੀ ਵਾਪਸ ਦੇ ਦਿਤੀ। ਕਵੀ ਜੀ ਦਾ ਇਸ਼ਾਰਾ ਕੰਵਰ ਨੌਨਿਹਾਲ ਸਿੰਘ ਤੇ ਉਸ ਦੇ ਪਿਤਾ ਮਹਾਰਾਜਾ ਖੜਗ ਸਿੰਘ ਵੱਲ ਜਾਪਦਾ ਹੈ ਜੋ ਬਾਪ ਬੇਟਾ ਉਤੋੜਲੀ ਮਾਰੇ ਗਏ ਸਨ । 'ਅਪਰ ਸਿੰਘ ਨ੍ਰਿਪ' ਤੋਂ ਮੁਰਾਦ ਮਹਾਰਾਜਾ ਸ਼ੇਰ ਸਿੰਘ ਦੀ ਹੈ ਜੋ ਕੰਵਰ ਜੀ ਦੇ ਚਲਾਣੇ ਮਗਰੋਂ ਗੱਦੀ ਤੇ ਬੈਠਾ ਸੀ ।

੯. [ਮਹਾਂਦਾਨ ਬ੍ਰਾਹਮਣਾਂ ਨੇ ਨਾ ਲਿਆ]।

ਦੋਹਰਾ॥ *ਕ੍ਰਮਕ੍ਰਮ ਪੰਥਉਲੰਘਿ ਕਰਿ ਸ਼੍ਰੀ ਅਨੰਦਪੁਰ† ਆਇ। ਕਰਯੋ ਬਾਸ ਸ਼੍ਰੀ ਸਤਿਗੁਰੂ ਸੰਗ ਤ ਆਵੈ ਜਾਇ॥ ੧॥ ਚੌਪਈ॥ ਅਨਿਕ ਅਕੋਰਨਿ ਕੋ ਅਰਪਾਵੈ।ਮਨੋ ਕਾਮਨਾ ਪ੍ਰਭੁ ਤੇ ਪਾਵੈ।ਦੇਗ਼ ਨਿਤਾਪ੍ਰਤਿ ਨਿਖੁਟਤਿ ਨਾਂਹੀ।

*ਇਥੋਂ ਹੁਣ ਸੌ ਸਾਖੀ ਦੀ ੫੯ਵੀਂ ਸਾਖੀ ਆਰੰਭ ਹੁੰਦੀ ਹੈ। †ਗੁਰੂ ਸਾਹਿਬ ਜੀ ਦੇ ਇਸ ਸਫਰ ਦੀ ਖੋਜ ਭਾਈ ਧੰਨਾ ਸਿੰਘ ਜੀ ( ਗੁਰਦਵਾਰਾ ਸਾਈਕਲ ਯਾਤ੍ਰੂ ) ਨੇ ਉਨ੍ਹੀਂ ਰਾਹੀਂ ਜਾਕੇ ਆਪ ਕੀਤੀ ਸੀ, ਜੋ ਉਨ੍ਹਾਂ ਨੇ ਖ਼ਾ: ਸਮਾਚਾਰ ਵਿਚ ਛਪਵਾਈ ਸੀ। ਉਹ ਸੰਖੇਪ ਮਾਤ੍ਰ ਇਉਂ ਹੈ:–ਅਨੰਦਪੁਰ ਤੋਂ ਟੁਰਕੇ ਗੁਰੂ ਜੀ ਨੇ ਉਤਰ ਨੂੰ ੫ ਮੀਲ ਤੇ ਕਦਰੋਰ ਡੇਰੇ ਕੀਤੇ। ਡਮਣਿਆਂ ਨੇ ਸੇਵਾ ਕੀਤੀ, ਏਥੇ ਇਕ ਥੜਾ ਗੁਰੂ ਜੀ ਦੀ ਯਾਦਗਾਰ ਹੈ। ਇਥੋਂ ਚਲਕੇ ਦਿਵਾਰੇ ਪੱਤਣੋਂ ਪਾਰ ਹੋਏ। ਇਥੇ ਹੁਣ ਨਵਾਂ ਲੋਹੇ ਦਾ ਪੁਲ ਹੈ। ਗੁਰੂ ਜੀ ਦੇ ਟਿਕਾਣਾ ਕਰਨ ਦੀ ਥਾਂ ਇਥੋਂ ਮੀਲ ਕੁ ਦੀ ਵਿੱਥ ਤੇ ਅਜੇ ਦੱਸੀਦੀ ਹੈ। ਇਥੋਂ ਆਪ ੧੩ ਮੀਲ ਤੇ ਸੁਕੇਤ ਪੁਜੇ, ਏਥੋਂ ਦਾ ਰਾਜਾ ਜੀਤ ਸੈਨ ਦਰਸ਼ਨ ਨੂੰ ਆਇਆ ਤੇ ਸੇਵਾ ਕੀਤੀ। ਇਥੋਂ ੧੨ ਮੀਲ ਚੱਲ ਕੇ ਰਵਾਲਸਰ ਪਹੁੰਚੇ ਤੇ ਪੂਰਬਲੇ ਪਾਸੇ ਡੇਰਾ ਕੀਤਾ। ਇਥੇ ਸਾਰੇ ਰਾਜੇ ਮਿਲੇ ਤੇ ਸੁਲਹ ਦੇ ਸੰਧ ਹੋਏ। ਮੇਲੇ ਤੋਂ ਬਾਦ ਗੁਰੂ ਜੀ ਏਥੋਂ ਟੁਰਕੇ ਮੰਡੀ ਦੇ ਰਾਜਾ ਸਿਧ ਸੈਨ ਦੀ ਬਿਨੈ ਕਰਨ ਤੇ ਮੰਡੀ ਪਹੁੰਚੇ। ਸਿਧ ਸੈਨ ਗੁਰੂ ਜੀ ਦਾ ਸ਼ਰਧਾਲੂ ਸੀ ਉਸ ਨੇ ਬੜੀ ਸੇਵਾ ਤੇ ਭਾਉ ਕੀਤਾ। ਮੰਡੀ ਦੇ ਸਰਕਾਰੀ ਕਾਗਜ਼ਾਤ ਵਿਚ ਲਿਖਿਆ ਹੈ ਕਿ ਰਾਜੇ ਨੇ ਪਾਲਕੀ ਆਪ ਚਾਈ ਤੇ ਪਾਲਕੀ ਦਾ ਡੰਡਾ ਮੋਢਿਆਂ ਤੋਂ ਉਚਾ ਰਿਹਾ। ਮੰਡੀ ਦੇ ਗੁਰਦੁਆਰੇ ਗੁਰੂ ਜੀ ਦੀ ਯਾਦਗਾਰ ਵਿਚ ਰਾਜੇ ਸਿਧ ਸੈਨ ਨੇ ਬਣਵਾਏ। ਇਕ ਪਡਲ ਵਿਚ ਹੈ ਜਿੱਥੇ ਗੁਰੂ ਜੀ ਟਿਕੇ ਸਨ, ਦੂਸਰਾ ਹਥਲੀ ਵਿਚ 'ਗੁਰੂ ਕੋਟ' ਹੈ। ਇਨ੍ਹਾਂ ਦੁਹਾਂ ਮੰਦਰਾਂ ਨਾਲ ਰਾਜੇ ਵਲੋਂ ਕੁਛ ਮਾਫੀ, ਕੁਛ ਨਕਦੀ ਤੇ ਲੂਣ ਆਦਿ ਹੁਣ ਤਕ ਲਗੇ ਹੋਏ ਹਨ। ਇੱਥੇ ਗੁਰੂ ਜੀ ਦੀ ਤਸਵੀਰ ਤੇ ਬਖਸ਼ੇ ਹੋਏ ਕ੍ਰਿਪਾਨ ਆਦਿ ਸ਼ਸਤ੍ਰ ਤੇ ਸਾਮਾਨ ਹੈਨ। ਮੰਡੀ ਦਾ ਰਾਜਾ ਸ਼ਿਕਾਰ ਵਿਚ ਬੀ ਗੁਰੂ ਜੀ ਦੇ ਨਾਲ ਕਈ ਵੇਰ ਗਿਆ। ਗੋਗਰੇ ਦੀ ਧਾਰ ਦੇ ਹੇਠਾੜ ਮੰਡੀ ਤੋਂ ਛੇ ਮੀਲ ਤੇ ਇਕ ਚਸ਼ਮਾ ਹੈ ਜਿਸ ਨੂੰ ਗੁਰੂ ਜੀ ਦਾ ਚਸ਼ਮਾ ਕਹਿੰਦੇ ਹਨ। ਇਥੇ ਰਾਜੇ ਨੇ ਗੁਰੂ ਜੀ ਤੋਂ ਪਾਣੀ ਮੰਗਿਆ ਤੇ ਗੁਰੂ ਜੀ ਦੇ ਭਾਲਾ ਮਾਰਨ ਤੋਂ ਇਹ ਚਸ਼ਮਾ ਟੁਰ ਪਿਆ। ਮੰਡੀ ਤੋਂ ਟੁਰਕੇ ਗੁਰੂ ਜੀ ਗੁਰੂ ਕੋਟ ਅੱਪੜੇ ਜੋ ੧੬ ਮੀਲ ਹੈ, ਇਥੋਂ ਤਾਈਂ ਰਾਜਾ ਵਿਦਾ ਕਰਨ ਆਇਆ ਸੀ। ਦੋ ਦਿਨ ਠਹਿਰਕੇ ਗੁਰੂ ਜੀ ਲੇਦੇ ਪਿੰਡੋਂ ਹੁੰਦੇ ਹੋਏ ਸਿਕੰਦਰੇ ਦੀ ਧਾਰ ਲੰਘਕੇ ੭ ਮੀਲ ਤੇ ਜਾਕੇ ਖੰਡੇਵਾਲ ਠਹਿਰੇ ਜਿਸ ਨੂੰ ਖਨੌਟ ਬੀ ਕਹਿੰਦੇ ਹਨ। ਡੇਰਾ ਪਿਪਲ ਹੇਠ ਕੀਤਾ ਜੋ ਅਜੇ ਹੈ ਤੇ ਯਾਦਗਾਰੀ ਥੜਾ ਬੀ ਹੈ। ਸੇਵਾ ਬ੍ਰਾਹਮਣਾਂ ਨੇ ਕੀਤੀ। ਇਥੋਂ ਟੁਰਕੇ ਆਪ ਤਲਵਾੜਾ, ਮਟੀਅਲ, ਸਾਊ, ਤੋਂ ਬੰਧਾ ਘਾਟ ਦੀ ਧਾਰ ਲੰਘ ਕੋਟਲੂ ਆਏ। ਇਥੋਂ ਸਤਲੁਜ ਪਾਰ ਹੋਕੇ ਕਚਲੌਰ ਪਿੰਡ ਡੇਰੇ ਕੀਤੇ ਜੋ ਖਨੌਟ ਤੋਂ ੩੧ ਮੀਲ ਹੈ। ਪਿੱਪਲ ਜਿਸ ਹੇਠ ਆਪ ਟਿਕੇ ਸਨ ਅਜੇ ਹੈ। ਲੋਕੀਂ ਦੱਸਦੇ ਹਨ ਕਿ ਇੱਥੇ ਗੁਰੂ ਨਾਨਕ ਦੇਵ ਜੀ ਬੀ ਆਏ ਸਨ। ਇਥੋਂ ਚਲਕੇ ਸ਼੍ਰੀ ਦਸਮੇ ਪਾਤਸਾਹ ਜੀ ਮਲੋਤੇ ਹੁੰਦੇ ਹੋਏ ਅਨੰਦਪੁਰ ਜੀ ਅੱਪੜੇ।

ਮਿਲਹਿਂ ਸਿੱਖ ਗਨ ਖਾਲਸ ਮਾਂਹੀ ॥ ੨ ॥ ਖੰਡੇ ਕੀ ਪਾਹੁਲ ਕੋ ਧਾਰਹਿਂ । ਸ਼ਸਤ੍ਰਿਨ ਕੋ ਅੱਭ੍ਯਾਸ ਬਿਚਾਰਹਿਂ । ਗੁਰ ਬਾਣੀ ਕਹੁ ਪੜ੍ਹਹਿਂ ਪੜ੍ਹਾਵਹਿਂ । ਗੁਰ ਜਸ ਕੋ ਨਿਤ ਸੁਨਹਿਂ ਸੁਨਾਵਹਿਂ ॥ ੩ ॥ ਸਥਿਰ[1] ਕੇਸਗੜ੍ਹ ਪਹਿ* ਇਕ ਦਿਨ ਮਹਿਂ । ਪ੍ਰੇਮ ਸੁਰਸ ਨਿਮਗਨ ਥੇ ਮਨ ਮਹਿਂ† । ਸੰਗਤ ਪ੍ਰਤਿ ਅਸ ਹੁਕਮ ਬਖਾਨਾ । 'ਨੰਦਲਾਲ ਜੁਤਿ ਸੁਮਤਿ ਸੁਜਾਨਾ ॥੪॥ਜੋ ਬੂਝਨਿ ਚਾਹਹਿ ਕੁਝ ਬਾਤ । ਸੋ ਇਹ ਕਹਹਿ ਭਲੇ ਬੱਖ੍ਯਾਤਿ[2]' । ਬ੍ਰਿੰਦ ਲਿਖਾਰੀ ਕਰੇ ਇਕੱਤ੍ਰ । ਨਿਤ ਬਾਣੀ ਕਉ ਲਿਖਹਿਂ ਪਵਿੱਤ੍ਰ ॥ ੫ ॥ ਜੋ ਪਤਿਸ਼ਾਹੀ ਚਾਰ ਲਿਖਾਰੀ[3] । ਕਵੀ ਸਕੇਲੇ ਜਿਨ ਮਤਿ ਭਾਰੀ।ਕਰਹਿਂ ਕਬਿੱਤ ਸੁਨਾ-ਵਹਿਂ ਗੁਰ ਕੋ । ਉਪਜਾਵਹਿਂ ਬਹੁ ਆਨੰਦ ਉਰ ਕੋ ॥ ੬ ॥ ਪ੍ਰਥਮ ਗੁਰੂ ਦੇਵੀ ਬਿਦਤਾਈ।ਪੁਨ ਪਾਹੁਲ ਦੇ ਲਈ[4] ਗੁਸਾਈਂ।ਕੇਸ ਰਖਾਵਨਿ ਕੀਨ ਸਭਿਨਿ ਕੋ । ਕਛ ਪਹਿਰਾਇ ਧਰਯੋ ਸ਼ਸਤ੍ਰਨਿ ਕੋ ॥ ੭ ॥ ਸੰਗਤ ਚਾਰਹੁੰ ਬਰਨਨਿ ਕੇਰੀ।ਗੁਰ ਤੇ ਮੁਖ ਮੋਰੇ ਤਿਸ ਬੇਰੀ।ਬੇਮੁਖ ਹ੍ਵੈ ਹੈ ਬਾਤ ਬਨਾਵੈਂ। ਨਹੀਂ ਦਰਸ ਕਰਿਬੇ ਕਹੁ ਆਵੈਂ ॥ ੮ ॥ 'ਅਬਿ ਸਤਿਗੁਰ ਉਰ ਸ਼ਿਰਰ[5] ਭਯੋ ਹੈ । ਕਰਮ ਅਜੋਗ ਬਿਸਾਲ ਕਯੋ ਹੈ । ਸਭ ਕੇ ਗਰੇ ਜੰਞੂ ਉਤਰਾਏ। ਝਾਰਨ ਪਰ ਡਾਰੇ ਪਹਿਰਾਏ[6]॥੯॥ਸੁਨਿ ਇਕ ਦਿਨ ਤਬਿ ਗੁਰੂ ਉਚਾਰਾ। 'ਗੁਰ ਕੀ ਸੰਗਤ ਝਾਰ ਉਦਾਰਾ[7]' । ਇਸ ਬਿਧਿ ਕੇ ਸਿਖ ਸੰਗਤਿ ਹੋਏ। ਬੰਧੇ ਜਾਤਿ ਸ਼੍ਰਿੰਖਲਾ ਜੋਏ[8]॥੧੦॥ਇਕ ਦਿਨ ਕਲਗ਼ੀਧਰ ਕਿਯ ਦਾਨ । ਲੋਹਾ ਮਾਂਹ ਸਨੇਹ[9] ਮਹਾਨ । ਸੌ ਸੌ ਮਣ ਇਹ ਵਸਤੂ ਤੀਨ । ਹੁਕਮ ਪ੍ਰਭੂ ਨੇ ਇਸ ਬਿਧਿ ਕੀਨ ॥ ੧੧ ॥ 'ਬਾਂਟ ਦੇਹੁ ਉੱਤਮ ਦਿਜ ਗਨ ਕੋ' । ਗਏ ਦਾਸ ਲੇ ਮਾਨਿ ਬਚਨ ਕੋ । ਵਹਿਰ ਦਯੋ ਜਬਿ, ਲੇਂ ਦਿਜ ਨਾਂਹਿ[10]।ਕਹਿਂ

---

[1](ਗੁਰੂ ਜੀ) ਸਥਿਰ ਸਨ। [2]ਸੋ ਇਹ (ਸੁਮਤੀਵਾਨ ਨੰਦ ਲਾਲ ਜੀ) ਚੰਗੀ ਤਰ੍ਹਾਂ ਖੋਲ੍ਹਕੇ ਦੱਸਣਗੇ। [3]ਭਾਵ ਗੁਰੂ ਜੀ ਦੇ ਚਾਰ ਲਿਖਾਰੀ ਜੋ ਖਾਸ ਸਨ। [4]ਦਿੱਤੀ ਤੇ ਲਈ। [5]ਹੱਠ। (ਅ) ਸ਼ਿਰਰ (ਸ਼ਿਰਾਰਾ) ਜਾਦੂ, ਕਮਲਾਪਨ। [6](ਗਲੇ) ਪਹਿਨੇ ਹੋਏ (ਉਤਰਵਾਕੇ)ਝਾੜਾਂ ਤੇ ਪਾਏ। (ਅ) ਮਾਨੋਂ ਝਾੜਾਂ ਨੂੰ ਪਹਿਨਾਏ। [7]ਭਾਵ ਝਾੜ ਝਾੜ ਵਿਚ ਯਾ ਝਾੜਾਂ ਵਾਂਙੂ ਬਹੁਤ ਹੋਵੇਗੀ। (ਅ) ਝਾੜ ਤੋਂ ਮੁਰਾਦ ਮਾਲਵਾ ਬੀ ਲੈਣ ਦਾ ਯਤਨ ਹੁੰਦਾ ਹੈ। [8](ਪਰ ਜੋ) ਜ਼ਾਤੀ ਦੇ ਬੰਧਨਾਂ ਵਿਚ ਬੱਧੇ ਪਏ ਹਨ ਇਸ ਪ੍ਰਕਾਰ ਦੇ ਸਿਖ ਸੰਗਤ ਹੋਏ (ਹੋ ਮੁੱਕੇ ਹਨ)। (ਅ) ਜਾਤੀ ਵਿਚ ਬੱਧੇ ਪਏ ਸਿਖ ਜੋ ਹਨ ਸੋ ਤਾਂ ਝਾੜਾਂ ਵਾਙੂ ਹੀ ਹਨ ਭਾਵ ਨਿਕੰਮੇ ਹਨ, ਉਨ੍ਹਾਂ ਦੇ ਗਲੇ ਤੇ ਝਾੜਾਂ ਨੂੰ ਪਹਿਨਾ ਲਏ ਜੰਞੂ ਇਕੋ ਜਿਹੇ ਹਨ। [9]ਤੇਲ। [10]ਬ੍ਰਾਹਮਣ ਲੈਣ ਨਾ।

*ਪਾঃ—ਮਹਿ। †ਪਾঃ—ਪ੍ਰੇਮਸੁਰ ਸਨਿ ਮਗਨ ਥੇ ਮਨ ਮਹਿਂ।

ਅਰਦਾਸੀ ਤਬਿ ਗੁਰ ਪਾਹਿ ॥੧੨॥ 'ਦਿਜਬਰ ਲੇਤਿ ਨਹੀਂ, ਦੇ ਰਹੇ' ਸਾਚੇ ਪਾਤਸ਼ਾਹੁ ਬਚ ਕਹੇ । 'ਕਯੋਂ ਨਹਿੰ ਲੇਤਿ ? ਕਹੈ ਕੋ ਕਹਾਂ[1] ?' ਉਰ ਭੈ ਧਰਿ ਅਰਦਾਸੀ ਮਹਾਂ ॥੧੩॥ ਸੁਨਤਿ ਅਰਜ ਕਰ ਜੋਰਿ ਉਚਾਰੀ । 'ਤੁਮ ਹੀ ਜਾਨੋ ਗਤੀ ਤੁਮਾਰੀ । ਸਾਚੇ ਸਾਹਿਬ ! ਅਵਰ ਨ ਜਾਨੈ । ਅੰਤਰਜਾਮੀ ਨਾਂਹਿ ਨ ਛਾਨੈ' ॥੧੪॥ ਸਾਹਿਬ ਸਿੰਘ ਬੈਠਯੋ ਤਬਿ ਪਾਸੀ । ਜਾਨਯੋਂ ਡਰਯੋ ਕਹੈ ਅਰਦਾਸੀ[2] । ਤਿਸ ਨੇ ਕਹਿਯੋ ਸੁ 'ਦਿਜਨ ਉਚਾਰੀ[3]:–ਅਬਿ ਗੁਰ ਰਹੇ ਨਹੀਂ ਅਧਿਕਾਰੀ ॥੧੫॥ ਖੱਤ੍ਰੀ ਹ੍ਵੈ ਕਰਿ ਲਾਹਿ ਜਨੇਊ–। ਇਮ ਹੀ ਕਹਿੰ ਸੋਢੀ ਕੁਲ ਜੇਊ ।–ਭਏ ਗੁਰੂ ਕੇ ਬਾਵਰ ਅਬੈ–। ਇੱਤਯਾਦਿਕ ਬੋਲਤਿ ਹੈਂ ਸਬੈ' ॥੧੬॥ ਸੁਨਿ ਕਲਗ਼ੀਧਰ ਬਾਕ ਉਚਾਰੇ । 'ਕਰਹੁ ਮਾਂਹੁ ਕੇ ਭੱਲੇ ਸਾਰੇ । ਕੜੇ ਅੰਗੁਠੀ ਮਣਕੇ ਮਾਲਾ । ਲਿਹੁ ਕਰਵਾਇ ਲੋਹ ਤੇ ਜਾਲਾ' ॥੧੭॥ ਸ਼ਯਾਮਸਿੰਘ ਸੁਨਿ ਕਰਿ ਲੇ ਗਯੋ । ਤੂਰਨ ਸਕਲ ਕਰਾ-ਵਤਿ ਭਯੋ । ਸਮਾਂ ਜਬੈ ਪਢਿਬੇ[4] ਰਹਿਰਾਸ । ਲਗਯੋ ਦਿਵਾਨ ਗੁਰੂ ਕੇ ਪਾਸ ॥ ੧੮ ॥ ਤਬਿ ਲੇ ਕਰਿ ਪਹੁੰਚਯੋ ਕਰਿਵਾਇ । ਧਰਿ ਦਿਵਾਨ ਮਹਿੰ ਗੁਰ ਅਗਵਾਇ । ਦੇਖਿ ਸਭਿਨਿ ਕੋ ਪ੍ਰਭੁ ਤਿਸ ਬਾਰੀ । ਦ੍ਵੈ ਤੁਕ ਕੋ ਨਿਜ ਬਦਨ ਉਚਾਰੀ ॥੧੯ ॥

ਸ਼੍ਰੀ ਮੁਖਬਾਕ:–

ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥ ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ[5] ॥੧॥

ਚੌਪਈ ॥ ਇਮ ਪਢਿਕੈ ਗੁਰ ਹੁਕਮ ਉਚਾਰਾ । 'ਬਿਚ ਦਿਵਾਨ ਕੇ ਬੈਟਹੁ ਸਾਰਾ' । ਉਠਿ ਤਬਿ ਸ਼ਯਾਮ ਸਿੰਘ ਵਰਤਾਇ । ਦੋਇ ਕੜੇ ਇਕ ਛਾਪ ਸੁਹਾਇ ॥੨੦॥ ਦੋਇ ਚੱਕ੍ਰ ਜੰਜੀਰੀ ਦੀਨ । ਏਕ ਕਰਦ ਪੰਚ ਭੱਲੇ ਲੀਨ । ਸਕਲ ਖਾਲਸੇ ਅੰਗੀਕਾਰੇ[6] । ਖੁਸ਼ੀ ਹੋਇ ਉਰ ਗੁਰੂ ਉਚਾਰੇ ॥ ੨੧ ॥ ਦੋਹਰਾ ॥ 'ਖਾਲਸ ਗੁਰ, ਗੁਰ ਖਾਲਸਾ ਹੁਇ ਹੈ ਮਹਿਦ ਮਹਾਨ । ਤਾਣ ਨਿਤਾਣੇ ਨਰਨ ਕੋ ਹੋਇ ਨਿਥਾਵੇ ਥਾਨ ॥੨੨॥ ਚੌਪਈ ॥ ਜਗ ਕੇ ਬ੍ਰਹਮਣ ਹੈਂ ਪ੍ਰਤਿ ਗ੍ਰਾਹੀ[7] । ਲੇਹਿੰ ਕੁਦਾਨ ਬਿਚਾਰੈਂ ਨਾਂਹੀ । ਤਿਨ ਗੁਰ ਛੋਡਾ, ਸੋ ਗੁਰ[8] ਛੋਡੇ ।

---

[1]ਕੀ ਕਹਿੰਦੇ ਹਨ? [2]ਜਾਣ ਲਿਆ ਕਿ ਅਰਦਾਸੀਆ ਡਰਦਾ ਹੋਇਆ (ਝਕਦਾ ਕਹਿੰਦਾ ਹੈ । [3]ਬ੍ਰਾਹਮਣ ਕਹਿੰਦੇ ਹਨ । [4]ਪੜਨ ਦਾ ਆਇਆ । [5]ਜਿੰਦ ਤੇ ਸਰੀਰ । (ਅ) ਕਵਾਉ=ਵਚਨ, ਹੁਕਮ । [6]ਅੰਗੀਕਾਰ ਕੀਤੇ । [7]ਜਗਤ ਦਾ ਦਾਨ ਲੈਣ ਵਾਲੇ [ਸੰਸ: ਪ੍ਰਤਿਗ੍ਰਹ=ਦਾਨ ਲੈਣ ਵਾਲਾ ] । [8]ਗੁਰੂ ਨੇ ।

ਰੌੜਾਂ ਤੇ ਹੁਇ ਰੌੜ ਸੁ ਰੋਡੇ[1] ॥ ੨੩ ॥ ਸਕਲ ਸਨੌੜੀ ਭਏ ਪਹੂੜੀ[2]। ਜੋ ਗੁਰ ਨਿੰਦਾ ਕਰਿ ਹੈਂ ਕੂੜੀ। ਹੋਇ ਕਾਨ ਕੁਬਜ ਸਭਿ ਮਾਥਰ[3]। ਕਰਹਿੰ ਉਠਾਵਨ ਸਿਖ ਇਨ ਸਾਥਰ[4]' ॥੨੪॥ ਦੇਖਿ ਕੋਪ ਗੁਰ ਕੇ ਉਰ ਬਾਢੋ।ਭ੍ਰਾ ਕਰ ਜੋਰਿ ਪਰੋਹਤ ਠਾਂਢੋ। 'ਬਖਸ਼ਹੁ ਮਹਾਰਾਜ ਹਮ ਖਰੇ'। ਤਿਸਹਿ ਦੇਖਿ ਕਹਿੰ ਕਰੁਨਾ ਢਰੇ ॥ ੨੫॥ ਬਚਨ।'ਸਾਰਸੁਤ ਖਾਲਸੇ ਕੀ ਜੁਗਤ[5]। ਰਹੋ ਕਾਹੂ

ਭੇਸ਼[6]।ਖਾਲਸੇ ਕੇ ਦਰਵੇਸ਼[7]।ਤੁਮਰਾ ਹੈ ਬੰਸ।ਸੰਭਲ ਪੁਰ ਬੰਸ[8]।ਬਿਸ਼ਨੁ ਜਸਕੁਲ ਤੁਮਾਰੀ[9]।ਪਰਜਾ ਕੀ ਰਖਵਾਰੀ[10]।ਨਿਹਕਲੰਕ ਹੋਵੈ[11]।ਕੁਲ ਸਥਾਨ ਸੋ ਹੈ[12]॥੧॥

ਚੌਪਈ॥ ਸਭਾ ਬਿਖੈ ਸੋਢੀ ਜੇ ਅਹੈਂ। ਸੋ ਕਰਿ ਜੋਰਿ ਬੇਨਤੀ ਕਹੈਂ।'ਹਮ ਕੋ ਬਖਸ਼ਹੁ ਰਿਸ ਨਿਰਵਾਰਾ'। ਤਬਿ ਸ੍ਰੀਮੁਖ ਤੇ ਤਿਨਹੁੰ ਉਚਾਰਾ ॥ ੨੬ ॥

ਬਚਨ।'ਮੇਰੀ ਗੁਰਿਆਈ।ਜਿਨ ਕੇ ਮਨ ਭਾਈ।ਵਧਹੁ ਕੁਲ ਤਾਂਹਿ ਕਾ।[13]ਮਮ ਪੰਥ ਕੇ ਨਾਹਿਕਾ। ਮਾਨਹਿ ਮੁਝ ਸਮਾਨ। ਬਸੀਅਹੁ ਮਮ ਧਾਮ[13]' ॥ ੨ ॥

ਚੌਪਈ ॥ ਖੱਤ੍ਰੀ ਸ੍ਰਾਪ ਸੁਨਜੋਂ ਸਮੁਦਾਇ। ਧਰਿ ਕਰਿ ਤ੍ਰਾਸ ਗੁਰੂ ਢਿਗ ਆਇ। ਹਾਥ ਜੋਰਿ ਸਨਮੁਖ ਹੁਇ ਖਰੇ। ਕਹੈਂ 'ਆਨਿ ਹਮ ਸ਼ਰਨੀ ਪਰੇ' ॥੨੭॥ਪਿਖਿ ਤਿਨ ਸ੍ਰੀ ਮੁਖ ਤੇ ਬਚ ਕਹ੍ਯੋ।'ਮੇਰੋ ਪੰਥ ਦਯਾਨਿਧਿ ਲਹ੍ਯੋ। ਤਿਸ ਕੇ ਰਹੋ ਅਧੀਨ ਹਮੇਸ਼ੂ। ਤੌ ਸੁਖ ਪਾਵਹੁ ਸਕਲ ਵਿਸ਼ੇਸ਼ੂ ॥੨੮॥ ਰਚਹਿ ਬਿਰੋਧ ਦੁਖੀ ਹ੍ਵੈ ਸੋਇ। ਪੁਨ ਪਛੁਤਾਵਹਿ ਸ਼ਰਨੀ ਹੋਇ। ਸਭਿ ਜਗ ਕਾਰ ਅਨੇਕ ਪ੍ਰਕਾਰੀ। ਲਈ ਖ਼ਾਲਸੇ ਸਕਲ

---

[1]ਭਾਵ ਰੌੜ (ਛੜਕ ਦੇ) ਰੋੜਿਆਂ ਵਾਂਙ (ਨਿਕੰਮੇ) ਹੋ ਜਾਣਗੇ, ਸੌ ਸਾਖੀ ਮੂਜਬ ਅਰਥ ਇਹ ਹੈ। ਗਿਆਨੀ, ਰੌੜਾਂ ਵਿਚੋਂ ਰੌੜ ਰੋੜੇ ਹੋ ਜਾਣਗੇ, ਅਰਥ ਬੀ ਕਰਦੇ ਹਨ। ਅਥਵਾ ਰੌੜਾਂ ਤੋਂ ਰੌੜ (ਗੋਲ ਮੋਲ) ਰੋੜੇ ਹੋ ਜਾਣਗੇ। [2]ਸੋਢੀ ਹੋਏ ਢੂਹੜ [ਢੂਹੜ=ਮੂਰਖ, ਕੁਢੱਬੇ। ਅ:, ਢੂਹੜ= ਸਫ, ਭਾਵ ਨੀਵੇਂ]। (ਅ) ਸਨੌੜੀ ਤੋਂ ਸਨੌਢ ਬ੍ਰਾਹਮਣ ਬੀ ਮੁਰਾਦ ਲੈਂਦੇ ਹਨ। ਪਰ ਅੱਗੇ ਚਲਕੇ ਸੋਢੀ ਹੱਥ ਜੋੜਦੇ ਹਨ। [3]ਕਾਨ ਕੁਬਜ ਤੇ ਮਾਥੁਰ ਦੋ ਬ੍ਰਾਹਮਣਾਂ ਦੀਆਂ ਜਾਤਾਂ। (ਅ) ਕਿਤੇ ਪਾਠ 'ਪਾਥਰ' ਬੀ ਸੁਣਿਆਂ ਹੈ। [4]ਸਿੱਖ ਇਨ੍ਹਾਂ ਦਾ ਸੱਥਰ ਚੁੱਕ ਦੇਣਗੇ। ਭਾਵ ਸਤਿਕਾਰ ਨਹੀਂ ਰਹੇਗਾ। (ਅ) ਸਿੱਖਾਂ ਦੇ ਬਿਸਤਰੇ ਚੁੱਕਣਗੇ ਭਾਵ ਸੇਵਾ ਕਰਨਗੇ। ਇਸ ਅਰਥ ਵਿਚ 'ਸਿਖਇਨ' ਇਹ ਪਾਠ ਕੱਠਾ ਰਹੇਗਾ। [5]ਖਾਲਸੇ ਵਿਚ ਮਿਲੇ ਰਹਿਣਗੇ। [6]ਭਾਵ ਕਿਸੇ ਭੇਸ ਵਿਚ ਰਹੋ। [7]ਖਾਲਸੇ ਦੇ ਫਕੀਰ (ਯਾਚਕ) ਹੋਕੇ ਰਹੋਗੇ। [8]ਨਾਮਪੁਰੀ ਦਾ, ਉਥੋਂ ਵੰਸ਼ ਹੋਵੇਗਾ। [9]ਵਿਸ਼ਨ ਜਸ ਨਾਮੇ ਬ੍ਰਾਹਮਣ ਤੁਹਾਡੀ ਕੁਲ ਵਿਚ ਹੋਵੇਗਾ। [10]ਰਾਖੀ ਵਾਸਤੇ। [11]ਨਿਹਕਲੰਕ ਅਵਤਾਰ ਹੋਵੇਗਾ। [12]ਕੁਲ ਨਿਹਾਲ ਹੋਵੇਗੀ। [13]ਜੋ ਸੋਢੀ ਮੇਰੇ ਨਾਹਿ ਦੇ (ਕੀਤੇ) ਪੰਥ ਨੂੰ ਮੇਰੇ ਤੁੱਲ ਸਮਝੇਗਾ, ਉਹ ਮੇਰੇ ਧਾਮ ਨੂੰ ਪ੍ਰਾਪਤ ਹੋਵੇਗਾ [ਨਾਹਿ=ਮਾਲਕ, ਅਕਾਲ ਪੁਰਖ]।

ਸਿਭਾਰੀ ॥੨੯॥ ਬਚਨ। ਅੰਬੀਰੀ। ਵਜ਼ੀਰੀ। ਫਕੀਰੀ। ਤਤਬੀਰੀ[1]। ਜ਼ੁਹੀਰੀ[2]
ਅਕਲਗੀਰੀ[3]। ਦਾਨ ਕੀ ਦਹੀਰੀ[4]। ਬੰਦੂਕ ਤਰਗਸ ਗੀਰੀ[5] ॥ ੩ ॥

ਚੌਪਈ॥ਰਾਜ ਮੰਤ੍ਰ ਕੀ ਦਾਤ ਬਡਾਈ[6]॥ਉਦੇਸਿੰਘ ਮੋਹਰ ਸਿੰਘ ਪਾਈ। ਧੰਨਾ ਸਿੰਘ ਮਾਨਸਿੰਘ ਜਾਨਾ।ਦਾਨਸਿੰਘ ਚੜਤ ਸਿੰਘਪ੍ਰਮਾਨ॥੩੦॥ਜਿਮੀਦਾਰਏ ਗੋਤ ਬਿਸਾਲਾ।ਬਖਸ਼ੰਜੋ ਰਾਜ ਬਨੈਂ ਮਹਿਪਾਲਾ'।ਇਮ ਕਹਿਤੇ ਉਠਿ ਮੰਦਰ ਬਰੇ।ਆਇ ਅਜੀਤੋ ਹੇਰਨਿ ਕਰੇ॥੩੧॥ਹਾਥ ਜੋਰਿ ਪਦਪੰਕਜ ਲਾਗੀ।ਭਈ ਦੀਨ ਬੋਲੀ ਵਡਭਾਗੀ। 'ਪਾਤਸ਼ਾਹੁ!ਬੇਟੇ ਕਹਾ ਕਹਿ ਹੈਂ। ਸਿਖ ਸਰਦਾਰੀ ਲੇ ਬਲ ਧਰਿ ਹੈਂ'॥੩੨॥ਹੇਰਿ ਅਜੀਤੋ ਦਿਸ਼ ਮੁਸਕਾਏ। ਕਹ੍ਯੋ ਭਵਿੱਖਤਿ ਗਤਿ ਸਮੁਝਾਏ। 'ਤੁਮ ਸੱਚਾ ਘਰਿ ਅਚਲ[7] ਸਿਭਾਲੋ।ਜਹਾਂ ਕਲੇਸ਼ ਨਹੀਂ ਕਿਸ ਕਾਲੋ ॥ ੩੩ ॥ ਤੋਹਿ ਕੁਟੰਬ ਭਾਗ ਮਹਿੰ ਭਾਰੀ[8]। ਦਈ ਅਰਸ਼ ਕੀ[9] ਬਰ ਸਰਦਾਰੀ। ਜਿਸ ਥਲ ਬਨਿ ਹੈ ਬਾਸ ਹਮਾਰਾ। ਤਹਾਂ ਬਾਸ ਤੁਵ ਜੁਤਿ ਪਰਵਾਰਾ ॥ ੩੪ ॥ ਜੇਤਿਕ ਪੰਥ ਖਾਲਸਾ ਭਾਰੀ। ਸੋ ਸਭਿ ਤੁਮਰੇ ਆਗਯਾ ਕਾਰੀ। ਨਿਤ ਮਾਨਹਿ ਬੰਦਨ ਕੋ ਠਾਨਹਿ। ਗੁਰ ਉਪਕਾਰ ਅਪਨ ਪਰ ਜਾਨਹਿ ॥ ੩੫ ॥ ਅਵਨੀ ਪਰ ਜਸੁ ਕਰਹਿ ਬਿਸਾਲਾ। ਗੁਰ ਕੋ ਪੁੱਤ੍ਰ ਖਾਲਸਾ ਜਾਲਾ।ਬਡੀ ਘਾਲ ਘਾਲੀ ਵਥੁ ਪਾਈ[10]। ਨਿਤ ਮਹਿੰਮਾ ਮਹਿ ਮਹਿੰ ਬਹੁ ਛਾਈ' ॥ ੩੬ ॥ ਇਮ ਕਹਿ ਕਰਿ ਥਿਰ ਭਏ ਗੁਸਾਈਂ। ਲੋਚਨ ਮੂੰਦਿ ਸਮਾਧਿ ਲਗਾਈ। ਸਤਿ, ਚੇਤਨ, ਆਨੰਦ, ਮਝਾਰੀ।ਨਿਜ ਸਰੂਪ ਮਹਿੰ ਬ੍ਰਿਤਿ ਥਿਰ ਧਾਰੀ ॥੩੭॥ ਦੇਖਿ ਕੰਤ ਕੋ ਮੁਖ ਸਭਿ ਭਾਂਤੀ। ਭਈ ਅਜੀਤੋ ਸੀਤਲ ਛਾਤੀ। ਮਾਨਜੋ ਬਚਨ ਜਥਾ ਫੁਰਮਾਯੋ।ਹਾਥਜੋਰਿ ਕਰਿ ਸੀਸ ਨਿਵਾਯੋ ॥ ੩੮ ॥ ਗਈ ਆਪਨੇ ਥਾਨ ਮਝਾਰੀ। ਨਹਿੰ ਕਿਸ ਕੇ ਢਿਗ ਬਹੁਰ ਉਚਾਰੀ।ਪਤਿ ਆਸ਼ੈ ਲਖਿ ਰਿਦੇ ਛਪਾਯੋ।ਰਹਿ ਅਨੁਸਾਰ ਤਥਾ ਮਨ ਭਾਯੋ ॥ ੩੯ ॥ ਇਮ ਸਤਿਗੁਰ ਕੇ ਚਰਿਤ੍ਰ ਬਿਸਾਲੇ। ਸੁਨਿ ਸ਼੍ਰੋਤਾ ਹਤਿ ਕਲਮਲ ਕਾਲੇ[11]। ਕਵਿ ਸੰਤੋਖ ਸਿੰਘ ਕਰਿ ਬੰਦਨ*।ਬੰਦਨ

---

[1]ਜੁਗਤੀ, ਨਿਪੁੰਨਤਾ। [2]ਪੁਸ਼ਤਪਨਾਹ ਹੋਣਾ, ਸਹਾਇਤਾ ਦਾ ਬਲ। [ਅ:, ਜ਼ਿਹੀਰ=ਪੁਸ਼ਤ ਪਨਾਹ]। (ਅ) ਪੂਜਯ ਹੋਣਾ [ਜ਼ੁਹਾਰ=ਨਮਸਕਾਰ]। [3]ਦਾਨਾਈ। [4]ਦਾਤਾ ਹੋਣਾ। [5]ਸ਼ਸਤ੍ਰਧਾਰੀ ਹੋਣਾ। [6]ਰਾਜ ਸਾਜ ਤੇ ਮੰਤ੍ਰੀ ਪੁਣੇ ਦੀ ਦਾਤ ਵਡਾਈ। [7]ਭਾਵ ਅਚਲ ਸਚ ਖੰਡ। [8]ਭਾਰੀ ਭਾਗਾਂ ਵਾਲਾ ਹੈ ਤੇਰਾ ਕੁਟੰਬ। [9]ਸਚਖੰਡ ਦੀ। [10]ਖਾਲਸੇ ਨੇ। [11]ਕਲਜੁਗ ਦੇ ਕਾਲੇ ਪਾਪਾਂ ਨੂੰ।

*ਪਾ:-ਬੰਦ।

ਕਰੌਂ ਚਰਨ ਅਰਬਿੰਦਨਿ* ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਾਨ ਦੇਣ' ਪ੍ਰਸੰਗ ਬਰਨਨੰ ਨਾਮ ਨੌਮੋਂ ਅੰਸੂ ॥ ੯ ॥

੧੦. [ਕਵੀਜਨ ਸੰਬਾਦ]।

ਦੋਹਰਾ ॥ †ਇਕ ਬਾਰ ਸ੍ਰੀ ਸਤਿਗੁਰੂ ਬੈਠੇ ਅਪਨੇ ਭਾਇ[੧]।ਕਥਾ ਭਈ ਤਹਿੰ ਪਾਂਡਵਨਿ ਪੰਡਤ ਭਾਰਤ ਆਇ[੨] ॥ ੧॥ ਤਹਿੰ ਪਾਛੇ ਚਰਚਾ ਭਈ 'ਮਰਯੋ ਨ ਆਵੈ ਕੋਇ[੩]। ਕਯਾ ਜਾਨੈ ਕਯਾ ਹੋਇ ਤਹਿੰ ਹੈ ਵਾ ਨਾਂਹੀ ਹੋਇ[੪]'॥੨॥ ਤਬਿ ਬੋਲੇ ਨੰਦ ਲਾਲ ਜੀ'ਕਰਨੀ ਕਮਲ‡ਜਮਾਲ[੫]।ਸਿੱਖ ਸਿਦਕ ਗੁਰ-ਮੁਖਿ ਬਡੇ[੬] ਤਿਨ ਕੋ ਭਲੋ ਹਵਾਲ[੭]'॥੩॥ ਸੈਨਾਪਤਿ ਕਵਿਤਾ ਕਹੈ[੮] 'ਗੁਰ ਦਰਸ਼ਨ ਤੇ ਪਾਰ। ਕਰੇ ਭਲੀ ਵਾ ਬੁਰੀ ਨਿਤ ਸਤਿਗੁਰ ਲੇਇ§ ਸਵਾਰ' ॥ ੪॥ ਉਦੇਰਾਇ ਕਵਿ ਇਉਂ ਕਹੈ 'ਜੈਸੀ ਕਾਹੂ ਘਾਲ। ਤੈਸਾ ਫਲ ਦ੍ਰੁਮ ਹੋਇਗਾ ਜੈਸਾ ਬੀਜ ਬਿਸਾਲ'॥੫॥ ਰਾਵਲ[੯] ਬੋਲੇ 'ਜੀਵ ਕੋ ਈਸੁਰ ਅੰਸ਼ ਨਿਹਾਰ[੧੦]।ਨਹੀਂ ਦੰਡ ਅਪਨੀ ਸੁਰਤਿ ਬਿਚਰੈ ਲੋਭ ਪਸਾਰ[੧੧]' ॥੬॥ ਅੱਲੂ ਬੋਲੈ 'ਦੇਹਿ ਜੜ੍ਹ, ਪੰਚ ਤੱਤ ਛੁਟਿ ਜਾਹਿ।ਬੁੱਧ ਪ੍ਰਾਨ ਤਕ ਆਹਿ¶ ਜੜ ਚੇਤਨ ਆਪੇ ਆਹਿ[੧੨]'॥੭॥[੧੩]ਮੱਧੂ ਬੋਲੈ 'ਜੋ ਸਹੀ ਚੇਤਨ ਪਰਮ ਸਰੂਪ।

[੧]ਸੁਤੇ ਸਿੱਧ, ਆਪਣੀ ਮੌਜ ਵਿਚ। [੨]ਪੰਡਤ ਨੇ ਆਕੇ ਮਹਾਂ ਭਾਰਤ ਵਿਚੋਂ ਪਾਂਡਵਾਂ ਦੀ ਕਥਾ ਕੀਤੀ। [੩]ਮਰਿਆ ਮੁੜਕੇ ਕੋਈ ਨਹੀਂ ਆਂਵਦਾ (ਸੰਸਾਰ ਵਿਚ)। [੪]ਕੋਈ (ਰੂਪ ਬਣਿਆਂ) ਰਹਿੰਦਾ ਹੈ ਜਾਂ ਨਹੀਂ। [੫]ਕਰਨੀ (ਰੂਪੀ) ਕਵਲ ਸੁੰਦਰ (ਜਿਨ੍ਹਾਂ ਦਾ ਖਿੜਿਆ ਹੈ)। [੬]ਸਿਦਕੀ ਤੇ ਵਡੇ ਗੁਰਮੁਖ ਸਿੱਖ (ਜੋ ਹਨ)। [੭](ਪ੍ਰਲੋਕ ਵਿਚ) ਤਿਨ੍ਹਾਂ ਦਾ ਹਾਲ ਭਲਾ ਹੁੰਦਾ ਹੈ। [੮]ਕਵਿਤਾ (ਕਰਨ ਵਾਲਾ ਭਾਵ ਕਵੀ) ਸੈਨਾਪਤ ਤਦੋਂ ਕਹਿਣ ਲਗਾ। [੯]ਨਾਮ ਕਵੀ ਦਾ ਹੈ। [੧੦]ਜੀਵ ਨੂੰ ਈਸ਼ਰ ਦੀ ਅੰਸ਼ ਜਾਣ। [੧੧](ਇਸ) ਲੋਭ ਦੇ ਪਸਾਰੇ (ਜਗਤ) ਵਿਚ (ਜੋ) ਆਪਣੀ ਸੁਰਤ (ਦੇ ਮੰਡਲ) ਵਿਚ ਵਿਚਰੇ (ਉਸ ਨੂੰ) ਦੰਡ ਨਹੀਂ ਹੈ। (ਅ) ਆਪਣੀ ਸੁਰਤ ਵਿਚ ਵਿਚਰਨ ਵਾਲੇ ਨੂੰ ਦੰਡ ਨਹੀਂ, ਪਰ ਪਸਾਰੇ ਦੇ ਲੋਭ ਵਿਚ ਵਿਚਰਨ ਵਾਲੇ ਨੂੰ ਦੰਡ ਹੈ। (ੲ) ਜੇ 'ਪਸਾਰ' ਦੀ ਥਾਂ ਪਾਠ 'ਬਿਸਾਰ' ਹੋਵੇ ਤਾਂ ਅਰਥ ਸਪਸ਼ਟ ਹੈ। ਭਾਈ ਗਿਆਨ ਸਿੰਘ ਗਿਆਨੀ ਨੇ ਅਰਥ ਕੀਤਾ ਹੈ ਕਿ ਆਪਣੀ ਅੰਸ ਨੂੰ ਕੋਈ ਦੰਡ ਨਹੀਂ ਦੇਂਦਾ। [੧੨]ਅੱਲੂ ਬੋਲਆ 'ਦੇਹ ਜੜ੍ਹ ਹੈ ਤੇ ਬੁੱਧੀ ਪ੍ਰਾਣਾਂ ਤਕ (ਬੀ ਸਾਰੇ) ਜੜ੍ਹ ਹਨ, ਚੇਤਨਤਾ (ਵਿਚੋਂ) ਆਪੇ ਹੀ (ਭਾਵ ਇਨ੍ਹਾਂ ਦੇ ਮੇਲ ਨਾਲ ਪੈਦਾ) ਹੋਈ ਸੀ; ਸੋ (ਮਰਨ ਨਾਲ) ਪੰਜ ਤੱਤ ਛੁੱਟ ਜਾਣਗੇ ਅਰਥਾਤ ਅਲੱਗ ਅਲੱਗ ਹੋ ਜਾਣਗੇ (ਬਾਕੀ ਕੁਛ ਰਹਿਣਾ ਹੀ ਨਹੀਂ)'। (ਅ) 'ਦੇਹ ਜੜ੍ਹ ਹੈ ਤੇ ਪ੍ਰਾਣਾਂ ਤੋਂ ਬੁੱਧੀ ਤੱਕ (ਸਾਰੇ) ਜੜ੍ਹ ਹਨ, (ਮਰਨ ਨਾਲ) ਪੰਜ ਤੱਤ ਅਲੱਗ ਅਲੱਗ ਹੋ ਜਾਣਗੇ ਤੇ ਚੇਤਨ ਆਪੇ ਵਿਚ ਇਸਥਿਤ ਹੈ, ਭਾਵ ਉਹ ਅਲੱਗ ਆਪੇ ਵਿਚ ਇਸਥਿਤ ਹੋ ਜਾਏਗਾ'। [੧੩]ਦੇਖੋ ਅਗਲੇ ਸਫੇ ਦਾ ਪ੍ਰਯਾਯ ੧। *ਪਾ:—ਅਰਬਿੰਦ। †ਇਹ ਅਗਲੀ ਲਗਪਗ ਸਾਰੀ ਇਬਾਰਤ ੬੩ਵੀਂ ਸਾਖੀ ਦਾ ਉਤਾਰਾ ਹੈ। ‡ਪਾ:—ਕਰਮ। §ਪਾ:—ਲੇਤਿ। ¶ਪਾ:—ਆਇ।

ਨਾ ਮਾਰੈ ਮਰਤਾ ਨਹੀਂ ਦੂਜਾ ਕੋ ਨ ਅਨੂਪ ॥ ੮॥ ਅਗਨਿ ਅਗਨਿ ਜਿਮ ਸੀਤ ਸੀਤ ਘ੍ਰਿਤ ਘ੍ਰਿਤ ਪਾਨੀ ਵਾਰ । ਭਰਮਹਾਰ ਦੇਖਹੁ ਕਵਿਤ* ਦੂਜਾ ਕਹਾਂ ਵਿਚਾਰ[1]" ॥ ੯ ॥ ਚੰਦਾ 'ਚੰਦ ਚਕੋਰ ਜਨੌਂ ਬਾਲ ਮਾਇ ਕੀ ਰੀਤਿ । ਤਨੌਂ ਗਤਿ ਈਸ਼ੁਰ ਜੀਵ ਕੀ ਜਾਨੈ ਪ੍ਰਾਨੀ ਮੀਤ[2]" ॥ ੧੦॥ ਬੱਲੂ 'ਬਿਸ਼ਨੁ ਫਕੀਰ ਕੀ ਬੋਲੀ ਸੁਨੈ ਨ ਕੋਇ । ਤਨੌਂ ਈਸ਼ੁਰ ਅਰੁ ਜੀਵ ਕੀ ਦੁਬਿਧਾ ਜੀਅ ਮੈਂ ਹੋਇ[3]"॥੧੧॥ ਲੱਖਾ 'ਲਖ ਮਣ ਬੋਝ ਜਿਹ ਸੋਈ ਮਰਤਾ ਭਾਰ । ਹਸਤੇ ਹਲਕੇ ਲੋਗੁ ਸਭਿ, ਪਾਪ ਪੁੰਨ ਇਉਂ ਧਾਰਿ[4]" ॥੧੨॥ ਈਸ਼ੁਰ ਕਹਿ 'ਸਾਧਹੁ ਸੁਨਹੁ ਤੀਨ ਕਾਲ ਇਹ ਨਾਂਹਿ।ਜੋ ਦੀਸੈ† ਸੋ ਅੱਗਤਾ ਨਹਿੰ ਸੰਸੈ ਯਾਂ ਮਾਂਹਿ[5]" ॥੧੩॥[6]ਸੁਖੀਆ 'ਸੁਪਨੈ ਏਕ ਨਰ ਕਲਪੈ ਰੂਪ ਅਨੇਕ। ਤੈਸੇ

---

[1]ਮਧੂ ਬੋਲਿਆ 'ਜਦ ਕਿ ਪਰਮ ਸਰੂਪ ਚੇਤਨ ਹੀ ਸਹੀ (ਅਵਿਨਾਸ਼) ਹੈ ਅਤੇ ਜੋ ਨਾ ਮਾਰਦਾ ਹੈ ਨਾ ਮਰਦਾ ਹੈ, ਦੂਜਾ ਉਸ ਦੇ ਤੁੱਲ ਕੋਈ ਹੈ ਨਹੀਂ, (ਅਤੇ ਜਦ) ਅੱਗ ਵਿਚ ਅੱਗ, ਬਰਫ ਵਿਚ ਬਰਫ, ਘਿਉ ਵਿਚ ਘਿਉ, ਪਾਣੀ ਵਿਚ ਪਾਣੀ ਵਾਂਙੂ (ਜੀਵ ਬ੍ਰਹਮ ਦੀ ਏਕਤਾ ਹੈ ਤਾਂ) ਹੇ ਕਵੀ ਜਨੋਂ ਭਰਮ ਦੂਰ ਕਰਕੇ ਦੇਖੋ ਕਿ ਦੂਜਾ ਕੌਣ ਹੈ (ਜਿਸ ਦੀ) ਵਿਚਾਰ ਕਰਦੇ ਹੋ,ਅਥਵਾ ਫਿਰ ਭ੍ਰਮਣੇ ਵਾਲਾ ਕੌਣ ਹੈ। (ਅਛੇਦ ਭਾਵ ਇੱਕੋ ਚੇਤਨ ਅਖੰਡ ਹੈ ਦੂਜਾ ਹੈ ਹੀ ਨਹੀਂ ਤਾਂ ਫਿਰ ਜਨਮ ਮਰਨ ਤੇ ਦੰਡ ਆਦਿ ਕਿਸਨੇ ਕਿਸਨੂੰ ਦੇਣੇ ਹਨ) । [2]ਚੰਦ (ਕਵੀ ਬੋਲਿਆ) ਜਿਵੇਂ ਚੰਦ ਦੀ ਚਕੋਰ ਨਾਲ (ਪ੍ਰੀਤ ਹੈ ਤੇ ਜੋ) ਰੀਤੀ (ਪ੍ਰੇਮ ਦੀ) ਮਾਂ ਤੇ ਬੱਚੇ ਦੀ ਹੈ, ਉਹੀ ਗਤੀ (ਪ੍ਰੇਮ ਸੰਬੰਧ ਵਾਲੀ) ਈਸ਼੍ਵਰ ਤੇ ਜੀਵ ਦੀ ਹੈ । (ਇਸ ਗੱਲ ਨੂੰ) ਮਿੱਤ੍ਰ ਪ੍ਰਾਣੀ (ਈਸ਼੍ਵਰ ਨਾਲ ਮਿੱਤ੍ਰਤਾ ਭਾਵ ਵਾਲੇ ਭਾਵ ਭਗਤ ਜਨ ਹੀ) ਜਾਣਦੇ ਹਨ । ਭਾਵ ਪ੍ਰੇਮਾ ਭਗਤੀ ਨਾਲ ਸਦਗਤੀ ਮਿਲਦੀ ਹੈ। [3]ਦੁਬਿਧਾ ਜੀ ਵਿਚ ਹੁੰਦੀ ਹੈ (ਤਾਂ) ਜਿਵੇਂ 'ਵਿਸ਼ਨੂੰ' ਤੇ 'ਉਪਾਸਕ' (ਦੀ) ਤਿਵੇਂ ਜੀਵ ਤੇ ਈਸ਼੍ਵਰ (ਦੀ ਬੋਲੀ ਸੁਣੀਂਦੀ ਹੈ, ਦੁਬਿਧਾ ਮਨ ਵਿਚ ਨਾ ਹੋਵੇ ਤਾਂ ਇਸ ਭੇਦ ਦੀ) ਬੋਲੀ ਹੀ ਨਹੀਂ ਸੁਣਾਈ ਦੇਂਦੀ। ਭਾਵ ਇਹ ਹੈ ਕਿ ਭਗਤ ਜਨ 'ਉਪਾਸਜ ਉਪਾਸਕ' ਤੇ ਵੇਦਾਂਤੀ 'ਜੀਵ ਤੇ ਈਸ਼੍ਵਰ' ਦੀ ਦੁਬਿਧਾ ਵਿਚ ਹਨ, ਦੁਬਿਧਾ ਅੰਦਰੋਂ ਦੂਰ ਕਰ ਦੇਣ ਤਾਂ ਫਿਰ ਇਕ ਹੀ ਇਕ ਹੈ । (ਅ) ਬਲੂ ਵੈਸ਼ਨਵ ਫਕੀਰ ਦੀ ਬੋਲੀ ਇਹ ਹੈ ਕਿ ਜਦ ਤਕ ਕੋਈ ਸਤ ਸ਼ਾਸਤ੍ਰ ਨੂੰ ਨਹੀਂ ਸੁਣਦਾ ਤਦ ਤਕ ਜੀਵ ਤੇ ਈਸ਼੍ਵਰ ਦੀ ਦੁਬਿਧਾ ਜੀ ਵਿਚ ਰਹਿੰਦੀ ਹੈ। ਦੁਹਾਂ ਅਰਥਾਂ ਦਾ ਭਾਵ ਇਹ ਹੈ ਕਿ 'ਦੁਬਿਧਾ' ਦੂਰ ਕਰਨੀ ਚਾਹੀਏ । [4]ਲੱਖੇ ਨੇ ਆਖਿਆ ਕਿ 'ਜਿਸ ਦੇ (ਸ਼ਿਰ ਤੇ) ਲੱਖ ਮਣ ਬੋਝ ਹੋਵੇ ਉਹੋ ਭਾਰ ਹੇਠ ਮਰਦਾ ਹੈ, ਹਲਕੇ ਲੋਕ (ਜਿਨ੍ਹਾਂ ਸਿਰ ਭਾਰ ਨਹੀਂ) ਹੱਸਦੇ ਹਨ (ਪ੍ਰਸੰਨ ਹਨ) ਇਸੇ ਤਰ੍ਹਾਂ ਪਾਪ ਪੁੰਨ (ਦੇ ਬੋਝ ਤੇ ਹਲਕਾਪਨ) ਨੂੰ ਸਮਝ ਲਓ' । [5]ਈਸ਼ਰ ਨੇ ਕਿਹਾ 'ਹੇ ਸਾਧੋ ਸੁਣੋ, ਇਹ (ਜਗਤ) ਤਿੰਨ ਕਾਲ ਹੈ ਹੀ ਨਹੀਂ, ਜੋ (ਸੰਸਾਰ) ਦਿੱਸ ਰਿਹਾ ਹੈ ਅਗਿਆਨ ਕਰਕੇ ਦਿੱਸਦਾ ਹੈ, ਇਸ (ਗਲ ਵਿਚ) ਕੋਈ ਸ਼ੱਕ ਨਹੀਂ ਹੈ' । ਮੁਰਾਦ ਇਹ ਕਿ ਅਗਿਆਨ ਦੂਰ ਕਰੋ ਫਿਰ ਜਗਤ ਹੈ ਨਹੀਂ । [6]ਦੇਖੋ ਅਗਲੇ ਸਫੇ ਦਾ ਪ੍ਰਯਾਯ ੧ ।

*ਪਾ:—ਕਵਿਨ । †ਪਾ:—ਸੰਸੈ ।

ਈਸ਼ੁਰ ਚਿੱਤ ਤੇ ਉਪਜੈ, ਨਿਪਜ ਬਿਬੇਕ[੧]॥ ੧੪॥ [੨]ਧਰਮ ਸਿੰਘ 'ਨਿਜ ਧਰਮ ਹੈ ਅਪਨੋ ਇਸ਼ਟ ਪ੍ਰਧਾਨ। ਆਨ ਧਰਮ ਸਕਲੇ ਨਿਫਲ, ਯਾਂ ਮੈਂ ਬੇਦ ਪ੍ਰਮਾਨ[੨]॥ ੧੫ ॥ 'ਤ੍ਯਾਗ ਮੂਲ ਹੈ' ਧਿਆਨ ਸਿੰਘ 'ਵਿਖੈ ਭੋਗ ਤੇ ਦੂਰ।ਧਯਾਨਧਰੈ ਇਹ ਪਰਮ ਧਨ ਸਤਿਗੁਰ ਪਦ ਕੀਧੂਰ[੩]'॥੧੬॥[੪]'ਮਾਲਾ ਸਤਿਗੁਰ ਜਾਪ ਕੀ ਮਾਲਾ ਸਿੰਘ ਕੀ ਜਾਨ।ਜਾਤੇ ਕੋ ਅੱਭਿਆਸ ਹੈ ਚਤੁਰ ਵਰਗ ਕੋ ਸਾਨ[੪] ? ॥੧੭॥ ਅਨਹਦ ਸਾਧਨ ਜੋਗ ਕੋ ਸਮਤ ਧਯਾਨਇਕ ਆਂਕ[੫]'। ਸੁਨਿ ਸੰਬਾਦ ਇਹ ਸਭਿਨਿ ਕੋ ਸਤਿਗੁਰ ਉਚਰੇ ਬਾਕ:–॥੧੮॥

[੧]ਸੁਖੀਆ ਬੋਲਿਆ, ਜਿਵੇਂ ਸੁਪਨੇ ਵਿਚ ਇਕ ਆਦਮੀ ਅਨੇਕ ਰੂਪਾਂ ਦੀ ਕਲਪਨਾ ਕਰ ਲੈਂਦਾ ਹੈ ਤਿਵੇਂ ਇਕ ਈਸ਼੍ਵਰ ਦੇ ਚਿੰਤਨ (ਫੁਰਨੇ) ਤੋਂ (ਅਨੇਕ ਰੂਪਾਂ ਵਾਲਾ ਜਗਤ) ਉਪਜਦਾ ਹੈ (ਤੇ) ਗਜ਼ਾਨ ਹੋਣ (ਨਾਲ) ਸਮਾਪਤ ਹੋ ਜਾਂਦਾ ਹੈ। ਭਾਵ ਜਿਵੇਂ ਸੁਪਨੇ ਦੀ ਕਲਪਨਾ ਜਾਗਣ ਨਾਲ ਮਿਟ ਜਾਂਦੀ ਹੈ ਤਿਵੇਂ ਜਗਤ ਦੀ ਕਲਪਨਾ ਗਿਆਨ ਹੋਣ ਨਾਲ ਮਿਟ ਜਾਂਦੀ ਹੈ। ਟੂਕ–ਸੁਖੀਆ ਦਾ ਅਰਥ ਕਵੀ ਦੇ ਨਾਮ ਦੀ ਥਾਂ 'ਇਕ ਸੁਖੀਆ ਨਰ' ਬੀ ਲਾ ਲੈਂਦੇ ਹਨ ਕਿ ਜਿਵੇਂ ਇਕ ਆਦਮੀ ਸੁਖੀ ਸੁੱਤਾ ਹੋਇਆ ਸੁਪਨੇ ਵਿਚ 'ਅਨੇਕ' ਰੂਪ ਕਲਪ ਲੈਂਦਾ ਹੈ। ਐਉਂ ਅਰਥ ਲਾਉਣ ਨਾਲ ਇਹ ਦੋਹਾ ਭੀ ਈਸ਼ਰ ਕਵੀ ਦੀ ਉਕਤੀ ਹੀ ਰਹਿ ਜਾਂਦਾ ਹੈ। ਅੱਗੇ ਹੁਣ ਮੁਕਤੀ ਦੇ ਸਾਧਨਾ ਪਰ ਕਵੀ ਜੀ ਕਹਿਣਗੇ। [੨]ਧਰਮ ਸਿੰਘ ਬੋਲਿਆ:– ਆਪਣੇ ਇਸ਼ਟ ਨੂੰ ਪ੍ਰਧਾਨ ਮੰਨਣਾ ਇਹੀ ਆਪਣਾ ਧਰਮ ਹੈ, ਹੋਰ ਸਾਰੇ ਧਰਮ ਨਿਸ਼ਫਲ ਹਨ, ਇਸ ਵਿਚ ਵੇਦ ਦਾ ਪ੍ਰਮਾਣ (ਮੌਜੂਦ ਹੈ)। (ਅ) ਆਪਣੇ ਇਸ਼ਟ ਦਾ (ਦੱਸਿਆ) ਧਰਮ ਹੀ ਪ੍ਰਧਾਨ ਧਰਮਹੈ ਜਿਸ ਨਾਲ ਕਲਿਆਨ ਹੋਣੀ ਹੈ,ਦੂਜੇ ਦੇ(ਦੱਸੇ) ਧਰਮ ਸਭ ਨਿਸ਼ਫਲ ਹਨ, ਲੇਖਕ ਜੀ ਦਾ ਖਿਆਲ ਗੀਤਾ ਦੇ ਤੀਸਰੇ ਅਧਯਾਯ ਦੇ ਸ਼ਲੋਕ ੩੫ ਵਿਚ ਗਿਆ ਜਾਪਦਾ ਹੈ। [੩]ਧਿਆਨ ਸਿੰਘ ਬੋਲਿਆ:–'ਸਭ ਸਾਧਨਾਂ ਦਾ ਮੂਲ ਤਿਆਗ ਹੈ ਜੋ ਵਿਖੇ ਭੋਗਾਂ (ਵਿਚ ਲਗਿਆਂ) ਦੂਰ ਹੋ ਜਾਂਦਾ ਹੈ, ਅਥਵਾ ਵਿਖੇ ਭੋਗਾਂ ਤੋਂ ਦੂਰ ਰਹਿਕੇ ਤਿਆਗ (ਬ੍ਰਿਤੀ ਧਾਰਨ ਕਰਨੀ ਸਾਰੇ ਸਾਧਨਾ ਦਾ) ਮੂਲ ਹੈ (ਇਉਂ ਵਿਰਾਗ ਕਰਕੇ) ਧਿਆਨ ਪ੍ਰਾਇਣ ਹੋ ਜਾਵੇ ਇਹ ਪਰਮ ਧਨ ਹੈ (ਇਉਂ ਕਰਕੇ ਫਿਰ) ਸਤਿਗੁਰਾਂ ਦੇ ਚਰਨਾਂ ਦੀ ਧੂੜ (ਬਣਿਆ ਰਹੇ)। ਭਾਵ ਵੈਰਾਗ ਧਿਆਨ ਤੇ ਸਤਿਗੁਰ ਸੇਵਾ।[੪](ਮਾਲਾ ਸਿੰਘ ਬੋਲਿਆ) ਸਤਿਗੁਰ (ਨਾਮ) ਦੀ ਜਪ ਮਾਲਾ ਮਾਲਾ ਸਿੰਘ ਦੀ ਜਾਨ (ਪ੍ਰਿਯਵਸਤੂ) ਹੈ, ਜਿਸ ਤੋਂ (ਵਡਾ ਕਿਹੜਾ ਅਭ੍ਯਾਸ ਹੈ ਜੋ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ) ਸੰਯੁਕਤ ਹੈ। [ਸੰਸ:,ਚਤੁਰ ਵਰਗ=ਚਹੁੰ ਦਾ ਇਕੱਠ, ਧਰਮ ਅਰਥ, ਕਾਮ, ਮੋਖ, ਦੇਖੋ ਰਾਸ ਸੱਤਵੀਂ ਅੰਸੂ ੩ ਅੰਕ ੪੪–੬] (ਅ) ਮਾਲਾ ਸਿੰਘ ਦੀ ਮਾਲਾ ਸਤਿਗੁਰ (ਦੇ ਨਾਮ ਦੇ ਜਪ ਦੀ ਹੀ ਜਾਣੋ। [੫]"ਅਤੇ ਇਕ ਰਸ ਜੁੜੇ ਰਹਿਣ ਦਾ ਇਹੋ ਸਾਧਨ ਹੈ,ਅਤੇ ਏਹੋ ਧਿਆਨ ਹੈ ਜੋ ਸਮ੍ਰਥ (ਹਿਰਦੇ ਦੀ ਤੁਲਵੀਂ ਅਵਸਥਾ ਬਣਾਉਂਦਾ ਹੈ, ਹਾਂ) ਇਹੋ ਇਕ ਨਿਸ਼ਚਿਤ ਸਿੱਧਾਂਤ ਹੈ। ਅਨਹਦ=ਜਿਸਦੀ ਸੀਮਾ ਨ ਹੋਵੇ, ਇਕ ਰਸ, ਅਨੰਤ। ਸਮਤ=ਸਮੱਤ੍ਵ=ਤੁੱਲ। ਭਾਵ, ਹਿਰਦ ਦੀ ਹੇਠਾਂ ਉਤਾਂਹ ਨਾ ਹੋਣ ਦੀ ਅਵਸਥਾ। ਆਂਕ=ਅੰਕ =ਨਿਸ਼ਚਿਤ ਸਿੱਧਾਂਤ। ਯਥਾ ਤੁਲਸੀ ਜੀ ਕਹਿੰਦੇ ਹਨ:–ਏਕਹਿ ਆਂਕ ਇਹੈ ਮਨ ਮਾਂਹੀ]।

"ਤੀਨ ਪੁਰਖ ਪਰ ਬੇਦ ਬਾਕ ਚੌਥੇਨਹਿਂਅਧਿਕਾਰ।ਮੁਕਤਿ ਮੁਮੁੱਖੂ ਵਿਖਯ ਕੋਪਾਮਰਚੌਥੇ ਧਾਰ[1]॥੧੯॥ਨਿਜਸਰੂਪਕੋ ਸਮੁਝਿਕੈਮੁਕਤੀ*ਛੁਟਕਾਆਨ। ਮੈਂ ਕੋ,ਕੋ ਸੰਸਾਰ ਇਹ, ਮੁਮੁੱਖੂ ਖੋਜਨਿ ਥਾਨ[2]॥੨੦॥[3]ਵਿਖਈ ਵਿਧਿ ਸਭਿ ਬੇਦਕਰਿ ਤਜਾਗੇ ਸਕਲ ਨਿਖੇਧ।ਵਿਖੈਭੋਗ ਵਾਂਛਾ ਅਧਿਕ ਸਮਝਤਿਸੁਨਿ ਕਰਿ ਭੇਦ[3] ॥੨੧॥ [4]ਵਿਖੈ ਭੋਗ ਨਹਿਂ ਤਜਿਸਕੈ ਵਿਧਕਰਤੋ ਅਲਸਾਇ। ਨਹਿਂ ਉਪਾਸਨਾ ਕਾਮ ਬਿਨੁ ਪਾਮਰੁ ਧੁਮ ਵਿਹਾਇ[4]† ॥੨੨॥[5]ਲਗੈ ਜਾਹਿ ਕੋ ਭਾਵਨਾ ਸੂਝਾ ਮਰਨਾ ਆਜ। ਗਯਾਨ ਸਮਝ ਆਪਾ ਲਖਯੋ ਭੇਟਯੋ ਗੁਰੂ ਸਮਾਜ[5]॥ ੨੩॥[6]ਜੈਸੀਜੈਸੀ ਵਾਸ਼ਨਾ‡ਤੈਸਾ ਚਿੱਤ ਤਰੰਗ।ਜਾਂਤੇ ਸਕਲੇਸੁਖੀ ਹ੍ਵੈ ਬਿਖੈ ਬ੍ਰਹਮਕੋ ਰੰਗੁ[6]॥੨੪॥[7]ਪੂਰਨ§ਗੁਰਤੇ ਪੂਰਨੋ ਪੂਰਨ ਘਟੇਨਅੰਗੁ। ਮੁਕਤ ਜੁਗਤਿ ਬਪੁਰੀ ਕਹਾਂ ਐਸਾ ਗੂੜਾ ਰੰਗੁ[7] ॥੨੫॥ [8]ਪਵਨ ਤੱਤ ਸਭਿ

[1]ਤਿੰਨਾਂ ਪੁਰਖਾਂ ਪਰ ਵੇਦ ਦਾ ਵਾਕ (ਤੁਰਦਾ) ਹੈ, ਚੌਥੇ (ਉਤੇ ਵੇਦ ਦਾ ਕੋਈ) ਹੱਕ ਨਹੀਂ ਹੈ। (ਓਹਚਾਰ ਕੌਣ ਹਨ?)(ਉਤਰ—)ਮੁਕਤ,ਮੁਮੁੱਖੂ(=ਜਗਿਆਸੂ),ਵਿਸ਼ਈ ਤੇ ਪਾਮਰ। (ਇਨ੍ਹਾਂ ਵਿਚੋਂ ਮੁਕਤ ਉਤੇ ਵੇਦ ਵਾਕ ਨਹੀਂ ਟੁਰਦਾ)।[2]ਮੁਕਤਿ (ਪੁਰਖ ਉਹ ਹੈ ਕਿ ਜੋ) ਅਪਣੇ ਸਰੂਪ ਨੂੰ ਸਮਝ ਕੇ(ਸਾਰੇ ਬੰਧਨਾ ਤੋਂ) ਛੁੱਟ ਚੁਕਾ ਹੈ [ਦੇਖੋ ਅਗੇ ਅੰਕ ੨੫]। ਮੁਮੁੱਖੂ ਉਹ ਹੈ ਜੋ 'ਮੈਂ ਕੀ ਹਾਂ ਇਹ ਸੰਸਾਰ ਕੀ ਹੈ' (ਦਾ ਵਿਵੇਕ ਕਰਦਾ ਹੋਇਆ, ਅਪਣੇ) ਥਾਨ (ਸਰੂਪ ਦੀ) ਖੋਜ ਕਰ ਰਿਹਾ ਹੈ। (ਅ) 'ਮੈਂ ਕੀ ਹਾਂ, ਸੰਸਾਰ ਕੀ ਹੈ' ਇਨ੍ਹਾਂ (ਗੱਲਾਂ ਦੀ) ਖੋਜ ਵਿਚ ਜੋ ਲੱਗ ਰਿਹਾ ਹੈ ਉਹ ਮੁਮੁੱਖੂ ਹੈ। [3]ਵਿਖਈ ਉਹ ਹੈ ਜੋ ਵੇਦ (ਵਿਚੋਂ ਵਿਹਤ ਅਵਿਹਤ ਦਾ) ਫਰਕ ਸੁਣਦਾ ਤੇ ਸਮਝਦਾ ਹੈ ਤੇ ਸ਼ਾਸਤ੍ਰ ਵਿਹਤ ਗੱਲਾਂ ਨੂੰ ਕਰਦਾ ਹੈ ਤੇ ਨਖੇਧੀ ਗੱਲਾਂ ਨੂੰ ਤਜਾਗਦਾ ਹੈ, ਪਰ ਵਿਖੇ ਭੋਗ ਦੀਆਂ ਵਾਸ਼ਨਾ ਪ੍ਰਬਲ (ਰਹਿੰਦੀਆਂ ਹਨ)। [4]ਪਾਮਰ (ਉਹ ਹੈ ਜੋ) ਵਿਸ਼ਿਆਂ ਦੇ ਭੋਗਾਂ ਨੂੰ ਤਿਆਗ ਨਹੀਂ ਸਕਦਾ, (ਸ਼ਾਸਤ੍ਰ ਦੇ ਦੱਸੇ) ਵਿਹਤ ਕਰਮ ਕਰਨੋਂ ਆਲਸ ਕਰਦਾ ਹੈ ਤੇ ਕਾਮਨਾ (ਪੂਰਨ ਕਰਨ ਦੇ ਸੁਆਰਥ) ਬਿਨਾ (ਕਦੇ) ਉਪਾਸਨਾ ਨਹੀਂ ਕਰਦਾ, (ਉਸ) ਪਾਮਰ ਦੀ (ਉਮਰ) ਅੰਧਕਾਰ ਵਿਚ ਬੀਤ ਰਹੀ ਹੈ। (ਅੰਧਕਾਰ ਵਿਚੋਂ ਨਿਕਲਣ ਦੀ ਗੱਲ ਅਗਲੇ ਅੰਕ ਵਿਚ ਦੱਸਣਗੇ)। [5]ਜਿਸ ਨੂੰ ਅੱਜ ਆਪਣੇ ਮਰਨੇ ਦੀ ਸੋਝੀ ਹੋ ਆਵੇ ਤੇ ਸ਼ਰਧਾ ਲੱਗ ਪਵੇ ਉਹ ਗੁਰੂ ਸਮਾਜ ਨੂੰ ਮਿਲਦਾ ਤੇ ਗਜਾਨ ਦੀ ਸਮਝ ਪ੍ਰਾਪਤ ਕਰਕੇ ਆਪੇ ਨੂੰ ਲਖ ਲੈਂਦਾ ਹੈ। [6]ਜਿਹੋ ਜਿਹੀ ਜਿਸ ਦੀ ਵਾਸ਼ਨਾ ਹੈ ਉਹੋ ਜਿਹੇ (ਉਸ ਦੇ) ਚਿੱਤ ਦੇ ਤਰੰਗ ਹੁੰਦੇ ਹਨ।ਪਰ (ਤਰੰਗਾਂ ਤੋਂ ਪਰੇ) ਜਿਸ ਗੱਲ ਨਾਲ ਸਾਰੇ ਸੁਖੀ ਹੋ ਸਕਦੇ ਹਨ ਉਹ ਬ੍ਰਹਮ ਦੇ ਪਿਆਰ ਦਾ ਵਿਸ਼ਾ ਹੈ। [7](ਇਹ ਪ੍ਰੇਮ ਦਾ ਰੰਗ) ਪੂਰੇ ਗੁਰੂ ਤੋਂ (ਲਗਦਾ ਤੇ ਜਗਿਆਸ ਨੂੰ) ਪੂਰਨ ਬਣਾਉਂਦਾ ਹੈ (ਫਿਰ) ਪੂਰਨ (ਬ੍ਰਹਮ ਦਾ ਉਸ ਨਾਲ) ਅੰਗ (ਪ੍ਰੇਮ) ਘਟਦਾ ਨਹੀਂ। (ਉਹ ਪਰਸਪਰ ਲਗਾ)ਪ੍ਰੇਮ ਐਸਾ ਗੂੜ੍ਹਾ ਹੁੰਦਾ ਹੈ ਕਿ ਜੁਗਤੀਆਂ(ਨਾਲ ਪ੍ਰਾਪਤ ਹੋਣ ਵਾਲੀਆਂ) ਮੁਕਤੀਆਂ ਉਸਦੇ ਅਗੇ ਤੁਛ ਹਨ। (ਅ)ਮੁਕਤੀਆਂ ਜੁਕਤੀਆ ਕੌਣਵਿਚਾਰੀਆਂਹਨ। [8]ਇਸਦਾ ਪ੍ਰਯਾਯਦੇਖੋਅਗਲੇ ਸਫੇ ਦਾ ਅੰਗ ੧।

*ਪਾ:—ਮਤਲੀ। †ਪਾ:—ਵਿਆਇ। ‡ਪਾ:—ਭਾਵਨਾ। §ਪਾ:—ਪੂਰੇ।

ਭਿੰਨ ਜਬਿ ਮਰਨਾ ਕਹਿਤੇ ਮੂੜ੍ਹਾਫਿਰ ਸੰਜੋਗੀ ਸੁਪਨ ਜਿਮ ਗਡੀ ਵਾਸ਼ਨਾ ਗੂੜ੍ਹ[1] ॥ ੨੬ ॥ [2]ਵਾਸ਼ਨ ਖੈ ਮਨ ਨਾਸ਼ ਹ੍ਵੈ ਨਿਤ ਅਭ੍ਯਾਸ ਵਿਚਾਰ*। ਇਸਤੇ ਕਟੀਏ ਜਨਮ ਮਰਨ ਅਪਰ ਉਪਾਵ ਨ ਸਾਰ[2]॥੨੭॥[3]ਸਭਿਉਪਾਵ ਸਮ,ਦਮ,ਚਰਜ,ਜੋਗ, ਜੱਗ੍ਯ, ਤਪ, ਦਾਨ। ਸਤਿ ਸੰਗਤ ਬਿਨੁ ਬਿਫਲ ਹ੍ਵੈ ਬਾਂਝ ਸੁਵਨ ਸਮ ਮਾਨ[3]† ॥ ੨੮ ॥ ਸੈਯਾ ॥ ਕੰਤ ‡ਕੇ ਕਾਰਨ[4] ਬ੍ਯਾਹ ਰਚ੍ਯੋ ਨਰ ਬ੍ਰਿੰਦ ਕੋ ਸਾਜਿ ਜਨੇਤ ਮੰਗਾਈ। ਦੇਵ ਕੋ ਪੂਜਨ, ਬੰਧ ਸੁ ਬੰਧਨ[5] ਔ ਬੁਧਿ ਪੰਡਤ ਲੀਨਬੁਲਾਈ।ਸ਼ੋਕ ਤਜੇ ਸ਼ੁਭ ਭਾਮਨਿ[6]ਗਾਵਤਿ ਮੰਗਲ ਗੀਤ ਸੁ ਵਾਦਿਨ ਛਾਈ[7]।ਤੈਸੇ ਹੀ ਸਾਧਨ ਆਤਮ ਕਾਰਨ, ਨਾਂਹਿ ਲਖ੍ਯੋ ਤਿਹ ਕੌਨ ਸਹਾਈ[8] ? ॥ ੨੯ ॥ ਦੋਹਰਾ ॥ ਭਲੋ ਜਨਮ ਭਲ ਕੁਲ ਨਗਰ[9]ਭਲੋ ਗੁਣੀ ਸੋ ਕੱਬ।ਸਮੁਝਿ ਆਪ ਜਗਜਾਲ ਬਚ ਏਕ ਮੇਕ ਲਖਿ ਰੱਬ[9] ॥੩੦॥ ਬ੍ਰਹਮਗ੍ਯਾਨ ਚਰਚਾ ਸਦਾ ਹੋਤਿ ਨਿਕਟਿ ਗੁਰਦ੍ਯਾਲ।ਸੁਨੈਂ

---

[1]ਪੌਣ (ਆਦਿਕ) ਤੱਤ ਜਦ ਸਾਰੇ ਅੱਡ ਅੱਡ ਹੋ ਜਾਂਦੇ ਹਨ ਉਸ ਨੂੰ ਮੂਰਖ ਮਰਨਾਂ ਕਹਿਦੇ ਹਨ, (ਪਰੰਤੂ ਮਰਨਾ ਤਾਂ ਐਉਂ ਹੈ) ਜਿਵੇਂ ਸੁਪਨੇ (ਵਿਚ ਜਾਣਾ ਹੈ। ਜਿਵੇਂ ਮਨ ਵਿਚ ਗਡੀਆਂ ਵਾਸ਼ਨਾਂ ਸੁਪਨਾਵੀ ਨੂੰ ਮੁੜ ਸਰੀਰ ਨਾਲ ਸੰਜੋਗੀ ਕਰ ਦੇਂਦੀਆਂ ਹਨ, ਤਿਵੇਂ) ਗੁਪਤ ਗਡੀਆਂ ਵਾਸ਼ਨਾ (ਮੋਏ ਹੋਏ ਨੂੰ ਤੱਤਾਂ ਨਾਲ ਮੁੜ ਸੰਜੋਗੀ ਕਰ ਦੇਂਦੀਆਂ ਹਨ ਭਾਵ ਮੁੜ ਜਨਮ ਦੇਂਦੀਆਂ ਹਨ। (ਅ) ਉਹ (ਪ੍ਰਾਣੀ) ਫਿਰ ਸੰਜੋਗੀ ਹੁੰਦਾ ਹੈ ਆਪਣੀਆਂ ਵਾਸ਼ਨਾਂ ਨਾਲ ਜੋ ਉਸ ਦੇ ਅੰਦਰ ਗੁਪਤ ਗਡੀਆਂ ਹੋਈਆਂ ਹੁੰਦੀਆਂ ਹਨ, ਤਿਵੇਂ (ਜੀਉਂਦੇ) ਨੂੰ ਸੁਪਨੇ ਵਿਚ (ਜਾਗ੍ਰਤ ਦੀਆਂ ਸੰਚੀਆਂ ਵਾਸ਼ਨਾਂ ਪ੍ਰਤੱਖ ਆ ਹੁੰਦੀਆਂ ਹਨ)। [2](ਨਾਮ ਦੇ ਨਿੱਤ) ਅਭਿਆਸ ਤੇ ਵੀਚਾਰ ਕਰਨ ਨਾਲ ਵਾਸ਼ਨਾ ਦਾ ਖੈ ਤੇ ਮਨ ਦਾ ਨਾਸ਼ ਹੁੰਦਾ ਹੈ, ਇਸ (ਸਾਧਨ) ਨਾਲ ਜਨਮ ਮਰਨ ਕੱਟੀਦਾ ਹੈ, ਹੋਰ ਉਪਾਵ ਸ਼੍ਰੇਸ਼ਟ ਨਹੀਂ ਹੈ। (ਅ) ਮਨ ਦਾ ਨਾਸ਼, ਵਾਸ਼ਨਾ ਦਾ ਖੈ ਤੇ ਗਿਆਨ ਦਾ ਨਿਤ ਅਭਿਆਸ ਹੋਵੇ ਇਸ ਨਾਲ ਜਨਮ ਮਰਨ ਕਟੀਦਾ ਹੈ ਹੋਰ, ਉਪਾਵ ਇਸ ਤੋਂ ਸ੍ਰੇਸ਼ਟ ਕੋਈ ਨਹੀਂ। [3]ਸਾਰੇ ਉਪਾਵ ਸਮ, ਦਮ, ਬ੍ਰਹਮ ਚਰਜ, ਜੱਗ, ਜੋਗ, ਤਪ, ਦਾਨ, ਸਤਿਸੰਗਤ ਬਿਨਾਂ ਨਿਸ਼ਫਲ ਮੰਨੋ, ਬਾਂਝ ਇਸਤ੍ਰੀ (ਜਿਵੇਂ) ਪੁੱਤ੍ਰ (ਬਿਨਾਂ ਨਿਸ਼ਫਲ ਹੈ)। [4]ਲਾੜੇ ਦੇ ਵਾਸਤੇ। [5]ਗਾਨਾ ਬੰਨ੍ਹਣਾ। (ਅ) ਸਾਕ ਤੇ ਨੇੜੇ ਦੇ ਸਾਕ। [6]ਇਸਤ੍ਰੀਆਂ। [7]ਸੁ ਉਹ ਦਿਨ (ਰੰਗਾ) ਫਬਿਆ। (ਅ) ਵਾਜੇ ਵੱਜੇ। [8]ਤਿਵੇਂ ਹੀ ਜਿਸ ਨੇ ਆਤਮਾ ਵਾਸਤੇ (ਅਨੇਕਾਂ) ਸਾਧਨ ਕਰਕੇ ਬੀ (ਆਤਮਾ ਨੂੰ) ਨਾ ਲਖਿਆ ਤਿਸਦੀ ਕੌਣ ਸਹਾਇਤਾ ਕਰ ਸਕਦਾ ਹੈ ? [9]ਸੋਈ ਕਵੀ ਭਲਾ ਗੁਣੀ ਹੈ ਜੋ ਆਪੇ ਨੂੰ ਸਮਝਕੇ ਜਗਤ ਜਾਲ ਤੋਂ ਬਚੇ ਤੇ ਰੱਬ ਨੂੰ ਇਕ ਮੇਕ (ਸਾਰਿਆਂ ਵਿਚ ਰਵਿਆ ਹੋਇਆ) ਲਖੇ।

*ਸੌ ਸਾਖੀ ਦਾ ਪਾਠ ਹੈ:—ਵਾਸ਼ਨਾ ਖਯ ਅਰ ਮਨੋ ਨਾਸ ਹੋਇ ਅਭਿਆਸ ਵਿਚਾਰ।

†ਪਾ:—ਆਨ।

‡ਪਾ:—ਮਤਿ।

ਸਿੱਖ ਦ੍ਰਿੜ੍ਹ ਧ੍ਯਾਨ ਜੁਤਿ*ਭਵਭਯਮਿਟਹਿ ਸਮਾਲ[1]॥੩੧॥ਚੌਪਈ॥†ਇਕ ਦਿਨ ਗੁਰ ਸਮੀਪ ਸੁਖਦਾਈ।ਗੁਣੀ ਪੁਰਖ ਚਰਚਾ ਸੁਚਲਾਈ।'ਸਾਚੇਪਾਤ-ਸ਼ਾਹੁ ਇਕ ਸੰਸਾ। ਦੇ ਉਤਰ ਕੋ ਕਰਹੁ ਬਿਧੁੰਸਾ[2] ॥੩੨॥ ਇਕ ਨਰ ਮੂਰਤਿ ਭਲੋ ਬਨਾਇ।ਪੂਜਤਿ ਹੈ ਨੀਕੇ ਚਿਤ ਲਾਇ।ਇਕ ਧ੍ਯਾਵਤਿ ਹੈ ਮੁਖ ਮਨ ਮਾਂਹੀ[3]।ਦ੍ਵੈ ਮਹਿਂ ਭਲੋ ਕੌਨ,ਕੋ ਨਾਂਹੀ[4]?' ॥੩੩॥ ਸੁਨਿ ਬੋਲੇ ਤਬਿ ਸਾਹਿਬ ਸਾਚੋ।[5]ਪ੍ਰੇਮ ਬਿਨਾ ਲਿਖੀਅਤਿ ਹੈਂ ਕਾਚੋ।ਮਨ ਕਾ ਚਉਕਾ ਸਤਕਾ ਭਾਇ। ਮੂਰਤ ਨਕਲੀ,ਅਸਲੀ ਨਾਇ[5] ॥੩੪॥ ਕਰਨੀ ਕਰਮ ਪੂਰਬ ਪਰਤੀਤ[6]। ਧਰਤਿ ਧ੍ਯਾਨ ਜਮਕੀ ਹਤਿ‡ ਭੀਤਿ[7] । ਪ੍ਰਭੁ ਕੋ ਸਿਮਰਨ ਹੈ ਸੁਖ ਸਾਰ। ਕਹਾ ਮੂਰਤਿ ਮਹਿਂ?ਲਖਹੁ ਅਸਾਰ॥੩੫॥ਸ੍ਵੈਯਾ॥ਧ੍ਯਾਨ ਧਰੈ ਜਿਹ ਕਾਰਨ ਸਾਧਕ ਸੋ ਜਗ੍ਯਾਸਹਿ-ਮੋਖ ਪਛਾਨੋਂ[8]§। ਕਾਮਨਾ ਪੁੰਜ ਬਿਨਾਸ਼ ਕਰੇ ਹਿਯ,ਸੋ ਤੁਮ ਸਾਧਿਕ ਅਮਲ ਸਿਰਾਨੋ[9]। ਮੂਰਤਿ ਸੂਰਤਿ ਬੰਧ ਧਰੀ ਜਿਨ ਮੂੜ੍ਹਨ ਕੀ ਪਰਤੀਤ ਬਖਾਨੋ[10]। ਮੇਰੋ ਸੁਈ ਜਨ ਸਿੱਖ ਸੁਸ਼ੀਲ ਹੈ ਧ੍ਯਾਨ ਅਕਾਲ ਕੇ ਬੀਚ ਸਮਾਨੋ ॥੩੬॥ਦੋਹਰਾ॥ ਅਧਿਕ ਧ੍ਯਾਨ ਹਰਿਨਾਮ ਨਿਤ,

---

[1]ਸਿੱਖ (ਉਨ੍ਹਾਂ ਚਰਚਾ) ਨੂੰ ਦ੍ਰਿੜ ਧਿਆਨ ਨਾਲ ਸੁਣਦੇ ਹਨ (ਤੇ ਉਨ੍ਹਾਂ ਤੇ) ਅਮਲ ਕਰਦਿਆਂ ਭੈਜਲ (ਦੇ ਕਸ਼ਟ) ਮਿਟਦੇ ਹਨ[ਸਮਾਲ=ਸਮ੍ਹਾਲਦਿਆਂ, ਅਮਲ ਕਰਦਿਆਂ, ਯਾਦ ਕਰਦਿਆਂ]। [2]ਨਾਸ਼ ਕਰੋ (ਸੰਸਾ)। [3]ਮੂੰਹ ਤੇ ਮਨ ਨਾਲ ਸਿਮਰਦੇ ਹਨ। [4]ਦੁਹਾਂ ਵਿਚੋਂ ਕਿਹੜਾ ਭਲਾ ਹੈ ਤੇ ਕਿਹੜਾ ਨਹੀਂ। [5](ਸਾਨੂੰ ਤਾਂ) ਪ੍ਰੇਮ ਬਿਨਾਂ ਸਭ ਕੱਚੇ ਦਿੱਸਦੇ ਹਨ, ਮਨ ਦਾ ਚੌਂਕਾ ਦਿਤਾ ਹੋਵੇ (ਭਾਵ ਮਨ ਸਾਫ ਹੋਵੇ ਉਸ ਵਿਚ) ਸੱਚ ਦਾ ਪ੍ਰੇਮ ਹੋਵੇ। ਮੂਰਤਿ (ਪੂਜਣੀ) ਨਕਲੀ (ਕੰਮ) ਹੈ, ਅਸਲੀ ਕੰਮ ਨਾਮ (ਜਪਣਾ) ਹੈ। (ਅ) ਅਸਲੀ (ਸ਼ੈ) ਨਾਮ ਹੈ (ਨਾਮ ਜਪਦਿਆਂ) ਮਨ ਤੇ ਚਉਕਸਤਾਈ ਰੱਖੇ ਤੇ ਸੱਚ ਨਾਲ ਪ੍ਰੇਮ ਕਰੇ ਤੇ ਮੂਰਤ ਪੂਜਣੀ ਨਕਲੀ ਕੰਮ ਹੈ। [6]ਪਹਿਲਾਂ ਕਰਨੇ ਯੋਗ ਕੰਮ ਸਿਦਕ ਹੈ। (ਅ) ਪਹਿਲੇ ਸ਼ੁਭ ਕਰਮ ਕਰੇ ਫੇਰ (ਵਾਹਿਗੁਰੂ ਤੇ) ਪ੍ਰਤੀਤ ਧਾਰੇ। [7]ਡਰ ਦੂਰ ਕਰੋ। [8]ਜਿਸ ਵਾਸਤੇ ਸਾਧਿਕ ਧਿਆਨ ਧਾਰਦਾ ਹੈ ਉਹ ਮੁਕਤੀ ਦੀ ਇੱਛਾ ਹੈ, ਪਛਾਣ ਲਓ। [9]ਜੋ ਰਿਦੇ ਵਿਚੋਂ ਨਾਸ਼ ਕਰੇ ਸਾਰੀਆਂ ਕਾਮਨਾਂ ਉਹ ਤੁਸੀਂ ਉੱਜਲ ਤੇ ਸੀਤਲ ਸਾਧਕ ਜਾਣੋ। (ਅ) ਅਮਲ=ਕਰਮ। ਸਿਰਾਨੋ=ਬੀਤ ਗਿਆ। ਭਾਵ ਉਸ ਲਈ ਕਰਮ ਕਰਨ ਦੀ ਲੋੜ ਮੁੱਕ ਗਈ। [10]ਮੂਰਤਾਂ ਸੂਰਤਾਂ ਵਿਚ ਜਿਸ ਨੇ (ਪ੍ਰਤੀਤ) ਬੰਨ੍ਹ ਰਖੀ ਹੈ ਉਸ ਪ੍ਰਤੀਤੀ ਨੂੰ ਮੂਰਖਾਂ ਦੀ ਪ੍ਰਤੀਤ ਕਹਿੰਦੇ ਹਨ। (ਅ) ਮੂਰਤਾਂ ਵਿਚ ਜਿਸ ਨੇ ਸੁਰਤ (ਯਾ ਪ੍ਰੀਤ) ਬੰਨ੍ਹ ਰਖੀ ਹੈ ਉਸ ਨੂੰ ਮੂਰਖਾਂ ਦੀ ਪ੍ਰਤੀਤ ਕਹਿੰਦੇ ਹਨ ਸੂਰਤ=ਸੁਰਤ। ਸੁ + ਰਤਿ=ਚੰਗੀ ਪ੍ਰੀਤ।

*ਪਾः—ਗਿਆਨ ਸ਼ੁਭ। †ਇਹ ਸਤਾਹਠਵੀਂ ਸਾਖੀ ਹੈ [illegible] ਲਗ ਪਗ ਉਥੋਂ ਦਾ ਹੀ ਉਤਾਰਾ [illegible]

‡ਪਾः—ਖਈ। §ਪਾः—ਧ੍ਯਾਨ ਧਰੇ ਜਿਹਕਾ ਨਰ ਸਾਧਕ ਸੋ ਜਗ੍ਯਾਸੀ ਮੋਖ ਪਛਾਨੋ।

ਬਾਨੀ ਬਿਨੈ ਸੁਸ਼ੀਲ[੧]। ਸ਼ਸਤਰ ਸੂਰਾ[੨] ਦਯਾਵਾਨ ਤਾਂ ਸਮ ਔਰ ਨ ਸ਼ੀਲ[੩] ॥੩੭॥ ਏਕ ਸਮਾਲੈ ਨਾਮ ਕੋ, ਏਕ ਕਰੈਤਾ ਧ੍ਯਾਨ। ਏਕ ਕਰੈਤਾ ਸਿਲਾ ਪੂਜ ਤੀਨੋ ਭਗਤਿ ਪਛਾਨੁ ॥੩੮॥ਨਾਮ ਜਪਤਿ ਹੈ ਹਰਿ ਭਗਤ[੪],ਧ੍ਯਾਨ ਧਰੈ ਸੁਖ ਗ੍ਯਾਨ[੫]।ਸਿਲਾ ਪੂਜਤੇ ਤਾਮਸੀ ਤੀਨੋ ਭਗਤ ਸੁਜਾਨਿ[੬] ।੩੯॥ ਹਮਰੋ ਮਤਿ ਹੈ ਭਜਨ ਕੋ ਧ੍ਯਾਨ ਜੁਗਤ ਰਹਿਰਾਸ[੭]।ਕਰਨੀ ਗੁਰ ਨਾਨਕ ਕਰੀ ਵਰਤੀ ਗੁਰ ਕੁਲ ਭਾਸ[੮] ॥੪੦॥ ਕਲਜੁਗ ਧਰਮ ਹਰਿ ਨਾਮ ਅਤਿ[੯] ਜਾਂਹਿ ਭਜੇ ਭਵ ਪਾਰ[੧੦]। ਸੋ ਕਰਨੀ ਭਰਨੀ ਰਹਿਤ[੧੧] ਸਿੱਖਨ ਕਰੀ ਸਮਾਰ[੧੨] ॥੪੧॥[੧੩] ਸਕਲ ਮੁਲਕ ਕੋ ਮੇਲੀਏ ਦਲਿ ਕੈ ਤੁਰਕਨ ਪੀਰ। ਹਮਰੋ ਆਵਨ ਭੂਮ ਪਰ ਸਮਝੋ ਸਿੱਖ ਤਤਬੀਰ[੧੩]॥੪੨॥ਬਾਣਾ ਕੇਸ, ਮੂੰਡਾ ਤੁਰਕ, ਕਾਛ ਹਮਾਰਾ ਬਿਰਦ[੧੪]। ਤੰਬਾ ਫਾਰਾ ਬਾਂਗ ਹਨ ਤੁਰਕ ਨ ਛੋਰੋ ਗਿਰਦ[੧੫]॥੪੩॥ਸੂਰ ਖਾਇਸੋ ਖਾਲਸਾ ਸੂਰਮਰਦਨੀਸਿੱਖ[੧੬]।ਗੁਰ ਕਾ ਸਿਖ ਸੁ ਮਾਨੀਐ ਸਦਾ ਸਮਾਲੈ ਭਿੱਖ[੧੭]॥੪੪॥ਕਾਲਬੁਰਾ,ਅਰ ਬੁਰਾ ਸੀਤ, ਬੁਰੀ

---

[੧]ਬਾਣੀ ਨਿੰਮ੍ਰਤਾ ਵਾਲੀ ਤੇ (ਸ਼ੀਲ=) ਮਿੱਠੀ ਹੈ। [੨]ਸ਼ਸਤ੍ਰਾਂ ਦਾ ਸੂਰਮਾ। [੩]ਉਸ ਵਰਗਾ ਭਲੇ ਸੁਭਾਵ ਵਾਲਾ ਹੋਰ ਕੋਈ ਨਹੀਂ। [੪]ਹਰੀ ਭਗਤ ਨਾਮ ਜਪਦਾ ਹੈ। [੫]ਜੋ ਧਿਆਨ ਧਰਦਾ ਹੈ ਉਸ ਨੂੰ ਸੁਖ ਦਾ ਗਿਆਨ ਹੁੰਦਾ ਹੈ। [੬](ਪੱਥਰ ਪੂਜਕ) ਤਾਮਸੀ ( ਭਗਤ ਹੈ ) ਹੈਨ ਤਿੰਨੇ ਹੀ ਭਗਤ, ਜਾਣ ਲਓ ਭਲੀ ਪ੍ਰਕਾਰ (ਫਰਕ ਇਨ੍ਹਾਂ ਤਿਨਾਂ ਦਾ)। [੭]ਸਾਡਾ ਮਤ ਹੈ ਕਿ ਭਜਨ ਕਰੋ ਧਿਆਨ ਸਹਿਤ ਟੋਕੇ ਤੇ ਰਹਿਣੀ ਰਹੇ। [੮]ਸ਼੍ਰੀ ਗੁਰੂ ਨਾਨਕ ਨੇ ਕਰਨੀ ਕੀਤੀ ਸੋਈ ਗੁਰੂ ਕੁਲ ਵਿਚ ਵਰਤ ਗਈ (ਭਾਵੇਂ ਕਿ ਸਾਰੇ ਗੁਰੂ ਸਾਹਿਬਾਂ ਵਿਚ ਵਰਤੀ ਤੇ ਉਸੇ ਦਾ) ਪ੍ਰਕਾਸ਼ (ਜਗਤ ਤੇ)ਹੋਇਆ। [੯](ਸਭ ਤੋਂ) ਵਡਾ ਹੈ। [੧੦]ਸੰਸਾਰ ਤੋਂ ਪਾਰ ਹੋਈਦਾ ਹੈ। [੧੧]ਲੇਖੇ ਤੋਂ ਰਹਿਤ ਹੈ। [੧੨]ਸਿੱਖਾਂ ਨੇ ਸੰਭਾਲੀ ਹੈ। [੧੩]ਸਾਰੇ ਮੁਲਕ ਨੂੰ ਮੇਲੀਏ (ਖਾਲਸੇ ਵਿਚ ਤੇ) ਤੁਰਕਾਂ ( ਤੋਂ ਮਿਲ ਰਹੀ ) ਪੀੜਾ ਦੂਰ ਕਰੀਏ ਅਥਵਾ ਪੀੜਾ ਦੇਣ ਵਾਲੇ ਤੁਰਕਾਂ ਨੂੰ ਦਲ ਸੁੱਟੀਏ, ( ਇਸ ਲਈ ਹੋਇਆ ਹੈ ) ਸਾਡਾ ਆਉਣਾ ਧਰਤੀ ਪਰ; ਹੇ ਸਿੱਖੋ ਸਮਝੋ (ਇਸ ਦੇ ਸਿਰੇ ਚੜ੍ਹਨ ਦੀ) ਤੌਲ:–[੧੪]ਕੇਸਾਂ ਦਾ ਬਾਣਾ (ਧਾਰਨ ਕਰੋ), ਮੁੰਨੇ ਹੋਏ ਨੂੰ ਤੁਰਕ (ਸਮਝੋ), ਕੱਛ ਪਹਿਨਣੀ ਸਾਡਾ ਧਰਮ ( ਜਾਣੋਂ )। [੧੫]ਤੰਬੇ ਦਾ ਪਹਿਰਾਵਾ ਤੇ ਬਾਂਗ (ਤੁਰਕਾਂ ਦੀਆਂ ਚੀਜ਼ਾਂ) ਹਨ, ਤੁਰਕਾਂ ਦੇ ਗਿਰਦੇ ਨਾ ਫਿਰੋ [ਫਾਰਾ=ਪਹਿਰਾਵਾ]। (ਅ) ਗਿਆਨੀ ਐਉਂ ਭੀ ਅਰਥ ਕਰਦੇ ਹਨ। ਤੰਬੇ ਫਾੜਨੇ ਬਾਂਗਾਂ ਦੂਰ ਕਰਨੀਆਂ ਤੇ ਤੁਰਕਾਂ ਨੂੰ ਨੇੜੇ ਨੇੜੇ ਨਾ ਰਹਿਣ ਦੇਣਾ। (ੲ) ਸਤ੍ਰ ਮ: ਅਤਰ ਸਿੰਘ ਜੀ ਨੇ ਐਉਂ ਲਾਇਆ ਹੈ:–ਤੰਬਾ ਤੁਰਕ ਪਹਿਨਦੇ ਤੇ ਗਊਆਂ ਮਾਰਦੇ ਹਨ ਐਸੇ ਦੋਸ਼ੀਆਂ ਦੀ ਸੰਗਤ ਤੋਂ ਦੂਰ ਰਹੋ। [੧੬]ਜੋ ਸੂਰ ਖਾਵੇ ਸੋਈ ਖਾਲਸਾ ਹੈ ਜੋ ਸੂਰ ਮਾਰ ਲਵੇ ਸੋਈ ਸਿੱਖ ਹੈ। (ਅ) ਸੂਰਮਿਆਂ ਨੂੰ ਜੋ ਖਾ ਜਾਣ ਵਾਲਾ ਸੂਰਮਾ ਹੈ ਉਸ ਨੂੰ ਮਲ ਸਿੱਟਣ ਵਾਲਾ ਖਾਲਸਾ ਹੈ ਤੇ ਉਹੀ ਸਿੱਖ ਹੈ। [੧੭]ਜੋ ਸਦਾ (ਭੇਖ=) ਸਿੱਖ ਧਰਮ ਦੀ ਸੰਭਾਲਨਾ (ਸਹੈਤਾ)ਕਰੇ। (ਅ)ਨਾਮ ਰੂਪੀ ਭਿੱਖਿਆ ਨੂੰ ਸੰਭਾਲੇ।

ਰਾਂਡ[੧] ਕੀ ਪ੍ਰੀਤ।ਬੁਰੀ ਬਡਾਈ ਆਪਨੀ,ਬੁਰੀ ਅਮਾਨੀ ਰੀਤ[੨]॥੪੫॥ ਬੁਰਾ ਕਰਜ,ਅਤਿਬੁਰੀਪ੍ਰੀਤ[੩],ਸਭਿ ਸੋਂ ਭੇਦ ਨ ਦੇਯ[੪]।ਯਾ ਬਿਧਿ ਬਰਤੇ ਜਗਤ ਮੈਂ ਇਸ਼ਟ ਘਟੀ*ਨਹਿੰ ਲੇਯ[੫]॥੪੬॥[੬]ਦ ਨ ਕੀਜੈ ਮਿੱਤ੍ਰਤਾ,ਬੈਰੀਕਰੈ ਨ ਬੈਦ[੬]।ਜੋਤਿਸ਼ ਬਹੁਤਾ ਸੁਨੈ ਨਹਿੰ ਪੂਛਿ ਨ ਗ੍ਰਹ ਕੀ ਕੈਦ[੭]॥੪੭॥ ਕਾਇਰ ਸਲਾਹੀ ਭਾਰਜਾ ਕਾਰਜ ਫੋਕਾ ਹੋਇ[੮]।ਪੂਛੇ ਬਿਨ ਕਾਰਜ ਬੁਰਾ, ਬੁਰਾ ਪੂਛੇ ਨਹਿੰਗੋਇ[੯]॥੪੮॥ਥੋਰਾ ਖਾਇ ਘਰ ਮੈਂ ਸੁਖੀਲੋਭਤਿਆਗੈ ਜੋਇ[੧੦]।ਧਨਕੋ, ਮਨਕੋ,ਸੁਪਨਕੋਅਪਨੋਕਰੈਨ ਗੋਇ[੧੧]॥੪੯॥ਸਲਲ ਸੇਵੀਐ[੧੨]ਪ੍ਰਾਤਿਉਠਿ, ਸੀਤ ਮਾਂਝ ਤਪ ਆਗ[੧੩]।ਜਗੈ ਭੂਖ ਭੁਗਤੀ ਭਖੈ[੧੪]ਅੰਮ੍ਰਿਤ ਘਰਕਾਸਾਗ[੧੫] ॥੫੦॥ਪਰ ਸ਼ਸਤਰ,ਪਰਘੋੜਕਾ,ਪਰਨਾਰੀ,ਪਰਗੇਹ[੧੬]। ਪਰਧਨ,ਪਰਮਨ, ਦੇਸ਼ਪਰਇਸਕੋਕਹਾਂਸਨੇਹ[੧੭]॥੫੧॥[੧੮]ਧਰਨੀ,ਧੇਨੁ,ਸੁਵਰਨ, ਅਸੁ,ਨਾਰੀ, ਮੰਦਰ, ਪਾਠ। ਇਹੀ ਦਾਨ ਸਭਿ ਦਾਨ ਸਿਰ ਅੰਨ ਸਭਿਨਿ ਤੇ ਸਾਠ[੧੮]॥ ੫੨॥ ਨਾਮ ਜਪਤ ਸਭਿ ਪਾਠ ਤੇ[੧੯] ਅੰਨ ਦਾਨ ਸਭਿ ਦਾਨ।ਸਭਿ ਜੂਨੀ ਤੇ ਅਧਿਕ ਨਰ,ਕਹਜੋ ਸਿੱਖ ਸੁਰਗਯਾਨ[੨੦]।॥੫੩॥ਮੇਘ ਸਰਬਕੋ ਆਸਰਾਸਭਿ ਕੋ ਰਾਖੀਛਤ੍ਰ[੨੧]।ਘਰਕੀ ਰਾਖੀਨਾਰਿਜਨੋਂ,ਅੰਤ ਰੱਖਯਹਰਿ ਮਿੱਤ੍ਰ[੨੨]॥੫੪॥

---

[੧]ਵੇਸ਼ਵਾ। [੨]ਅਮਾਨਤ ਰੱਖ ਲੈਣੀ। ( ਅ ) ਅ+ਮਾਨ=ਤ੍ਰਿਸਕਾਰ ਸਹਿਣਾ। [੩]ਬਹੁਤੀ ਪ੍ਰੀਤ ਕਰਨੀ ਬੁਰੀ। [੪]ਸਾਰਿਆਂ ਨੂੰ ਭੇਦ ਨਾ ਦੇਵੇ (ਆਪਣਾ)। [੫]( ਆਪਣੇ ) ਇਸ਼ਟ ਦਾ ਘਾਟਾ ਨਾ ਵੇਖੇ। (ਅ) ਮੁਬਾਰਕ ਘੜੀਆਂ ਨਾ ਪਿਆ ਉਡੀਕੇ। (ੲ) ਜੇ ਪਾਠ ਘਟੀ ਦੀ ਥਾਵੇਂ 'ਘਣੇ' ਠੀਕ ਸਮਝੀਏ ਤਾਂ—ਬਹੁਤੇ ਯਾਰ ਨ ਬਣਾਵੇ। [੬]ਵੈਦ ਨਾਲ ਮਿੱਤ੍ਰਤਾਵੀਨਾ ਕਰੇ ਤੇ ਨਾ ਹੀ ਵੈਦ ਨੂੰ ਵੈਰੀ ਬਣਾਵੇ। [੭]ਗ੍ਰਹ ਦੀ ਕੈਦ ( ਸਾੜ੍ਹਸਤੀ ) ਕਦੇ ਨਾ ਪੁੱਛੇ। [੮]ਜਿਸ ਦਾ ਸਲਾਹੀ ਕਾਇਰ ਅਥਵਾ ਇਸਤ੍ਰੀ ਹੋਵੇ ਉਹਦਾ ਕੰਮ ਨਾਕਾਮਯਾਬ ਰਹਿ ਜਾਂਦਾ ਹੈ। [੯]( ਸਿਆਣੇ ਤੋਂ ) ਪੁੱਛੇ ਬਿਨਾਂ ਕੰਮ ਕਰਨਾ ਬੁਰਾ ਹੈ। ਓਹ ਬੀ ਬੁਰਾ ਹੈ ਜੋ ਪੁੱਛਿਆਂ ਸਲਾਹ ਨਾ ਦੱਸੇ। [੧੦]ਜੋ ਲੋਭ ਤਿਆਗੇ ਉਹ ਥੋੜਾ ਖਾ ਕੇ ਘਰ ਵਿਚ ਸੁਖੀ ਰਹੇਗਾ। [੧੧]ਕਿਸੇ ਨੂੰ ਨਾ ਦੱਸੇ। [੧੨]ਭਾਵ ਪਾਣੀ ਨਾਲ ਇਸ਼ਨਾਨ ਕਰੇ। [੧੩]ਸਿਆਲੇ ਵਿਚ (ਪਾਣੀ) ਗਰਮ ਕਰ ਲਵੇ। [੧੪]ਭੁਖ ਲਗੀ ਤਾਂ ਭੋਜਨ ਖਾਵੇ (ਬਿਨਾਂ ਭੁੱਖ ਦੇ ਨਾ ਖਾਵੇ)। [੧੫]ਘਰ ਦੇ ( ਰਿੱਧੇ ) ਸਾਗ ਨੂੰ ਅੰਮ੍ਰਿਤ ( ਜਾਣੇ )। [੧੬]ਪਰਾਇਆ ਘਰ। [੧੭]ਇਨ੍ਹਾਂ ਨਾਲ ਕੀ ਪ੍ਰੀਤ (ਕਰਨੀ) ਹੋਈ। [੧੮]ਧਰਤੀ, ਗਊ, ਸੋਨਾ, ਘੋੜਾ, ਲੜਕੀ, ਮੰਦਰ ਤੇ ਪੋਥੀ ਅਥਵਾ ਸਿਖਾਦਾਨ ਇਹ ਸਾਰੇ ਦਾਨ ਸ਼ਿਰੋਮਣੀ ਦਾਨ (ਗਿਣੇ ਜਾਂਦੇ) ਹਨ, ਪਰ ਅੰਨ ਦਾਨ ਸਭ ਤੇ ਸ੍ਰੇਸ਼ਟ ਯਾ ਸੱਠ ਗੁਣਾਂ ਵਧੀਕ ਹੈ। [੧੯]ਸਾਰੇ ਪਾਠਾਂ ( ਯਾ ਪੜ੍ਹਨ ) ਤੋਂ ਨਾਮ ਜਪਣਾ ਤੇ। [੨੦]ਦੇਵਤਿਆਂ ਤੋਂ ਗਿਆਨੀਆਂ ਤੋਂ ਸਿੱਖ (ਅਧਿਕ, ਸ੍ਰੇਸ਼ਟ) ਕਿਹਾ ਗਿਆ ਹੈ। (ਅ) ਹੇ ਸਿਖ! ਦੇਵਤਿਆਂ ਤੇ ਗਜਾਨੀਆਂ ਨੇ ਐਉਂ ਕਿਹਾ ਹੈ:—। [੨੧]ਛੱਤ੍ਰਪਤੀ ਭਾਵ ਰਾਜਾ। [੨੨]ਤਿਵੇਂ ਅੰਤ ਦਾ ਰਾਖਾ ਹਰੀ ਮਿੱਤ੍ਰ ਹੈ। *ਪਾ:—ਘਣੇ।

ਬੁਰਾ ਮਰਣ ਜੀਵਨ ਬੁਰਾ ਕਰਣੀ ਬਿਨ ਕਿਹਿ ਕਾਮ[1]।ਸ਼ਸਤ੍ਰ ਹੀਣ ਛੱਤ੍ਰੀ ਬੁਰਾ, ਅਣਪੜ੍ਹ ਦਿਜ ਬੇਰਾਨ[2] ॥੫੫॥ ਬਿੱਪ੍ਰ ਸ਼ਸਤ੍ਰਧਾਰੀ ਬੁਰਾ,ਬੁਰਾ ਬਿੱਪ੍ਰ ਮਮ ਸਿੰਘ। ਵੈਸ਼ ਪੜ੍ਹਾ ਸਭਿ ਤੇ ਬੁਰਾ ਛੱਤ੍ਰੀ ਦੇਵੀ ਸਿੰਘ[3]* ॥ ੫੬ ॥ ਸ਼ੂਦ੍ਰ ਪੜ੍ਹੈ ਬੇਦ ਬਾਕਨ,ਤਯਾਗੀ ਧਾਰੈ ਨਾਰਿ[4]†।ਸਿੱਖ ਜੁ,ਤਯਾਗੈ ਸਿਦਕ ਕੋ ਕਯਾ ਤਿਨ ਕੋ ਇਤਬਾਰ ॥ ੫੭ ॥ ਮੰਤ੍ਰ ਤੰਤ੍ਰ ਕਾ ਬੁਰਾ ਸੰਗ[5], ਪ੍ਰੇਤ ਸੇਵਨੀ ਨਾਰਿ[6]। ਬੁਰਾ ਬਾਲ ਸੁਰਾ ਪੀਤਾ‡ ਰਹੀਏ ਆਪ ਸੰਭਾਰ[7] ॥ ੫੮ ॥ ਬਹੁਤਾ ਖਾਣਾ, ਬਾਤ ਬਹੁ, ਬਹੁਤਾ ਅਮਲ ਸੁ ਤਯਾਗ[8]। ਮੇਰਾ ਹੁਇ ਸੁ ਮਾਨਿ ਸਚ[9] ਰਹਿਣੀ ਰਹਿ ਨਿਤ ਲਾਗ[7] ॥ ੫੯ ॥ ਇਸ ਪ੍ਰਕਾਰ ਪ੍ਰਭੁ ਸਤਿਗੁਰੂ ਸਿੱਖਨ ਦੇ ਉਪਦੇਸ਼। ਸੁਨਹਿ ਆਨਿ ਸੰਗਤਿ ਮਿਲੈ ਦਰਸਤਿ ਹਤਹਿੰ ਕਲੇਸ਼॥੬੦॥ ਲੇ ਪਾਹੁਲ ਗੁਰ ਪਾਸ ਤੇ ਨਵੇਂ ਸਿੰਘ ਧਰਿ ਕੇਸ। ਪਹਿਰਹਿੰ ਕਛ ਆਯੁਧ ਧਰੈਂ ਸਿਮਰੈਂ ਨਾਮ ਹਮੇਸ਼ ॥ ੬੧ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਦਸ਼ਮੋ ਅੰਸੂ ॥ ੧੦ ॥

---

[1]ਕਰਨੀ ਬਿਨਾਂ ਕਿਸ ਕੰਮ ਹੈ ਜੰਮਣਾ ਮਰਨਾ, ਦੋਵੇਂ ਬੁਰੇ ਹਨ। [2]ਨਿਕੰਮਾ, ਬੇਫੈਦਾ। [3]ਦੇਵੀ ਨੂੰ ਪੂਜਣ ਵਾਲਾ ਸਿੰਘ ਬੁਰਾ। [4]ਤਿਆਗੀ ਹੋਕੇ ਤ੍ਰੀਮਤ ਕਰ ਲਵੇ। [5]ਮੰਤ੍ਰ ਤੰਤ੍ਰ (ਕਰਨੇ ਵਾਲੇ ਪੁਰਖ) ਦਾ ਸੰਗ ਬੁਰਾ। [6]ਪ੍ਰੇਤਾਂ ਦੀ ਪੂਜਾ ਕਰਨ ਵਾਲੀ ਨਾਰੀ। [7]ਗਭਰੂ ਸ਼ਰਾਬ ਪੀਣ ਵਾਲਾ ਬੁਰਾ ਉਸ ਤੋਂ ਬਚਕੇ ਰਹੋ। [8]ਬਹੁਤ ਖਾਣਾ ਬਹੁਤ ਬੋਲਣ ਦਾ ਅਮਲ ਜੋ ਹੈ ਸੋ ਮੂਲੋਂ ਤਿਆਗੇ। (ਅ) ਬਹੁਤ ਖਾਣਾ, ਬਹੁਤ ਬੋਲਣਾ, ਨਸ਼ਿਆਂ ਦਾ ਬਹੁਤ ਤਿਆਗ ਕਰੇ। [9](ਏਹ ਵਾਰਤਾ) ਸੱਚੀ ਮੰਨੇ।

*ਪਾ:—ਬੇਦੀ ਸਿੰਘ।

†ਅੰਗ ੫੬ ਤੇ ੫੭ ਦੀ ਪਹਿਲੀ ਸਤਰ ਵਿਚ ਜੋ ਲਿਖਿਆ ਹੈ ਸੋ ਗੁਰਮਤ ਤੇ ਗੁਰ ਇਤਿਹਾਸ ਵਿਰੁੱਧ ਹੈ। ਇਸ ਕਰਕੇ ਇਹੋ ਜੇਹੀਆਂ ਗਲਾਂ ਸੌ ਸਾਖੀ ਵਿਚ ਕਿਸੇ ਮਗਰੋਂ ਪਾਈਆਂ ਹਨ ਕਿਉਂਕਿ ਛੇਵੇਂ ਪਾਤਸ਼ਾਹ ਦੀਆਂ ਫੌਜਾਂ ਵਿਚ ਅਨੇਕਾਂ ਬ੍ਰਾਹਮਣ ਜੋਧਾ ਹੋਏ, ਉਹਨਾਂ ਨੇ ਆਪ ਬਣਾਏ, ਇਥੋਂ ਤਾਂਈ ਕਿ ਆਪਣੇ ਪ੍ਰੋਹਿਤ ਸਿੰਘ ਨੂੰ ਬੀ ਜੋਧਾ ਬਣਾ ਲਿਆ ਸੀ। ਦਸਮੇਂ ਪਾਤਸ਼ਾਹ ਦੇ ਦਲਾਂ ਵਿਚ ਬੀ ਦਯਾਰਾਮ ਆਦਿ ਕਈ ਬ੍ਰਾਹਮਣ ਜੋਧੇ ਹੋਏ ਤੇ ਅਨੇਕਾਂ ਅੰਮ੍ਰਿਤਧਾਰੀ ਸਿੰਘ ਹੋਏ। ਵੈਸ਼ ਬੀ ਬੜੇ ਹੋਏ ਤੇ ਅਨੇਕਾਂ ਸਿੰਘ ਹੋਏ ਤੇ ਵੇਦੀ ਵੀ ਸਿੰਘ ਸਜੇ ਤੇ ਦੇਵੀ ਉਪਾਸਕ ਬੀ ਸਿੰਘ ਸਜੇ। ਕਾਂਸ਼ੀ ਪੜ੍ਹਨ ਲਈ ਸਤਿਗੁਰਾਂ ਨੇ ਸਿੰਘ ਆਪ ਘੱਲੇ, ਅਨੰਦ ਪੁਰ ਵਿਚ ਦਸਮ ਗੁਰੂ ਜੀ ਨੇ ਰਘੁਨਾਥ ਦਾਸ ਪੰਡਤ ਨੂੰ ਕਿਹਾ ਕਿ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਓ ਉਸ ਨੇ ਕਿਹਾ ਕਿ ਤੁਹਾਡੇ ਸਿੱਖਾਂ ਵਿਚ ਸ਼ੂਦਰ ਹਨ ਇਨ੍ਹਾਂ ਨੂੰ ਅਧਿਕਾਰ ਨਹੀਂ, ਤਾਂ ਸਤਿਗੁਰਾਂ ਕਿਹਾ ਉਹ ਦਿਨ ਆਵੇਗਾ ਕਿ ਮੇਰੇ ਸਿੰਘ ਜਿਨ੍ਹਾਂ ਨੂੰ ਤੁਸਾਂ ਸ਼ੂਦਰ ਕਿਹਾ ਹੈ ਬ੍ਰਾਹਮਣਾਂ ਨੂੰ ਸੰਸ-ਕ੍ਰਿਤ ਪੜ੍ਹਾਇਆ ਕਰਨਗੇ, ਜੋ ਗਲ ਕਿ ਸੱਚ ਮੁਚ ਵਰਤ ਰਹੀ ਹੈ, ਅਨੇਕਾਂ ਬ੍ਰਾਹਮਣ ਨਿਰਮਲੇ ਸਿੰਘਾਂ ਤੋਂ ਸੰਸਕ੍ਰਿਤ ਪੜ੍ਹੇ ਹਨ।

‡ਪਾ:—ਮੂਰਾ ਪਿਤਾ, ਮੂਰਾ ਪਿਤਾ।

.੧੧. [ਲਾਲ ਸਿੰਘ ਦੀ ਢਾਲ ਦੀ ਪ੍ਰੀਖ੍ਯਾ]।

ਦੋਹਰਾ ॥ ਇਕ ਸਿਖ ਸਤਿਗੁਰੂ ਕੋ ਪੂਰਬ ਤੇ ਚਲਿ ਆਇ। ਲਾਲਸਿੰਘ ਤਿਸ ਨਾਮ ਹੈ ਕਰਿ ਦਰਸ਼ਨ ਕੋ ਚਾਇ ।੧॥ ਚੌਪਈ ॥ ਜਥਾ ਸ਼ਕਤਿ ਕਰਿ ਅਰਪਿ ਅਕੋਰ। ਬੰਦਨ ਕਰੀ ਹਾਥ ਜੁਗ ਜੋਰਿ। ਬੈਠ੍ਯੋ ਸਭਾ ਮਾਂਹਿ ਗੁਰ ਆਗੈ। ਹੁਤੀ ਸਿਪਰ[1] ਸਿੰਘ ਦੇਖਨਿ ਲਾਗੈ॥੨॥ ਗਹਿ ਗਹਿ ਹਾਥਨ ਬਿਖੈ ਸਰਾਹੈਂ। 'ਆਛੀ ਆਛੀ'[2] ਸਭਿਨਿ ਕਹਾਹੈਂ। ਦ੍ਰਿਸ਼ਟਿ ਚਲਾਇ ਪ੍ਰਭੂ ਤਬਿ ਦੇਖੀ। ਕਹ੍ਯੋ 'ਸਮਾਨ ਅਹੈ ਅਵਰੇਖੀ[3]॥੩॥ ਜੋ ਸ਼ੁਭ ਹੈ ਤਿਸ ਲਗ ਕਰਿ ਗੋਰੀ[4]। ਪਾਰ ਨ ਪਰੈ ਫੋਰਿ ਕਰਿ ਮੋਰੀ[5]। ਇਸ ਮਹਿਂ ਗੁਲਕਾ ਹੋਵਹਿ ਪਾਰ[6]। ਕਹਾਂ ਸਰਾਹੈਂ ਸਿਪਰ ਉਦਾਰ[7] ॥੪॥ ਸੁਨਿ ਕੈ ਲਾਲਸਿੰਘ ਨਹਿਂ ਜਰੀ। ਗਰਬਤਿ ਬੋਲ੍ਯੋ ਬਚ ਤਿਸ ਘਰੀ। 'ਮੋਰ ਸਿਪਰ ਕੋ ਚਰਮ ਕਠੰਨ[8]। ਗੋਰੀ ਕਹਾਂ ਸਕਹਿ ਇਸ ਭੰਨਿ॥੫॥ ਲਗਹਿ ਤੜਕ ਕੈ ਗਿਰਹਿ ਸੁ ਪਾਛੈ। ਯਾਂਤੇ ਬਹੁ ਧਨ ਤੇ ਲਈ ਆਛੈ'। ਸੁਨਿ ਕਲਗ਼ੀਧਰ ਪੁਨ ਸਮੁਝਾਇ। 'ਇਹ ਗੋਰੀ ਹੈ ਬੁਰੀ ਬਲਾਇ॥੬॥ ਤਹਾਂ ਨਿਵਾਰਨ ਕਰਿ ਹੈ ਕੌਨ[9]। ਜਹਾਂ ਲਗਤਿ ਫੋਰਤਿ ਥਲ ਤੌਨ[10]*। ਇਸ ਆਗੇ ਨਹਿਂ ਕਿਸ ਕੀ ਅਟਕ। ਲਾਗੀ ਚਹੈ ਨ ਪੁਨ ਕਿਮ ਹਟਕ[11] ॥੭॥ ਲਾਲ ਸਿੰਘ ਬਹੁਤਿਨਿ ਮਹਿਂ ਚਪਿ ਕਰਿ[12]। ਕਹਤਿ ਭਯੋ ਪੁਨ ਚਿਤ ਮਹਿਂ ਹਠ ਧਰਿ। 'ਜ੍ਵਾਲਾਬਮਣੀ ਕਯੋਂ ਨ ਮੰਗਾਵਹੁ। ਪਰਖਿ ਲੇਹੁ ਅਬਿ ਕਹਿ ਚਲਿਵਾਵਹੁ[13] ॥੮॥ ਮੋਰ ਸਿਪਰ ਕੋ ਭਿਦੈ ਨ ਗੋਰੀ। ਲਗਿ ਕੈ ਗਿਰੈ, ਨ ਕਰਿ ਹੈ ਮੋਰੀ'। ਲਖ੍ਯੋ ਗੁਰੂ-ਸਿਖ ਨੇ ਹਠ ਧਾਰਾ-। 'ਸੋਦਰ ਸਮਾ' ਭਾਖਿਕੈ ਟਾਰਾ† ॥ ੯ ॥ 'ਪ੍ਰਾਤ ਹੋਤਿ ਹਮ ਪਰਖਨਿ ਕਰੈਂ। ਤੁਪਕ ਹਤਹਿਂ ਹੇਰਹਿਂ ਕਿਮ ਅਰੈ[14]'। ਇਮ ਹੁਇ ਜ਼ਿਕਰ ਧਰੀ ਪੁਨ ਮੌਨ। ਸੁਨਿ ਰਹਿਰਾਸ ਗਏ ਸਭਿ ਭੌਨ ॥ ੧੦ ॥ ਲਾਲ

---

[1]ਢਾਲ ਸੀ (ਤਿਸ ਸਿੰਘ ਦੇ ਕੋਲ)। [2]ਸਾਰੇ ਕਹਿੰਦੇ ਹਨ। [3]ਸਾਮਾਨ ਜਿਹੀ ਦਿਖਾਈ ਦਿੰਦੀ ਹੈ। [4]ਜੋ ਚੰਗੀ ਹੁੰਦੀ ਹੈ ਉਸ ਨੂੰ ਗੋਲੀ ਲਗਕੇ। [5]ਫੋੜਕੇ ਮੋਰੀ ਕਰਕੇ ਪਾਰ ਨਹੀਂ ਲੰਘਦੀ। [6]ਪਰ ਇਸ ਵਿਚੋਂ ਗੋਲੀ ਲੱਗਕੇ ਪਾਰ ਹੋ ਜਾਵੇਗੀ। [7]( ਫਿਰ ) ਬਹੁਤਾ ਕੀ ਸਲਾਹੁੰਦੇ ਹੋ ਢਾਲ ਨੂੰ। [8]ਸਖਤ ਹੈ। [9](ਜਦੋਂ ਗੋਲੀ ਲੱਗੇ) ਤਿਸ ਨੂੰ ਕੌਣ ਪਰੇ ਹਟਾ ਸਕਦਾ ਹੈ ? [10]ਜਿੱਥੇ ਲਗਦੀ ਹੈ ਸੋਈਓ ਥਾਂ ਪਾੜ ਦੇਂਦੀ ਹੈ। [11]ਲੱਗੀ ਚਾਹੀਦੀ ਹੈ ਫਿਰ ਕਿਵੇਂ ਨਹੀਂ ਹਟ ਸਕਦੀ ਹੈ। [12]ਖਿਝਕੇ। [13]ਹੁਣ ਕਹਿਕੇ ਚਲਵਾ ਕੇ ਪਰਖ ਲਵੋ। ( ਅ) ਅਬਕਹਿ=ਹੁਣੇ ਹੀ। [14]ਵੇਖਾਂਗੇ (ਅੱਗੋਂ) ਕਿਵੇਂ ਅੜਦੀ ਹੈ। *ਪਾ:-ਜੌਨ। †ਇਸ ਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਸਾਹਿਬ ਜੀ ਨਿਤਨੇਮ ਦੀ ਕਿਤਨੀ ਪਕਿਆਈ ਦ੍ਰਿੜ੍ਹਾਉਂਦੇ ਸਨ।

ਸਿੰਘ ਡੇਰੇ ਮਹਿਂ ਜਾਇ। ਸਮਝ ਰਿਦੇ ਮਹਿਂ ਬਹੁ ਪਛੁਤਾਇ।-ਮੂਰਖ ਪਨੌ
ਕੌਨ ਮੈਂ ਲਯੋ। ਗੁਰ ਕੇ ਸਨਮੁਖ ਬੋਲਤਿ ਗਯੋ ॥੧੧॥ ਪ੍ਰਾਤਿ ਹੋਤ ਹਤਿ
ਹੈਂ ਜਬਿ ਗੋਰੀ। ਸਿਪਰ ਫੋਰਿ ਕਰਿ ਡਾਰੈਂ ਮੋਰੀ*। ਲਯੋ ਬਿਗਾਰ ਆਪਨੋ
ਕਾਜਾ। ਕਰਤਾ ਪੁਰਖ ਰਖੈ ਮਮ ਲਾਜਾ-॥੧੨॥ਲਜਾਇ ਤਿਹਾਵਲ ਕਰਿ
ਬਹੁ ਗਿਨਤੀ। ਮੁਖ ਤੇ ਸਿੰਘਨਿ ਸੋਂ ਕਹਿ ਬਿਨਤੀ। 'ਪੰਚ ਸਿੰਘ ਕੋ ਦੇਉਂ
ਅਹਾਰਾ। ਪ੍ਰਾਤ ਮੋਹਿ ਰਾਖਹੁ ਸਚਿਆਰਾ' ॥ ੧੩ ॥ ਖਰੇ ਹੋਇ ਅਰਦਾਸ
ਕਰਾਈ। 'ਸਤਿਗੁਰ ਰਖੈ ਸਿੱਖ ਵਡਿਆਈ'। ਨਿਸ ਮਹਿਂ ਕਰਿ ਕ੍ਰਿਤ
ਚੋਰੀ ਗੁਰ ਤੇ[1]। ਪ੍ਰਭੁ ਅਰਾਧਹਿ ਨਿਸ਼ਚਾ ਉਰ ਤੇ॥੧੪॥ ਪ੍ਰਾਤਿ ਭਏ ਗੁਰ
ਸਭਾ ਲਗਾਇ। ਲੈ ਕਰਿ ਸਿਪਰ ਗਯੋ ਤਿਸ ਥਾਇਂ। ਤਬਿ ਸਤਿਗੁਰ
ਤਹਿਂ[2] ਤੁਪਕ ਮੰਗਾਈ। ਸਿਪਰ ਨਿਸ਼ਾਨਾ ਧਰਿ ਅਗਵਾਈ ॥ ੧੫ ॥
ਆਲਮਸਿੰਘ ਸੰਗ ਪ੍ਰਭੁ ਕਹਯੋ।'ਹਤਹੁ ਤੁਫੰਗ ਨਿਸ਼ਾਨਹੁਂ ਲਹਯੋ'ਹੁਕਮ
ਸਾਥ ਉਠਿ ਤੁਪਕ ਚਲਾਈ। ਗੋਰੀ ਨਹੀਂ ਲਗੀ ਬਿਚ ਜਾਈ[3] ॥ ੧੬ ॥
ਕਸਿ ਬਰੂਦ ਸੋਂ ਫੇਰ ਪ੍ਰਹਾਰੀ। ਨਾਂਹਿਨ ਲਾਗੀ ਸਿਪਰ ਮਝਾਰੀ। ਬਿਸਮ
ਰਹਯੋ-ਅਬਿ ਕਯਾ ਇਹੁ ਭਯੋ।ਨਿਕਟ ਨਿਸ਼ਾਨਾ[4] ਬਚ ਕਰਿ ਗਯੋ-॥੧੭॥
ਤ੍ਰਿਤੀ ਬਾਰ ਤਬਿ ਕਰਿਕੈ ਤਯਾਰੀ। ਤਾਕਿ ਸ਼ਿਸਤ ਕੋ ਭਲੇ ਪ੍ਰਹਾਰੀ। ਸੋ
ਨਹਿਂ ਲਗੀ ਹੇਰਿ ਪ੍ਰਭੁ ਰਿਸੇ। ਤੁਪਕ ਗਹੀ ਅਪਨੇ ਕਰ ਬਿਸੇ[5]॥੧੮॥ਰਿਦੇ
ਬਿਚਾਰਯੋ ਸਤਿਗੁਰ ਜਬੈ†। ਲਾਲਸਿੰਘ ਕੀ ਕ੍ਰਿਤ ਲਖਿ ਤਬੈ[6]।-ਸਤਿ
ਸੰਗਤ ਮਹਿਂ ਕਰਯੋ ਕਰਾਹੂ। ਥਿਰ ਅਰਦਾਸ ਕਰਾਇਸਿ ਤਾਹੂ ॥ ੧੯ ॥
ਯਾਂਤੇ ਲਗਤਿ ਨਹੀਂ ਬਿਚ ਗੋਰੀ।ਲੀਨ ਹਿਮਾਇਤ[7]ਮੁਝ ਤੇ ਚੋਰੀ-।ਰਿਸ
ਕਰਿ ਹਾਥ ਬੰਦੂਕ ਸੰਭਾਰੀ। ਲਾਲ ਸਿੰਘ ਕੇ ਸਾਥ ਉਚਾਰੀ ॥੨੦॥ 'ਲਿਹੁ
ਕਰਿ ਅਬੈ ਹਿਮਾਇਤ ਔਰ[8]। ਦੇਖਿ!ਸਿਪਰ ਫੋਰੌਂ ਇਸ ਠੌਰ'। ਰਿਸ ਜੁਤਿ
ਸੁਨੀ ਲਖੀ-ਅਬਿ ਮਾਰੈਂ। ਨਹੀਂ ਬਚਹਿ ਗੁਲਕਾ ਹੁਇ ਪਾਰੈ-॥੨੧॥ਦੌਰ
ਸਿੰਘ ਪਾਇਨ ਪਰ ਪਰਯੋ। 'ਛਿਮਹੁ ਨਾਥ ਮੈਂ ਸਠ ਹਠ ਧਰਯੋ। ਫੋਰ ਦੇਹੁ
ਤੁਮ ਅਵਨੀ ਸਾਰੀ। ਸਿਪਰ ਬਾਪੁਰੀ ਕਹਾਂ ਅਗਾਰੀ' ॥ ੨੨ ॥ ਪਿਖਿ ਗੁਰ

---

[1]ਇਹ ਕ੍ਰਿਤ (ਪੰਜਾਂ ਪਿਆਰਿਆਂ ਦਾ ਪ੍ਰਸ਼ਾਦਿ ਆਦਿ ਦੀ) ਰਾਤੀਂ ਗੁਰਾਂ ਤੋਂ ਚੋਰੀ ਕੀਤੀ। [2]ਤਿੱਥੇ ਹੀ। [3](ਢਾਲ ਦੇ ਵਿੱਚ) ਨਾਂ ਲੱਗੀ। [4]ਨੇੜੇ ਦਾ ਨਿਸ਼ਾਨਾ ਹੀ। [5]ਹੱਥ ਵਿੱਚ। [6]ਸਮਝ ਲੀਤੀ। [7]ਮਦਦ (ਸਾਧ ਸੰਗਤ ਦੀ)। [8]ਹੋਰ ਹਿਮਾਇਤ ਕਰਾ ਲੈ।

*ਪਾ:-ਗੋਰੀ। †ਪਾ:-ਤਬੈ।

ਭਨ੍ਯੋ ‘ਭਯੋ ਦ੍ਰਿਢ ਅਤੇ[1]।ਰਾਤੋਰਾਤ ਕਰੇ ਗੁਰਮਤੇ। ਲਏਤਿਹਾਵਲ ਫਿਰ੍ਯੋ
ਛਕਾਵਤਿ । ਬਹੁ ਸੁੱਖਾਂ ਸੁਖਿ[2] ਸਿਪਰ ਬਚਾਵਤਿ ॥੨੩॥ਜੇਤਿਕ ਜੋਰ ਔਰ
ਲਿਹੁ ਲਾਇ। ਫੋਰੌਂ ਸਿਪਰ ਨ ਬਚਹਿ ਕਦਾਇ’।ਸੁਨਿ ਕਰਿ ਲਾਲ ਸਿੰਘ
ਕਰ ਜੋਰੇ । ‘ਮੇਰੋ ਕਹਿਨ ਭਯੋ ਪ੍ਰਭੁ ਔਰੇ[3]॥੨੪॥ ਰਾਵਰਿ ਕਰ ਤੇ ਛੁਟਹਿ
ਤੁਫੰਗਾ। ਅਚਲ ਸੁਮੇਰੁ ਤੁਰਤ ਕਰਿ ਭੰਗਾ । ਅਬਿ ਓਰਕ ਨਹਿਂ ਕਰਹੁ
ਗੁਸਾਈਂ । ਸੇਵਕ ਲਾਜ ਰਖਨਿ ਬਨਿ ਆਈ’॥੨੫॥ਸੁਨਿਕੈ ਬਿਕਸ ਪਰੇ
ਗੁਰਨਾਥ। ਕਹ੍ਯੋ ‘ਉਠਾਇ ਸਿਪਰ ਲਿਹੁ ਹਾਥ। ਚਹਿਯਹਿ ਸ਼ਸਤ੍ਰਨਿ
ਕੇਰਿ ਭਰੋਸਾ। ਹਤੀਯਹਿ ਸ਼ੱਤ੍ਰ ਜੁੱਧ ਸਰੋਸਾ[4] ॥ ੨੬ ॥ ਆਯੁਧ ਆਛੇ ਹੀ
ਚਹਿ ਪਾਸ॥ਜਿਸ ਤੇ ਆਪ ਬਚੈਹਿ ਰਿਪੁ ਨਾਸ਼’। ਸਿਪਰ ਉਠਾਇ ਸਿੰਘ
ਕਰਿ ਨਮੋ॥ਬੈਠੇ ਸਕਲ ਸਭਾ ਤਿਹ ਸਮੇ ॥੨੭॥ ਜੰਗਲ[5] ਬਿਖੈ ਕਪੂਰਾ
ਜਾਟ। ਕੇਤਿਕ ਗ੍ਰਾਮਨ ਕੋ ਪਤਿ ਰਾਠ[6]। ਇਕ ਸੌ ਇਕ ਹਜ਼ਾਰ[7] ਧਨ
ਦੇਕੈ।ਚੰਚਲ ਬਲੀ ਤੁਰੰਗਮ ਲੈਕੈ ॥੨੮॥ ਸੋ ਹਜ਼ੂਰ ਮਹਿਂ ਦਯੋ ਪੁਚਾਈ।
ਦੇਖ੍ਯੋ ਬਹੁ ਬਲ ਸੋਂ* ਚਪਲਾਈ[8]। ਅਪਨੇ ਚੜ੍ਹਿਬੇ ਹੇਤ ਬੰਧਾਯੋ। ‘ਦਲ
ਸ਼ਿੰਗਾਰ’ ਤਿਸ ਨਾਮ[9] ਬਤਾਯੋ ॥ ੨੯ ॥ ਟਹਿਲ ਕਰਾਵਨ ਹੇਤ ਤਬੇਲੇ।
ਬੰਧ੍ਯੋ ਸੇਵਤਿ ਦਾਸ ਸੁਹੇਲੇ। †ਇਕ ਦਿਨ ਸਤਿਗੁਰ ਚਢੇ ਅਖੇਰ। ਬਨ
ਮਹਿ ਬਿਚਰੇ ਜਿਤ ਕਿਤਿ ਹੇਰਿ ॥ ੩੦ ॥ ਫਿਰਿ ਕਰਿ ਚਲਿ ਆਏ ਜਿਸ
ਕਾਲਾ। ਦੱਖ੍ਯਣ ਨਗਰ ਉਜੈਨ ਬਿਸਾਲਾ। ਤਹਿਂ ਤੇ ਕਿਤਿਕ ਸਾਧ ਚਲਿ
ਆਏ। ਸਿਖ ਸੰਗਤਿ ਮਿਲਿਕੈ ਸਮੁਦਾਏ ॥੩੧॥ਦਰਸ਼ਨ ਕਰਨ ਕਾਮਨਾ
ਧਾਰੇ। ਤਿਸ ਹੀ ਛਿਨ ਸਤਿਗੁਰੂ ਨਿਹਾਰੇ। ਮ੍ਰਿਗ ਖਗ ਮਾਰ ਕਿਤਿਕ ਲੈ
ਆਏ। ਛੱਖੀ[10] ਬਾਜ ਦੇਤਿ ਬਿਗਸਾਏ ॥੩੨॥ ਸੰਗਤਿ ਮਹਿਂ ਇਕ ਸ਼ਾਹ
ਕੁਮਾਰਾ[11]।ਗ੍ਰਿਹਸਤੀ ਹੁਤੋ ਸਹਿਤ ਸੁਤਦਾਰਾ॥ਰਹਿਤਬੈਸਨੋ ਜਿਸਕੀਅਹੈ।
ਮਦਰਾ ਮਾਸ ਤਰਕਤੋ ਰਹੈ ॥੩੩॥ ਜਾਤਿ ਬਾਣੀਆ, ਗੁਰ ਜਬਿ ਦੇਖੈ[12]।

[1](ਅਪਨੇ ਹਠ ਤੋਂ) ਅਤਿ ਪੱਕਾ ਹੋਇਆ ਹੈਂ। [2]ਸੁੱਖਣਾ ਸੁੱਖਕੇ। [3]ਹੋਰਨਾਂ ਲੋਕਾਂ (ਦੀ ਗੋਲੀ ਬਾਬਤ ਸੀ ਆਪਦੀ ਗੋਲੀ ਬਾਬਤ ਨਹੀਂ ਸੀ)। [4]ਗੁੱਸੇ ਨਾਲ। [5]ਮਾਲਵੇ। [6]ਰਾਜਾ [ਸਿੰਸ:, ਰਾਸ਼੍ਰ੍ਟ=ਰਾਜਾ। ਰਾਠ=ਰਾਜਾ]। [7]ਯਾਰਾਂ ਸੌ। [8]ਬਹੁਤ ਬਲੀ ਤੇ ਚੰਚਲਤਾ ਵਾਲਾ। [9]‘ਫੌਜ ਦਾ ਸ਼ਿੰਗਾਰ’ ਨਾਮ ਘੋੜੇ ਦਾ। [10]ਬਾਜ਼ ਨੂੰ ਮੁਰੇ ਮਾਸ ਦੀ ਥੋੜੀ ਬੋਟੀ ਖਾਣ ਨੂੰ ਦੇਣੀ। [11]ਸੇਠ ਦਾ ਲੜਕਾ। [12](ਉਸ) ਬਾਣੀਆਂ ਜਾਤੀ ਦੇ ਨੇ ਜਦ ਗੁਰੂ ਜੀ ਨੂੰ (ਇਸ ਹਾਲ) ਵਿਚ ਵੇਖਿਆ।

*ਪਾ:-ਦੇਖ੍ਯੋ ਸੋ ਬਲ ਸੋਂ। ਦੇਖ੍ਯੋ ਮੈ ਬਲ ਕਰ।

†ਇਹ ਸੌ ਸਾਖੀ ਦੀ ੭੩ ਵੀਂ ਸਾਖੀ ਹੈ।

ਕਲਪਯੋ ਰਿਦੇ ਕ੍ਰਿਆ ਅਵਰੇਖੈਂ[1] ।–ਇਹ ਕੈਸੇ ਗੁਰ ਜਿਨ ਹਿਤ ਆਏ ? ਕੋਸ ਹਜ਼ਾਰਹੁੰ ਮਗ ਉਲੰਘਾਏ॥੩੪॥ ਕ੍ਰਿਆ ਜਿਨਹੁੰ ਕੀ ਮਹਾਂ ਕੁਢਾਲੀ। ਹਿੰਸਾ ਕਰਤਿ ਦਯਾ ਉਰ ਖਾਲੀ। ਪੰਛੀ ਹਤਿ ਕਰਿ ਬਾਜ਼ ਅਚਾਵੈਂ। ਬਨ ਮਹਿਂ ਬਿਚਰਤਿ ਮ੍ਰਿਗ ਗਨ ਘਾਵੈਂ–॥ ੩੫ ॥ ਮਨ ਮਹਿਂ ਗਿਨਤੀ ਗਨੈ ਅਨੇਕ। ਸਭਿ ਜਾਨੀ ਗੁਰ ਜਲਧਿ ਬਿਬੇਕ। ਤਬਿ ਸਭਿ ਮਹਿਂ ਗੁਰ ਬਾਕ ਸੁਨਾਯੋ। 'ਪ੍ਰਿਥਮ ਚੋਰ ਇਨ ਖਗ ਤਨ ਪਾਯੋ ॥੩੬॥ ਤਬਹਿ ਬਾਜ ਰਾਜੇ ਕੀ ਦੇਹਿ[2]। ਇਕ ਦਿਨ ਤਸਕਰ ਪਕਰਯੋ ਏਹ। ਦੁਸ਼ਟ ਦਮਨ ਤਬਿ ਨਾਮ ਹਮਾਰਾ। ਕਰਤਿ ਹੁਤੇ ਤਪ ਬਿਬਿਧ ਪ੍ਰਕਾਰਾ ॥੩੭॥ ਵਸਤੁ ਚੁਰਾਈ ਤੋ ਨਟਿ ਗਯੋ[3]। ਰਾਜੇ ਬਹੁ ਬਿਧਿ ਬੂਝਨਿ ਕਯੋ। ਨਹਿਂ ਮਾਨੀ ਤਬਿ ਸਪਥ[4] ਦਿਵਾਈ। ਕੂਰੀ ਆਨ[4] ਹਮਾਰੀ ਖਾਈ ॥੩੮॥ ਹੁਤੋ ਭੂਪ ਸੋ ਸਿੱਖ ਹਮਾਰਾ। ਨਿਤ ਪ੍ਰਤਿ ਕਰਤੋ ਭਾਉ ਉਦਾਰਾ।ਸਪਥ ਹਮਾਰੀ ਸੁਨਿਕੈ ਰਾਊ। ਕਰੀ ਪ੍ਰਤੀਤ ਰਾਖਿ ਉਰ ਭਾਊ*॥੩੯॥ ਲਾਖਹੁੰ ਬਰਸ ਬੀਤ ਕਰਿ ਗਏ। ਦੋਨਹੁੰ ਜਨਮ ਧਰਤਿ ਅਬਿ ਭਏ। ਝੂਠੀ ਸਪਥ ਕਰੀ ਕੋ ਪਾਪ।ਖਗ ਤਨ ਧਰਿਕੈ ਭੋਗਯੋ ਆਪ॥ ੪੦ ॥ ਯਾਂਤੇ ਸਿਖ ਸੰਗਤ ਸਭਿ ਸੁਨੀਏ। ਸਾਚੀ ਝੂਠੀ ਸਪਥ ਨ ਭਨੀਏਂ।ਏ ਖਗ ਭੋਗਤਿ ਨਰਕ ਉਦਾਰ। ਬਹੁਰੋ ਇਸ ਕੋ ਹੋਤਿ ਉਧਾਰ ॥੪੧॥ ਅਬਿ ਹਮ ਨੇ ਫਲ ਪਾਪ ਭੁਗਾਯੋ। ਅਪਰ ਕਲੇਸ਼ਨ ਤੇ ਛੁਟਵਾਯੋ। ਕੂਰੀ ਸਪਥ ਕਰਹਿ ਨਰ ਜੋਇ। ਜਨਮ ਹਜ਼ਾਰਹੁੰ ਧਰਿ ਕਰਿ ਸੋਇ ॥ ੪੨ ॥ ਜਨਮ ਕਰੋਰਹੁੰ ਭੋਗੈ ਨਰਕ। ਸਦਾ ਕਲੇਸ਼ਨਿ ਮਹਿਂ ਰਹਿ ਗ਼ਰਕ। ਸਪਥ ਖਾਇ ਸੋ ਸਿੱਖ ਨ ਮੇਰਾ। ਤਸਕਰ ਹ੍ਵੈ ਲਹਿ ਕਸ਼ਟ ਬਡੇਰਾ[5] ॥ ੪੩ ॥ ਦੋਹਰਾ ॥ ਸਪਥ ਨ ਕਰਿ ਗੁਰ ਸਾਚ ਪਰ† ਝੂਠਾ ਟਿਕੈ ਨ ਪਾਇ[6]।ਸਾਚਾ ਜੋਨੀ ਪਰ ਭ੍ਰਮੈ ਕੂਰੇ ਕੈਸਾ ਥਾਇ[7] ॥੪੪॥ ਬਦਲਾ ਦੇਵੈਂ[8] ਪਾਪ ਕਾ, ਮੰਦਾ ਕਰਹੁ ਨ ਕੋਇ। ਹੁਇ ਹੈ ਭਾਗੀ ਪਾਪ ਕੋ ਜੋ ਗੁਰ ਜਾਮਨ ਹੋਇ॥ ੪੫ ॥ ਕਰਹੁ ਨ ਗੁਰ ਕੀ ਸਪਥ ਕਬਿ ਕੈਸਹੁੰ ਬਨਹਿ

---

[1]ਦੇਖਕੇ। [2]ਤਦੋਂ ਬਾਜ ਰਾਜੇ ਦੀ ਦੇਹ (ਵਿਚ ਸੀ)। [3]ਮੁੱਕਰ ਗਿਆ। [4]ਸਹੁੰ। [5](ਜੋ) ਚੋਰ ਬਣੇਗਾ ਤਾਂ ਬੜਾ ਕਸ਼ਟ ਪਾਏਗਾ। [6]ਸੱਚੀ ਗਲ ਪਰ ਬੀ ਗੁਰੂ ਦੀ ਸਹੁੰ ਨਾ ਖਾਹੁ (ਫਿਰ) ਝੂਠ ਪਰ ਸਹੁੰ ਖਾਕੇ ਪੈਰ ਕਿੱਥੇ ਲੱਗਣਗੇ, ਭਾਵ ਤਬਾਹ ਹੋ ਜਾਏਗਾ। [7]ਸੱਚੀ ਸਹੁੰ ਖਾਣ ਵਾਲਾ ਜੋਨੀਆਂ (ਵਿਚ) ਪੈਕੇ (ਦੁੱਖ) ਭੋਗੇਗਾ ਤੇ ਝੂਠੇ ਨੂੰ ਤਾਂ ਕਿਤੇ ਥਾਂ ਹੀ ਨਹੀਂ ਲੱਭਣਾ, ਭਾਵ ਤਬਾਹ ਹੋ ਜਾਸੀ। [8]ਦੇਣਾ ਪੈਂਦਾ ਹੈ। *ਪਾ:–ਪਰਭਾਊ।

†ਸੌ ਸਾਖੀ ਦਾ ਪਾਠ ਹੈ:–ਸਹੁੰ ਨ ਕਰੀਏ ਸਾਚ ਪਰ।

ਜਰੂਰਗਕਬਿ ਸਾਚੀ ਭੀ ਨਹਿੰ ਕਰੋ ਨਰਕ ਪਰੈ ਨਰ ਕੂਰ' ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ॥੧੧॥

੧੨. [ਹਰਿ ਗੁਪਾਲ ਉਜੈਨੀ, ਧਿਆਨ ਸਿੰਘ ਮਾਜਰੀਆ]।

ਦੋਹਰਾ ॥ ਕਹਤਿ ਹੁਤੇ ਗੁਰ ਬਾਰਤਾ ਤਬਿ ਪ੍ਰਸਾਦਿ ਕੋ ਬਾਰ। ਸੂਪਕਾਰ ਲਜਾਯੋ ਤਹਾਂ ਅਨਿਕ ਪ੍ਰਕਾਰ ਅਹਾਰ ॥੧॥ਚੌਪਈ॥ ਸੁਤ ਬਨੀਏ ਕੋ ਸਿਖ ਤਹਿੰ ਖਰੋ। ਪਿਖਿ ਤਬਿ ਰਿਦੇ ਮਨੋਰਥ ਕਰੋ।–ਨਹਿੰ ਗੁਰ ਢਿਗ ਤੇ ਦੇਹਿ ਅਹਾਰਾ[1]। ਆਮਿਖ ਆਦਿਕ ਜਾਂਹਿ ਮਝਾਰਾ–॥੨॥ ਤਿਹ ਮਨ ਕੀ ਸਤਿ-ਗੁਰੂ ਪਛਾਨੀ। ਸੂਪਕਾਰ ਕੇ ਸੰਗ ਬਖਾਨੀ। 'ਸੁਧ ਚੌਂਕੇ ਮਹਿੰ ਭੋਜਨ ਜਹਾਂ।ਇਸ ਸਿਖ ਕੋ ਅਚਵਾਵਹੁ ਤਹਾਂ' ॥੩॥ ਸੁਨਿ ਬਨੀਏਂ ਕੇ ਚਿਤ ਭਈ ਸ਼ਾਂਤੀ। ਰਿਦੇ ਪ੍ਰਤੀਤ ਆਇ ਭਲਿਭਾਂਤੀ। ਭੋਜਨ ਅਚਯੋ ਜਾਇ ਕਰਿ ਜਬੈ। ਬੀਤਯੋ ਦਿਵਸ ਭਈ ਨਿਸ ਤਬੈ ॥੪॥ ਸੁਪਤਿ[2] ਬਿਚਾਰਤਿ ਗਿਨਤੀ ਨਾਨਾ। ਤਰਕਤਿ ਗੁਰ ਕੀ ਕ੍ਰਿਯਾ ਮਹਾਨਾ।–ਪ੍ਰਿਥਮ ਪਿਤਾ ਮੇਰੋ ਚਲਿ ਆਯੋ। ਕਿਸ ਪ੍ਰਕਾਰ ਕੋ ਗੁਰੂ ਬਨਾਯੋ ॥ ੫ ॥ ਜੀਵ ਘਾਤ ਆਮਿਖ ਕੋ ਖਾਵੈ। ਦਯਾ ਆਦਿ ਗੁਨ ਨਹੀਂ ਕਮਾਵੈ। ਜੈਸੇ ਸ਼ਾਸਤ੍ਰ ਬਿਖੈ ਉਚਾਰੀ। ਤਯਾਗਨਿ ਮਦ,ਹਿੰਸਾ,ਪਰਨਾਰੀ॥੬॥ਜੂਪ ਆਦਿ ਕੇ ਨੇਰ ਨ ਜਾਵੈ। ਸਾਧ ਧਰਮ ਐਸੇ ਬਨਿ ਆਵੈ। ਸੋ ਗੁਰ ਬਿਖੈ ਨ ਪੱਯਤਿ ਕੋਈ*। ਮੰਤ ਕਰਮ

[1]ਆਪਣੇ ਪਾਸੋਂ ਭੋਜਨ ਨਾ ਦੇਣ। [2]ਨੀਂਦਰ ਵਿਚ ਭਾਵ ਉਂਘਲਾਰਿਆ ਤੇ ਸੁਪਨਿਆਂ ਵਿਚ ਵਿਚਾਰਾਂ ਕਰਦਾ ਹੈ। ਸੁਪਨੇ ਦਾ ਧਰਮ ਹੈ ਕਿ ਹੂਬਹੂ ਨਹੀਂ ਆਉਂਦਾ ਜਿਧਰ ਰੁਖ਼ ਪੇ ਜਾਵੇ ਉਸਦੇ ਅਸਬ ਵਿਅਸਬ ਵੱਧ ਘੱਟ ਖਿਆਲ ਦੇਖਦਾ ਹੈ, ਤਿਵੇਂ ਇਸਨੇ ਅਣਹੋਏ ਖਿਆਲ ਦੇਖੇ। ਇਹ ਹਾਲਤ ਕਿਸੇ ਵੇਲੇ ਸੌਂ ਜਾਣ ਤੇ ਸੁਪਨੇ ਦੇਖਣ ਫੇਰ ਜਾਗ ਕੇ ਅਲਸਾਏ ਮਨ ਸੋਚਾਂ ਸੋਚਣ ਫੇਰ ਸੌਂ ਜਾਣ ਦੀ ਹੈ।

*ਸ਼ਿਕਾਰ ਵਿਚ ਮਾਰੇ ਪੰਛੀਆਂ ਨੂੰ ਤੱਕ ਕੇ ਬਣੀਆਂ ਇੰਨਾ ਘਬਰਾਇਆ ਕਿ ਨੀਂਦ ਉਂਘਲਾਏ ਦੀਆਂ ਬਿਫਲੀਆਂ ਸੋਚਾਂ ਵਿਚ ਸਰਬ ਗੁਣ ਸੰਪੰਨ ਵਿਚ ਉਸਨੂੰ ਹੁਣ ਗੁਣ ਹੀ ਕੋਈ ਨਹੀਂ ਭਾਸਦਾ। ਜੋ ਅਵਗੁਣ ਉਹ ਵਹਿਮ ਵਿਚ ਚਿਤਵ ਰਿਹਾ ਹੈ ਗੁਰੂ ਜੀ ਨੇ ਆਪ ਵਿਵਰਜਤ ਕੀਤੇ ਹਨ, ਉਨ੍ਹਾਂ ਦੀ ਬਾਣੀ ਸਪਸ਼ਟ ਦੱਸ ਰਹੀ ਹੈ। ਸ਼ਸਤ੍ਰ ਤਾਂ ਦੁਖੀ ਪਰਜਾ ਲਈ ਤੇ ਖੱਸੀ ਹੋ ਗਏ ਦੇਸ਼ ਵਿਚ ਬੀਰ ਰਸ ਭਰਨ ਲਈ ਪਕੜੇ ਸਨ, ਬਾਜ਼ ਨੂੰ ਦਿੱਤੇ ਮਾਸ ਦਾ ਕਾਰਨ ਨਜਾਯ ਤੋਲਣਾ ਆਪ ਸਤਿਗੁਰਾਂ ਨੇ ਦੱਸਿਆ ਹੈ, ਪਰ ਜਾਤ ਦਾ ਬਣੀਆਂ ਤੇ ਮਾਸ ਤੋਂ ਨਫਰਤ ਹੋਣ ਕਰਕੇ ਬਉਰਾ ਗਿਆ ਹੈ। ਉਸ ਦੀ ਚਿਤਵਨੀ ਉਸ ਦੇ ਬਉਰਾ ਜਾਣ ਕਰਕੇ ਅਟਪਟੀ ਹੈ। ਕਵਿ ਜੀ ਨੇ ਉਸ ਦੀਆਂ ਸੋਚਾਂ ਦਾ ਬੀ ਹੈ ਸਾਖੀ ਵਿਚੋਂ ਤਰਜਮਾਂ ਏਖਿਆਲੇ ਕਰ ਦਿਤਾ ਹੈ।

ਤੇ ਬਿੱਪ੍ਰੀ ਸੋਈ॥੭॥ਦਰਬ ਪੰਚ ਸੈ ਮੈਂ ਅਬਿ ਆਨਾ॥ ਕਿਮ ਅਰਪੌਂ ਮੈਂ ਜੋਗ ਨ ਜਾਨਾ[1]। ਰੀਤਿ ਗੁਰੂ ਕੀ ਗੁਰ ਮਹਿਂ ਨਾਂਹੀ। ਹਿੰਸਾ ਨਿਰਦਯਤਾ ਜਿਨ ਮਾਂਹੀ ॥੮ ॥ ਗਮਨੌਂ ਹੋਇ ਪ੍ਰਾਪਤਿ ਜਿਸ ਬੇਰੀ। ਸਿੱਖੀ ਲੇਹੁਂ ਬੈਸ਼ਨੋ ਕੇਰੀ। ਮਦ ਆਮਿਖ ਕੋ ਬਰਜਨ ਤਹਾਂ। ਭਲੀ ਬਾਰਤਾ ਪੱਧਤਿ ਜਹਾਂ ॥੯॥ ਦਏ ਰਜਤਪਣ ਸੌ ਮਮ ਬਾਪ। ਇਨ ਕੌ ਗੁਰ ਕਰਿ ਸਿਖ੍ਯ ਭਾ ਆਂਪ। ਦਰਬ ਪੰਚ ਸੈ ਲੈ ਇਹ ਮੋਰ[2]। ਇਕ ਹਜ਼ਾਰ ਮੈਂ ਦੇਤੋ ਔਰ॥ ੧੦ ॥ ਕਹਾਂ ਕਰੌਂ ਪਰ ਗੁਰੂ ਨ ਪਾਯੋ। ਕ੍ਰਿਯਾ ਧਰਮ ਸ਼ੁਭ ਜਾਂਹਿ ਕਮਾਯੋ[3]–। ਇੱਤ੍ਯਾਦਿਕ ਠਾਨਤਿ ਦੁਚਿਤਾਈ। ਸਰਬ ਸਰਬਰੀ ਤਬਹਿ ਬਿਤਾਈ ॥ ੧੧ ॥ ਭਈ ਪ੍ਰਭਾਤਿ ਗੁਰੂ ਢਿਗ ਗਯੋ। ਮਸਤਕ ਟੇਕਤਿ ਪਗ ਪਰ ਭਯੋ। ਬੈਠਜੋ ਸਮੁਖ ਔਰ ਸਮੁਦਾਈ। ਦ੍ਵੈ ਬੋਤਲ ਪ੍ਰਭੁ ਤਬਿ ਮੰਗਵਾਈ* ॥ ੧੨ ॥ ਸ਼੍ਰੀ ਮੁਖ ਤੇ

[1]ਜੋਗ ਨਹੀਂ ਜਾਣਦਾ ਹਾਂ।[2]ਮੇਰੇ।[3]ਕਰਮ ਕਾਂਡ ਜਿਸਨੇ ਵੰਗੀਤਰ੍ਹਾਂ ਕਮਾਏ ਹੋਣਐਸਾ ਗੁਰੂ ਨਾਲੱਭਾ।

*ਸਿੱਖ ਦੇ ਅਟਪਟੇ ਖਿਆਲਾਂ ਨੂੰ ਹੋਰ ਪ੍ਰੀਖਿਆ ਕਰਨ ਵਾਸਤੇ ਗੁਰੂ ਜੀ ਨੇ ਦੋ ਬੋਤਲਾਂ ਮੰਗਵਾਈਆਂ, ਇਨ੍ਹਾਂ ਵਿਚ ਸ਼ਰਾਬ ਨਹੀਂ ਸੀ, ਪਰ ਬਣੀਏ ਨੂੰ ਭੁਲੇਵਾ ਇਹੋ ਪਿਆ। ਇਸ ਸਾਖੀ ਵਿਚ ਲਫਜ਼ ਬੋਤਲ ਦੱਸਦਾ ਹੈ ਕਿ ਇਸ ਵਿਚ ਹਸਤਾਖੇਪ ਬਹੁਤ ਹੋਏ ਹਨ, ਕਿਉਂਕਿ ਪਦ 'ਬੋਤਲ' ਅੰਗ੍ਰੇਜ਼ੀ ਲਫ਼ਜ਼ 'ਬਾਟਲ' (Bottle) ਤੋਂ ਵਿਗੜਕੇ ਬਣਿਆਂ ਹੈ। ਗੁਰੂ ਜੀ ਦੇ ਸਮੇਂ ਬੋਤਲ ਲਫਜ਼ ਆਮ ਪ੍ਰਵਿਰਤ ਨਹੀਂ ਸੀ ਹੋਇਆ,ਤਦੋਂ ਸ਼ਰਾਬ ਪਾਉਣਦਾ ਬਾਸਨ 'ਸੁਰਾਹੀ' ਹੁੰਦਾ ਸੀ, ਜੈਸੇ ਦਸਮ ਗੁਰੂ ਜੀ ਨੇ ਆਪ ਇਹੋ ਲਫਜ਼ ਵਰਤਕੇ ਦਸਿਆ ਹੈ ਯਥਾ:–'ਸੂਲ ਸੁਰਾਹੀ ਖੰਜਰ ਪਿਆਲਾ'। ਇਸ ਪਦ 'ਬੋਤਲ' ਦੀ ਵਰਤੋਂ ਤੋਂ ਜਾਪਦਾ ਹੈ ਕਿ ਇਹ ਆਖੇਪਾਂ ਵਾਲੀ ਸੋ ਸਾਖੀ ਉਸ ਸਮੇਂ ਦੀ ਹੈ ਜਦੋਂ ਕਿ ਲਫਜ਼ ਬੋਤਲ ਪੰਜਾਬ ਵਿਚ ਆਮ ਹੋ ਗਿਆ ਸੀ, ਜੋ ਸਮਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਨੇੜੇ ਜਾ ਢੁਕਦਾ ਹੈ। ਸਾਡੇ ਪਾਸ ਇਕ ੧੮੧੭ ਈ: ਦੀ ਛਪੀ 'ਹਿੰਦੁਸਤਾਨੀ' ਬੋਲੀ ਦੀ ਡਿਕਸ਼ਨਰੀ ਹੈ, ਜਿਸ ਵਿਚ ਅੰਗ੍ਰੇਜ਼ੀ ਦਾ ਲਫਜ਼ ਪਲੇਟੂਨ (ਯਾ ਬਟੈਲੀਅਨ) ਜੋ ਹਿੰਦੁਸਤਾਨ ਵਿਚ ਪਲਟਨ ਦਾ ਰੂਪ ਲੈਕੇ ਪ੍ਰਵਿਰਤ ਹੋ ਚੁਕਾ ਸੀ ਆਇਆ ਹੈ ਪਰ ਬੋਤਲ ਲਫਜ਼ ਨਹੀਂ ਆਇਆ ਜਿਸ ਤੋਂ ਪਤਾ ਲਗਾ ਕਿ ਬੋਤਲ ਲਫਜ਼ ਤਦੋਂ (੧੮੧੭ ਈ: ਤਕ ਪਰਵਿਰਤ ਨਹੀਂ ਸੀ। ਕੁਛ ਸਮੇਂ ਬਾਦ ਇਹੋ ਡਿਕਸ਼ਨਰੀ ਦੂਣੇ ਤੋਂ ਵੱਡੀ ਕਰਕੇ ਛਾਪੀ ਗਈ, ਉਸ ਵਿਚ ਬੀ ਪਦ ਬੋਤਲ ਨਹੀਂ ਆਇਆ। ਇਸ ਕੋਸ਼ ਦੇ ਅੰਤ ਪਰ ਇਕ ਇੰਡੈਕਸ ਅੰਗ੍ਰੇਜ਼ੀਤੋਂ ਹਿੰਦੁਸਤਾਨੀ ਪਦਾਂ ਦੇ ਅਰਥਾਂ ਦਾ ਦਿਤਾ ਗਿਆ ਹੈ,ਇਸ ਇੰਡੈਕਸ ਵਿਚ ਅੰਗ੍ਰੇਜ਼ੀ ਲਫਜ਼ 'ਬਾਟਲ' ਤਾਂ ਹੈ ਪਰ ਅਰਥਾਂ ਵਿਚ 'ਬੋਤਲ' ਨਹੀਂ ਦਿਤਾ ਗਿਆ, ਹਾਲਾਂ ਕਿ ਇਸੇ ਤਤਕਰੇ ਵਿਚ ਅੰਗ੍ਰੇਜ਼ੀ ਪਦ ਬਟੈਲੀਅਨ ਤੇ ਪਲੇਟੂਨ ਦੇ ਅਰਥਾਂ ਵਿਚ ਪਦ 'ਪਲਟਨ' ਦਿਤਾ ਹੈ। ਪਤਾ ਲਗਾ ਕਿ ਤਦੋਂ ਅੰਗ੍ਰੇਜ਼ੀ ਤੋਂ ਵਿਗੜਕੇ ਬਣਿਆ 'ਪਲਟਨ' ਲਫਜ਼ ਤਾਂ ਆਮ ਪ੍ਰਵਿਰਤ ਸੀ, ਕਿਉਂਕਿ ਕੋਸ਼ਕਾਰ ਨੇ ਉਸ ਨੂੰ ਹਿੰਦੁਸਤਾਨੀ ਪਦ ਦੀ ਤਰ੍ਹਾਂ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਇਮ ਬਾਕ ਅਲਾਯੋ। ਹਰਿਗੁਪਾਲ ਕੋ ਭਲੇ ਸੁਨਾਯੋ। 'ਸਭਿ ਸਿਖਹੁ ਸੁਨੀਅਹਿ ਚਿਤ ਲਾਈ। ਮਨ ਕੇ ਸ੍ਵਾਦ ਜਿਤਿਕ ਸਮੁਦਾਈ[1]'॥੧੩॥ਥਿਰੇ ਨਿਕਟ ਸੁਨਿ ਬੋਲੇ ਸੋਈ[2]। 'ਸ੍ਵਾਦ ਸਕਲ ਜਿਹਵਾ ਕੇ ਹੋਈ'। 'ਸ੍ਵਾਦ ਕਰਮ ਕੇ' ਕੇਚਿਤ ਕਹੈਂ[3]। ਕੇਚਿਤ ਕਹੈਂ 'ਜੀਵ ਕੇ ਅਹੈਂ'॥ ੧੪ ॥ ਭਾਖੈ ਕੋ 'ਸੁਭਾਵ-ਕੋ ਹੋਇ'। ਕੋ ਕਹਿ 'ਧਰਮ ਦੇਹਿ[4] ਕੋ ਜੋਇ'। ਹਰਿਗੁਪਾਲ ਬਨੀਆਂ ਸਿਖ ਕਹੈ। 'ਸ੍ਵਾਦ ਸਿਦਕ ਜੀਵਹਿ ਕੋ ਅਹੈ[5]' ॥ ੧੫॥ ਤਿਸ ਤੇ ਸੁਨਿ ਗੁਰ ਕਹਿੰ ਤਿਸ ਬੇਰਾ।'ਪਿਤਾ ਬਿਸ਼ੰਭਰ ਦਾਸ ਸੁ ਤੇਰਾ। ਸੁਨਿ ਸਿੱਖਾ ਸਿਖ ਸਿਦਕੀ ਸੋਇ। ਕਹੁ ਤਿਸ ਸੰਗ ਮਿਲਿਨਿ ਜਬਿ ਹੋਇ[6]॥੧੬॥ਦੋਹਰਾ ॥-ਸ੍ਰੀ ਗੁਰ ਹੁਕਮ ਜੁ ਭਾਵ ਕਾ[7] ਦਯੋ ਸੁ ਤੇਰੇ ਪਾਸ।ਤਿਸ ਕੋ ਲੀਨੋ ਹਮ ਅਬੈ ਕਰਹੁ ਨ ਕੈਸੇ ਆਸ-' ॥ ੧੭ ॥ ਚੌਪਈ ॥ ਹਰਿਗੁਪਾਲ ਸੁਨਿ ਕਾਨ ਬਖਾਨਾ। 'ਪ੍ਰਭੁ ਜੀ ! ਮੈਂ ਕੁਛ ਸਮਝ ਨ ਜਾਨਾ। ਮੈਂ ਭੀ ਸਿਖ ਹੌਂ ਰਾਵਰ ਕੇਰਾ।ਸਮੁਝਾਵਨਿ ਕੀਜੈ ਪੁਨ ਫੇਰਾ' ॥੧੮॥ ਸੁਨਿ ਕਰਿ ਸ੍ਰੀ ਮੁਖ ਤੇ ਮੁਸਕਾਏ।ਤਰਕ ਕਰਤਿ ਬੋਲੇ ਸਮੁਝਾਏ। 'ਹਮਰੀ ਸਿੱਖੀ ਤੈਂ ਕਬਿ ਪਾਈ ?। ਦਾਸ ਬੈਸ਼ਨੋ ਕਾ ਤੁਮ ਭਾਈ[8] ॥ ੧੯ ॥ ਕ੍ਰਿਯਾਵਾਨ[9] ਕੋ ਖੋਜਨਿ ਕਰੀਏ। ਤਿਸ ਉਪਦੇਸ਼ ਰਿਦੇ ਨਿਜ ਧਰੀਏ।ਜੋ ਹਮ ਨੇ ਅਬਿ ਦੀਨ ਸੁਨੇਹਾ।ਸਮਝੈ ਤੇਰੋ ਪਿਤ ਹੈ ਜੇਹਾ[10]' ॥ ੨੦ ॥ ਹਰਿਗੁਪਾਲ ਬਨੀਆ ਤਤਕਾਲਾ। ਪਦ ਅਰਬਿੰਦਨਿ ਪਰ ਧਰਿ ਭਾਲਾ। 'ਸ੍ਰੀ ਸਤਿਗੁਰ ਸਾਚੇ ਪਤਿਸ਼ਾਹੂ। ਰਖਹੁ ਰਖਹੁ ਨਿਜ ਚਰਨਨਿ ਮਾਹੂ। ੨੧ ॥ ਨਹਿੰ ਛੋਰਹੁ ਮੂਰਖ ਮਨ ਮੇਰਾ। ਮਹਿੰਮਾ ਮੈਂ ਨ ਲਖੀ ਤਿਸ ਬੇਰਾ'। ਪੀਠ ਠੋਕਿ ਕਰਿ ਸਤਿਗੁਰ ਕਹ੍ਯੋ।

---

[1]ਸਾਰੇ ਸੁਆਦ ਮਨ ਦੇ ਜਿੰਨੇ ਕੁ ਹਨ। [2]ਜੋ (ਸਿੱਖ) ਕੋਲ ਖੜੇ ਸਨ ਓਹ) ਬੋਲੇ। [3]ਕਈ ਕਹਿੰਦੇ ਹਨ ਸਵਾਦ ਕਰਮ ਦੇ ਹਨ। [4]ਦੇਹੀ ਦਾ ਧਰਮ ਹੈਨ। [5]ਜੀਵ ਨੂੰ ਤਾਂ ਸਿਦਕ ਦਾ ਸੁਆਦ ਹੈ। [6]ਤਿਸ ਨੂੰ ਜਦੋਂ ਮਿਲੇਂਗਾ ਇਉਂ ਕਹੀਂ। [7]ਪ੍ਰੇਮ ਦਾ ਵਾਕ(ਸ਼ਰਧਾ ਭਾਵ)। [8]ਹੇ ਭਾਈ ਤੂੰ ਤਾਂ ਬੈਸ਼ਨੋ ਦਾ ਦਾਸ ਹੈਂ। [9]ਕਰਮ ਕਾਂਡੀ। [10]ਜੈਸਾ ਇਹ ਸੁਨੇਹਾ) ਹੈ ਤੇਰਾ ਪਿਤਾ ਸਮਝੇਗਾ।

[ ਪਿਛਲੇ ਪੰਨੇ ਦੀ ਬਾਕੀ ਟੂਕ ]

ਅਰਥਾਂ ਵਿਚ ਵਰਤਿਆ ਹੈ, ਪਰ 'ਬੋਤਲ' ਪਦ ਪ੍ਰਵਿਰਤ ਨਹੀਂ ਸੀ ਕਿਉਂਕਿ ਕੋਸ਼ਕਾਰ ਨੇ ਉਸ ਨੂੰ ਹਿੰਦੁਸਤਾਨੀ ਪਦ ਦੀ ਥਾਵੇਂ ਨਹੀਂ ਵਰਤਿਆ। ਸੋ ਸਹੀ ਹੋਇਆ ਕਿ ਸਨ ੧੮੧੭ ਈ: ਅਰਥਾਤ ੧੮੭੪ ਬਿ: ਵਿਚ ਤੇ ਫੇਰ ਮਗਰੋਂ ਤੱਕ ਪਦ ਬੋਤਲ ਹਿੰਦ ਵਿਚ ਬੀ ਆਮ ਪ੍ਰਵਿਰਤ ਨਹੀਂ ਸੀ, ਪੰਜਾਬ ਤਾਂ ਕਿਤੇ ਰਿਹਾ। ਤੇ ਜੋ ਲੇਖਕ ਇਸ ਨੂੰ ਵਰਤਦਾ ਹੈ ਓਹ ਸੰਮਤ ੧੭੮੧ ਯਾ ੧੭੯੧ ਵਿਚ ਨਹੀਂ ਹੋਇਆ ਪਰ ੧੮੭੪ ਬਿ: ਤੋਂ ਫੇਰ ਮਗਰੋਂ ਹੋਇਆ ਹੈ, ਜਦੋਂ ਇਹ ਲਫਜ਼ ਪ੍ਰਵਿਰਤ ਹੋ ਚੁੱਕਾ ਸੀ। ਇਸ ਤੋਂ ਇਹ ਸਾਖੀ ਤੇ ਪੋਥੀ ਵਿਚ ਆਖੇਪਕਾਰ ਦੇ ਹਸਤਾਖੇਪ ਹੋਣ ਦਾ ਵੀ ਪੂਰਾ ਪਤਾ ਲੱਗ ਗਿਆ।

'ਹਮਰੇ ਹਰਖ ਦ੍ਵੈਖ ਨਹਿੰ ਰਹ੍ਯੋ॥੨੨॥ਅਬਿ ਤੂੰ ਬਖਸ਼੍ਯੋ ਉਠ ਪਗ ਛੋਰਿ'।
ਸੁਨਿ ਬੈਠ੍ਯੋ ਲਖਿ ਅਪਨੋਖੋਰ[1]।ਪੁਨ ਅਨੰਦਪੁਰਿ ਬਸ੍ਯੋ ਮਹੀਨਾ।ਦਰਸ਼ਨ
ਕਰਤਿ ਰਹ੍ਯੋ ਸੁਖ ਲੀਨਾ ॥ ੨੩ ॥ ਚਲਨ ਲਗ੍ਯੋ ਪ੍ਰਸਾਦਿ ਗੁਰ ਦਯੋ ।
'ਆਪ ਖਾਉ ਘਰ ਦਿਹੁ ਜੋ ਲਹ੍ਯੋ'। ਬਖਸ਼੍ਯੋ ਸੁਰਬਲੋਹ ਕੋ ਕੜਾ। ਤੋਲੇ
ਚਾਰ ਤੋਲ ਕੋ ਘੜਾ ॥੨੪॥ 'ਰਿਦੇ ਕਾਮਨਾਂ ਜਬਿ ਕਬਿ ਹੋਇ। ਇਸ ਕੋ
ਪੂਜਹੁ ਪੁਰਵਹਿ ਸੋਇ'।ਲੈ ਬਖਸ਼ਿਸ਼ ਕੋ ਸੀਸ ਨਿਵਾਇ।ਦਰਬ ਪੰਜ ਸੈ ਦਯੋ
ਚੜ੍ਹਾਇ॥੨੫॥*ਰੁਖ਼ਸਦ ਹੁਇ ਗੁਰ ਤੇ ਚਲਿ ਪਰਿਯੋ।ਮਾਰਗ ਮੈਂ ਬਿਚਾਰ
ਚਿਤ ਕਰਿਯੋ।–ਖਟ ਸੈ ਧਨ ਗੁਰ ਕੌ ਹਮ ਦਯੋ।ਬਖਸ਼ਿਸ਼ ਲੋਹ ਕੜਾ ਹਮ
ਲਯੋ॥੨੬॥ਭਾਇ ਲੈਨ[2] ਕੋ ਕਹ੍ਯੋ ਸਨੇਹਾ–। ਗਮਨਤਿ ਬਨੀਆ ਸੋਚਤਿ
ਏਹਾ। ਪਹੁੰਚ੍ਯੋ ਜਹਾਂ ਗ੍ਰਾਮ ਚਮਕੌਰ। ਚਲ੍ਯੋ ਜਾਤ ਆਗੇ ਤਿਸ ਠੌਰ
॥ ੨੭ ॥ ਧਯਾਨ ਸਿੰਘ ਮਾਜਰੀਆ[3] ਰਾਹੀ। ਮਿਲ੍ਯੋ ਬਿਲੋਕਤਿ ਬੂਝਤਿ
ਸਾਂਚੀ। 'ਕਿਤ ਤੇ ਆਯੋ' ਸਿੱਖਾ ਕੌਨ ! ਕਿਤ ਕੋ ਜਾਤ,ਕੌਨ ਪੁਰਿ ਭੌਨ?
॥੨੮॥ਸਮੈਂ ਅਹਾਰ ਕਰਨ ਕੋ ਜਾਨਿ।ਅਹੈ ਤਯਾਰ ਕਰਿ ਲੀਜੈ ਖਾਨ।ਪੁਨ
ਜਿਤ ਬਾਂਛਹੁ ਤਹਾਂ ਪਯਾਨਹੁ। ਅਪਨ ਬਾਰਤਾ ਸਕਲ ਬਖਾਨਹੁ'॥੨੯॥
ਹਰਿਗੁਪਾਲ ਸੁਨਿ ਬਾਕ ਅਲਾਯੋ। 'ਗੁਰ ਕੋ ਸਿੱਖ ਦਰਸ ਹਿਤ ਆਯੋ।
ਦੱਖਣ ਮਹਿਂ ਉਜੈਨ ਪੁਰਿ ਬਾਸੀ।ਇਤੀ ਦੂਰ ਤੇ ਆਯੋ ਪਾਸੀ[4]॥੩੦॥ਕਰਿ
ਦਰਸ਼ਨ ਮੈਂ ਦਈ ਅਕੋਰ। ਬੰਦੇ ਗੁਰੂ ਚਰਨ ਕਰ ਜੋਰਿ। ਤਊ ਨ ਖੁਸ਼ੀ
ਭਯੋ ਮਨ ਮੇਰੋ। ਕ੍ਰਿਯਾ ਬਿਖੈ ਗੁਰ ਆਛ ਨ ਹੇਰੋ ॥ ੩੧॥ ਰੁਖਸਦ ਬਿਖੈ[5]
ਨਹੀਂ ਕੁਛ ਦਯੋ'। ਸੁਨਤਿ ਧਯਾਨ ਸਿੰਘ ਬੂਝਤਿ ਭਯੋ। 'ਕਹਹੁ ਕਹਾਂ
ਬਚ ਕਹ੍ਯੋ ਗੁਸਾਈਂ[6]। ਤੁਮ ਕੋ ਦਯੋ[7] ਸੁ ਦੇਹੁ ਬਤਾਈ' ॥ ੩੨ ॥ ਹਰਿ
ਗੁਪਾਲ ਤਬਿ ਕਹ੍ਯੋ ਪ੍ਰਸੰਗ। ਧਯਾਨ ਸਿੰਘ ਗੁਰ ਸਿਖ ਕੇ ਸੰਗ। 'ਪ੍ਰਥਮ
ਬਾਪ ਮੇਰੋ ਸਿਖ ਹੋਯੋ। ਸੌ ਧਨ ਦੇ ਕਰਿ ਦਰਸ਼ਨ ਜੋਯੋ॥੩੩॥ਦਯੋ ਪੰਚ ਸ਼ੈ
ਮੈਂ ਅਬਿ ਆਨਿ। ਰਹ੍ਯੋ ਮਾਸ ਲਗ ਦਰਸ਼ਨ ਠਾਨਿ। ਮੋਰ ਪਿਤਾ ਨੇ ਦੇ
ਉਪਦੇਸ਼। ਇਤੋ ਦੂਰ ਭੇਜ੍ਯੋ ਪਰਦੇਸ਼॥ ੩੪ ॥ ਖਟ ਸੈ ਦਰਬ ਗੁਰੂ ਨੇ

---

[1]ਖੋਟ। [2]ਸੌ ਸਾਖੀ ਮੂਜਬ ਇਸ ਦਾ ਅਰਥ ਚਾਹੀਏ 'ਪ੍ਰੇਮ ਦਾ ਬਚਨ' ਯਥਾ:–'ਗੁਰੂ ਜੀ ਬਖਸ਼ੀਸ ਦੀਆ ਕੜਾ, ਅਤੇ ਬਚਨ ਭੇਦ ਕਾ'। [3]ਮਾਜਰੀ ਪਿੰਡ ਦਾ। [4](ਗੁਰੂ ਜੀ) ਪਾਸ। [5]ਵਿਦਾ ਕਰਨ ਵੇਲੇ। [6]ਦੱਸ ਖਾਂ ਕੀਹ ਬਚਨ ਤੈਨੂੰ ਗੁਰ ਜੀ ਨੇ ਕਿਹਾ ਹੈ। [7]ਜੋ ਵਸਤ ਤੈਨੂੰ ਦਿੱਤੀ ਹੈ।

*ਇਥੋਂ ਸੌ ਸਾਖੀ ਦੀ ੭੪ ਵੀਂ ਸਾਖੀ ਆਰੰਭ ਹੁੰਦੀ ਹੈ

ਲੀਨ । ਬਚਨ ਭਾਉ ਕਾ ਇਕ ਅੰਬਿ ਦੀਨ । ਗਿਨਤਿ ਗਟੀ ਇੱਤਯਾਦਿ ਬਤਾਵਤਿ । ਚਲਯੋ ਜਾਤ ਘਰ ਕੋ ਪਛੁਤਾਵਤਿ' ॥ ੩੫ ॥ ਸੁਨਿਕੈ ਧਯਾਨ ਸਿੰਘ ਉਰ ਜਾਨਾ ।–ਗੁਰ ਸ਼ਰਧਾ ਤੇ ਹੀਨ ਮਹਾਨਾ–। 'ਸੁਨਿ ਸਿੱਖਾ ! ਤੂੰ ਹੈਂ ਮਮ ਭਾਈ । ਘਰ ਕੋ ਚਲਿ ਅਹਾਰ ਲਿਹੁ ਖਾਈ॥੩੬ ॥ਮਤ ਪਛੁਤਾਵ ਕਰਹੁ ਮਨ ਮਾਂਹੀ' । ਇਮ ਕਹਿ ਲੇ ਗਮਨਯੋ ਸੰਗ ਤਾਂਹੀ । ਆਛੀ ਥਾਂਇ ਬਿਠਾਇਸ ਜਬੈ । ਸਿੱਖ ਸਿੱਖਣੀ ਦੋਨਹੁੰ ਤਬੈ ॥੩੭ ॥ ਸੇਵਾ ਕਰੀ ਅਹਾਰ ਅਚਾਯੋ । ਕਹਿ ਕਰਿ ਅਪਨੇ ਘਰ ਠਹਿਰਾਯੋ । ਸੁਪਤ ਜਥਾ ਸੁਖ ਰਾਤਿ ਬਿਤਾਈ । ਭਈ ਪ੍ਰਾਤ ਚਲਿਬੋ ਚਿਤ ਭਾਈ ॥ ੩੮ ॥ ਧਯਾਨ ਸਿੰਘ ਭਾਖਯੋ ਤਿਸ ਬੇਰੀ।'ਸੁਨਿ ਸਿੱਖਾ! ਜੇ ਮਰਜ਼ੀ ਤੇਰੀ।ਗੁਰ ਕੋ ਬਚਨ ਹਮੈ ਦੇ ਜਾਇ । ਖਟ ਸੈ ਧਨ ਅਪਨੋ ਲਿਹੁ ਪਾਇ ॥ ੩੯ ॥ ਦੋਹਰਾ[1] ॥–ਸਿੱਖ ਸਿੱਖ ਕਾ ਸਤ ਵਣਜ ਸਿੱਖ ਸਿੱਖ ਕਾ ਭਾਉ[2] । ਦਗਾ ਸਿੱਖ ਮਮ ਨਾ ਕਰੈ ਪਾਨੀ ਅੰਨ ਛੁਟਾਉ[3]–॥੪੦॥ਜੇ ਪ੍ਰਤੀਤ ਗੁਰਵਾਕ ਪਰ ਤੌ ਤੂੰ ਘਰ ਲੇ ਜਾਇ[4]। ਜੇ ਭੁੱਖਾ ਤੂੰ ਦਾਮ ਕਾ ਲੀਜੈ ਅਪਨੋ ਪਾਇ[5]' ॥ ੪੧ ॥ ਚੌਪਈ ॥ ਬਨੀਆ ਸਿਖ ਬੋਲਯੋ ਹਰਖਾਵਤਿ । 'ਧਨ ਕੀ ਮਨ ਪ੍ਰਤੀਤ ਮੁਹਿ ਭਾਵਤਿ । ਬਚਨ ਗੁਰੂ ਕੇ ਭਾਵਤਿ ਨਾਂਹੀ । ਦੇਹੁ ਦਰਬ ਲੀਜਹਿ ਨਿਜ ਪਾਹੀ[6]' ॥ ੪੨ ॥ ਸੁਨਿਕੈ ਧਯਾਨ ਸਿੰਘ ਲਲਚਾਯੋ।ਜਹਿਂ ਕਹਿਂ ਤੇ ਧਨ ਜਯੋਂ ਕਯੋਂ ਲਯਾਯੋ। ਸਦਨ ਬਿਭੂਖਨ ਤਰਨੀ ਬਾਲਾ[7] । ਗਿਰਵੀ ਸਗਰੇ ਧਰਿ ਤਤਕਾਲਾ[8] ॥ ੪੩॥ ਆਨਯੋਂ ਖਟ ਸੈ ਦਰਬ ਬਟੋਰਿ।ਹਰਿਗੁਪਾਲ ਕੋ ਦੇ ਕਰ ਜੋਰਿ[9]।ਪੰਚ ਰਜਤਪਣ ਦਏ ਸਵਾਇ[10]। 'ਧਨ ਕੋ ਬਨਜ ਲੇਹੁ ਸੁਖ ਪਾਇ' ॥ ੪੪ ॥ ਬਨੀਏਂ ਲੇ ਧਨ ਮਨ ਹਰਿਖਾਯੋ।ਨਹਿਂ ਜਾਨਤਿ ਜੜ[11] ਸਕਲ ਗਵਾਯੋ।–ਧਯਾਨਸਿੰਘ ਹਾਰਯੋ–ਉਰ ਜਾਨੈ[12]।ਅਪਨਆਪ ਕੋ ਚਤੁਰ ਪਛਾਨੈ[13]॥੪੫॥

---

[1]ਇਹ ਗੁਰੂ ਵਚਨ ਕਰਕੇ ਦੱਸਿਆ ਗਿਆਹੈ । [2]ਸਿੱਖ ਦਾ ਸਿੱਖ ਦੇ ਨਾਲ ਵਣਜ ਸੱਚ ਦਾ ਹੋਵੇ ਅਤੇ ਸਿੱਖ ਨੂੰ ਸਿੱਖ ਨਾਲ ਪ੍ਰੇਮ ਕਰਨਾ ਚਾਹੀਏ । [3]ਅੰਨ ਪਾਣੀ ਭਾਵ ਭੋਜਨ ਛਕਾਵੇ । [4]ਜੇ ਤਾਂ ਪ੍ਰੀਤ ਹੈ ਤੈਨੂੰ ਤਾਂ (ਗੁਰੂ ਕਾ ਵਚਨ ਅਪਨੇ) ਘਰ ਲੈਜਾਹ । [5]ਅਪਣਾ (ਧਨ) ਲੈ ਲਓ । [6]ਬਚਨ ਗੁਰਾਂ ਦਾ ਤੂੰ ਅਪਣੇ ਪਾਸ ਲੈ ਲੈ । [7]ਆਪਣੀ ਇਸਤ੍ਰੀ ਤੇ ਬੱਚੀ ਦੇ ਗਹਿਣੇ । [8]ਸਾਰੇ ਉਸੇ ਵੇਲੇ ਗਿਰੋ ਰੱਖਕੇ । [9]ਹੱਥ ਜੋੜ ਕੇ ਦੇ ਦਿੱਤੇ । [10]ਵੱਧ । [11]ਮੂਰਖ । [12]ਬਣੀਆਂ ਧਿਆਨ ਸਿੰਘ ਨੂੰ ਹਾਰਿਆ ਜਾਣਦਾ ਹੈ । [13]ਅਪਣੇ ਆਪ ਨੂੰ ਚਤਰ ਪਛਾਣਕੇ (ਇਹ ਦਿਲ ਵਿੱਚ ਕਹਿੰਦਾ ਹੈ:–) ।

—ਕਹਾਂ ਬਚਨ ਮੂਰਖ ਨੇ ਲਯੋ[1]।ਸਭਿ ਕਿਛ ਬੇਚਿ ਦਰਬ ਮੁਹਿ ਦਯੋ[2]।ਗਯੋ ਹੁਤੋ ਜਨੋਂ ਪੂਰਬ ਮੇਰੋ[3]। ਇਸ ਨੇ ਸਭਿ ਕਿਛ ਕੀਨ ਨਿਬੇਰੋ[4] ॥ ੪੬ ॥ ਅਬਿ ਮੈਂ ਜੀਤਿ ਲਈ ਸਭਿ ਬਾਜ਼ੀ—। ਇਕ ਨਿਸ ਬਸਯੋ ਔਰ ਹ੍ਵੈ ਰਾਜ਼ੀ[5]। ਭਈ ਪ੍ਰਾਤਿ ਤੇ ਪੰਥ ਪਧਾਰਾ। ਜਾਨ੍ਤਿ ਧਯਾਨ ਸਿੰਘ ਕੋ ਹਾਰਾ ॥ ੪੭ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥ ੧੨ ॥

## ੧੩. [ਬਿਸ਼ੰਭਰ ਦਾਸ ਉਜੈਨੀ]।

ਦੋਹਰਾ ॥ *ਪੰਥ ਚਲਯੋ ਤਬਿ ਬਾਨੀਆ ਹਰਿਗੁਪਾਲ ਜਿਸ ਨਾਇ।ਗੁਰ ਤੇ ਲਯੋ ਕਰਾਹ ਕਛੁ ਬੰਧਿ ਗਾਂਠ ਮਹਿੰ ਜਾਇ॥੧॥ਇਕਦਿਨ ਖੋਲਯੋ ਦੇਖਿਕੈ ਜੋ ਕਰਾਹੁ ਸੋ ਮਾਸ[6]। ਦੇਖਤਿ ਹੀ ਲੱਜਾ ਕਰੀ ਧਰੀ ਬੰਧਿ ਗਠਤਾਸ[7] ॥੨॥ ਪਿਤਾ ਆਪਨੇ ਪਰ ਖਿਝਯੋ—ਭਲੋ ਬਤਾਯੋ ਦੇਵ। ਮਾਸ ਖਾਇ ਬਿਨਸੈ ਧਰਮ ਕਯਾ ਕੀਨਾ ਸਤ† ਸੇਵ[8]—॥ ੩ ॥ ਚੌਪਈ ॥ ਨਿਜ ਪੁਰਿ ਕੋ ਮਗ ਗਮਨਯੋਂ ਗਯੋ।ਇਕ ਨਗਰਬਡ ਆਵਤਿ ਭਯੋ।ਤਹਾਂ ਦੇਖਿ ਕੀਨਸਿ ਬਿਉਹਾਰ। ਮੁਕਤਾ ਪੰਨਾ ਪਰਖਿ ਉਦਾਰ॥੪॥ਕਰਿ ਖਰੀਦ ਪੁਨ ਆਗੇ ਚਾਲਾ। ਪੁਨ ਪੁਰਿ ਪਾਲੀ‡ ਆਇ ਬਿਸਾਲਾ। ਤਿਸ ਮਹਿੰ ਬੇਚ ਦਿਯੋ ਸੋ ਰਤਨ। ਪਾਯੋ ਲਾਭ ਮਹਾਂ ਕਰਿ ਜਤਨ ॥ ੫ ॥ ਜਮਾ ਕੀਨ ਧਨ ਤੀਨ ਹਜ਼ਾਰਾ।ਨਿਜ ਘਰਿ ਪਹੁੰਚਯੋ ਕਰਿ ਬਿਉਹਾਰਾ।ਪਿਤ ਸਿਉਂ ਮਿਲਯੋ ਜਾਇ ਸੁਖ ਪਾਯੋ। 'ਦਰਸਯੋ ਮੈਂ ਸਤਿਗੁਰੂ' ਬਤਾਯੋ ॥ ੬ ॥ ਸਰਬ ਦਰਬ ਕਰ ਗਰਬ ਦਿਖਾਯੋ[9]। 'ਕਰਯੋ ਬਣਜ ਮੈਂ ਮਗ ਮਹਿੰ ਲਯਾਯੋ'। ਨਿਜ ਸੁਤ ਪਿਖਯੋ§ ਬਿਸ਼ੰਭਰ ਦਾਸ। ਬੂਝਯੋ ਸਭਿ ਬ੍ਰਿਤੰਤ ਤਿਸ ਪਾਸ ॥ ੭ ॥ 'ਕਿਮ ਸਤਿਗੁਰ ਤੇ ਲੇ ਪਤਿਯਾਰਾ[10] ? ਕਹਾਂ[11] ਮੇਲ ਭਾ ਕਹਾਂ ਉਚਾਰਾ[12] ?' ਹਰਿ ਗੁਪਾਲ ਤਬਿ ਖੋਲਯੋ ਪਾਲੇ। ਦਯੋ ਪਿਤਾ ਕੇ ਹਾਥ ਸੰਭਾਲੇ ॥ ੮ ॥

[1]ਮੂਰਖ (ਧਿਆਨ ਸਿੰਘ) ਨੇ ਬਚਨ (ਖਰੀਦਕੇ) ਕੀਹ ਲੀਤਾ ਹੈ। [2](ਘਰ ਦਾ) ਸਭ ਕੁਛ ਵੇਚਕੇ ਧਨ ਸਾਰਾ ਮੈਨੂੰ ਦੇ ਦਿਤਾ ਹੈ। [3]ਜਿਵੇਂ ਮੇਰਾ ਪਹਿਲੋਂ ਗਵਾਚਿਆ ਹੋਇਆ ਸੀ (ਧਨ)। [4]ਤਿਵੇਂ ਇਸ ਨੇ (ਆਪਣਾ) ਸਭ ਕੁਛ ਨਿਬੇੜਾ ਕਰ ਲਿਆ ਹੈ। [5]ਇਕ ਰਾਤ ਰਾਜ਼ੀ ਹੋਕੇ ਹੋਰ ਰਿਹਾ। [6]ਕੜਾਹ ਮਾਸ (ਨਜ਼ਰ ਆਇਆ)। [7]ਗੰਢ ਬੰਨ੍ਹਕੇ ਤਿਸਦੀ (ਆਪਣੇ ਪਾਸ) ਰੱਖੀ। [8]ਕੀਹ ਸਤ ਦੀ ਸੇਵਾ ਕੀਤੀ (ਪਿਤਾ ਨੇ)। (ਅ) ਕਿਹੋ ਜਿਹੇ ਸਤ ਪੁਰਖ ਨੂੰ ਸੇਵਿਆ ਹੈ (ਪਿਤਾ ਨੇ ?)। [9]ਸਾਰਾ ਧਨ ਹੰਕਾਰ ਕਰਕੇ ਵਿਖਾਇਆ (ਪਿਤਾ ਨੂੰ)। [10]ਪ੍ਰੀਖਿਆ। [11]ਕੀਕੂੰ। [12]ਕੀ ਬਚਨ ਹੋਏ।

*ਇਹ ਸੌ ਸਾਖੀ ਦੀ ੭੫ਵੀਂ ਸਾਖੀ ਹੈ।

†ਪਾ:—ਤਿਹ।

‡ਪਾਲੀ ਇਕ ਨਗਰ ਹੈ ਜੋਧਪੁਰ ਤੋਂ ਅੱਗੇ ਤੇ ਉਜੈਨ ਤੋਂ ਦੋ ਢਾਈ ਸੌ ਮੀਲ ਉਰੇ ਹੈ।

§ਪਾ:—ਲਖਯੋ।

ਲੇ ਜੁਤਿ ਭਾਉ[1]ਬਿਸ਼੍ੰਭਰਦਾਸ। ਧਰਿ ਸਿਰ ਦ੍ਰਿਗ ਪਰ ਹਰਖ ਮਹਾਂ ਸੁ'ਸ੍ਵੱਛ ਕਰਾਹ ਨਿਹਾਰਨਿ ਕੀਨਾ। ਸਭਿ ਕੁਟੰਬ ਕੋ ਬੰਟਿ ਸੁ ਦੀਨਾ ॥ ੯॥ ਜਬਿ ਬੰਟਯੋ ਅਰ ਖਾਯੋ ਸਬੈ। ਹਰਿਗੁਪਾਲ ਬਿਸਮਾਯੋ ਤਬੈ। ਕਹ੍ਯੋ ਅਚੰਭਾ ਪਿਤ ਕੇ ਸੰਗ। ਜਿਮ ਗੁਰ ਕੋ ਅਰ ਪੰਥ ਪ੍ਰਸੰਗ[2] ॥ ੧੦ ॥ 'ਮਗ ਮਹਿੰ ਪਿਖ੍ਯੋ ਮਾਸ ਢਿਗ ਜੋਇ[3]।ਅਬਹਿ ਕਰਾਹੁ ਪਿਖ੍ਯੋ ਮੈਂ ਸੋਇ[4]'।'ਬੇਚ੍ਯੋ ਗੁਰ ਕੋ ਬਾਕ' ਸੁਨਾਯੋ।'ਅਧਿਕ ਬਟੋਰਿ ਦਰੋਬ ਕੋ ਲ੍ਯਾਯੋ'॥੧੧॥ਦੋਹਰਾ॥ਪਿਤਾ ਧੁਨ੍ਯੋ ਸਿਰ ਧੌਂ ਕਹ੍ਯੋ 'ਸੁਤ ! ਗੁਰ ਪੂਰਨ ਸਾਚ।ਤੋ ਕੋ ਭੇਜਾ ਲਾਭ ਹਿਤ ਤੂੰ ਲੇ ਆਯੋ ਕਾਚ ॥੧੨ ॥ ਭਲੀ ਨ ਕੀਨੀ'ਪਿਤ*ਕਹ੍ਯੋ 'ਦੇਖ੍ਯੋ ਪਰਚਾ ਨਯਨ[5] । ਹਿਯਾ ਮਲਿਨ[6]†ਪਰਤੀਤ ਨਹਿੰ,ਕ੍ਯਾ ਕਰਿ ਹੈਂ ਗੁਰ ਬਯਨ[7]' ॥੧੩॥ਚੌਪਈ॥ਸੁਨਿ ਕੁਕਰਮ ਤਿਹ ਮਾਤ ਦੁਖਾਰੀ।'ਸੁਤ!ਕ੍ਯੋਂ ਭਾ ਗੁਰਬਚ ਬਿਵਪਾਰੀ[8]?ਕ੍ਯੋਂ ਨ ਪ੍ਰਤੀਤ ਭਈ ਉਰ ਤੇਰੇ ? ਪੂਰਨ ਪੁਰਖ ਪਿਤਾ ਤਵ ਹੇਰੇ[9]' ॥੧੪ ॥ ਹਰਿਗੁਪਾਲ ਸੁਨਿ ਮਾਤ ਪਿਤਾ ਤੇ। ਭਏ ਛੁਭਿਤ[10] ਚਿਤ ਬਹੁ ਰਿਸ ਰਾਤੇ। ਕਹਿ ਭਯੋ 'ਮੈਂ ਖੁਸ਼ੀ ਨ ਹੋਯੋ।ਕ੍ਰਿਯਾ ਬਿਖੇ ਗੁਰ ਆਛ ਨ ਜੋਯੋ ॥੧੫॥ ਬਾਕ ਭਾਉ ਕੋ ਬੇਚ੍ਯੋ ਯਾਂ ਤੇ। ਖਟ ਸੈ ਦਰਬ ਲਿਯੋ ਸਿਖ ਤਾਂਤੇ। ਆਵਤਿ ਰਤਨ ਵਿਹਾਝੇ ਖਰੇ। ਪੁਨ ਇਕ ਪੁਰਿ ਮੈਂ ਵੇਚਨ ਕਰੇ ॥ ੧੬॥ਤੀਨ ਹਜ਼ਾਰ ਨਫੇ ਜੁਤਿ ਪਾਏ। ਇਮ ਧਨ ਤੇ ਧਨ ਲਿਯੋ ਵਧਾਏ। ਤ੍ਰੈ ਸਹੰਸ੍ਰ ਤੇ ਸਭਿ ਕਿਛ ਸਰੇ। ਕਾਰਜ ਕੌਨ ਬਾਕ ਸੋ ਕਰੇ ? ॥੧੭॥ ਧਨ ਬਿਨ ਨਰ ਜਿਮ ਸਰ ਜਲ ਹੀਨ। ਪਰ ਬਿਨ ਪੰਛੀ ਹ੍ਵੈ ਦੁਖ ਖੀਨ[11]‡।ਧਨ ਸਮੇਤ ਨਰ ਬਿਸ਼ਨੁ ਸਮਾਨਾ।ਚਹੈ ਸੁ ਕਰੈ ਪ੍ਰਤੱਖ ਪ੍ਰਮਾਨਾ[12]' ॥੧੮ ॥ ਸੁਨਿ ਕੈ ਭਨਤਿ ਬਿਸ਼੍ੰਭਰਦਾਸ। 'ਹੇ ਸੁਤ ! ਕੂਰੋ ਧਨ ਹ੍ਵੈ ਨਾਸ਼। ਕਹਾਂ ਦਰਬ ਕੋ ਉਰ ਹੰਕਾਰ। ਜਿਸ ਕੋ ਬਿਨਸਤਿ ਲਗੈ ਨ ਬਾਰ ॥੧੯॥ ਸਾਚਾ ਸਤਿ-ਗੁਰ ਪੂਰਨ ਮੇਰਾ।ਤੈਂ ਦੁਰਾਸ ਧਰਿ ਉਰ ਮੈਂ ਹੇਰਾ[13]।ਬੁਧਿ ਉਤਾਵਲੀ ਹੈ ਬਹੁ ਤੇਰੀ। ਮਤਿ ਨਿੰਦਾ ਕਰਿ ਸ੍ਰੀ ਪ੍ਰਭੁ ਕੇਰੀ ॥ ੨੦ ॥ ਜੇ ਕਰਿ ਤੂੰ ਮੇਰੇ ਸੰਗ

[1]ਸ਼ਰਧਾ ਨਾਲ। [2]ਰਸਤੇ ਦਾ ਹਾਲ। [3]ਵੇਖਿਆ ( ਮੇਟੇ ) ਪਾਸ ਮਾਸ ਸੀ। [4]ਓਹੀ ( ਮਾਸ )। [5]ਕਰਾਮਾਤ ਅੱਖੀਂ ਦੇਖਕੇ ਵੀ। [6]ਹਿਰਦਾ ਤੇਰਾ ਮਲੀਨ ਹੈ। [7]ਫੇਰ ਗੁਰਾਂ ਦੇ ਬਚਨ ਕੀ ਕਰਦੇ। [8]ਭਾਵ ਗੁਰ ਬਚਨ ਵੇਚਣ ਵਾਲਾ। [9]ਤੇਰੇ ਪਿਤਾ ਨੇ (ਉਹ ਗੁਰੂ) ਪੂਰਨ ਪੁਰਖ ਪਰਖੇ ਹਨ। [10]ਦੁਖੀ। [11]ਦੁਖੀ ਤੇ ਨਿਤਾਣਾ ਹੋ ਜਾਂਦਾ ਹੈ ਪਰ ਸ਼ੁਧ ਪਾਠ ਚਾਹਯੇ 'ਦੁਖਿਪੀਨ'=ਬਹੁਤਾ ਦੁਖੀ। [12]ਇਹ ਪ੍ਰਤੱਖ ਪ੍ਰਮਾਣ ਹੈ। [13]ਤੈਂ ਖੋਟੀ ਆਸ ਦਿਲ ਵਿਚ ਧਰਕੇ ਦਰਸ਼ਨ ਦੇਖਿਆ ਹੈ (ਗੁਰਾਂ

*ਪਾঃ—ਸੁਤ। †ਪਾঃ—ਮਹਿ। ‡ਪਾঃ—ਪੀਨ।

ਚਲੈਂ। ਸਰਲ ਰਿਦਾ ਕਰਿ ਗੁਰ ਸੰਗ ਮਿਲੈਂ। ਤੌ ਬਿੱਸ੍ਰਾਮ ਪਾਇ ਤਨ ਤੇਰਾ।ਚਾਰ ਦਿਵਸ ਜੀਵਨ ਜਗ ਕੇਰਾ॥੨੧॥ਧਨ ਕੋ ਦੇਖਿ ਕਹਾਂ ਤੂੰ ਭੂਲਾ। ਖੋਯੋ ਸਕਲ ਬਯਾਜ ਸਨ ਮੂਲਾ[1]। ਇਤਯਾਦਿਕ ਕਹਿ ਕਹਿ ਸਮੁਝਾਯੋ। ਹਰਿਗੁਪਾਲ ਕਯੋਂਹੁੰ ਨ ਮਨ ਲ੍ਯਾਯੋ ॥ ੨੨ ॥ ਗੁਰ ਸ਼ਰਧਾ ਹਰਿ ਭਾਉ ਬਿਹੀਨਾ।ਉਪਦੇਸ਼ ਨ ਠਹਿਰਾਵਨ ਕੀਨਾ[2]। ਕਰੀ ਮੌਨ ਪਿਤ ਜਾਨੀ ਮਨ ਮਹਿਂ।–ਪਰਹਿ ਆਪਦਾ ਕੇਤਿਕ ਦਿਨ ਮਹਿਂ–॥੨੩॥ ਨਿਜ ਪਤਨੀ ਜੁਤਿ ਬਹੁ ਬਿਲਖਾਵੈ[3]। ਕਛੂ ਪੁੱਤ੍ਰ ਪਰ ਬਸ ਨ ਬਸਾਵੈ। ਲਗਯੋ ਬਣਜ ਕੋ ਹਰਿ-ਗੋਪਾਲ। ਦਿਨ ਪ੍ਰਤਿ ਹੋਯਹੁ ਦਰਬ ਬਿਸਾਲ ॥ ੨੪ ॥ ਦਸ ਹੁਜ਼ਾਰ ਕਰ ਬਣਜ ਕਮਾਏ। ਗਰਬਯੋ ਦੀਰਘ ਉਰ ਹਰਖਾਏ।ਫੂਲ ਗਯੋ ਮੂਰਖ ਅਭਿ-ਮਾਨੀ। ਗਤਿ ਈਸ਼ੂਰ ਕੀ ਨਾਂਹਿਨ ਜਾਨੀ॥੨੫॥ਪੁਨ ਧਨ ਛੀਨ ਹੋਨਿ ਕੋ ਲਾਗਾ। ਤਬਿ ਗੁਰ ਦਿਸ਼ ਕੋ ਮਨ ਅਨੁਰਾਗਾ। ਪਰਯੋ ਪਿਤਾ ਕੇ ਪਗ ਪਰ ਜਾਈ। 'ਰਾਖਿ! ਰਾਖਿ! ਚਲਿ ਗੁਰ ਸ਼ਰਨਾਈ' ॥੨੬॥ ਸਭਿ ਕੁਟੰਬ ਇਕਠੋ ਹੁਇ ਗਯੋ। ਗੁਰ ਦਰਸ਼ਨ ਹਿਤ ਚਲਿਬੋ ਕਿਯੋ।ਕ੍ਰਮ ਕ੍ਰਮ ਪੰਥ ਉਲੰਘਨ ਕੋ ਕਰਿ। ਆਏ ਧਯਾਨ ਸਿੰਘ ਮਾਜਰੀਏ ਘਰ ॥ ੨੭ ॥ ਸਹਿਤ ਕੁਟੰਬ ਬਿਸ਼ੰਭਰਦਾਸ। ਮਿਲਯੋ ਭਾਉ ਧਰਿ ਪ੍ਰੇਮ ਪ੍ਰਕਾਸ਼। ਸਿਵਰ ਕਰਾਇ ਅਹਾਰ ਅਚ੍ਵਾਇਵ। ਪੁਨ ਚਰਚਾ ਸਤਿਗੁਰਨਿ ਚਲਾਇਵ ॥੨੮॥ 'ਧਯਾਨ ਸਿੰਘ! ਸੁਨੀਅਹਿ ਚਿਤ ਲਾਈ। ਹਿਤਕਾਰੀ ਤੂੰ ਮਮ ਗੁਰਭਾਈ। ਸੁਤ ਤੇ ਬਚਨ ਭਾਇ ਕਾ ਲੀਨ[4]। ਬਿਦਤ ਸਦਨ ਪਹੁੰਚਯੋ ਤਬਿ ਕੀਨਿ[5] ॥ ੨੯ ॥ ਅਬਿ ਮੇਰੀ ਕਹੁ ਕਯਾ ਹੁਇ ਗਤੀ? ਸੁਤ[6] ਬਿਨ ਸ਼ਰਧਾ ਜਿਸ ਲਘੁਮਤੀ। ਅਬਿ ਤੁਵ ਹਾਥ ਅਹੈ ਨਿਸਤਾਰਾ। ਕਰਹੁ ਦੀਨ ਪਰ ਬਹੁ ਉਪਕਾਰਾ ॥ ੩੦ ॥ ਸਤਿਗੁਰ ਜਿਮ ਪ੍ਰਸੰਨ ਹੁਇ ਜਾਵੈਂ। ਸੋ ਉਪਾਵ ਤੁਝ ਤੇ ਬਨਿ ਆਵੈ'। ਸੁਨਤਿ ਧਯਾਨ ਸਿੰਘ ਤਬਹਿ ਬਖਾਨਾ। 'ਮੈਂ ਭੀ ਤੁਮ ਸੰਗ ਕਰੌਂ ਪਯਾਨਾ' ॥ ੩੧ ॥ ਇਮ ਕਹਿ ਸੁਪਤਿ ਬਿਤੀ ਜਬਿ ਰਾਤੀ। ਭਏ ਤਯਾਰ ਗਮਨੇ ਮਗ ਪ੍ਰਾਤੀ। ਚਲਿ ਅਨੰਦਪੁਰਿ ਪੋਹੁੰਚੇ ਆਇ।ਜਹਿਂ ਸੋਹੈਂ ਗੋਬਿੰਦ ਸਿੰਘ ਰਾਇ[7] ॥ ੩੨ ॥ ਸਗਰੇ ਧਾਇ ਪਰੇ ਗੁਰ ਚਰਨ। 'ਪ੍ਰਭੁ ਬਖ਼ਸ਼ਿੰਦ

[1]ਮੂਲ ਸਹਿਤ ਬਿਆਜ। [2](ਪਿਤਾ ਦਾ) ਉਪਦੇਸ਼ ਵੀ ਨਾ (ਦਿਲ ਵਿੱਚ) ਠਹਿਰਾਇਆ। [3]ਅਫਸੋਸ ਕਰਦਾ ਹੈ। [4](ਤੂੰ) ਲਿਆ ਹੈ (ਮੁੱਲ) ਪ੍ਰੇਮ ਦਾ ਬਚਨ। [5](ਜਦ) ਇਹ ਘਰ ਪੁੱਜਾ ਤਦ ਇਸਨੇ (ਮੇਰੇ ਪਾਸ) ਪ੍ਰਗਟ ਕੀਤਾ (ਭਾਵ, ਦੱਸਿਆ)। [6]ਜਿਸਦਾ ਪੁੱਤ੍ਰ ਸ਼ਰਧਾ ਹੀਨ ਤੇ ਤੁੱਛ ਬੁੱਧੀ ਵਾਲਾ ਹੈ। [7]ਪ੍ਰਕਾਸ਼ ਰੂਪ।

ਰਾਖੀਅਹਿ ਸ਼ਰਨ’। ਅਵਲੋਕਤਿ ਕਲਗ਼ੀਧਰ ਹਸੇ। ਮਹਾਂ ਕ੍ਰਿਪਾਲੁ ਕ੍ਰਿਪਾ ਦ੍ਰਿਗ ਰਸੇਂ[੧] ॥ ੩੩ ॥ ਕੁਸ਼ਲ ਪ੍ਰਸ਼ਨ ਕਰਿ ਬੈਠੇ ਪਾਸ। ਅਪਰ ਬਾਤ ਨਹਿਂ ਕੀਨਿ ਪ੍ਰਕਾਸ਼। ਡੇਰਾ ਕਰਿ ਉਤਰੇ ਪੁਰਿ ਮਾਂਹਿ। ਨਿਤ ਦਰ-ਸ਼ਨ ਬਾਂਛਤਿ ਚਿਤ ਚਾਹਿ ॥੩੪॥ ਭੋਜਨ ਕਰਤਿ ਦੇਗ਼ ਤੇ ਲੈਕੇ। ਬਾਸੁਰ ਤੀਨ ਬਿਤਾਵਨ ਕੈਕੈ। ਪੁੱਤ੍ਰ ਸਮੇਤ ਬਿਸ਼ੰਭਰ ਦਾਸ। ਆਯੋ ਪਛੁਤਾਵਤਿ ਗੁਰ ਪਾਸ ॥ ੩੫ ॥ ਆਗੈ ਖਰੋ ਭਯੋ ਕਰ ਬੰਦਿ। ‘ਬਖਸ਼ਹੁ ਕ੍ਰਿਪਾ ਠਾਨਿ ਬਖਸ਼ਿੰਦ! ਹੇ ਪ੍ਰਭੁ ਪੂਰਨ! ਬੀਰਜ ਭਲਾ। ਬ੍ਰਿੱਛ ਡਾਲ ਸੂਧਾ ਨਹਿਂ ਚਲਾ[੨] ॥ ੩੬ ॥ ਹਮ ਮੂਰਖ ਖੋਟੇ ਮਨ ਕਾਮੀ। ਕ੍ਰਿਤਘਨ ਕਿਰਪਨ ਲੂਣ ਹਰਾਮੀ। ਨਾਮ ਗ਼ੁਲਾਮ ਨ ਕਰਹਿਂ ਗ਼ੁਲਾਮੀ। ਤਊ ਕ੍ਰਿਪਾਲ ਆਪ ਹਹੁ ਸੁਆਮੀ ॥੩੭॥ ਬਿਰਦ ਗ਼ਰੀਬ ਨਿਵਾਜ ਤੁਮਾਰਾ। ਨਾਮ ਪਤਿਤ ਪਾਵਨ ਸੁਖ ਸਾਰਾ[੩]। ਅਧਮ ਉਧਾਰਣ ਸਦਾ ਸੁਭਾਊ। ਪਿਖਹੁ ਦਾਸ ਕੋ ਦੋਸ਼ ਨ ਕਾਊ[੪]॥੩੮॥ਬ੍ਰਿੱਛ ਡਾਲ ਸੂਧਾ ਅਬਿ ਕਰੀਯਹਿ। ਮੋ ਪਰ ਕਰੁਨਾ ਦ੍ਰਿਸ਼ਟਿ ਨਿਹਰੀਯਹਿ’। ਸੁਨਿ ਸ਼੍ਰੀ ਮੁਖ ਪੰਕਜ ਬਿਕਸਾਏ। ਪੂਰਬ ਬਿਤਯੋ ਪ੍ਰਸੰਗ ਬਤਾਏ॥੩੯॥‘ਸ਼੍ਰੀ ਨਾਨਕ ਸਿੱਧਨ ਸੰਗ ਮਿਲਿ ਕਰਿ।ਪਹੁੰਚੇ ਤੋਰ ਪਿਤਾਮਾ ਕੇ ਘਰ। ‘ਨਾਨੂ’ ਨਾਮ ਪਿਖੇ ਗੁਰ ਆਏ। ਅਨਿਕ ਰੀਤਿ ਕਰਿ ਸੇਵ ਰਿਝਾਏ॥੪੦॥ਚਲਿਬੇ ਤਯਾਰ ਭਏ ਜਿਹ ਸਮੇਂ।ਪੂਛੇ ਕੁਛ ਸੰਸੈ ਪਗ ਨਮੇਂ[੫]। ਹਸ ਕਰਿ ਸ਼੍ਰੀਨਾਨਕ ਕਹਿਂ ਬਾਤ।-ਜਬਿ ਤੂੰ ਔਰਹਿ ਧਰਿਹੈਂ ਗਾਤ ॥੪੧॥ ਦਸਮਾ ਜਾਮਾ ਹੋਇ ਹਮਾਰਾ। ਤਬਿ ਤੁਮ ਬੂਝਹੁ ਕਰਹਿਂ ਉਚਾਰਾ-। ਸੋ ਤੂੰ ਇਹ ਤਨ ਪ੍ਰਾਪਤਿ ਭਯੋ। ਦਸਮ ਸਰੀਰ ਇਹੀ ਹਮ ਭਯੋ ॥੪੨॥ ਬਚਨ ਦਰਬ ਸੋ ਧਰਯੋ ਅਮਾਨ[੬]। ਚਹੋ ਸੋ ਪਯਾਰੇ ਪੂਛ ਪਛਾਨ[੭]। ਤੁਮ ਨਾਨੂ ਸੋ ਹਮ ਗੁਰ ਤੇਰੇ। ਪ੍ਰਿਥਮ ਮਿਲਨਿ ਤੇ ਮੇਲ ਬਡੇਰੇ[੮]॥੪੩॥ ਮਿਲਿਬੇ ਭਾਣਾ ਹੁਤੋ ਹਮਾਰਾ[੯]। ਨਹੀਂ ਦੋਸ਼ ਤਵ ਪੁੱਤ੍ਰ ਮਝਾਰਾ’। ਸੁਨਤਿ ਬਿਸ਼ੰਭਰ ਦਾਸ ਅਚੰਭਾ। ਹਾਥ ਬੰਦਿ ਕਰਿ ਕਹਤਿ ਅਦੰਭਾ ॥੪੪ ॥ ‘ਧਯਾਨ ਸਿੰਘ ਗਤ

[੧]ਅਤੀ ਕ੍ਰਿਪਾਲ ਹਨ ਤੇ ਜਿਨ੍ਹਾਂ ਦੇ ਨੇਤ੍ਰ ਮੇਹਰਾਂ ਨਾਲ ਡੁੱਲ੍ਹ ਡੁੱਲ੍ਹ ਪੈ ਰਹੇ ਹਨ। [੨](ਜਿਵੇਂ) ਬ੍ਰਿੱਛ ਦਾ ਬੀਜ ਤਾਂ ਭਲਾ ਸੀ ਪਰ ਡਾਲ ਸਿੱਧੀ ਨਹੀਂ ਟੁਰੀ।ਤਿਵੇਂ ਮੇਰਾ ਪੁੱਤ੍ਰ ਭਲੇ ਬੀਜ ਦੀ ਵਿੰਗੀ ਡਾਲ ਹੈ। [੩]ਸਾਰ ਸੁਖ ਦਾ (ਦਾਤਾ ਹੈ)। [੪]ਦਾਸਾਂ ਦਾ ਕੋਈ ਦੋਸ਼ ਨਹੀਂ ਦੇਖਦੇ। [੫]ਚਰਨਾਂ ਤੇ ਨਮਸਕਾਰ ਕਰਕੇ ਕੁੱਛ ਸੰਸਾ ਪੁੱਛਿਆ। [੬](ਓਦੋਂ ਦਾ) ਬਚਨ (ਰੂਪੀ) ਧਨ ਅਮਾਨਤ ਧਰਿਆ ਪਿਆ ਹੈ। [੭]ਪੁੱਛ ਪੁਛਾ ਲੈ। (ਅ) ਸਮਝਕੇ ਪੁਛ। [੮]ਪਹਿਲੋਂ ਮਿਲਣ ਤੇ ਹੀ (ਓਦੋਂ ਦਾ) ਬੜਾ ਮੇਲ ਹੈ। [੯]ਸਾਡੇ ਨਾਲ ਤੇਰਾ ਮਿਲਣਾ(ਇਹ ਕਰਤਾਰ ਦਾ ਹੀ) ਭਾਣਾ ਸੀ।

ਵਣਜ ਸੁਚਾਲਾ[੧] । ਭਈ ਸੰਪਦਾ ਸਕਲ ਬਿਸਾਲਾ।ਬਚਨ ਸਿਦਕ ਕੋ ਸੁਤ ਮਮ ਦੀਨਾ।ਅਬਿ ਚਾਹਤਿ ਹੌਂ ਸੋ ਮਮ[੨] ਲੀਨਾ"॥੪੫॥ ਗੁਰੂ ਕਹਯੋ* "ਹਮ ਦੀਨੋ ਤੋਹਿ।ਬਿਨਾ ਤੋਟ† ਜਿਸ ਤੇ ਧਨ ਹੋਹਿ। ਖਾਵਹੁ ਖਰਚ ਕਰਹੁ ਮਨ ਭਾਯਾ।ਦਿਨ ਪ੍ਰਤਿ ਸਭਿ ਕਿਛੁ ਵਧੈ ਸਵਾਯਾ॥੪੬॥ਤਊ ਜਾਨਿ ਜਹਿਂ ਨੇਤ ਬਿਸਾਲੇ[੩] । ਗਰਜ ਗਰਜ ਘਨ ਬਹੁ ਜਲ ਡਾਲੇ । ਤੂੰ ਪ੍ਰੇਮੀ ਇਕ ਸਮ ਹੀ ਜਾਨਾ[੪] । ਤੁਵ ਸੁਤ ਸ਼ਰਧਾ ਹੀਨ ਮਹਾਨਾ ॥੪੭॥ ਸੇਵ ਭਾਵਨਾ ਤੁਵ ਮਹਿਂ ਜੈਸੇ। ਸਤਿਗੁਰ ਕਰਹਿਂ ਪ੍ਰਾਤਿ ਉਠਿ ਤੈਸੇ[੫]" । ਇਮ ਕਹਿ ਸ਼੍ਰੀ ਗੁਰ ਮੰਦਰ ਗਏ । ਖਾਨ ਪਾਨ ਕਰਿ ਨਿਸਾ ਬਿਤਏ ॥ ੪੮ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਬਿਸ਼ੰਭਰ ਦਾਸ' ਪ੍ਰਸੰਗ ਬਰਨਨੰ ਨਾਮ ਤ੍ਰੌਦਸ਼ਮੋ ਅੰਸੂ ॥ ੧੩ ॥

### ੧੪. [ਅਰਦਾਸਾਂ] ।

ਦੋਹਰਾ ॥ ਸਤਿਗੁਰ ਆਇ ਸਭਾ ਮਹਿਂ ਸਿੱਖਨਿ ਸ਼੍ਰੇਯ ਕਰੰਤਿ।ਸਿੱਖ ਬਲੀਆਂ ਤਬਿ ਨਮੋ ਕਰਿ ਥਿਰਯੋ ਨਿਕਟ ਭਗਵੰਤ ॥ ੧ ॥ ਚੌਪਈ ॥ ਸ਼੍ਰੀ ਮੁਖ ਤੇ ਗੁਰ ਮ੍ਰਿਦੁਲ ਬਖਾਨੇ। 'ਕਹੁ ਸਿੱਖਾ ਇੱਛਾ ਕਯਾ ਠਾਨੇ ? ਹਮ ਪਗ ਕੋ ਨਿਰਮਿਲ[੬] ਸਿਖ ਅਹੈਂ । ਦਿਸ਼ ਦੱਖਨ ਮਹਿਂ ਇਕ ਤੂੰ ਰਹੈਂ ॥ ੨॥ ਦੱਖਣ ਬਿਖੈ ਸਿੱਖ ਹਹਿਂ ਥੋਰੇ। ਤੁਮ ਸਮਸਰ ਤਹਿਂ ਕੋਇ ਨ ਔਰੇ'। ਤਬਿ ਕਰ ਜੋਰਿ ਬਿਸ਼ੰਭਰ ਦਾਸ। ਗੁਰੂ ਪਾਸ ਇਮ ਕਰਯੋ ਪ੍ਰਕਾਸ਼ ॥ ੩॥ 'ਪ੍ਰਭੁ ਜੀ ! ਦਾਰਿਦ ਭਾ ਘਰ ਮੋਰੇ। ਸਕਲ ਪਦਾਰਥ ਹਤਿ ਭਏ ਥੋਰੇ[੭] । ਪੂਰਬ ਕਰਹੁ ਸੰਪਦਾ ਭਾਰੀ[੮]।ਪੀਛੇ ਪੂਛੌਂ ਮਮਤਾ ਟਾਰੀ[੯]' ॥੪॥ ਸੁਨਿ ਕਰਿ ਸ਼੍ਰੀ ਸਤਿਗੁਰ ਮੁਸਕਾਏ। 'ਵਧਹਿ ਸੰਪਦਾ' ਤਥਾ ਬਤਾਏ। 'ਦਰਸ਼ਨ ਕਰਿ ਘਰ ਜੈਹੋ ਜਬਿਹੂੰ। ਕਰਹੁ ਕਰਾਹੁ ਪ੍ਰਸ਼ਾਦ ਸੁ ਤਬਿਹੂੰ ॥ ੫ ॥ ਊਪਰ ਛਾਦ ਬਸਤ੍ਰ ਕੋ ਦੀਜੈ। ਪਾਠ ਅਨੰਦ ਤੀਨ ਕਰਿ ਲੀਜੈ। ਪ੍ਰਥਮ ਪਢਹੁ ਜਪ ਬੈਠਹੁ ਪਾਸ। ਸਤਿਗੁਰ ਹਿਤਦਿਹੁ ਪੰਚ ਗਿਰਾਸ[੧੦]॥੬॥ਪੰਚ ਸਿੱਖ ਕੋ ਕਰਹੁ ਅਚਾਵਨ[੧੧]। ਤਨ ਮਨ ਤੇ ਹ੍ਵੈ ਕੈ ਥਿਤ ਪਾਵਨ। ਰਹਤਿ ਅਰਦਾਸ ਭੇਵ ਜੋ ਜਾਨੈ।

---

[੧]ਧਿਆਨ ਸਿੰਘ ਦੇ ਵਣਜ ਦੀ ਹਾਲਤ ਸੁਹਣੀ ਟੁਰ ਪਈ। [੨]ਮੈਂ। [੩]ਜਿੱਥੇ ਨੇਤ (ਭਾਵੀ ਪ੍ਰਬਲ) ਹੋਵੇ। [੪]ਤੈਨੂੰ ਪ੍ਰੇਮੀ (ਅਸਾਂ ਅੰਦਰੋਂ ਬਾਹਰੋਂ) ਇੱਕੋ ਜਿਹਾ ਜਾਣਿਆਂ ਹੈ। [੫]ਸਵੇਰੇ ਉੱਠਕੇ ਸਤਿਗੁਰੂ ਤਿਵੇਂ ਹੀ (ਪੂਰਨ) ਕਰਨਗੇ। [੬]ਭਾਵ ਸ਼ੁੱਧ ਰਿਦੇ ਵਾਲਾ। [੭]ਨਾਸ਼ ਹੋਕੇ ਥੋੜੇ ਹੋ ਗਏ। [੮]ਪਹਿਲੇ (ਮੇਰੀ) ਦੌਲਤ ਭਾਰੀ ਕਰੋ। [੯]ਫਿਰ ਪਿੱਛੋਂ ਮਮਤਾ ਦੂਰ ਕਰਨ ਦੀ ਗੱਲ ਪੁੱਛਾਂਗਾ। [੧੦]ਭਾਵ ਭੋਗ ਲਾਉਣ ਵਾਲੇ ਕੌਲ ਵਿਚ ਪੰਜ ਛਾਂਦੇ ਪਾਓ। [੧੧]ਪੰਜਾਂ ਸਿੱਖਾਂ ਨੂੰ ਖੁਲਾਓ ਮੁਰਾਦ ਪੰਜਾਂ ਪਿਆਰਿਆਂ ਤੋਂ ਜਾਪਦੀ ਹੈ। *ਪਾਃ—ਕਹਤਿ। †ਤਾਃ—ਤੋਰ।

ਕਨਾ ਕਰਿ ਹੈ ਤਬਿ ਮੰਤ੍ਰ ਮਹਾਨੈ[੧] ॥ ੭ ॥ ਦੋਹਰਾ ॥ ਰਹਿਤ ਅਰਦਾਸ ਜਿ ਜਾਨੀਐ ਕਨਾ ਕਰਿ ਹੈ ਤਬਿ ਮੰਤ। ਜਪ ਪ੍ਰਯੋਗ ਅਰ ਸਿੱਧਤਾ ਸਿਖ ਅਰਦਾਸ ਸਿਧਿ ਸੰਤ[੨] ॥ ੮ ॥ ਸਿੱਖ ਵਣਜ ਗੁਰ ਧਰਮ ਕੋ ਸਤਿਗੁਰ ਦੇਵੈ ਲਾਭ[੩]।ਬੋਲਿ ਬੁਲਾਵੈ ਸੰਗਤੀ ਦੇ ਕਰਾਹਕੀ ਸਾਂਭ[੪]॥੯॥ਸੁਨਿ ਬੋਲਤੇ ਸਿਖ 'ਗੁਰੂ ਜੀ!ਦੇਸ਼ ਹਮਾਰਾ ਕਠਨ।ਸਭਿ ਅਰਦਾਸ ਕੋ ਭੇਵ ਕਹੁ ਜਤੇਂ ਸਿੱਖਨਿ ਸੁਖ ਸਦਨ[੫]'॥੧੦॥ਸਤਿਗੁਰ ਬੋਲੇ 'ਸਿੱਖ ਸੁਨਿ ! ਕਰੋ ਕੜਾਹ ਪ੍ਰਸ਼ਾਦ। ਹੁਇ ਨ ਆਇ ਜੇ ਸਿੱਖ ਤੇ ਗੁੜ ਦਾਨਾ ਫਲ ਆਦਿ[੬]॥੧੧॥ ਸੁਚ ਪਵਿੱਤ੍ਰ ਸਭਿ ਦਿਵਸ ਮੈਂ ਸੰਤ ਸਾਧ ਮੁਖ ਜਾਪ[੭]। ਨਾਮ ਪ੍ਰਤਾਪ ਤੇ ਕਾਜ ਸਰਿ[੮] ਸੁਣ ਅਰਦਾਸ ਕਲਾਪ[੯]*॥੧੨॥[੧੦]ਧਰਮਬੀਜ[੧੧],ਆਖੰਡ ਬ੍ਰਿਧਿ[੧੨] ਸਫਲ ਪੂਰ ਇਹ ਤੀਨ[੧੩]। ਕਸ਼ਟ ਹਰੈ[੧੪] ਬੇਲੀ ਫਲੈ[੧੫] ਗੁਰ ਪੂਜਕ[੧੬] ਸਿਸ

---

[੧]ਭਾਵ (ਵੱਡੇ) ਵੱਡੇ ਮੰਤ੍ਰ ਉਸ ਦੇ ਸਾਹਮਣੇ ਕੀਹ ਕਰ ਸਕਦੇ ਹਨ। (ਅ) ਉਸ ਨੂੰ ਫੇਰ ਮਹਾਨ ਮੰਤ੍ਰਾਂ ਦੀ ਲੋੜ ਨਹੀਂ ਹੈ। [੨]ਜਪੁਜੀ ਦਾ ਪ੍ਰਯੋਗ (ਪਾਠ) ਉਸ ਦੀ ਸਿੱਧੀ ਹੈ ਸਾਰੀਆਂ ਅਰਦਾਸਾਂ ਸੰਤਾਂ ਨੂੰ ਸਿੱਧੀ ਦੇਣ ਜੋਗ ਹਨ। [੩](ਗੁਰੂ ਕਾ) ਸਿੱਖ (ਯਾਂ) ਗੁਰਾਂ ਦੀ ਸਿੱਖਿਆ ( ਲੈਕੇ ) ਧਰਮ ਦਾ ਵਣਜ ਕਰੇ ਤਾਂ ਸਤਿਗੁਰੂ (ਤਿਸਨੂੰ) ਲਾਭ ਦੇਣਗੇ। [੪]ਜਦ ਕੜਾਹ ਪ੍ਰਸ਼ਾਦ ਤਿਆਰ ਹੋਵੇ ਤਦ ਸੰਗਤ ਨੂੰ ਸੱਦਾ ਭੇਜੇ (ਸਭ ਨੂੰ) ਕੜਾਹ ਦਾ ਛਾਂਦਾ ਦੇਵੇ ਪੰਜਾਬੀ, ਸਾਂਭ=ਸੰਭਾਲਾ। ਵਿਆਹਾਂ ਵਿਚ ਜਦ ਸੱਜਣਾਂ ਨੂੰ ਕੁਛ ਮਿਠਾਈ ਆਦਿ ਘੱਲਦੇ ਹਨ ਤੇ ਨਿਉਂਦ੍ਰਾ ਲੈਣਾ ਪ੍ਰਯੋਜਨ ਨਹੀਂ ਹੁੰਦਾ ਉਸ ਨੂੰ ਸੰਭਾਲ ਕਹਿੰਦੇ ਹਨ]। (ਅ) ਸੰਭਾਲ ਕੇ ਵਰਤਾਵੇ। [੫]ਜੈਸੇ ਸਿੱਖਾਂ ਦੇ ਘਰ ਸੁਖ ਹੋਵੇ। [੬]ਜੇ (ਕੜਾਹ ਪ੍ਰਸ਼ਾਦ) ਨਾਂ ਬਣ ਸੱਕੇ ਸਿੱਖ ਤੋਂ ਤਾਂ ਗੁੜ, ਦਾਣਾ, ਫਲ ਆਦਿ। [੭]ਸੰਤ ਸਾਧ ਪਵਿੱਤ੍ਰ ਰਹਿਕੇ ਸਾਰਾ ਦਿਨ ਮੁਖੋਂ ਜਾਪ (ਜਪਦਾ ਰਹੇ)। (ਅ) ਉਹਨਾਂ ਤੋਂ ਜਾਪ ਜਪਾਵੇ। [੮]ਕੰਮ ਪੂਰੇ ਹੁੰਦੇ ਹਨ। [੯]ਸਮੂਹ, ਸਾਰੀਆਂ [ਸੰਸ:, ਕਲਾਪ=ਸਮੂਹ]। [੧੦]ਇਥੋਂ ਅਰਦਾਸਾਂ ਟੁਰੀਆਂ ਹੈਣਤੀ ਵਾਰ। [੧੧](ਪਹਿਲੀ ਅਰਦਾਸ–) ਧਰਮ ਅਨਕੂਲ ਬੀਰਜ ਦਾਨ ਕਰਨ ਸਮੇਂ। ਭਾਵ ਇਹ ਕਿ: ਵਿਵਾਹਿਤਾ ਸ੍ਵਯੰ ਪਤਨੀ ਦਾ ਮਿਲ ਹੀ ਧਰਮ ਅਨਕੂਲ ਹੋ ਸਕਦਾ ਹੈ ਹੋਰ ਦਾ ਨਹੀਂ, ਤੇ ਅਰਦਾਸ ਕਰਨ ਤੋਂ ਮੁਰਾਦ ਹੈ ਕਿ ਸੰਤਾਨ ਉਤਪਤੀ ਦੇ ਪ੍ਰਯੋਜਨ ਲਈ ਅਰਦਾਸ ਹੋਵੇ ਤਾਂ ਜੋ ਨਿਰੀ ਪਸ਼ੂ ਬ੍ਰਿਤੀ ਨਾ ਵਰਤੇ ਪਰ ਸ਼ੁਭ ਸੰਤਾਨ ਦੀ ਉਤਪਤੀ ਦੀ ਸ਼ੁੱਧ ਭਾਵਨਾਂ ਹੋਵੇ ਜਿਸ ਨਾਲ ਸੰਤਾਨ ਭਲੀ ਉਪਜਦੀ ਹੈ। [੧੨](ਦੂਜੀ ਅਰਦਾਸ–) (ਗਰਭ ਹੋਏ ਦੇ) ਨਿਰਵਿਘਨ ਵਧਣ ਲਈ (ਅਰਦਾਸ ਕਰਨੀ)। [੧੩](ਤੀਜੀ ਅਰਦਾਸ–) ਪੂਰਨ ਸਫਲਤਾ ਲਈ ਭਾਵ ਗਰਭ ਪੂਰਿਆਂ ਮਹੀਨਿਆਂ ਦਾ ਸਿਰੇ ਚੜ੍ਹੇ। ਏਹ ਤਿੰਨ ਹੋਈਆਂ। [੧੪]ਚਉਥੀ–( ਪ੍ਰਸੂਤ ਪੀੜਾ ਦੇ ) ਕਸ਼ਟ ਹਰਨ ਲਈ। [੧੫]ਪੰਜਵੀਂ–ਔਲਾਦ (ਸੁਖ ਪੂਰਬਕ) ਜੰਮਣ ਤੇ ਜੀਵਣੇ ਲਈ [ਵੇਲ ਫਲਨਾ=ਔਲਾਦ ਜੰਮਣੀ]। [੧੬]ਛੇਵੀਂ–ਗੁਰੂ ਪੂਜਾ ਵੇਲੇ ਅਰਥਾਤ ਜੰਮੇ ਬਾਲਕ ਨੂੰ ਜੋ ਕੰਨ ਵਿਚ ਗੁਰ ਮੰਤ੍ਰ ਪੜ੍ਹਕੇ ਸੁਣਾਈਦਾ ਹੈ।

*ਪਾ:–ਕੋ ਲਾਪ=ਦਾ ਕਥਨ।

ਸੀਨ[*][੧]॥੧੩॥ਅਬਹਿ ਕਹੌਂ ਅਰਦਾਸ ਮੈਂ ਜਿਮ ਸ਼੍ਰੀਮੁਖ ਕਹਿਦੀਨ॥ਵਿੰਦ ਬੈਂਦ ਕੁਛ ਗਿਨਤਨਹਿਂ,ਸਪਤਿ ਪ੍ਰਥਮ ਕੀ ਚੀਨ[੨]॥੧੪॥ਆਠੈਭੋਜੈਪੀਨ[੩]। ਭੁਗ ਬਸਤ੍ਰਨਿ ਮਹਿਂ ਗੁਰ ਸੇਸਦੀਨ[੪]॥੧੫॥[੫]ਖੁਲਾਵੈਬਾਲਕ ਤੁਸ਼ਟ ਪੁਸ਼ਟ ਦਸਮੀ ਕਰਿ ਅਰਦਾਸ[੫]।[੬]ਤੀਨ ਗਰਭ ਪਰਸੂਤ ਕੀ ਦਰਸ਼ਨ ਗੁਰ ਘਰ ਗਾਸ[੬]॥੧੬॥[੭]ਬੈਠਨਿ ਮੈਂ, ਪਰਸਾਦਿ ਮੈਂ, ਪਹਿਰਨ ਮੈਂ, ਹੁਇ ਰੋਗ।ਖੇਲਨ ਮੈਂ ਜੀਵ ਮੇਲਿ ਕਰਿ, ਸਥਿਰ ਮੈਂ, ਕਹੋ ਅਰੋਗ॥੧੭॥ਪੜ੍ਹਤੇ ਰਸਨਾ ਚੇਤ ਗੁਰ[੮], ਪਾਹੁਲ ਗੁਰ ਘਰਮੇਲ[੯]।ਭਈ ਚਤੁਰਦਸਪ੍ਰਥਮਕੀਕਰਿਅਰਦਾਸ[੧੦]

[੧]ਸੱਤਵੀਂ—ਬੱਚੇ ਨੂੰ ਸੀਨੇ ਲਾਉਣ ਵੇਲੇ ਅਰਥਾਤ ਜਦ ਭੈਣ ਯਾ ਕੋਈ ਬੱਚੀ ਥਣ ਧੋਂਦੀ ਹੈ ਤੇ ਫੇਰ ਬੱਚੇ ਨੂੰ ਮਾਂ ਦਾ ਦੁੱਧ ਪੀਣ ਨੂੰ ਲਾਉਂਦੇ ਹਨ। [੨]ਛੰਦਾਬੰਦੀ(ਦੇ ਹਿਸਾਬ ਦੀ ਦਰੁਸਤੀ ਦੀ) ਗਿਣਤੀ ਨਾ ਕਰਨੀ। ਸਤ ਪਹਿਲੇ (ਮੈਂ ਕਹਿ ਆਯਾ ਹਾਂ ਓਹ) ਸਮਝ ਲੈਣੀਆਂ। [੩]ਅੱਠਵੀਂ—(ਬੱਚੇ ਨੂੰ ਦੁੱਧ ਦੇ) ਪਿਲਾਉਣ ਵੇਲੇ(ਅਰਦਾਸ ਕਰੇ ਬੱਚਾ) ਤਕੜਾ ਹੋਵੇ। [੪](ਨੌਵੀਂ) —ਵਰਤਿਆ ਹੋਇਆ ਗੁਰੂ (ਗ੍ਰੰਥ ਜੀ) ਦਾ ਬਸਤਰ (ਜੋ) ਵਾਧੂ (ਹੋਵੇ) ਦੇਣ ਲਗਿਆਂ, ਭਾਵ ਜਦੋਂ ਦਸ ਬਾਰਾਂ ਦਿਨ ਮਗਰੋਂ ਬੱਚੇ ਦਾ ਜਨਮ ਸੰਸਕਾਰ ਕਰੀਦਾ ਹੈ ਤੇ ਚੋਲਾ ਪਾਈਦਾ ਹੈ ਤਦੋਂ ਪੁਰਾਤਨ ਰਿਵਾਜ ਹੈ ਕਿ ਗ੍ਰੰਥੀ ਸਿੰਘ ਗੁਰੂ ਗ੍ਰੰਥ ਸਾਹਿਬ ਜੀਦੇ ਵਰਤੇ ਹੋਏ ਰੁਮਾਲਾਂ ਵਿੱਚੋਂ ਜੇ ਕੋਈ ਵਾਧੂ ਹੋਵੇ ਤਾਂ ਬੱਚੇ ਨੂੰ ਸਿਰੋਪਾਉ ਵਜੋਂ ਦੇਂਦਾ ਹੈ। ਸੋ ਮੁਰਾਦ ਇਹ ਹੈ ਕਿ ਇਸ ਸੰਸਕਾਰ ਵੇਲੇ ਅਰਦਾਸ ਕਰਨੀ ਨੌਵੀਂ ਅਰਦਾਸ ਹੈ। [੫]ਦਸਵੀਂ—ਬੱਚੇ ਨੂੰ (ਜਦੋਂ ਅੰਨ) ਖੁਲਾਵੇ ਤਾਂ ਅਰਦਾਸ ਕਰੇ ਕਿ ਰਿਸ਼ਟ ਪੁਸ਼ਟ ਹੋਵੇ, (ਇਹ) ਦੱਸਵੀਂ ਅਰਦਾਸ ਭਾਵ ਦੁੱਧ ਛੁਡਾਉਣ ਤੇ ਅੰਨ ਮੂੰਹ ਲਾਉਣ ਵੇਲੇ ਦੀ ਹੈ। [੬]ਯਾਰ੍ਹਵੀਂ—(ਪਿਛਲੀਆਂ ਨੂੰ ਮੁੜ ਗਿਣਕੇ ਯਾਰਵੀਂ ਦੱਸਦੇ ਹਨ) ਤਿੰਨ ਗਰਭ ਦੀਆਂ (ਕਹਿ ਆਏ ਹਾਂ, ਧਰਮ ਬੀਜ, ਆਖੰਡ ਬ੍ਰਿਧਿ, ਸਫਲ ਪੂਰ) (ਇਕ) ਪ੍ਰਸੂਤ ਦੀ (ਕਹਿ ਆਏ ਹਾਂ ਤੇ) ਛੇ (ਹੋਰ ਦੱਸ ਆਏ ਹਾਂ,) ਯਾਰਵੀਂ ਗੁਰੂ ਘਰ (ਜਾਣ ਵੇਲੇ ਕਰੇ) ਅਰਥਾਤ ਜਦੋਂ ਬੱਚੇ ਨੂੰ ਗੁਰਦੁਆਰੇ ਮੱਥਾ ਟਿਕਾਉਣ ਜਾਣ ਤਦੋਂ।[ਦਰਸ਼ਨ ਦਾ ਅਰਥ ਏਥੇ ਛੇ ਹੈ ਤੇ ਗਾਸ ਹੈ ਗਜਾਰਸ ਦਾ ਸੰਖੇਪ=ਯਾਰ੍ਹਵੀਂ। (ਅ) ਦਰਸ਼ਨ ਗੁਰ ਘਰ ਗਾਸ ਦਾ ਅਰਥ ਗੁਰੂ ਘਰ ਵਿੱਚ ਦਰਸ਼ਨ ਲਈ ਜਾਣਾ ਬੀ ਕਰਦੇ ਹਨ। [੭]ਬਾਰਵੀਂ—(ਬੱਚੇ ਦੇ) ਬੈਠਣ, ਰੋਟੀ ਖਾਣ, ਕੱਪੜੇ ਪਹਿਨਣ ਹੋਰਨਾਂ ਜੀਵਾਂ (ਭਾਵ ਬੱਚਿਆਂ) ਨਾਲ ਮਿਲਕੇ ਖੇਲਣ ਅਤੇ ਸੌਣ ਵੇਲੇ ਇਹ ਅਰਦਾਸ ਕਰਣੀ (ਕਿ ਬੱਚਾ ਸਦਾ) ਰੋਗਾਂ ਤੋਂ ਅਰੋਗ ਰਹੇ [ਸਥਿਰ ਮੈਂ=ਟਿਕਣ ਯਾਂ ਸੌਣ ਵੇਲੇ]। [੮]ਤੇਰ੍ਹਵੀਂ—ਪੜ੍ਹਨਾ (ਅਰੰਭ ਕਰਨ) ਵੇਲੇ ਰਸਨਾ ਨਾਲ ਗੁਰੂ ਦੇਤੇ ਭਾਵ ਗੁਰੂ ਅੱਗੇ ਅਰਦਾਸ ਕਰੇ। [੯]ਚੌਦ੍ਹਵੀਂ—ਗੁਰੂ ਘਰ ਵਿੱਚ ਪਾਹੁਲ ਮਿਲਣ ਵੇਲੇ ਭਾਵ ਅੰਮ੍ਰਿਤ ਛਕਣ ਵੇਲੇ (ਅਰਦਾਸ ਕਰੇ)। [੧੦]ਮੁੱਢਲੀਆਂ ਚੌਦਾਂ ਸੁਖਦਾਈ ਅਰਦਾਸਾਂ ਕਰਨੀਆਂ (ਇਹ) ਹੋਈਆਂ (ਸੋ ਸਿੱਖ) ਕਰੇ।

*ਅੰਕ ੧੪ ਵਿੱਚ ਏਹ ਸੱਤ ਅਰਦਾਸਾਂ ਗਿਣੀਆਂ ਹਨ, ਏਹ ਗਿਣਤੀ ਛੋੜ ਕੇ ਕਈ ਲੋਕ ਇਨ੍ਹਾਂ ਤੁਕਾਂ ਦੇ ਹੋਰ ਹੋਰ ਅਰਥ ਕਰਦੇ ਹਨ ਸੋ ਗ਼ਲਤ ਹੋ ਜਾਂਦੇ ਹਨ।

ਸੁਹੇਲ॥੧੯॥ਸ੍ਰੀਮੁਖਵਾਕ*॥[1]ਪੰਦ੍ਰਵੀ।ਸ਼ਸਤ੍ਰ ਧਾਰ ਸੇਲ। ਬਾਜੀ ਪੀਠ ਸਿੰਘ ਅਚਲਮੇਲ[1] ॥ ੧੯ ॥ ਸੋਲ੍ਹਵੀਂ । ਮ੍ਰਿਗ ਦੁਸ਼ਟ ਮੇਲ । ਹੁਇ ਸ਼ਸਤ੍ਰਪੇਲ[2] ॥੨੦॥ ਸਤਾਰਵੀਂ । ਤਵ ਪ੍ਰਸਾਦਿ । ਦੁਖ ਦੂਰ ਸੁਖ ਆਦਿ[3] ॥੨੧॥ ਅਠਾਰਵੀਂ।ਆਗਿਆ ਕਾ ਸੰਜੋਗ । ਵਧੈ ਕਾਯਾਂ ਘਟੈ ਰੋਗੁ[4]†॥੨੨॥ਉਨੀਸਵੀਂ । ਮਿਲੇ ਮੰਤ । ਸਤਿਗੁਰ ਮਹੰਤ[5] ॥ ੨੩ ॥ ਬੀਸਵੀਂ । ਹੋਇ ਕਾਜ ਪੂਰ । ਸਤਿਗੁਰ ਹਜ਼ੂਰ[6]॥ ੨੪ ॥ ਇਕੀਸਵੀਂ । ਗੁਰ ਮੇਲੀ ਦਾਸੀ । ਪਾਈਏ ਸੁਖ ਪ੍ਰਗਾਸੀ[7] ॥੨੫॥ ਬਾਈਸਵੀਂ । ਰਾਖਾ ਮੇਰਾ ਸਿਦਕ । ਪੂਰੀ ਗੁਰ ਭਗਤਿ[8] ॥੨੬ ॥ ਤੇਈਸਵੀਂ । ਚੋਰੀ ਕਾ ਧੰਧਾ‡ । ਗੁਰੂ ਰਾਖੇ ਘਰ ਧੰਧਾ[9]§ ॥ ੨੭ ॥ ਚੌਬੀਸਵੀਂ । ਰਾਜਾ ਕਾ ਮਿਲਾਪ । ਸਹਾਈ ਗੁਰ ਆਪ[10]॥੨੮॥ਪੱਚੀਸਵੀਂ ।

---

[1]ਪੰਦ੍ਰਵੀਂ—ਨੇਜਾ ਸ਼ਸਤ੍ਰ ਧਾਰਨ ਕਰਕੇ ਘੋੜੇ ਦੀ ਪਿੱਠ ਤੇ ਸਿੰਘ ਦੇ ਅਚਲ ਹੋਕੇ ਡਟੇ ਰਹਿਣ ਦੀ(ਅਰਦਾਸ)ਭਾਵ ਨੇਜ਼ਾ ਬਾਜ਼ੀ ਅਰੰਭ ਕਰਨ ਸਮੇਂ ਦੀ । [2]ਸ਼ੇਰ ਬਘਿਆੜ ਆਦ ਦੇ ਮਿਲਨ ਪਰ ਸ਼ਸਤ੍ਰ ਮਾਰਨ ਵੇਲੇ । [ ਦੁਸ਼ਟ ਮਿਰਗ=ਬਘਿਆੜ, ਸ਼ੇਰ ਆਦੀ ਹਿੰਸਕ ਪਸ਼ੂ ] । [3]ਸਤਾਰਵੀਂ—ਤੇਰੀ ਕ੍ਰਿਪਾ ਨਾਲ ਦੁਖ ਦੂਰ ਹੋਣ, ਸੁਖ ਉਤਪੰਨ ਹੋਣ । [ਆਦਿ=ਆਦਿ ਹੋਣ, ਉਤਪਨ ਹੋਣ, ਇਹ ਪ੍ਰਸ਼ਾਦ ਛਕਣ ਵੇਲੇ ਦੀ ਅਰਦਾਸ ਹੈ। ਰਹਿਤ ਨਾਮਿਆਂ ਵਿੱਚ ਲਿਖਿਆ ਹੈ:—ਤਵ ਪ੍ਰਸਾਦਿ ਕਹਿ ਮੁਖ ਮੈਂ ਪਾਵੈ ] । [4]ਅਠਾਰ੍ਹਵੀਂ—(ਬੀਮਾਰੀ ਵੇਲੇ ਇਹ ਜਾਣੇ ਕਿ ਦੇਹੀ ਨਾਲ ਦੁੱਖ) ਦਾ ਸੰਜੋਗ (ਗੁਰੂ ਕੀ) ਆਗਿਆ ਹੈ (ਤੇ ਅਰਦਾਸ ਕਰੇ ਕਿ ਹੇ ਵਾਹਿਗੁਰੂ) ਰੋਗ ਮੇਰਾ ਮਿਟੇ ਤੇ ਸ੍ਰੀਰ (ਨਰੋਆ ਹੋਕੇ) ਵਾਧੇ ਪਵੇ । [5]ਉਨ੍ਹੀਵੀਂ—(ਕਿਸੇ ਮੁਸ਼ਕਲ ਗੱਲ ਦੇ ਹੱਲ ਕਰਨ ਵੇਲੇ ਅਰਦਾਸ ਕਰੇ) ਹੇ ਪੂਜਯ ਸਤਿਗੁਰ ਆਪਦਾ ਮਸ਼ਵਰਾ (=ਸਲਾਹ ਮੈਨੂੰ) ਮਿਲੇ । (ਅ) ਇਸਦਾ ਅਰਥ ਗੁਰ ਦੀਖ੍ਯਾ ਮਿਲੇ ਲਾਉਣਾ ਠੀਕ ਨਹੀਂ । ਕਿਉਂ ਕਿ ੧੪ਵੀਂ ਅਰਦਾਸ ਵਿਚ ਇਹ ਗੱਲ ਆ ਗਈ ਹੈ । [6]ਵੀਹਵੀਂ—ਸਤਿਗੁਰ ਦੇ ਹਜ਼ੂਰ (ਅਰਦਾਸ ਕਰੇ ਕਿ ਮੇਰਾ) ਕਾਰਜ ਪੂਰਨ ਹੋਵੇ । (ਇਹ ਕਾਰ ਵਿਹਾਰ ਕੰਮ ਕਾਜ ਅਰੰਭ ਕਰਨ ਵੇਲੇ ਤੋਂ ਮੁਰਾਦ ਹੈ) । [7]ਇਕੀਵੀਂ—(ਹੇ) ਗੁਰੂ ਮੇਲਣੀ (ਐਸੀ) ਦਾਸੀ ਕਿ ਜਿਸਤੋਂ ਸੁੱਖਾਂ ਦੀ ਪ੍ਰਗਟਤਾਈ ਪ੍ਰਾਪਤ ਹੋਵੇ । ਇਹ ਵਹੁਟੀ ਦੀ ਢੂੰਡ ਅਰੰਭ ਕਰਨ ਵੇਲੇ ਦੀ ਅਰਦਾਸ ਹੈ । [8]ਬਾਈਵੀਂ—(ਹੇ) ਗੁਰੂ ਮੇਰੇ ਸਿਦਕ ਦਾ ਰਾਖਾ (ਆਪ ਹੋਵੀਂ) (ਜੋ ਮੇਰੀ) ਭਗਤੀ ਪੂਰਨ ਹੋਵੇ । (ਇਹ ਅਰਦਾਸ ਮਨ ਡੋਲਨ ਵੇਲੇ ਦੀ ਹੈ ) । [9]ਤੇਈਵੀਂ—(ਜਦੋਂ) ਚੋਰੀ (ਚਕਾਰੀ) ਦਾ ਰੌਲਾ ਪਵੇ (ਤਾਂ ਅਰਦਾਸ ਕਰੇ ਕਿ) ਹੇ ਗੁਰੂ ਮੇਰੇ ਘਰ ਦਾ ਵਲੇਵਾ ਬਚਾ ਲੈਣਾ । [ਧੰਧਾ=ਰੌਲਾ । ਧੰਧਾ=ਵਲੇਵਾ] । [10]ਚਉਵੀਵੀਂ—ਰਾਜੇ ਦੇ ਮਿਲਾਪ (ਵੇਲੇ ਭਾਵ ਸਰਕਾਰੀ ਕੰਮ ਪੈਣ ਵੇਲੇ ਅਰਦਾਸ ਕਰੇ ਕਿ) ਹੇ ਗੁਰੂ ਆਪ ਸਹਾਈ ਹੋਵੀਂ ।

*੧੯੧੨ ਤੇ ੧੯੧੭ ਦੇ ਲਿਖਤੀ ਸੂਰਜ ਪ੍ਰਕਾਸ਼ਾਂ ਵਿਚ 'ਸ੍ਰੀ ਮੁਖਵਾਕ' ਪਾਠ ਹੈ ਤੇ ਸੌ ਸਾਖੀ ਵਿਚ ਨਹੀਂ ਹੈ। †ਪਾ:—ਆਗ ਕਾ ਸੰਜੋਗ, ਵਧੈ ਕਾਯਾਂ ਘਟੈ ਸੋਗ ॥ ਸੌ ਸਾਖੀ ਦਾ ਇਹ ਪਾਠ ਹੈ । ‡ਪਾ:—ਅੰਧਾ । §ਪਾ:—ਬੰਧਾ ।

ਸਤਿਗੁਰ ਪਾਵੈ ਮੇਘ। ਦੁਰਭਿੱਖ ਵੇਮੁਖ ਗਹੀ ਨਿਮੇਖ[1]॥੨੯॥ ਛਬੀਸਵੀਂ।
ਧਰਮ ਕਾ ਡੰਡ।ਤਨਖੀ ਬਖਸ਼ੀਆ ਦੂਖਨਿ ਬਿਹੰਡ[2]॥੩੦॥ਸਤਾਈਸਵੀਂ।
ਮਾਰਗ ਕੀ ਭੂਲ। ਬਖਸ਼ਾ ਗੁਰੂ ਚਲੂਲ[3]॥੩੧॥ਅਠਾਈਸਵੀਂ । ਚੂਕ ਸਭਿ
ਜਾਇ। ਪਿਤਰਨਿ ਸੁਖ ਭਾਇ[4] ॥ ੩੨ ॥ ਉਨੱਤੀਸਵੀਂ। ਮਨ ਸ਼ੇਰ ਵੱਸ।
ਸਤਿਗੁਰ ਬਖਸ਼[5] ॥ ੩੩ ॥ ਦੋਹਰਾ ॥ ਭੂਖ ਪਯਾਸ ਸਗਰੀ ਟਰੀ* ਸਤਿਗੁਰ
ਪੂਰੀ ਪਾਇ[6]।ਤੀਸ ਕਹੀ ਅਰਦਾਸ ਗੁਰ[7],ਸੁਨੈ ਸਿੱਖ ਚਿਤ ਲਾਇ॥੩੪॥
†ਸੁਨੈ ‡ਸਿੱਖ ਚਰਨੀ ਲਗਾ ਗੁਰੂ ਕਹੈਂ ਹੁਲਸਾਇ[8]। 'ਜੋੜੀ ਅਚਲ ਬਰ
ਨਾਰ ਕੀ ਕਹੌਂ ਸਿੱਖ ਸਮੁਝਾਇ[9]॥੩੫॥[10]ਹੀਲਾ ਨਸਿ ਹੈ§ ਬਹਾਲਬਨਿਹੈ
ਅੰਨ ਪੱਬ ਪਚ ਜਾਇ। ਦੁਸ਼ਟ ਖਪੈ ਸਾਯਾ ਭਗੈ ਪਰੈ ਸ਼ਹੀਦੀ ਧਾਇ[10] ॥

---

[1]ਪੱਚੀਵੀਂ–(ਜੇ) ਕਾਲ ( ਪਿਆ ਹੋਵੇ ਤੇ ਮਨ ਨੂੰ ) ਨਿਮਖ ਮਾਤ੍ਰ ਬੀ ਵਿਮੁਖਤਾ ਆ ਫੜੇ ( ਤਾਂ ਅਰਦਾਸ ਕਰੇ) ਕਿ ਹੇ ਸਤਿਗੁਰੂ ਮੀਂਹ ਪਾਓ, ਭਾਵ ਜੇ ਕਾਲ ਤੋਂ ਘਬਰਾਵੇ ਤਾਂ ਵਾਹਿਗੁਰੂ ਜੀ ਨੂੰ ਦੋਸ਼ ਨਾ ਦੇਵੇ ਭਾਣਾ ਮੰਨੇ ਤੇ ਅਰਦਾਸ ਕਰੇ। [2]ਛੱਬੀਵੀਂ–( ਜਦੋਂ ਕਿਸੇ ਭੁੱਲ ਹੋਣ ਪਰ ) ਧਰਮ ਦੇ ਦੰਡ (ਪਾਉਣ ਦੇ ਯੋਗ ਹੋਵੇ ਤਾਂ) ਤਨਖਾਹ ਬਖਸ਼ਾਵੇ (ਉਸ ਭੁੱਲ ਦਾ) ਦੂਸ਼ਨ ਦੂਰ ਹੋ ਜਾਏਗਾ (ਤਨਖਾਹ ਖਾਲਸੇ ਵਿਚ ਅਰਦਾਸ ਸੋਧਕੇ ਹੀ ਬਖਸ਼ਦੇ ਹਨ ਸੋ ਛੱਬੀਵੀਂ ਅਰਦਾਸ ਤਨਖਾਹ ਬਖਸ਼ਾਉਣ ਦੀ ਹੈ । [3]ਸਤਾਈਵੀਂ– ਪਰਦੇਸ਼ ਜਾਣ ਵੇਲੇ ਅਰਦਾਸ ਕਰੇ ) ਹੇ ਸੁਹਣੇ ਗੁਰੂ ਜੀ ! ਰਸਤੇ ਵਿਚ ਹੋਣ ਵਾਲੀਆਂ ਭੁੱਲਾਂ ਤੋਂ ਬਖਸ਼ ਲਈਂ। ( ਅ ) ਕੁਰਾਹੇ ਪੈਣੋਂ ਬਖਸ਼ ਲੈਣਾ ਹੇ ਗੁਰੂ ਸੁਹਣੇ ਜੀ ! [4]ਅਠਾਈਵੀਂ–ਪਿਤਰਾਂ ਦੇ ਸੁਖ ਵਾਸਤੇ (ਅਰਦਾਸ ਕਰੇ) ਕਿ ਉਹਨਾਂ ਦੀ ਭੁੱਲ ਸਭ ਦੂਰ ਹੋਵੇ, ਇਹ ਵਡਕਿਆਂ ਦੇ ਚਲਾਣੇ ਯਾ ਭੋਗ ਆਦਿ ਸਮੇਂ ਦੀ ਅਰਦਾਸ ਹੈ। [5](ਜੇ ਮਨ ਮੰਦ ਵਾਸ਼ਨਾਂ ਵਿਚ ਜਾਏ ਤਾਂ ਅਰਦਾਸ ਕਰੇ ) ਹੇ ਸਤਿਗੁਰੂ ( ਮੇਰਾ ) ਮਨ ਸ਼ੇਰ ਮੇਰੇ ਵੱਸ ਰਹੇ ਇਹ ਬਖਸ਼ਿਸ਼ ਕਰੋ। [6]ਤ੍ਰੀਹਵੀਂ–( ਵਿਹਾਰ ਬ੍ਰਿਧੀ ਲਈ ਅਰਦਾਸ ਕਰੋ ) ਭੁੱਖ ਪਿਆਸ ਸਾਰੀ ਟਲੀ ਰਹੇ ਤੇ ਸਤਿਗੁਰੋ ਮੇਰੀ ਪੂਰੀ ਪਾਓ (ਕਾਮਯਾਬੀ ਬਖਸ਼ੋ)। [7]ਤੀਹ ਅਰਦਾਸਾਂ (ਇਥੋਂ ਤਾਈਂ) ਗੁਰੂ ਜੀ ਨੇ ਆਖੀਆਂ। [8]ਗੁਰੂ ਜੀ (ਹੋਰ ਅਰਦਾਸਾਂ ਅੱਗੇ) ਅਨੰਦ ਹੋਕੇ ਕਹਿੰਦੇ ਹਨ। [9](ਇਕੱਤੀਹਵੀਂ–ਵਿਆਹ ਸਮੇਂ ਅਰਦਾਸ ਕਰੇ) ਇਸਤ੍ਰੀ ਭਰਤਾ ਦੀ ਜੋੜੀ ਅਟੱਲ ਰਹੇ ਹੇ ਸਿੱਖ ਤੈਨੂੰ ਸਮਝਾਣੇ ਕਹਿੰਦੇ ਹਾਂ। [10]ਬੱਤੀਵੀਂ ਤੇ ਤੇਤੀਵੀਂ:–( ਜੇ ਦਿੱਸਦੇ ਸੰਸਾਰ ਵਿਚੋਂ ਵੈਰੀ ਸਤਾਵੇ ਯਾ ਅਦ੍ਰਿਸ਼ਜ ਵਿੱਚੋਂ ਸਾਇਆ ਤੈਨੂੰ ਆ ਪਵੇ ਤਾਂ ਅਰਦਾਸ ਕਰ ) ਦੁਸ਼ਟ ਖਪ ਜਾਏਗਾ, ਸਾਇਆ ਨੱਸ ਜਾਏਗਾ (ਗ਼ੈਬ ਤੋਂ) ਸ਼ਹੀਦੀ (ਫੌਜਾਂ) ਧਾਕੇ ( ਤੇਰੀ ਮਦਦ ਨੂੰ ਆਉਣਗੀਆਂ) (ਤੇਰਾ) ਦੁੱਖ ਨਸ ਜਾਏਗਾ ਜਿਉਂ ਕਾ ਤਿਉਂ ਹੋ ਜਾਏਂਗਾ ਅੰਨ ਜਲ ਤੈਨੂੰ ਪਚ ਜਾਏਗਾ ਭਾਵ ਅਰੋਗ ਹੋ ਜਾਏਂਗਾ। [ਸੰਸ:–ਪਾਥਸ=ਜਲ]। (ਇਸ ਦਾ ਦੂਜਾ ਅਰਥ ਵੇਖੋ ਅਗਲੇ ਪੰਨੇ ਦਾ ਅੰਕ ੧)

*ਪਾ:–ਗਈ। †ਇਥੋਂ ਸੌ ਸਾਖੀ ਦੀ ੭੬ਵੀਂ ਸਾਖੀ ਚਲੀ ਹੈ। ‡ਪਾ:–ਕਹੇ। §ਪਾ:–ਨਾਸਿ।

੩੬॥ [1]ਚੌਤੀ ਸੋਵੈ* ਸੁਖਾਧੀਸ਼ ਇਹ ਅਰਦਾਸ ਕਰਿ ਲੇਹਿ[2]। ਪੈਂਤੀ ਗੁਰ ਪਸਾਰਾ ਕਰੈ ਵਧੈ ਪਸੂ ਕੀ ਵੇਹਿ[3] ॥ ੩੭ ॥ ਛੱਤੀ ਅਰਦਾਸ ਹੁਇ ਭਾਵਨਾ ਅੰਤ੍ਰ ਭਾਵ ਫਲ ਦੇਸ਼[4]।ਸੈਂਤੀ ਵੇਲ ਬਾਗਫਲੇ ਅਫਲ† ਸਫਲ ਵਹਿ ਸ਼ੇਸ਼[5] ॥੩੮॥ ਅਠਤੀਸਵੀਂ। ਮਨਮੁਖ ਉਠੈ ਸਨਮੁਖ ਝੁਕੈਂ ਨਵੇਂ ਗ੍ਰੇਹਿ ਆਰੰਭ[6]। ਪ੍ਰਵੇਸ਼ ਉਣਤਾਲੀ ਅਚਲ ਬਸ ਸਿੰਘ ਵਸਤ ਅਸੰਭ[7] ॥ ੩੯ ॥ ਚਾਲੀ-ਸਮੀ। ਖੇਤੀ ਪਰ। ਮਾਤਾ ਕੋ ਅਮਾਨ। ਵਾਧੈ ਕਾ ਅਸਾਨ[8] ॥ ੪੦ ॥ ਇਕਤਾਲੀ। ਕੂਆ ਅਖੰਡ। ਗੁਰ ਪੂਰਨ ਬ੍ਰਹਮੰਡ[9] ॥੪੧॥ ਬਿਆਲੀ ॥ ਵੰਡੇ ਰਿੱਧਿ ਬ੍ਰਿੱਧ। ਸਤਿਗੁਰੁ ਸਭਿ ਸਿੱਧ[10] ॥ ੪੨॥ ਤੇਤਾਲੀ। ਸਤਿਗੁਰ

---

[1]ਅੰਕ ੩੫, ੩੬ ਦਾ ਐਉਂ ਬੀ ਅਰਥ ਲਗਦਾ ਹੈ:-ਹੇ ਵਰ ਤੇ ਇਸਤ੍ਰੀ ਦੀ ਅਚਲ ਜੋੜੀ! (ਮੈਂ ਤੁਹਾਨੂੰ) ਸਮਝਾ ਕੇ ਕਹਿੰਦਾ ਹਾਂ (ਕਿ ਜਦੋਂ ਬੀਮਾਰੀ ਆਵੇ ਤਾਂ ਅਰਦਾਸ ਕਰੋ) ਦੁੱਖ ਨੱਸ ਜਾਏਗਾ, ਅਰੋਗ ਹੋ ਜਾਓਗੇ, ਅੰਨ ਜਲ ਪਚ ਜਾਏਗਾ, (ਇਹ ੩੧ਵੀਂ ਹੋਈ), (੩੨ਵੀਂ ਇਹ ਹੈ ਕਿ ਜਦੋਂ ਵੈਰੀ ਆ ਘੇਰਨ ਤਾਂ ਅਰਦਾਸ ਕਰੋ ਫਿਰ) ਦੁਸ਼ਟ ਖਪ ਜਾਣਗੇ। (੩੩ਵੀਂ ਅਰ-ਦਾਸ ਛਾਯਾ ਪੈਣ ਤੇ ਕਰੋ) ਛਾਯਾ ਦੂਰ ਹੋ ਜਾਏਗੀ (ਉਨ੍ਹਾਂ ਤੇ) ਸ਼ਹੀਦੀ ਸੈਨਾ ਧਾਕੇ ਆ ਪਵੇਗੀ। [2]ਚੌਤੀਵੀਂ ਅਰਦਾਸ ਸੌਣ ਵੇਲੇ ਇਹ ਕਰ ਲਵੇ ਕਿ ਮੈਂ ਹੁਣ ਸੁੱਖਾਂ ਦਾ ਰਾਜਾ ਹੋਵਾਂ ਭਾਵ ਅਰਾਮ ਨਾਲ ਸਵਾਂ। [3]ਪੈਂਤੀਵੀ-(ਇਹ ਹੈ ਕਿ) ਗੁਰੂ ਵਾਧਾ ਕਰੇ ਪਸ਼ੂਆਂ ਦੀ ਸੂ ਵਧੇ। [ਪੰ:, ਵਿਉਣਾ=ਪ੍ਰਸੂਤ ਹੋਣਾ]। [4]ਛਤੀਵੀਂ ਅਰਦਾਸ ਸ਼ਰਧਾ ਲਈ ਹੋਵੇ (ਕਿ ਹੇ ਗੁਰੋ ਮੇਰੇ) ਅੰਤ੍ਰੀਵ ਦੇਸ਼(ਅੰਤਹ ਕਰਣ) ਵਿਚ ਪ੍ਰੇਮ ਪ੍ਰਫੁੱਲਤ ਹੋਵੇ। [5]ਸੈਂਤੀਵੀਂ-ਬਾਗ਼ ਦੀਆਂ ਵੇਲਾਂ (ਤੇ ਬਿੱਖ ਜੋ) ਅਫਲ ਹਨ ਫਲ ਪੈਣ (ਤੇ ਜੋ) ਫਲ ਦੇਂਦੇ ਹਨ ਓਹ ਬਹੁਤਾ (ਫਲਨ)। [ਵਹਿ=ਉਹ। ਸ਼ੇਸ਼=ਬਹੁਤਾ। ਹੋ ਸਕਦਾ ਹੈ ਕਿ ਸੌ ਸਾਖੀ ਵਾਲੇ ਨੇ ਵਿਸ਼ੇਸ਼ ਨੂੰ ਹੀ ਵਹਿਸ਼ੇਸ਼ ਲਿਖਿਆ ਹੋਵੇ]। [6]ਅਠੱਤੀਵੀਂ-ਨਵੇਂ ਘਰ ਅਰੰਭ ਵੇਲੇ (ਅਰਦਾਸ ਕਰੇ ਕਿ ਜੋ) ਮਨਮੁਖ ਹੋਕੇ ( ਮੇਰੇ ) ਸਾਹਮਣੇ ਉਠੇ ਸੋ ਸਨਮੁਖ ਹੋਕੇ ਅਰਥਾਤ ਮੇਰੇ ਅਨਕੂਲ ਹੋਕੇ ਮੇਰੇ ਅਗੇ ਝੁਕ ਜਾਵੇ। [7]ਉਣਤਾਲੀਵੀਂ-(ਅਰਦਾਸ ਨਵੇਂ ਘਰ ਵਿਚ) ਪ੍ਰਵੇਸ਼ (ਕਰਨ ਵੇਲੇ ਕਰੇ ਕਿ ਸਿੰਘ ਦਾ ਨਿਵਾਸ ਅਚਲ ਹੋਵੇ ਤੇ (ਘਰ ਵਿਚ) ਵਸਤੂਆਂ ਬਹੁਤ ਹੋਣ [ਸਿੰ:, ਅਸੰਭਾਰ=ਬਹੁਤ]। [8]ਚਾਲੀਸਵੀਂ-(ਅਰਦਾਸ) ਖੇਤੀ ਪਰਥਾਇ ( ਕਰੇ ਜਦੋਂ ਬੀਜੇ ਅਰਦਾਸ ਕਰੇ ਕਿ ਹੇ ਗੁਰੋ ਧਰਤੀ ) ਮਾਤਾ ਪਾਸ ( ਬੀਜ ) ਅਮਾਨਤ ਧਰਿਆ ਹੈ ਉਸ ਦਾ ਸੁਖੈਨ ਵਾਧਾ ਹੋਵੇ। [ਫਾ:, ਆਸਾਨ=ਸੌਖਾ]। [9]ਇਕਤਾਲੀਵੀਂ-(ਖੂਹ ਦੇ ਜਲ ਦੀ ਅਟੁੱਟਤਾ ਦੀ ਅਰਦਾਸ ਖੂਹ ਲਾਉਣ ਵੇਲੇ ਕਰੇ) ਹੇ ਬ੍ਰਹਮੰਡ ਵਿਚ ਪੂਰਨ ਗੁਰੂ (ਮੇਰਾ) ਖੂਹ ਅਖੰਡ (ਜਲ ਵਾਲਾ) ਹੋਵੇ। [10]ਬਿਤਾਲੀ-(ਜਿਸ ਵੇਲੇ ਬੋਹਲ) ਵੰਡੇ ( ਤਾਂ ਅਰਦਾਸ ਕਰੇ) ਹੇ ਸਭ ਸਿੱਧੀਆਂ ਦੇ ਦਾਤਾ ਗੁਰੂ ਜੀ (ਮੇਰੀ) ਰਿਧਿ ਵਧੇ। ਭਾਵ ਢੇਰੀ ਬਰਕਤ ਪਵੇ।

*ਪਾ:-ਚੌਤੀਸ।

†ਪਾ:-ਅਟਲ।

ਟੇਕ ਰਾਖ । ਦਿਖਾਵੈ ਸਿਦਕ ਸਾਖ[1] ॥ ੪੩ ॥ ਚੌਤਾਲੀ। ਗੁਪਤਿ ਕਾਮ। ਅੰਤਰਜਾਮੀ ਸਫਲ ਜਾਨ[2] ॥੪੪॥ ਪੈਂਤਾਲੀ। ਬਾਹਰ ਈਤ ਊਤ ਧਾਵੈ। ਜਾਹਰ ਪ੍ਰਦੇਸ ਜਾਵੈ[3] ॥ ੪੫ ॥ ਛਿਆਲਵੀਂ। ਘਰ ਫੂਟ ਮੈਂ। ਘਰ ਸਭਿ ਬਿਹਾਲ। ਭਗਤ ਪ੍ਰਤਿਪਾਲ[4] ॥੪੬॥ ਸੈਂਤਾਲੀ। ਖਜ਼ਾਨੇ ਆਕਰਖ ਟੇਕ। ਰਾਖਾ ਤੂੰਹੀ ਏਕ[5] ॥੪੭॥ ਅਠਤਾਲੀ। ਰੋਗੁ ਜੁਰੇ। ਸਤਿਗੁਰ ਸ਼ਾਂਤ।ਸਿਖ ਕੋ ਅਨਾਗਤ[6] ॥੪੮॥ [7]ਉਣੰਜਾ। ਮਿਲੇ ਵਿਛੁੜੇ ਕੋ। ਆਵੈ ਗੁਰ ਜਾਲਮ।

---

[1]ਤਿਰਤਾਲੀਵੀਂ–(ਜੇ ਵਿਹਾਰੀ ਹੋਵੇ ਤਾਂ ਅਰਦਾਸ ਕਰੇ ਕਿ) ਹੇ ਸਤਿਗੁਰੋ ਮੇਰੀ ਸਾਖ (ਵਿਹਾਰਕ ਅਬਰੋ ਦੀ ਟੇਕ ਰਖ ਦਿਖਾਉਣੀ (ਤੇ ਅੰਦਰੋਂ ਮੈਨੂੰ) ਸਿਦਕ ਵਿੱਚ ਰੱਖਣਾ। (ਅ) ਸਾਖ (ਉਗਾਹੀ ਭਰਨ ਵੇਲੇ ਅਰਦਾਸ ਕਰੇ) ਕਿ ਹੇ ਸਤਿਗੁਰੋ ਮੇਰੇ ਸਿਦਕ ਦੀ ਟੇਕ ਰੱਖ ਦਿਖਾਓ ਭਾਵ ਇਹ ਹੈ ਕਿ ਉਗਾਹੀ ਵੇਲੇ ਮੈਂ ਸਚ ਤੋਂ ਨਾਂ ਥਿੜਕਾਂ। [2]ਚੌਤਾਲਵੀਂ–(ਕੋਈ) ਗੁਪਤ ਕੰਮ (ਆ ਪਵੇ ਤਾਂ ਅਰਦਾਸ ਕਰੇ) ਹੇ ਅੰਤਰਜਾਮੀ ਮੇਰੇ ਕੰਮ ਸਫਲੇ ਹੋ ਜਾਣ। (ਅ) ਮੇਰੇ ਗੁਪਤ ਕੰਮ ਜੋ ਹੇ ਅੰਤਰਜਾਮੀ ! ਤੂੰ ਜਾਣਦਾ ਹੈਂ ਸਫਲ ਹੋਣ। [3]ਪੈਂਤਾਲੀਵੀਂ–(ਘਰੋਂ) ਬਾਹਰ ਇਧਰ ਉਧਰ ਕਿਤੇ ਸਹਿਸੁਭਾ ਜਾਣਾ ਹੋਵੇ ਜਾਂ ਪ੍ਰਦੇਸ਼ ਨੂੰ ਖੁੱਲਮਖੁੱਲਾ ਜਾਣਾ ਪਵੇ (ਤਾਂ ਬੀ ਅਰਦਾਸ ਕਰੇ)। (ਅ) ਜ਼ਾਹਰ ਤੋਂ ਇਹ ਮੁਰਾਦ ਬੀ ਹੋ ਸਕਦੀ ਹੈ ਕਿ ਮੇਰੀ ਪ੍ਰਗਟਤਾਈ ਹੋਵੇ ਭਾਵ ਪਰਦੇਸ਼ ਵਿਚ ਮੈਨੂੰ ਸਤਿਕਾਰ ਮਿਲੇ। [4]ਛਿਤਾਲੀਵੀਂ–ਘਰ ਵਿਚ ਫੁਟ ਪਰਥਾਇ (ਅਰਦਾਸ ਕਰੇ) (ਕਿ ਹੇ ਦਾਤਾ !) ਸਾਰਾ ਘਰ ਬੇਹਾਲ ਹੋ ਰਿਹਾ ਹੈ ਤੁਸੀਂ ਭਗਤ ਪ੍ਰਤਿਪਾਲ ਹੋ (ਸੇਵਕ ਦੀ ਸਹਾਇਤਾ ਕਰੋ)। (ਅ) ਭਗਤ ਦੀ ਪ੍ਰਤਿਪਾਲਾ ਕਰੋ। [5]ਸੈਂਤਾਲਵੀਂ–ਖਜ਼ਾਨਾ (ਆਕਰਖ=) ਕੱਢਣ ਲਗਿਆਂ ਤੇ ਟਿਕਾਉ (ਰੱਖਣ) ਲਗਿਆਂ (ਅਰਦਾਸ ਕਰੇ ਹੇ ਸਤਿਗੁਰ) ਤੂੰਹੇਂ ਇਕੋ ਹੀ ਰਾਖਾ ਹੈਂ। [ਆਕਰਖ=ਖਿੱਚਣਾ, ਕੱਢਣਾ। ਟੇਕ=ਟਿਕਾਉਣਾ]। (ਅ) ਪਾਠਾਂਤ੍ਰ–ਖਜ਼ਾਨੇ ਆਂਕ ਰਖ ਟੇਕ=ਖਜ਼ਾਨੇ ਗਿਣਕੇ ਰੱਖਣ ਲਗਿਆਂ (ਅਰਦਾਸ ਕਰੇ) ਇਕ (ਤੇਰੀ) ਟੇਕ ਹੈ ਤੂੰਹੇਂ ਰਾਖਾ ਹੈਂ। [6]ਅਠਤਾਲੀਵੀਂ–ਜਦ ਵਬਾ ਪੈ ਜਾਵੇ (ਤਾਂ ਅਰਦਾਸ ਕਰੇ ਹੇ ਗੁਰੋ) ਸਿੱਖ ਪਾਸ ਇਹ ਨਾ ਅੱਪੜੇ (ਤੇ ਚੁਫੇਰਿਓਂ ਇਹ) ਸ਼ਾਂਤ ਹੋ ਜਾਵੇ [ਰੋਗ ਜੁੜੇ=ਰੋਗ ਜੁੜ ਕੇ ਆਵੇ ਭਾਵ ਵਬਾ ਪਵੇ। ਅਨਾਗਤ=ਅਣ+ਆਗਤ=ਭਾਵ ਹੈ ਨਾ ਆਵੇ]। [7]ਉਣੰਜਵੀਂ–( ਇਹ ਗਲ ) ਸਾਰਾ ਜਹਾਨ ਜਾਣਦਾ ਹੈ (ਕਿ ਆਪ ਵਿਛੁੜਿਆਂ ਨੂੰ ਮੇਲਦੇ ਹੋ ਕਿਰਪਾ ਕਰੋ ਕਿ) ਜ਼ਾਲਮ (ਦੇ ਜ਼ੁਲਮ ਨਾਲ) ਵਿਛੁੜਿਆ (ਮੇਰਾ ਪਿਆਰਾ ਮੁੜ ਘਰ) ਆਵੇ (ਤੇ ਮੈਨੂੰ) (ਮਿਲੇ। ਇਹ ਅਰਦਾਸ ਕੈਦ ਪਿਆਂ ਸੱਜਣਾਂ ਦੀ ਬੰਦ ਖਲਾਸੀ ਲਈ ਹੈ)। (ਅ) ਪਰ ਸ਼ੁਧ ਪਾਠ ਜਾਪਦਾ ਹੈ, ਆਵੈ ਘਰ ਬਾਲਮ=ਅਰਥ–ਵਿਛੁੜੇ ਦੇ ਮਿਲਾਪ ਲਈ ਅਰਦਾਸ ਕਰੇ (ਹੇ ਗੁਰੋ) ਮੇਰਾ ਪਿਆਰਾ ਘਰ ਆਵੇ ਸਾਰਾ ਜਹਾਨ ਜਾਣਦਾ ਹੈ (ਕਿ ਵਿਛੁੜਿਆਂ ਮਿਲੇ ਪ੍ਰਭੂ) ਅਥਵਾ ਤੂੰ ਸਾਰੇ ਜਗ ਨੂੰ ਜਾਣਦਾ ਹੈਂ ਤੈਨੂੰ ਮੇਰੇ ਪਿਆਰੇ ਦਾ ਪਤਾ ਹੈ। (ੲ) ਜਦੋਂ ਮਿਲਿਆ ਹੋਇਆ ਵਿਛੜੇ ਤਦ ਅਰਦਾਸ ਕਰੇ ਕਿ ਹੇ ਸਤਿਗੁਰੋ (ਜ਼ਾਲਮ=) ਡਾਢਾ ਵਿਛੋੜਾ ਆ ਰਿਹਾ ਹੈ ਜਿਸਨੂੰ ਸਾਰਾ ਆਲਮ ਜਾਣਦਾ ਹੈ (ਉਸ ਵਿਖੇ ਸਹਾਈ ਹੋਣਾ)।

ਜਾਨੈ ਸਭਿ ਆਲਮ ॥ ੪੯ ॥ ਪੰਚਾਸ। ਸ਼ਾਦੀ ਕੀ। ਖੁਲਾ ਗੁਰ ਦਰਬਾਰ।
ਇੱਛਾ ਬਿਹਾਰ[1] ॥੫੦॥ ਇਕ ਪੰਚਾਸ। ਬਾਜ ਜੰਗ। ਗੁਰ ਬਖਸ਼ੀ ਅਸੰਗ[2]
॥ ੫੧ ॥ ਬਵੰਜਾ। ਗੁਰ ਦੀਨਾ ਗਣੇਸ਼। ਸੁਫਲਾ ਕਾਮ ਮਾਨੈ ਆਦੇਸ਼[3] ॥
੫੨॥ਤ੍ਰਿਪੰਜਾ। ਚਿਤ ਥੰਭਨ ਮੈਂ।ਦਰੀਆਉ ਥੰਭ ਪ੍ਰਵਾਹੁ। ਮਨ ਅਸਾਹੁ[4]॥
੫੩ ॥ ਚੁਰੰਜਾ । ਅੱਸੁਨੀ ਕੁਮਾਰ। ਹਿਰਦਾ ਸੁਖ ਸਾਰ[5] ॥ ੫੪ ॥
ਪਚਵੰਜਾ॥ਬਿਆਹ ਕੀ ਕ੍ਰਿਤ ਮੈਂ।ਆਰੰਭ ਤਵ ਕ੍ਰਿਪਾਲ।ਸਿੱਖ ਕੋ ਨਿਹਾਲ[6]॥
੫੫ ॥ ਛਿਪੰਜਾ। ਬੰਧਨ ਮੈਂ। ਅੰਧਾ ਹੂਆ ਵਿਰੋਧ। ਸਿੱਖ ਕੋ, ਸੋਧ[7] ॥

[1]ਪੰਜਾਹਵੀਂ–ਵਿਵਾਹ ਦੀ (ਅਰਦਾਸ, ਅਰਥਾਤ) ਵਿਵਾਹ (ਰਚਾਉਣ) ਦੀ ਆਗਿਆ ਸਤਿਗੁਰਾਂ ਤੋਂ ਲੈਣ ਵੇਲੇ ਅਰਦਾਸ ਕਰੇ ਹੇ ਗੁਰੋ ਆਪਦੀ) ਇੱਛਾ (ਅਨੁਸਾਰ ਵਿਵਾਹ ਦਾ) ਵਿਹਾਰ ਗੁਰੂ ਕੇ ਖੁੱਲ੍ਹੇ ਦਰਬਾਰ ਵਿਚ ਹੋਵੇ। ਮੁਰਾਦ ਗੁਰੂ ਮਿਰਯਾਦਾ ਦੇ ਅਨੁਸਾਰ ਵਿਆਹ ਹੋਵੇ। [2]ਇਕਵੰਜਵੀਂ–(ਘੋੜੇ ਲੈਣ ਵੇਲੇ ਦੀ ਅਰਦਾਸ) ਗੁਰੋ ਐਸਾ ਜੰਗੀ ਘੋੜਾ ਬਖਸ਼ੋ ਕਿ ਅਟਕ ਫਟਕ ਤੋਂ ਰਹਿਤ ਹੋਵੇ [ਅ+ਸੰਗ=ਸੰਗੇ ਨਾ, ਭਾਵ ਅੜੀ ਨਾ ਕਰੇ]। (ਅ) ਹੇ ਗੁਰੋ ਜੰਗ ਬਾਜੀ (ਜੰਗੀ ਤਾਕਤ ਐਸੀ) ਬਖਸ਼ੋ ਕਿ ਬਿਨਾ ਕਿਸੇ ਦੀ ਮਦਦ ਦੇ (ਫਤੇ ਹੋਵੇ)। [3]ਬਵੰਜਵੀਂ–(ਹਾਥੀ ਪ੍ਰਾਪਤੀ ਤੇ ਅਰਦਾਸ ਕਰੇ ਹੇ) ਗੁਰੋ ਆਪ ਨੇ ਹਾਥੀ ਬਖਸ਼ਿਆ ਹੈ, (ਇਸ ਪਰ ਚੜ੍ਹਕੇ ਜਿਸ) ਕੰਮ (ਜਾਵਾਂ) ਸੁਫਲਾ ਹੋਵੇ (ਤੇ ਇਹ ਹਾਥੀ) ਮੇਰਾ ਹੁਕਮ ਮੰਨੇ। ਅਥਵਾ ਲੋਕੀ ਮੈਨੂੰ ਨਮਸਕਾਰਾਂ ਕਰਨ। [ਗਣੇਸ਼=ਗਣੇਸ਼ ਦਾ ਸਿਰ ਹਾਥੀ ਦਾ ਹੋਣ ਕਰਕੇ ਖਾਲਸੇ ਦੇ ਬੋਲੇ ਵਿਚ ਗਣੇਸ਼ ਹਾਥੀ ਨੂੰ ਕਹਿੰਦੇ ਹਨ। ਆਦੇਸ਼=ਹੁਕਮ, ਨਮਸਕਾਰ]। [4]ਤ੍ਰਿਵੰਜਵੀਂ–( ਖਿੰਡੇ ਚਿਤ ਏਕਾਗਰ ਕਰਨ ਲਈ ਅਰਦਾਸ। ਹੇ ਗੁਰੋ ) ਮਨ ਦਰਿਆਉ ਦੇ ਪਰਵਾਹ ( ਵਾਂਗੂ ) ਵੇਗਵਾਨ ਹੈ ( ਇਸ ਨੂੰ ਆਪ ਹੀ ) ਥੰਮੋ [ਅਸਾਹੁ=ਜੋ ਸਾਹ ਨ ਲਏ ਭਾਵ ਇਕਤਾਰ ਟੁਰਿਆ ਜਾਵੇ, ਵੇਗਵਾਨ। ( ਅ ) ਅਸਾਧਯ। ( ੲ ) ਅਸਾ+ਹ=ਅਸਾਡਾ। ਯਥਾ 'ਅਉਗਣ ਸਭਿ ਅਸਾਹ']। [5]ਚੁਰੰਜਵੀਂ–(ਘੋੜੀ ਦਾ ਵਛੇਰਾ ਹੋਵੇ ਤਾਂ ਅਰਦਾਸ ਕਰੇ ਹੇ ਗੁਰੋ) ਵਛੇਰਾ ਹਿਰਦੇ ਨੂੰ ਚੰਗਾ ਸੁਖਦਾਈ ਹੋਵੇ। [ਸੰ:, ਅਸ਼੍ਵਨੀ ਕੁਮਾਰ। ਅਸ਼੍ਵਨੀ=ਘੋੜੀ ਦੇ (ਕੁਮਾਰ=) ਪੁੱਤ੍ਰ। 'ਸੰਗਜਾ' ਸੂਰਜ ਦੀ ਵਹੁਟੀ ਸੀ, ਜੋ ਘੋੜੀ ਬਣ ਗਈ ਸੀ ਇਸ ਤੋਂ ਜੰਮੇ ਪੁੱਤ੍ਰਾਂ ਦਾ ਨਾਮ ਅਸ਼੍ਵਨੀ ਕੁਮਾਰ ਹੈ (ਦੇਖੋ:–ਨਿਰੁਕ੍ਤ ਦੈਵਤ ਕਾਂਡ); ਇਸ ਕਰਕੇ ਖਾਲਸਈ ਬੋਲੇ ਵਿਚ ਵਛੇਰੇ ਨੂੰ ਅਸ਼੍ਵਨੀ ਕੁਮਾਰ ਕਹਿੰਦੇ ਹਨ]। [6]ਪਚਵੰਜਵੀਂ–ਵਿਆਹ ਰਚਾਉਣ ਵੇਲੇ ( ਦੀ ਅਰਦਾਸ ) ਹੇ ਕ੍ਰਿਪਾਲੂ (ਗੁਰੋ) ਤੇਰਾ (ਕਰਾਇਆ) ਕਾਰਜ ਅਰੰਭ ਕਰਨ ਲੱਗੇ ਹਾਂ ( ਸਿੱਖ ਨੂੰ ਨਿਹਾਲ ਕਰਨਾ)। [7]ਛਿਵੰਜਵੀਂ–ਬੰਧਨ (ਦੇ ਦੂਰ ਕਰਨ ਵਾਸਤੇ ਅਰਦਾਸ:–ਹੇ ਗੁਰੋ) ਵਿਰੋਧੀ ਨੇ (ਬਲ ਆਦਿ ਮਦ ਵਿਚ) ਅੰਨ੍ਹੇ ਹੋਕੇ (ਸਿੱਖ ਨੂੰ ਬੰਧਨ ਪਾਏ ਹਨ) ਆਪ ਉਧਾਰ ਕਰੋ। ਅਥਵਾ ਸਿੱਖ ਨੂੰ ਢੂੰਡ ਕੇ ਆਪ ਲੈ ਆਓ [ਸੋਧਣਾ=ਢੂੰਡਣਾ]। (ਅ) ਦੁਸ਼ਮਨ ਨੂੰ ਬੰਨ੍ਹ ਲੈਣ ਲਈ ਅਰਦਾਸ–(ਹੇ ਗੁਰੋ) ਵਿਰੋਧੀ ਅੰਨ੍ਹਾਂ ਹੋਕੇ ਸਿੱਖ ਨੂੰ (ਦੁਖ ਦੇਣਾ ਚਾਹੁੰਦਾ ਹੈ ਉਸ ਨੂੰ ਸੋਧੋ)। [ ਖਾਲਸੇ ਦਾ ਬੋਲਾ ਹੈ ਸੋਧੋ=ਠੀਕ ਕਰੋ]।

੫੬ ॥ ਸਤਵੰਜਾ। ਮੋਹਨੀ ਮੈਂ। ਦੇਖਤਿ ਖੁਸ਼ਾਲ। ਸਿੱਖ ਕਾਰਜ ਸੰਭਾਲ[੧] ॥੫੭॥ ਅਠਵੰਜਾ। ਕੀਰਤਨ ਕੀ। ਗੁਰੋਂ ਕਾ ਉਚਾਰ। ਨਾਮ ਫਲ ਸੁਣ ਹੋ ਉਧਾਰ[੨]*॥੫੮॥ਉਨਾਹਠ। ਬਿਘਨ ਹਟਾਵਨ ਮੈਂ। ਸ਼ਹੀਦ ਸਿੰਘ ਉਮੰਡ। ਬਿਰੋਧੀ ਰੁਕੈ ਬਿਹੰਡ[੩]॥੫੯॥ਸਾਠਮੀ।ਸਾਧ ਮਿਲਿਨਿ ਮੈਂ।ਮਨ ਹੋਵੈ ਅਧੀਨ। ਸਾਧ ਮਿਲੈ ਫਲ ਪੀਨ[੪] ॥੬੦॥ ਦੋਹਰਾ ॥ ਸਾਠ ਅਰਦਾਸਾ ਮੰਗਲੀ ਦੀਨ ਬਿਸ਼ੰਭਰ ਸਿੱਖ। ਤੋਹਿ ਭਾਵ ਜੈਸੋ ਫਲਸੋ ਐਸਾ ਸਿੱਖ ਨ ਦਿੱਖ[੫] ॥ ੬੧ ॥ †ਇਕਾਹਠਮੀ। ਮਨ ਸਾਲ ਹੋਇ ਮੇਰ। ਤੁਮ ਰਾਖੋ ਜਗ ਝੇਰੁ[੬] ॥ ੬੨ ॥ ਬਾਹਠੀ। ਗੁਰ ਪਗ ਬਿਸ੍ਰਾਮ।ਠਹਿਰੇ ਮਨ ਧਿਆਨ[੭]॥੬੩॥ਤ੍ਰੇਹਠੀ। ਤਰਣ ਕੀ ਤਰਣਾਇ।ਸਤਿਗੁਰ ਸਹਾਇ[੮]॥੬੪॥ ਚੌਸਠੀ। [੯]ਚਾਕਰ ਧਾਰਣੈ। ਮਨ

[੧]ਸਤਵੰਜਵੀਂ—(ਜਿਸ ਗੋਚਰਾ ਕੰਮ ਹੋਵੇ ਉਸਨੂੰ ਅਪਣੇ ਤੇ) ਮੋਹਿਤ ਕਰ ਲੈਣ ਨਮਿੱਤ (ਇਉਂ ਅਰਦਾਸ ਕਰੇ:—ਹੇ ਗੁਰੋ!(ਓਹ) ਦੇਖਦਾ ਹੀ ਖੁਸ਼ਹਾਲ ਹੋ ਜਾਵੇ (ਤੇ ਤੇਰੇ)ਸਿੱਖ ਦਾ ਕਾਰਜ ਸੰਵਾਰ ਦੇਵੇ। [੨]ਅਠਵੰਜਵੀਂ—(ਕੀਰਤਨ ਕਰਨ ਲਗਿਆਂ ਅਰਦਾਸ ਕਰੇ:—) (ਹੇ ਗੁਰੋ) ਗੁਰੂ ਬਾਣੀ ਸੁਣਨ ਦਾ ਫਲ ਲੱਗੇ ਨਾਮ (ਪ੍ਰਾਪਤ ਹੋਵੇ ਤੇ) ਉੱਧਾਰ ਅਰਥਾਤ ਨਿਸਤਾਰਾ ਹੋਵੇ [ਗੁਰੋਂ ਕਾ ਉਚਾਰ=ਉਹ ਜੋ ਗੁਰਾਂ ਨੇ ਉਚਾਰਿਆ ਹੈ, ਭਾਵ ਗੁਰਬਾਣੀ]। [੩]ਉਨਾਹਠਵੀਂ—(ਵਿਘਨਾਂ ਦੇ ਦੂਰ ਕਰਨ ਸਮੇਂ ਅਰਦਾਸ ਕਰੇ:—ਕਿ ਹੇ ਗੁਰੋ) ਸ਼ਹੀਦ ਸਿੰਘ ਉਮਡ ਕੇ ਪੈਣ (ਐਉਂ ਕਿ ਮੇਰਾ) ਵਿਰੋਧੀ ਮੇਰਾ ਨਾਸ਼ ਕਰਨ ਤੋਂ ਰੁਕ ਜਾਵੇ। (ਅ) ਵਿਰੋਧੀ ਰੁਕਜਾਣ (ਤੇ ਵਿਘਨ) ਨਾਸ਼ ਹੋ ਜਾਣ। [੪]ਸੱਠਵੀਂ—ਸਾਧੂ ਦੇ ਮਿਲਨ ਲਈ (ਅਰਦਾਸ, ਹੇ ਗੁਰੋ ਮੇਰਾ) ਮਨ ਨਿੰਮ੍ਰਤਾ ਵਾਲਾ ਹੋਵੇ, ਸਾਧੂ ਮਿਲੇ, ਤੇ ਪੂਰਨ ਫਲ ਪ੍ਰਾਪਤ ਹੋਵੇ। ਇਹ ਰੋਜ਼ ਅਰਦਾਸੇ ਵਿੱਚ ਕਹੀਦਾ ਹੈ:— ਗੁਰਮੁਖ ਦਾ ਮੇਲ ਸਾਧ ਦਾ ਸੰਗ ਸੋਈ ਪਿਆਰੇ ਮੇਲੀਂ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ। [੫]ਸੱਠ ਮੰਗਲਮਈ ਅਰਦਾਸਾਂ ਹੇ ਬਿਸ਼ੰਭਰ ਸਿੱਖ ਤੈਨੂੰ ਦੱਸੀਆਂ ਹਨ ਜੈਸਾ ਤੇਰਾ ਪ੍ਰੇਮ ਫਲਿਆ ਹੈ ਐਸਾ ਸਿੱਖ (ਦੇਖਣ ਵਿਚ ਕੋਈ ਹੋਰ) ਨਹੀਂ ਦੇਖਿਆ। ਅਥਵਾ ਜੈਸਾ ਤੇਰਾ ਪ੍ਰੇਮ ਫਲਿਆ ਹੈ (ਸਿੱਖਨ ਦਿਖ) ਸਿੱਖਾਂ ਨੇ ਵੇਖਿਆ ਹੈ ਭਾਵ ਪ੍ਰਗਟ ਹੈ। [੬]ਇਕਾਹਠਵੀਂ—(ਜਗਤ ਦੇ ਝਗੜਿਆਂ ਤੋਂ ਬਚਨ ਲਈ ਅਰਦਾਸ:—ਹੇ ਗੁਰੋ) ਮੇਰਾ ਮਨ (ਆਪ ਦੇ ਚਰਨਾਂ ਨਾਲ) ਸਿੱਧਾ ਰਹੇ (ਤੁਸੀਂ ਮੈਨੂੰ) ਜਗਤ ਦੇ ਝਗੜਿਆਂ ਤੋਂ ਰੱਖ ਲਵੋ। [੭]ਬਾਹਠਵੀਂ—(ਗੁਰ ਚਰਨਾਂ ਦੇ ਧਿਆਨ ਸਿੱਧੀ ਲਈ ਅਰਦਾਸ ਹੇ ਗੁਰੋ ਮੇਰਾ ਮਨ ਗੁਰੂ ਚਰਨਾਂ ਦੇ ਧਿਆਨ ਵਿਚ ਟਿਕ-ਕੇ ਵਿਸ਼੍ਰਾਮ ਪਾਵੇ [ਸੰਸ:, ਵਿਸ਼੍ਰਾਮ=ਅਰਾਮ, ਸੁਖ]। [੮]ਤ੍ਰੇਹਠਵੀਂ—ਜੁਆਨ ਦੀ ਜੁਆਨੀ (ਨੂੰ ਭੁੱਲਾਂ ਤੋਂ ਰੱਖਣ ਲਈ ਅਰਦਾਸ:—ਹੇ) ਸਤਿਗੁਰੂ ਆਪ (ਸਦਾ) ਸਹਾਈ ਰਹੋ, ਭਾਵ ਕੁਕਰਮ ਤੋਂ ਬਚਾਓ। [੯]ਚਉਠਵੀਂ—(ਨੌਕਰੀ ਸੰਬੰਧੀ ਅਰਦਾਸ:—) ਨੌਕਰ ਰੱਖਣ ਵੇਲੇ (ਕਹੇ:—ਹੇ ਗੁਰੋ) ਮੇਰਾ ਮਨ ਮੋਮਵਤ (ਨਰਮ ਹੋਵੇ) ਭਾਵ ਮੈਥੋਂ ਨੌਕਰ ਤੇ ਜ਼ੁਲਮ ਨਾ ਹੋਵੇ। (ਅ) ਆਪ ਨੌਕਰੀ ਕਰਨ ਵੇਲੇ ਦੀ (ਅਰਦਾਸ) (ਹੇ ਗੁਰੋ) ਮੇਰਾ ਮਨ ਮੋਮਵਤ (ਨਰਮ ਰਹੇ ਤੇ ਦਿਨ ਰਾਤ ਪੂਰਾ ਉਤਰਾਂ (ਕਦੇ ਕੱਸਾ ਨਾ ਨਿਕਲਾਂ)ਭਾਵ ਇਹ ਹੈ ਕਿ ਮਾਲਕ ਦੀ ਰਜ਼ਾ ਵਿਚ ਟੁਰਾਂ।

*ਪਾ:—ਅਧਾਰ। †ਇਥੋਂ ਸੌ ਸਾਖੀ ਦੀ ੭੭ਵੀਂ ਸਾਖੀ ਚੱਲੀ ਹੈ।

ਮੈਲਾ ਪੂਰਾ ਦਿਨ ਰੈਣ॥੬੫॥ਪੈਂਸਠੀ॥ਅਮਾਨ ਸਚਾਇ। ਸਤਿਗੁਰ ਸਹਾਇ[1]॥
੬੬॥ਛਿਸਠੀ॥ਅਮਲ ਸੁਖਦਾਇ।ਤਨ ਸੁਖ ਛਾਇ[2]॥੬੭॥ਸਤਾਹਠੀ॥ ਮੇਠਰ।
ਗੁਰੂ ਕਰੇ ਸੇਠਰ[3]॥੬੮॥ਅਠਾਹਠੀ॥ ਮੋਦੀਖਾਨੇ*ਮੈਂ। [4]ਮੁਲਕ ਮਾਲਕ।ਸੁਖ

[1]ਪਹਿਠਵੀਂ-(ਅਮਾਨਤ ਰੱਖਣ ਦੀ ਅਰਦਾਸ) ਹੇ ਸਤਿਗੁਰ ਜੀ ! ਅਪਣੀ ਸਹਾਯਤਾ ਨਾਲ ਅਮਾਨਤ (ਰੱਖਣ) ਵਿਚ ਮੈਨੂੰ ਸਚਿਆਰ ਰੱਖਣਾ। [2]ਛਿਆਹਠਵੀਂ-(ਸ਼ੁਭ ਅਮਲਾਂ ਲਈ ਅਰਦਾਸ:-ਹੇ ਗੁਰੋ) ਐਸੇ ਸੁਖਦਾਈ ਕੰਮ ਕਰਵਾਓ ਕਿ ਸ਼ਰੀਰ ਵਿਚ ਸੁਖ ਛਾਇਆ ਰਹੇ [ਅ:, ਅਮਲ=ਕੰਮ]। (ਅ) (ਹੇ ਗੁਰੋ) ਐਸਾ ਸੁਖਦਾਈ ਅਮਲ (ਨਸ਼ਾ) ਲਗਾਓ ਕਿ ਸਰੀਰ ਵਿਚ ਸੁਖ ਛਾਇਆ ਰਹੇ। ਭਾਵ 'ਨਾਮ ਅਮਲ' ਤੋਂ ਹੈ। ਯਥਾ 'ਕਹੁ ਨਾਨਕ ਅਮਲ ਹਰਿ ਲਾਇ' ਪੁਨ: 'ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ।' (ੲ) ਸੁੱਖੇ ਆਦਿਕ ਦੇ ਪ੍ਰੇਮੀ ਐਉਂ ਅਰਥ ਕਰਦੇ ਹਨ, ਅਮਲ ਐਸਾ ਸੁਖਦਾਈ ਹੋਵੇ ਤੇ ਸਰੀਰ ਵਿਚ ਸੁਖ ਛਾਵੇ। ਪਰ ਨਾਮ ਬਿਨਾ ਕੋਈ ਅਮਲ ਐਸਾ ਨਹੀਂ ਜੋ ਸਰੀਰ ਨੂੰ ਦੁਖੀ ਨਾ ਕਰੇ ਤੇ ਨਿਰੋਲ ਸੁਖਦਾਈ ਹੋਵੇ। [3]ਸਤਾਹਠਵੀਂ-(ਗ਼ਰੀਬ ਤੋਂ ਅਮੀਰ ਬਣਨ ਲਈ ਅਰਦਾਸ:-ਹੇ ਗੁਰੋ ! ਮੈਂ) ਗ਼ਰੀਬ ਹਾਂ ਮੈਨੂੰ ਅਮੀਰ ਬਣਾਓ। [ਮਿਠਰ=ਹਾਥੀਆਂ ਦਾ ਘਾਹੀ ਭਾਵ ਗ਼ਰੀਬ। ਸੇਠਰ=ਸ੍ਰੇਸ਼ਟ,ਧਨੀ, ਸ਼ਾਹੂਕਾਰ]। (ਅ) ਗੁਰੂ ਸਾਦੇ ਕਮਾਦਾਂ ਨੂੰ ਮਿੱਠਿਆਂ ਕਰ ਦੇਵੇ। [4]ਅਠਾਹਠਵੀਂ-ਮੋਦੀਖਾਨੇ ਦਾ (ਕਾਰਦਾਰ ਬਣਨ ਵੇਲੇ ਦੀ ਅਰਦਾਸ:-) ਮੁਲਕ ਦੇ ਮਾਲਕ ਨਾਲ(ਮੇਰੇ) ਸੁਖ ਦੇ ਤਅੱਲਕ(ਸੰਬੰਧ)ਰਹਿਣ।

*ਗੁ: ਪ੍ਰ: ਸੂ: ਵਿੱਚ ਸਿਰਨਾਮੇ ਪਹਿਲੇ ਚਲ ਰਹੇ ਹਨ, ਸੌ ਸਾਖੀ ਵਿੱਚ ਕਿਤੇ ਪਹਿਲੇ ਹਨ ਕਿਤੇ ਪਿੱਛੇ। ਅੰਕ ੬੭ ਤੋਂ ੭੩ ਤੱਕ ਸੌ ਸਾਖੀ ਦੇ ਸਿਰਨਾਮੇ ਮਗਰੋਂ ਦਿੱਤੇ ਹਨ, ਪਰ ਸੂਰਜ ਪ੍ਰਕਾਸ਼ ਨੇ ਏਦੇ ਬੀ ਪਹਿਲੋਂ ਦਿੱਤੇ ਹਨ, ਇਸ ਕਰਕੇ ਅਸਾਂ ਸੂਰਜ ਪ੍ਰਕਾਸ਼ ਮੂਜਬ ਅਰਥ ਉੱਤੇ ਦਿੱਤੇ ਹਨ, ਪਰ ਸੌ ਸਾਖੀ ਮੂਜਬ ਅਰਥ ਵਧੇਰੇ ਢੁਕਦੇ ਹਨ ਜੋ ਐਉਂ ਲੱਗਦੇ ਹਨ:-ਮੇਠਰ, ਗੁਰੂ ਕਰੇ ਸੇਠਰ ਮੋਦੀ ਖਾਨੇ ਮੈ=ਕਿ ਮੈਂ (ਮੇਠਰ=) ਢਿੱਲਾ ਮੱਠਾ ਹਾਂ ਆਪ ਨੇ ਮੋਦੀ ਖਾਨਾ ਬਖਸ਼ਿਆ ਹੈ ਮੈਨੂੰ (ਸੇਠਰ=) ਸ੍ਰੇਸ਼ਟ ਬੀ ਬਨਾਦਿਓ ਭਾਵ ਇਸ ਕੰਮਦੀ ਯੋਗਤਾ ਬਖਸ਼ੋ। (ਇਹ ਮੋਦੀ ਖਾਨੇ ਦੀ ਨੌਕਰੀ ਵੇਲੇ ਦੀ ਅਰਦਾਸ ਹੈ)।੬੭। ਮੁਲਖ ਮਾਲਕ ਸੁਖ ਕਾ ਤਾਲਕ ਦਿਵਾਨ ਪੈ=ਦਿਵਾਨਗੀ (ਮਿਲਨ ਵੇਲੇ ਅਰਦਾਸ ਕਰੇ) ਮੁਲਕ ਦੇ ਮਾਲਕ ਨਾਲ ਮੇਰਾ ਸੁਖ ਦਾ ਤਅੱਲਕ ਨਿਭੇ ॥ ੬੮ ॥ ਸਿਦਕ ਸਾਬਤ ਭਾਵ ਆਗਤ ਧਿਆਨ ਮੈਂ=ਧਿਆਨ (ਵੇਲੇ ਅਰਦਾਸ) ਕਰੇ ਮੇਰਾ ਸਿਦਕ ਸਾਬਤ ਰਹੇ ਤੇ ਪ੍ਰੇਮ ਮੈਨੂੰ ਪ੍ਰਾਪਤ ਹੋਵੇ। [ਆਗਤ=ਆਵੇ]॥੬੯॥ ਅਗਨ ਸੂਰ ਵਪੁ ਮੇਰਾ ਪੂਰ ਸਤਰਵੇਂ ਲੜਾਈ ਮੈਂ=ਸਤਰਵੀਂ ਅਰਦਾਸ ਲੜਾਈ ਵੇਲੇ ਕਰੇ ਕਿ ਅਗਨੀ ਤੇ ਸੂਰਜ ਵਾਂਗ ਤੇਜ ਨਾਲ ਮੇਰਾ ਸਰੀਰ ਭਰ ਜਾਵੇ ॥ ੭੦ ॥ ਸੁਖ ਸਾਠ ਦਿਨ ਰੈਨ ਆਠ ਨਿਤ ਮੈਂ=ਹਰ ਰੋਜ ਦੀ (ਅਰਦਾਸ ਇਹ ਹੋਵੇ ਕਿ ਹੇ ਗੁਰੋ ਮੇਰੇ) ਦਿਨ ਰੈਨ ਅੱਠੇ ਪਹਿਰ ਸੁਖ ਨਾਲ ਬੀਤਣ ॥੭੧॥ ਪਾਲਕੀ ਪਾਲ ਸਿੱਖ ਸਦਾ ਸੁਖਾਲ=(ਹੇ ਗੁਰੋ) ਪਾਲਕੀ ਕਿ ਸੁਖਪਾਲ ਵਿਚ (ਚੜ੍ਹਕੇ ਤੇਰਾ ਸਿੱਖ) ਸਦਾ ਸੁਖਾਲਾ ਰਹੇ ॥ ੭੨ ॥ ਪਾਪ ਪੇਲ ਤਰਕ ਤੇਲ ਪੀੜਨ ਮੈ=ਪੀੜਾ ਵੇਲੇ ਅਰਦਾਸ ਕਰੇ ਹੇ ਗੁਰੋ ਮੇਰੇ ਪਾਪਾਂ ਨੂੰ ਪੀੜ ਸੁਟੋ (ਤੇ ਸਿੱਖ) ਤੇਲ (ਆਦਿ ਦੇਣੇ) ਦੂਰ ਕਰੇ ॥ ੭੩ ॥

ਕਾ ਤਾਲਕ ॥੬੯॥ ਉਨ੍ਹੱਤ੍ਰੀ॥ ਦਿਵਾਨਮੈਂ।ਸਿਦਕ ਸਾਬਤ। ਭਾਵ ਆਗਤ[1]॥
੭੦॥ਸੱਤ੍ਰੀ॥ਧਿਆਨਮੈਂ।ਅਗਨਿਸੂਰ।ਵਪੁਮੇਰਾਪੂਰ[2]॥੭੧॥ਇਕੱਤ੍ਰੀ॥ ਲੜਾਈ
ਮੈਂ।ਸੁਖਸਾਠ*। ਦਿਨ ਰਾਤ† ਆਠ ਦਿਨ ਮੈਂ‡ ॥੭੨॥ ਬਹੱਤ੍ਰੀ। ਪਾਲਕੀ
ਪਾਲ।ਸਿੱਖ ਸਦਾ ਸੁਖਾਲ[4]॥੭੩॥ਤਿਹੱਤ੍ਰੀ॥ਪਾਪ ਪੇਲ।ਤਰਕ ਤੇਲ, ਪੀੜਨ
ਮਹਿੰ[5]॥੭੪॥ ਚੁਹੱਤ੍ਰੀ। ਬਰਨ ਕਾ ਆਗਮ। ਅਤੁਲ ਜਲ ਰਾਗਮ[6] ॥੭੫॥
ਪਛੱਤ੍ਰੀ। ਸਿਰ ਮੁਕਟ ਕੀ ਲਾਜ। ਬਿਰਦ ਤਵ ਸਾਜ[7] ॥ ੭੬॥ ਛਿਹੱਤ੍ਰੀ§

[1]ਉਨ੍ਹੱਤਰਵੀਂ–ਦੀਵਾਨ ( ਕਿਸੇ ਕੰਮ ਦਾ ਜ਼ਿੰਮੇਵਾਰ ਬਣਨ ਵੇਲੇ ਦੀ ਅਰਦਾਸ ) ( ਹੇ ਗੁਰੋ ! ਅੰਦਰੋਂ ਮੇਰਾ) ਸਿਦਕ ਸਾਬਤ ਰਹੇ ਤੇ (ਬਾਹਰੋਂ) ਮੇਰਾ ਭਾਵ ਤੇ ਆਦਰ (ਬਣੇ) [ਭਾਵ=ਭਾਉ, ਸਤਿਕਾਰ। ਆਗਤ=ਆਗਤ ਭਾਗਤ, ਆਦਰ]। [2]ਸੱਤਰਵੀਂ–(ਧਯਾਨ ਜੋੜਨ ਸਮੇਂ ਦੀ ਅਰ-ਦਾਸ ਹੇ ਗੁਰੋ) ਮੇਰਾ ਸਰੀਰ ਅਗਨੀ ਤੇ ਸੂਰਜ (ਸਮ ਤੇਜ ਨਾਲ) ਭਰਪੂਰ ਕਰੋ। [3]ਇਕੱਤ੍ਰਵੀਂ ਲੜਾਈ ਵਿਚ ਜਾਣ ਵੇਲੇ (ਅਰਦਾਸ ਕਰੇ) ਹੇ ਗੁਰੋ ਦਿਨ ਰਾਤ ਅੱਠੇ (ਪਹਿਰ) ਸੁਖ ਨਾਲ ਜੋੜੀ ਰਖੋ। [ਸਾਂਠ=ਜੋੜਨਾ, ਦੇਖੋ ਗੁਰੂ ਗ੍ਰੰਥ ਕੋਸ਼]। [4]ਬਹੱਤਰਵੀਂ–( ਪਾਲਕੀ ਚੜ੍ਹਨ ਵੇਲੇ ਦੀ ਅਰਦਾਸ:–ਹੇ ਗੁਰੋ) ਪਾਲਕੀ ਕਿ ਸੁਖਪਾਲ ( ਵਿਚ ਤੇਰਾ ਸਿੱਖ ) ਸਦਾ ਸੁਖਾਲਾ ਰਹੇ। [5]ਤਿਹੱਤਰਵੀਂ–ਗ੍ਰੇਹ ਪੀੜਾ ਵੇਲੇ (ਅਰਥਾਤ ਜਦ ਜਯੋਤਸ਼ੀ) ਕਹਿਣ ਕਿ ਤੁਸਾਡੀ ਪੀੜਾ ਅਨਿਸ਼੍ਟ ਗ੍ਰੇਹ ਕਰਕੇ ਹੈ ਤਾਂ ਗ੍ਰਹਿ ਦੀ ਪੂਜਾ ਲਈ) ਤੇਲ (ਮਾਂਹ ਆਦਿ ਦੇਣੇ) ਤਰਕ ਕਰੋ (ਤੇ ਅਰਦਾਸ ਕਰੋ ਕਿ ਹੇ ਗੁਰੋ ਆਪ ਮੇਟੋ) ਅਨਿਸ਼੍ਟ ਗ੍ਰੇਹ ਨੂੰ ਟਾਲ ਦਿਓ। [ਪਾਪ ਤੋਂ ਮੁਰਾਦ ਪਾਪ ਗ੍ਰੇਹ ਦੀ ਹੈ। ਪਾਪ ਗ੍ਰੇਹ ਕਹਿੰਦੇ ਹਨ ਅਨਿਸ਼੍ਟ ਗ੍ਰੇਹ ਨੂੰ, ਕ੍ਰੂਰ ਗ੍ਰੇਹ ਨੂੰ। ਉਹ ਗ੍ਰੇਹ ਜਿਸ ਦੇ ਅਸਰ ਨਾਲ ਦੁਖ ਪੀੜਾ ਆਈ ਮੰਨਦੇ ਹਨ। ਪੇਲ, ਪੇਲਨਾ=ਧੱਕੇਲਨਾ, ਦਬਾਉਣਾ, ਟਾਲਣਾ। ਤਰਕ=ਦੂਰ ਕਰਨਾ, ਤਿਆਗਣਾ। ਪੀੜਨ=ਪੀੜਾ, ਭਾਵ ਗ੍ਰੇਹ ਪੀੜਾ ]। [6]ਚੁਹੱਤਰਵੀਂ–( ਜਿਨ੍ਹਾਂ ਥਾਈਂ ਦਰਯਾਵਾਂ ਦੇ ਚੜ੍ਹਨ ਨਾਲ ਸਿਲਾਬ ਹੁੰਦੀ ਹੈ ਤੇ ਇਸ ਸਿਲਾਬ ਨਾਲ ਖੇਤੀਆਂ ਫਸਲ ਹੁੰਦੇ ਹਨ, ਉਥੋਂ ਦੇ ਸਿੱਖ ਜਦ ਰੁਤ ਆਵੇ ਤੇ ਪਾਣੀ ਨਾ ਚੜ੍ਹਨ ਤਾਂ ਅਰਦਾਸ ਕਰਨ ਹੇ ਗੁਰੋ ) ਵਰੁਣ (ਆਪ) ਆਵੇ, (ਸਾਡੀਆਂ) ਜੂਹਾਂ ਵਿਚ ਅਤੁੱਲ ਜਲ ਚੜ੍ਹੇ, [ ਵਰੁਣ=ਪਾਣੀਆਂ ਦਾ ਦੇਉਤਾ: ਮੁਰਾਦ ਹੈ ਹੜ੍ਹ ਆਉਣ ਤੋਂ। ਰਾਗ਼ਮ ਫ਼ਾਰਸੀ ਪਦ ਹੈ, ਰਾਗ਼=ਸਬਜ਼ਾ ਜ਼ਾਰ, ਮਲਗੁਜ਼ਾਰ, ਜੂਹ। ਰਾਗ਼+ਮ=ਜੂਹਾਂ ਵਿਚ]। [7]ਪੰਜੱਤਰਵੀਂ–(ਕੇਸਾਧਾਰੀ ਸਿੱਖ ਅਰਦਾਸ ਕਰੇ, ਹੇ ਗੁਰੋ) ਸਿਰ (ਪਰ ਧਾਰਨ ਕੀਤੇ ਕੇਸਾਂ ਰੂਪੀ) ਮੁਕਟ ਦੀ ਲਾਜ ਆਪ ਨੂੰ ਹੈ, ਆਪਣੇ ਬਿਰਦ (ਬਾਣੇ) ਦੀ ਸਾਜਨਾ ਨਿਬਾਹ ਦਿਓ। (ਅ) ਮੁਕਟ ਦਾ ਅਰਥ ਪਗ ਤੇ ਰਾਜਿਆਂ ਦੇ ਗਦੀ ਨਸ਼ੀਨੀ ਵੇਲੇ ਕਲਗੀ ਜਿਗਾ ਧਾਰਨ ਵੇਲੇ ਦੀ ਅਰਦਾਸ ਬੀ ਹੋ ਸਕਦੀ ਹੈ।

*ਪਾ:–ਸਾਰ। †ਪਾ:–ਰੈਣ। ‡ਪਾ:–ਨਿਤ ਮੇਂ।

§ਏਥੇ ਸੌ ਸਾਖੀ ਵਿਚ ੭੫ ਅੰਗ ਹੈ ਤੇ ਅੱਗ ੭੬ ਨਹੀਂ ਲਿਖਿਆ। ਅੱਗੇ ਚਲਕੇ ੨੬ ਅਰਦਾਸਾਂ ਹੋਰ ਆਉਣਗੀਆਂ ਤੇ ਜੋੜ ੧੦੧ ਦਿਤਾ ਹੈ, ਸੋ ਏਥੇ 'ਛਿਹੱਤ੍ਰੀ' ਪਦ ਗਲਤ ਲਗਦਾ ਹੈ। ਬਾਕੀ ੨੬ ਅਰਦਾਸਾਂ ਦਾ ਅਰੰਭ ਅਗਲੇ ਅੰਸੂ ਦੇ ਅੰਕ ੧੯ ਤੋਂ ਹੁੰਦਾ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ ]

ਦੋਹਰਾ ॥ ਸਿੱਖ ਸਖਾ, ਸੁਤ ਸਿੱਖ ਮਮ, ਸਿੱਖ ਹਮਾਰਾ ਧ੍ਯਾਨ। ਸੇਵੈ ਸਿਖ ਨਿਜ ਰੂਪ ਕੌ ਸਿੱਖ ਸੁਖਾਂ ਕੀ ਖਾਨ[1]॥੭੭॥ ਸੁਨੌ ਬਿਸ਼ੰਭਰ ਕੌਡੀਆਂ ਨਿੱਤ ਗੁਰੂ ਹਿਤ ਪਾਂਚ।ਧਨ ਹੋਵੈ ਬਖਸ਼ਾ ਸਕਲ ਸੁਖ ਸੰਪਤਿ ਰਤਿ ਰਾਂਚ[2]॥੭੮॥ [3]ਮੇਰੀ ਸਿੱਖ੍ਯਾ ਜਾਨਿਕੈ ਨਰ ਨਾਰੀ ਹਿਯ ਚੇਤਿ। ਬਾਣੀ ਗੁਰ ਸੁਰਕੀ* ਰਹਤਿ, ਰਹਿਨੀ ਰਹੈ ਸੁਚੇਤ[3] ॥ ੭੯॥ [4]ਜਾਮ ਨਹਾਈਏ† ਨਾਮ ਧਿਆ-ਈਏ‡ ਘਰ ਕੀ ਕੀਜੈ ਕਾਰ। ਥੋੜਾ ਬੋਲ,ਸਾਚਾ ਰੋਲ, ਇਕ ਮਨ, ਸੰਕਟ ਹਾਰ[4] ॥ ੮੦ ॥ ਮਨ ਕਾ ਮਾਰਨ ਸੁਗਮ ਹੈ ਤਨ ਕੋ ਬਾਂਧੋ ਆਦਿ। ਸੁੱਧ ਬਿਹਾਰੀ ਕਾਰ ਗੁਰ ਦੋਖ ਛੋਡੀਏ ਬਾਦ[5] ॥ ੮੧ ॥ [6]ਮਾਲ ਲਾਲ ਅਰੁ ਸਾਲ

---

[1]ਸਿੱਖ ਹੀ ਸਖਾ ਹੈ, ਸਿੱਖ ਹੀ ਮੇਰਾ ਪੁੱਤ੍ਰ ਹੈ ਤੇ ਸਿੱਖ ਵਿਚ ਹੀ ਮੇਰਾ ਧਿਆਨ ਲੱਗ ਰਿਹਾ ਹੈ, ਤੇ ਸਿੱਖ ਹੀ ਸੁੱਖਾਂ ਦੀ ਖਾਣ ਹੈ, ਜੋ ਸਿੱਖ ਨੂੰ ਸੇਂਵਦਾ ਹੈ (ਸੋ ਮੇਰੇ) ਨਿਜ ਰੂਪ ਨੂੰ ਸੇਉਂਦਾ ਹੈ। [2]ਹੇ ਬਿਸ਼ੰਭਰ! ਸੁਣੋ (ਜੋ ਸਿੱਖ) ਪੰਜ ਕਉਡੀਆਂ ਰੋਜ਼ ਗੁਰਾਂ ਹਿਤ (ਰੱਖਕੇ ਅਰਦਾਸ ਕਰੇ) ਤਿਸਨੂੰ ਧਨ ਬਹੁਤਾ ਬਖਸ਼ੀਵੇਗਾ ਤੇ ਸਾਰੇ ਸੁਖ ਸੰਪਦਾ (ਉਸ ਨੂੰ) ਮਿਲਨਗੇ(ਤੇ ਉਹ ਗੁਰਾਂ ਦੀ) ਪ੍ਰੀਤੀ ਵਿਚ ਰਚਿਆ ਰਹੇਗਾ। (ਅ) ਸੁਖ ਸੰਪਦਾ ਵਿਚ ਰਚਿਆਂ ਹੋਇਆਂ ਬੀ (ਨਰ ਨਾਰੀਆਂ ਨੂੰ ਮੇਰੀ ਸਿਖਿਆ) ਦਿਓ। [3]ਮੇਰੀ ਇਸ ਸਿੱਖਿਆ ਨੂੰ ਸਮਝਕੇ ਨਰ ਨਾਰੀਆਂ (ਸਭੇ) ਹਿਰਦੇ ਵਿਚ ਯਾਦ ਰੱਖੋ ਤੇ ਗੁਰਬਾਣੀ (ਗਾਵੋ), ਦੇਵਤਿਆਂ (ਵਰਗਾ) ਆਚਰਨ ਰੱਖੋ ਤੇ ਰਹਿਤ ਮਿਰਯਾਦਾ ਵਿਚ ਸੁਚੇਤ ਰਹੋ। [4]ਪਹਿਰ ਰਾਤ ਰਹਿੰਦੀ ਨਹਾਈਏ, ਨਾਮ ਧਿਆਈਏ, ਤੇ (ਦਿਨੇ) ਘਰ ਦੀ ਕਾਰ ਕਰੀਏ, ਥੋੜਾ ਬੋਲੀਏ, ਸੱਚ ਨੂੰ ਗ੍ਰਹਿਣ ਕਰੀਏ, ਮਨ ਨੂੰ ਟਿਕਾਉ ਵਿਚ ਰੱਖੀਏ (ਏਹ ਸਾਧਨ) ਸੰਕਟ ਹਰਨ ਹਾਰਾ ਹੈ। [ਰੋਲ=ਚੁਣਕੇ ਕੱਠੇ ਕਰਨਾ]। [5]ਮਨ ਦਾ ਮਾਰਣਾ ਸੌਖਾ ਹੈ (ਜੇ) ਪਹਿਲੋਂ ਤਨ ਨੂੰ ਬੰਨ੍ਹ ਲਵੇ, ਸੁੱਧ ਵਿਹਾਰ ਵਾਲੇ ਬਣੇ ਤੇ ਗੁਰਾਂ ਦੀ ਕਾਰ (ਦੇਵੇ), ਦੂਸ਼ਣ (ਛਾਂਟਣੇ ਤੇ) ਝਗੜੇ ਕਰਨੇ ਛੱਡ ਦੇਵੇ। (ਅ) ਮਾਰ ਨ ਸੁਗਮ=ਮਨ ਦਾ ਮਾਰਨਾ ਸੌਖਾ ਨਹੀਂ ਹੈ। [6](ਹਰ ਇਕ) ਸਿੱਖ ਦੀ ਇਹ ਮੰਗ ਹੋਣੀ ਚਾਹੀਦੀ ਹੈ ਕਿ ਹੇ ਗੁਰੋ ਮਾਲਾਂ, ਤੇ ਲਾਲਾਂ (ਜਵਾਹਰਾਤਾਂ) ਤੇ ਦੁਸ਼ਾਲਿਆਂ ਵਿਚ (ਰਹਿੰਦਿਆਂ) ਅਥਵਾ ਟੁੱਟੀ ਜੁੱਤੀ ਨਾਲ ਟੁਰਨਾ ਪਵੇ (ਹਰ ਹਾਲੇ) ਗੁਰੂ ਕਾ ਸਿਦਕ ਜਿਉਂ ਕਾ ਤਿਉਂ (ਮੇਰੇ)ਪਾਸ ਰਹੇ। [ਲਾਲ=ਜਵਾਹਰਾਤ। (ਅ) ਪੁੱਤ੍ਰ। ਸ਼ਾਲ=ਦੁਸ਼ਾਲੇ, (ਅ) ਘਰ। ਵਾ=ਅਥਵਾ। ਖ਼ਾਲ=ਖੱਲ, ਜੁੱਤੀ, (ਅ) ਊਠ, [ਫਾ:, ਖ਼ਾਲ=ਕਾਲਾ ਊਠ। ] ਚਾਲ=ਜੋ ਚੱਲ ਚੁੱਕੀ ਹੋਵੇ ਭਾਵ ਟੁੱਟੀ ਹੋਈ। ਚਾਲ=ਚੱਲਣਾ, ਪੈਦਲ ਟੁਰਨਾ]।

*ਪਾ:-ਗੁਰ ਕੀ।　　†ਪਾ:-ਨਹਾਈ।　　‡ਪਾ:-ਧਿਆਈ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]

ਹੈ। ਕਈ ਗਿਆਨੀ ੭੬ ਨੂੰ ਏਥੇ ਦਰੁਸਤ ਮੰਨਕੇ ਅੱਗੇ ਆਉਣ ਵਾਲੀਆਂ ਅਰਦਾਸਾਂ ੨੫ ਗਿਣਦੇ ਹਨ ਤੇ ਅਗਲੇ ਅੰਸੂ ਦੇ ਅੰਕ ੨੭ ਵਿਚ ਆਏ ਪਦ 'ਛੱਬੀ' ਨੂੰ 'ਛਬੀ' ਪੜ੍ਹਕੇ ਫਬੀ ਯਾ ਸੁੰਦਰਤਾ ਅਰਥ ਕਰਦੇ ਹਨ, ਪਰ ਛੰਦ ਦੀ ਚਾਲ ਓਥੇ ਪਾਠ 'ਛੱਬੀ' ਹੀ ਦਰੁਸਤ ਦੱਸਦੀ ਹੈ।

ਮੈਂ ਖਾਲ ਚਾਲ ਵਾਚਾਲ। ਸਿਦਕ ਗੁਰੂ ਕਾ ਐਨ ਵਿਗੁ ਇਹੀ ਸਿੱਖ ਕਾ ਸ੍ਾਲ[1]॥੯੨॥[2]ਐਂਡਾ ਕੈਂਡਾ ਬੈਨੜਾ ਕੈਨਜਾ ਬੁਰਾ ਮਨਾਇ। ਵੇਮੁਖ ਇਨ ਸਭਿ ਤੇ ਬਚਹੁ ਫੂਲ ਸੰਪਦਾ ਆਇ[2]॥ ੯੩॥ [3]ਨਾਰੀ ਕੀ ਮਾਨੈ ਨਹੀਂ ਬਾਲ ਨ ਕਰੰਲ਼ਾ ਮੀਤ। ਡੋਲੈ ਨਹਿੰ ਮਨ ਜੁੱਧ ਮਹਿੰ ਨਿਰਦੂਖ ਕਰਨੀ ਰੀਤ[3]" ॥ ੯੪॥ ਸਿਖ ਕੀਆ ਤਬਿ ਹਰਿਗੁਪਾਲ ਚਰਨ ਪਾਹੁਲੀ ਦੇਯ। ਸਤਿਗੁਰ ਪੂਰਨ ਵਾਕ ਸੁਨਿ ਸਿੱਖ ਕਹੈਂ ਗਾ ਸ਼੍ਰੇਯ[4] ॥੯੫*॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਅਰਦਾਸ ਭੇਦ' ਕਥਨਨੰ ਨਾਮ ਚਤੁਰਦਸ਼ਮੋ ਅੰਸੂ ॥ ੧੪॥

## ੧੫. [ਅਰਦਾਸਾਂ—ਜਾਰੀ]।

ਦੋਹਰਾ ॥ ਹਰਿਗੁਪਾਲ ਸਿਖ ਹੋਇ ਕਰਿ ਪਿਤਾ ਬਿਸ਼ੰਭਰਦਾਸ[5]। ਹਾਥਜੋਰਿ ਬੂਝਨ ਲਗਯੋ ਸ੍ਰੀ ਸਤਿਗੁਰ ਕੇ ਪਾਸ॥੧॥† [6]"ਜੋ ਨਹਿੰ ਸਿੱਖ ਬਹਾਲ ਹੁਇ,

[1]ਇਸਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ਛੇ ਵਿੱਚ ਆ ਚੁਕਾ ਹੈ। [2]ਆਕੜਿਆ ਹੋਇਆ (ਹੰਕਾਰੀ),ਦੁੱਖ ਦੇਣ ਵਾਲਾ, ਗੱਪੀ, ਕੰਨਿਆਂ ਦਾ ਬੁਰਾ ਮੰਗਣ ਵਾਲਾ (ਮਾਰਨ ਯਾ ਵੇਚਣ ਵਾਲਾ ਅਤੇ ਜੋ ਗੁਰੂ ਤੋਂ) ਬੇਮੁਖ ਹੋਵੇ, ਇਨ੍ਹਾਂ ਸਭਨਾਂ ਤੋਂ ਬਚੋ (ਤੁਹਾਡੀ) ਸੰਪਦਾ ਪ੍ਰਫੁਲਤ ਹੋਇਗੀ। [ਐਂਡਾ=ਐਂਠ ਵਾਲਾ, ਆਕੜ ਵਾਲਾ। ਕੈਂਡਾ=ਕਠੋਰ, ਕੰਡੇ ਵਤ ਚੁਭਣ ਵਾਲਾ। ਬੈਨੜਾ=ਬਹੁਤਾ ਬੋਲਣ ਵਾਲਾ। ਬੈਂਡੜਾ=ਵਿੰਗਾ, ਹਰ ਗੱਲੇ ਪੁੱਠਾ ਪੈਣ ਵਾਲਾ। (ਅ) ਕੈਂਡਾ ਬੈਨੜਾ=ਕਠੋਰ ਵਾਕ ਬੋਲਣ ਵਾਲਾ]। [3]ਇਸਤ੍ਰੀ ਦੇ ਆਖੇ ਨਾ ਲੱਗੇ ਤੇ ਬਾਲ ਨੂੰ ਮਿੱਤ੍ਰ ਨਾ ਬਨਾਵੇ ਤੇ ਮਨ ਨੂੰ ਜੁੱਧ ਵਿੱਚ ਡੁਲਾਵੇ ਨਾਂ ਤੇ ਕਰਨੀ ਦੀ ਰੀਤੀ ਨਿਰਦੂਖਣ ਰੱਖੇ। ਮੁਰਾਦ ਇਹ ਹੈ ਕਿ ਅਪਣੀ ਬੁੱਧੀ ਨੂੰ ਪਿੱਛੇ ਰੱਖਕੇ ਇਸਤ੍ਰੀ ਅੱਗੇ ਸੱਤ ਬਚਨੀਆਂ ਨਾਂ ਬਣੇ ਤੇ ਨਾਂ ਹੀ ਬੱਚੇ ਦੀ ਪ੍ਰੀਤ ਤੇ ਭਰੋਸਾ ਧਾਰੇ ਕਿ ਵੱਡਾ ਹੋਕੇ ਨਿਭੇਗਾ। [ਕਰਨੀ ਦੀ ਰੀਤਿ=ਵਰਤੋਂ। ਬਾਲ=ਬੱਚਾ, ਮੂਰਖ]। [4](ਕਵ ਿਉਕਤੀ ਹੈ:—) ਚਰਨਾਂ ਦੀ ਪਾਹੁਲ ਦੇਕੇ ਹਰਗੁਪਾਲ ਨੂੰ ਸਿੱਖ ਕੀਤਾ (ਕੋਲ ਬੈਠੇ) ਸਿੱਖ ਪੂਰਨ ਸਤਿਗੁਰੂ ਦਾ ਵਾਕ ਸੁਣਕੇ ਕਹਿਣ ਲੱਗੇ (ਇਹ ਹੁਣ) ਕਲਿਆਨ ਨੂੰ ਪਹੁੰਚਾ [ਗਾ=ਗਿਆ, ਪਹੁੰਚਾ। ਸ਼੍ਰੇਯ=ਕਲਯਾਣ]।(ਅ) (ਹੁਣ ਅਗਲੇ ਅੰਸੂ ਵਿਚ) ਪੂਰਾ ਸਤਿਗੁਰੂ (ਜੋ) ਵਾਕ ਸਿੱਖ ਦੀ ਕਲਯਾਣ ਬਾਬਤ ਆਖੇਗਾ ਸੋ ਸੁਣ:—। [ਕਹੇਗਾ ਸ਼੍ਰੇਯ=ਕਲਯਾਣ ਬਾਬਤ ਕਹੇਗਾ]। [5]ਤੇ (ਉਸਦਾ) ਪਿਤਾ ਬਿਸ਼ੰਭਰ ਦਾਸ। [6]ਜੇ ਸਿੱਖ ਤਿਆਰ ਬਰ ਤਿਆਰ (ਸਿੰਘ ਨਾ ਸਜ ਸੱਕੇ) ਹੋਵੇ ਸਿਦਕੀ ਤੇ ਆਪ ਦਾ ਮੇਲ ਬੀ ਨਾ ਹੋ ਸਕੇ (ਜੋ ਚਰਨ ਪਾਹੁਲ ਲੈ ਲਵੇ) ਤਾਂ ਇਹ ਖੇਲ (ਜੁਗਤ) ਦੱਸੋ ਕਿ ਸਿੱਖ ਚਰਨਾਂ ਦੀ ਪਾਹੁਲ ਕਿਵੇਂ ਲਵੇ ? ਭਾਵ ਇਹ ਹੈ ਕਿ ਪਾਹੁਲ ਕੇਵਲ ਗੁਰੂ ਦੇ ਸਕਦਾ ਹੈ। ਅੰਮ੍ਰਿਤ ਹੁਣ ਆਪ ਨੇ ਖਾਲਸੇ ਨੂੰ ਛਕਾਉਣ ਦੀ ਖੁੱਲ੍ਹ ਦੇ ਦਿੱਤੀ ਹੈ, ਹੁਣ ਇਹ ਦੱਸੋ ਕਿ ਜੇ ਕੋਈ ਸਿੱਖ ਹੋਵੇ ਤਾਂ ਸਿਦਕੀ, ਅੰਮ੍ਰਿਤ ਛਕ ਨ ਸਕੇ, ਆਪ ਪਾਸ ਪੁੱਜ ਨਾ ਸਕੇ ਉਹ ਚਰਨ ਪਾਹੁਲ ਕੈਸੇ ਲਵੇ। [ਬਹਾਲ=ਪੂਰੀ ਹਾਲਤ ਵਿਚ, ਮਤਲਬ ਹੈ ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘ]।

*ਇਸ ਅੰਸੂ ਦੇ ਅੰਕ ਅੱਡ ਅੱਡ ਨੁਸਖਿਆਂ ਵਿਚ ਬਹੁਤੇ ਛੰਦਾਂ ਦੇ ਅੰਤ ਤੇ ਨਹੀਂ ਦਿੱਤੇ। ਪਰ ਏਥੇ ਅਸਾਂ ਇਨ੍ਹਾਂ ਦੀ ਤਰਤੀਬ ਠੀਕ ਕਰ ਦਿੱਤੀ ਹੈ।

†ਸੌ ਸਾਖੀ ਦੀ ਇਹ ੭੮ ਵੀਂ ਸਾਖੀ ਹੈ।

ਹੁਵੈ ਨ ਸਿਦਕੀ ਮੇਲ। ਕੈਸੇ ਪਾਹੁਲ ਚਰਨ ਕੀ ਸਿੱਖ ਬਤਾਵਹੁ ਖੇਲ[1]?'
॥੨॥ ਸਤਿਗੁਰ ਬੋਲਿ ਸੁਨਾਇਓ'ਸੁਨਹੁ ਬਿਸ਼ੰਭਰ ਰੀਤਿ।ਬਚ*ਵਿਸ਼ਵਾਸੀ
ਹੋਵਨਾ ਮੋ ਪਦ ਰਾਖਹੁ ਪ੍ਰੀਤਿ[2] ॥ ੩ ॥ [3]ਦਸ ਅਵਤਾਰ ਗੁਰ ਏਕ ਸਮ
ਜਯੋਂ ਜਾਨੈਂ ਜੋ ਮੇਰ। ਇਕਦਸ਼ਮੋ ਗੁਰ ਗ੍ਰੰਥ ਜੀ ਬਾਨੀ ਸਤਿਗੁਰ ਹੇਰਿ[3]॥
੪ ॥ ਧੋਇ ਰੁਮਾਲ ਗੁਰ ਗ੍ਰੰਥ ਕੋ ਪਾਹੁਲ ਲੇਵੈ ਦੇਇ[4]। ਸਿਦਕ ਸਮਾਲੈ[5]
ਕਰਿ ਕੜਾਹ ਬਾਂਟੇ ਅਖਿਤੀ ਲੇਇ ॥ ੫ ॥ ਨਾਮ ਧਰੈ ਸਤਿਗੁਰ ਕਹੇ ਤੁਕ
ਗਿਆਰਵੇਂ ਮਾਨ[6]। ਪੱਤ ਸਿਰੇ ਅੱਖਰ ਧਰੇ ਪੁਨ ਪੁਨ ਧਰੇ ਸੁਜਾਨ[7] ॥੬॥
[8]ਆਸ ਗੁਰੂ ਕੀ ਮੰਤ੍ਰ ਸਿਖ ਕਾਜ ਸੰਸਾਰੀ ਕੀਨ।ਬੋਲ ਗਰੀਬੀ ਸਿੱਖ ਕਰਿ
ਕੰਨਯਾਂ ਦੇਇ ਮਸਕੀਨ[8] ॥ 7 ॥ ਜਗ ਛੋਡੈ ਖੰਡੇ ਚਰਨ ਪਾਹੁਲ ਸਿੱਖਾਂ
ਸਾਰ[9]। ਪਾਹੁਲ ਖੰਡੇ ਹੋਇ ਜਿਸ ਚਰਨਨ ਕੀ ਨਹਿਂ ਧਾਰ[10] ॥੮॥ ਚਰਨ
ਪਾਹੁਲੀ ਖੰਡ ਦੇ, ਸਿਖ ਕਾ ਨਾਤਾ ਮਾਨ।ਜਹਾਂ ਨ ਹੋਵੈ ਤਹਿਂ ਕਰਹੁ ਵੈ ਤੋ
ਆਪਨੀ ਸ਼ਾਨ[11] ॥੯॥ ਅਧਰ ਦਸਨ ਮਹਿਂ ਭੇਦ ਨਹਿਂ ਭੇਦ ਨ ਪਿਤ ਅਰ

[1]ਇਸਦਾ ਪ੍ਰਯਾਜ ਪਿਛਲੇ ਸਫੇ ਦੇ ਅੰਕ ੬ ਵਿਚ ਆ ਚੁਕਾ ਹੈ। [2]ਬਚਨਾਂ ਤੇ ਭਰੋਸਾ ਰੱਖੋ ਤੇ ਮੇਰੇ ਚਰਨਾਂ ਵਿੱਚ ਪ੍ਰੀਤੀ ਰਖੋ। [3]ਜੋ ਮੇਰੇ ਹਨ ਜਿਵੇਂ ਦਸਾਂ ਗੁਰ ਅਵਤਾਰਾਂ ਨੂੰ ਇੱਕ ਤੁਲ ਜਾਣਦੇ ਹਨ ਤਿਵੇਂ ਸਤਿਗੁਰਾਂ ਦੀ ਬਾਣੀ ਗੁਰੂ ਗ੍ਰੰਥ ਜੀ ਨੂੰ ਗਿਆਰਵੇਂ ਪਾਤਸ਼ਾਹ ਜਾਣਨ।[4](ਅਦੀਖਯਤ)ਲਵੇ ਤੇ (ਦੀਖਯਤ) ਦੇਵੇ। [5](ਪਾਹੁਲ ਲੈਕੇ ਫਿਰ) ਭਰੋਸਾ ਸੰਭਾਲਕੇ ਰੱਖੇ। [6]ਗਯਾਰਵੇਂ ਸਤਿਗੁਰ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਕਹੀ ਤੁਕ ਤੋਂ (ਉਸ ਪਾਹੁਲ ਧਾਰੀ ਦਾ) ਨਾਮ ਧਰੇ। [7]ਪੱਤ੍ਰ ਦੇ ਸਿਰੇ ਦੇ (ਸ਼ਬਦ ਦਾ ਪਹਿਲਾ) ਅੱਖਰ (ਲੈਕੇ) ਵਾਰੀ ਵਾਰੀ ਨਾਮ ਰੱਖੇ ਸੁਜਾਨ (ਗ੍ਰੰਥੀ ਸਿੰਘ)। ਪੁਨਾ ਪੁਨਾ ਤੋਂ ਭਾਵ ਹੈ ਜੇ ਬਹੁਤੇ ਸਿੱਖ ਹੋਣ ਤਾਂ। ਜਾਂ ਇਹ ਭਾਵ ਹੈ ਕਿ ਅੱਖਰ ਲੈਕੇ ਫਿਰ ਬਹੁਤੇ ਨਾਮ ਉਸ ਅੱਖਰ ਤੋਂ ਸ਼ੁਰੂ ਹੋਣ ਵਾਲੇ ਗਿਣੇ ਜਾਣ (ਤੇ ਕੁਲ ਵਿੱਚ ਦੇ ਅਗਲੇ ਨਾਵਾਂ ਦੀ ਵਿਚਾਰ ਕਰਕੇ) ਨਾਮ ਰੱਖੇ। [8](ਗੁਰ) ਮੰਤ੍ਰ (ਦਾ ਧਾਰਣੀ) ਸਿੱਖ ਜਦ) ਸੰਸਾਰਿਕ ਕਾਰਜ ਕਰੇ ਤਾਂ ਗੁਰੂ ਦੀ ਆਸ ਤੇ ਕਰੇ ਭਾਵ ਗੁਰਮਤ ਕਰੇ। ਧੀ ਦੇਵੇ ਤਾਂ ਸਿੱਖ (ਸਹੀ) ਕਰਕੇ (ਚਾਹੋ) ਗ੍ਰੀਬ ਹੋਵੇ (ਤੇ ਗ੍ਰੀਬ ਨੂੰ ਬੀ ਦੇਕੇ) ਬਚਨ ਹਲੀਮੀ ਦਾ ਕਰੇ। ਭਾਵ ਇਹ ਕਿ ਪਾਹੁਲੀ ਸਿੱਖ ਕੰਨਿਆਂ ਪਾਹੁਲੀ ਸਿੱਖ ਨੂੰ ਦੇਵੇ, ਅਸਿੱਖ ਨੂੰ ਨਾ ਦੇਵੇ, ਗ੍ਰੀਬੀ ਅਮੀਰੀ ਨਾ ਪਰਖੇ ਪਰ ਦੀਖਯਤ ਜ਼ਰੂਰ ਦੇਖੇ ਤੇ ਹਲੀਮੀ ਵਿਚ ਵਰਤੇ। [9]ਜਗਤ ਰੀਤੀਆਂ ਛੱਡਕੇ ਹੇ ਸਿੱਖਾ ਅੱਵਲ ਤਾਂ ਸ੍ਰੇਸ਼ਟ ਖੰਡੇ ਦੀ ਪਾਹੁਲ ਲੈ ਲਵੇ (ਨਹੀਂ ਤਾਂ) ਚਰਨ ਪਾਹੁਲ ਲਵੇ, (ਅ) ਜਗ ਛੋਡੈ=ਜਗਤ (ਦੇ ਸਾਕ ਅੰਗ) ਛੱਡੇ ਭਾਵ ਪਾਹੁਲ ਪਿੱਛੇ ਜੇ ਸਾਕ ਤ੍ਯਾਗਣੇ ਪੈਣ ਤਾਂ ਤ੍ਯਾਗੇ। [10]ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਵੇ ਓਹ ਚਰਨ ਪਾਹੁਲ ਨਾਂ ਲਵੇ। [11](ਪਰ) ਚਰਨ ਪਾਹੁਲੀ ਨੂੰ ਖੰਡੇ ਦਾ ਅੰਮ੍ਰਤ (ਬੇਸ਼ੱਕ) ਛਕਾ ਦੇਵੇ, ਸਿੱਖੀ ਦਾ ਸੰਬੰਧ (ਦੋਹਾਂ ਵਿੱਚ ਹੈ ਇਹ ਗੱਲ) ਮੰਨੇ, ਜਿੱਥੇ (ਦੋਹਾਂ ਪਾਹੁਲਾਂ ਵਿਚੋਂ ਕੋਈ ਨਾ ਛਕੀ) ਹੋਵੇ ਓਥੇ (ਜਿਸਦਾ ਅਭਿਲਾਖੀ ਜਗ੍ਯਾਸੂ ਹੋਵੇ ਉਹ ਪਾਹੁਲ ਦੇਕੇ) ਸਿੱਖ ਕਰ ਲਓ, (ਉਹ ਸਿੱਖ ਫਿਰ) ਅਪਣੇ ਤੁੱਲ (ਸਿੱਖ ਜਾਣੋ)। *ਪਾਃ—ਬਚਨ।

ਸ੍ਵਨ। ਤਜੋਂ ਸਿੱਖ੍ਯਾ ਕੀ ਏਕਤਾ ਪਾਹੁਲ ਭੇਨ ਨ ਤਵਨ[1] ॥੧੦॥ [2]ਬਡੋ ਲਘੁ ਕੋ ਭੇਦ ਨਹਿੰ ਸਿੱਖ੍ਯਾ ਲੇਵੈ ਸਿੱਖ। ਬਰਨ ਜਾਤ ਕੋ ਦੂਰ ਧਰਿ ਐਸੇ ਸਿੱਖ ਸੁਲੱਖ[2]॥੧੧॥ਦੇਵੈ ਲੇਵੈ ਪ੍ਰੀਤ ਕਰਿ,ਖਾਵੈ ਕਰਜ ਦੁਵਾਇ*। ਸਿੱਖੀ ਪਦ ਜੋ ਦਗ਼ਾ ਕਰਿ ਠੌਰ ਨ ਕਤਹੂੰ ਪਾਇ[3] ॥੧੨॥ ਪ੍ਰੀਤ ਨਾਮ ਕੀ,ਨਾਮ ਜਪ: ਨਾਮ ਰਮੈ ਵਿਚ ਪ੍ਰਾਣ[4]। ਨਾਮ ਉਪਦੇਸੈ ਨਾਮ ਸੁਖ ਸਖਾ ਸਾਚਲਾ ਨਾਮ[5] ॥੧੩॥ ਜੀਵਨ ਜਾਕਾ ਧਰਮ ਹਿਤ ਚਲਨਾ ਗੁਰ ਕੀ ਰੀਤ।ਭੋਜਨ ਜਾਂਕਾ ਦੇਹ ਹਿਤ, ਰਹੈ ਵੈਰਾਗੀ ਮੀਤ[6] ॥੧੪॥ ਜਸੋਂ ਰਾਹੀ ਪ੍ਰਦੇਸ਼ ਜਾਇ ਨਿਤ ਮਾਰਗ ਕੀ ਆਸ[7]। ਤਿਉਂ ਆਤਮ ਹਿਤ ਆਚਰੈ ਰਹੀਏ ਚਿੱਤ ਉਦਾਸ[8] ॥੧੫॥ ਸੁਨੋ ਸਖਾ! ਚਿਤ ਲਾਇਕੈ ਚਲਨੇ ਕੇਰੀ ਪ੍ਰੀਤ[9]। ਮੋਹਿ ਤੋਹਿ ਸਬਿ ਚਲੈਂਗੇ, ਚਲਨ ਨ ਕੋਈ ਰੀਤ[10] ॥੧੬॥ ਇਹ ਬੈਰਾਗ ਹਿਤ

[1](ਹੁਣ ਦੱਸਦੇ ਹਨ ਕਿ ਅੰਮ੍ਰਿਤਧਾਰੀਆਂ ਦਾ ਆਪੋ ਵਿੱਚ ਵਡਿਆਈ, ਛੁਟਿਆਈ, ਜਾਤ ਜਨਮ ਕਰਕੇ ਕੋਈ ਫਰਕ ਨਾ ਰਹੇ) ਜਿਵੇਂ ਹੋਠਾਂ ਦੰਦਾਂ ਵਿੱਚ ਫਰਕ ਨਹੀਂ, ਪਿਤਾ ਤੇ ਪੁੱਤ੍ਰ ਵਿੱਚ ਫਰਕ ਨਹੀਂ ਹੈ, ਤਿਵੇਂ ਉਨ੍ਹਾਂ ਵਿੱਚ ਸਿੱਖ੍ਯਾ ਦੀ ਏਕਤਾ ਹੈ ਤੇ ਪਾਹੁਲ ਦਾ ਭੇਦ ਬੀ ਨਹੀਂ।[2](ਇਸ ਕਰਕੇ ਉਨ੍ਹਾਂ ਵਿੱਚ) ਵੱਡੇ ਛੋਟੇ ਦਾ(ਅਮੀਰੀ ਗ਼ੀਬੀ ਕਰਕੇ) ਕੋਈ ਫਰਕ ਨਹੀਂ, ਵਰਣ ਤੇ ਜਾਤ (ਦੇ ਫਰਕ) ਨੂੰ (ਬੀ) ਦੂਰ ਕਰ ਦਿਓ, ਜੋ ਸਿੱਖ੍ਯਾ ਤੇ (ਦੀਖ੍ਯਾ=ਖੰਡੇ ਦਾ ਅੰਮ੍ਰਿਤ ਲੈ) ਲਵੇ ਸੋ ਸਿੱਖ ਹੈ। ਐਸੇ ਸਿੱਖ (ਸੁਲੱਖ੍ਯ=ਪੂਰੇ ਲੱਛਣਾਂ ਵਾਲੇ=) ਆਦਰਸ਼ਕ ਸਿੱਖ ਹੈਨ। (ਅ) ਸੁਲੱਖਣੇ ਸਿੱਖ ਹਨ। (ੲ) ਐਸੇ ਨੂੰ ਸਿੱਖ ਸਮਝੋ। ਭਾਵ ਇਹ ਹੈ ਕਿ ਅੰਮ੍ਰਿਤ ਧਾਰੀਆਂ ਵਿੱਚ ਜੋ ਫਰਕ ਜਾਤ ਜਨਮ ਅਮੀਰੀ ਗ਼ੀਬੀ ਦਾ ਹੈ ਉਹ ਫਰਕ ਨਾ ਸਮਝਿਆ ਜਾਵੇ, ਸਗੋਂ ਪਿਤਾ ਪੁੱਤ੍ਰ ਦੀ ਏਕਤਾ ਯਾ ਇੱਕ ਸਰੀਰ ਦੇ ਅੰਗ ਹੋਣ ਕਰਕੇ 'ਅੰਗ ਅੰਗੀ' ਭਾਵ ਦੀ ਏਕਤਾ ਸਮਝੀ ਜਾਵੇ। [3]ਦੇਣ ਲੈਣ ਪ੍ਰੀਤ ਨਾਲ ਕਰੇ। ਜੇ ਕਰਜ਼ ਲੈਕੇ ਖਾਵੇ ਤਾਂ(ਮੁੜਕੇ) ਅਦਾ ਕਰੇ। ਅਸਲ ਪਾਠ'ਕਰਜ ਦੁਵਾਇ' ਹੀ ਹੈ। ਗੁ:ਪ੍ਰ:ਸੂ:ਵਿਚ ਅਕਸਰ ਪਾਠ ਹੈ 'ਕਰੈ ਦੁਵਾਇ' ਪਰ ਅਗਲੀ ਤੁਕ ਦੱਸਦੀ ਹੈ ਕਿ ਪਾਠ 'ਕਰਜ ਦੁਵਾਇ' ਠੀਕ ਹੈ। ਸਿੱਖੀ ਪਦ ਤੇ (ਖੜੋਤਾ ਹੋਇਆ) ਦਗਾ ਕਰੇ ਉਸ ਨੂੰ ਠੌਰ ਕਿਤੇ ਨਹੀਂ ਮਿਲਦੀ। [4]ਪ੍ਰਾਣਾਂ ਵਿਚ ਨਾਮ ਰਮੇ ਯਾ ਰਚ ਜਾਵੇ, ਯਥਾ:—ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ। [5]ਨਾਮ ਦਾ ਹੀ ਉਪਦੇਸ਼ ਦੇਵੇ,ਨਾਮ ਦਾ ਹੀ ਸੁਖ ਮਾਣੇ,ਸੱਚਾ ਮਿੱਤ੍ਰ ਨਾਮ ਹੀ ਹੈ।[6]ਜਿਸਦਾ ਜੀਵਨ ਧਰਮ ਲਈ ਹੈ, ਤੇ ਚਲਨ ਜਿਸਦਾ ਗੁਰੂ ਰੀਤੀ ਪਰ ਹੈ, ਜੋ ਭੋਜਨ(ਭੋਗਾਂ ਲਈ ਨਹੀਂ ਪਰ) ਦੇਹ (ਰਖ੍ਯਾ) ਲਈ ਕਰਦਾ ਹੈ, ਤੇ ਜੋ ਵੈਰਾਗ ਵਿਚ ਰਹਿੰਦਾ ਹੈ, ਹੇ ਮਿਤ੍ਰ! [7]ਉਸਨੂੰ ਸਦਾ ਹੀ ਸਫਰ ਦੀ ਤਾਂਘ ਰਹਿੰਦੀ ਹੈ। [8]ਤਿਵੇਂ ਆਤਮਾਂ ਦੀ ਪ੍ਰਾਪਤੀ ਵਾਸਤੇ ਹੀ ਵਿਚਰੀਏ (ਯਾ, ਕਰਮ ਕਰੇ) ਤੇ ਚਿੱਤੋਂ ਉਦਾਸ ਰਹੀਏ। [9]ਚਲਣ ਵਿਚ ਹੀ ਪ੍ਰੀਤ ਰੱਖੇ। [10]ਚਲਣ ਤੋਂ ਖਾਲੀ ਕੋਈ ਨਹੀਂ, ਭਾਵ ਸਭ ਚੱਲਣਗੇ। [ਸੰਸ:, ਰਿਕ੍ਤ। ਹਿੰ:, ਰੀਤਾ=ਸੱਖਣਾ]। *ਪਾ:—ਕਰੈ ਦਵਾਇ।

ਕਹਿਨ ਹੈ ਨਹਿਂ ਆਵਨ ਨਹਿਂ ਜਾਇ[੧]। [੨]ਅਪਨੀ ਵਾਸ਼ਨ ਆਪ ਮਹਿਂ ਸਮ ਸੁਪਨੇ ਮਿਲਿ ਜਾਇ ॥੧੭॥ ਆਦਿ ਅੰਤ ਜਿਉਂ ਨੀਂਦ ਮਹਿਂ ਆਤਮ ਜਾਨੋ ਭਾਇ[੨]। ਇਹੀ ਜੋਗ ਕੀ ਰੀਤਿ ਹੈ ਮੈਂ ਤੁਹਿ ਕਹੀ ਬਨਾਇ[੩] ॥੧੮॥ ਪੰਚ ਅਰਦਾਸਾਂ ਜੋਗ ਕੀ ਸੋਹੰ ਹੰਸਾ ਹੇਤ[੪]। ਕੁੰਡਲੀ ਪ੍ਰਾਣ ਅਪਾਨ ਕੋ ਸਤਿਗੁਰ ਰਾਖੇ ਚੇਤ[੫] ॥ ੧੯ ॥ ਅਨਹਦ ਉਠੈ ਝੁਣਕਾਰ ਜਬਿ ਸਤਿਗੁਰ ਨਾਮ ਚਿਤਾਰ[੬]। ਗੁਹਯ ਧ੍ਯਾਨ ਗੁਰ ਗ੍ਯਾਨ ਮੈਂ ਚੌਥੀ ਲੀਜੈ ਧਾਰ[੭] ॥੨੦॥ ਚਾਰ ਪਦਾਰਥ ਹਾਥ ਗੁਰ ਪੰਜਵੀਂ ਇਹ ਅਰਦਾਸ[੮]। ਪੂਰਨ ਪੂਰੀ

---

[੧]ਇਹ (ਗਲ) ਵੈਰਾਗ (ਕਰਾਉਣ) ਲਈ ਕਹੀਦੀ ਹੈ, (ਅਸਲ ਵਿਚ ਤਾਂ) ਆਉਣਾ ਜਾਣਾ ਹੈ ਹੀ ਨਹੀਂ। [੨](ਗਿਆਨ ਹੋਣ ਤੇ) ਸੁਪਨੇ ਵਾਂਙੂ ਅਪਣੀਆਂ ਵਾਸ਼ਨਾਂ ਅਪਣੇ ਵਿਚ ਹੀ ਸਮਾ ਜਾਂਦੀਆਂ ਹਨ। ਜਿਵੇਂ ਨੀਂਦ ਦੇ ਸ਼ੁਰੂ ਹੋਣ ਤੋਂ ਪਹਿਲਾਂ ਜਾਗ੍ਰਤ ਸੀ, ਨੀਂਦ ਖੁਲ੍ਹਿਆਂ ਫਿਰ ਜਾਗ੍ਰਤ ਹੀ ਹੈ ਤਿਵੇਂ ਜਗਤ ਰੂਪੀ ਸੁਪਨੇ ਦੇ ਆਦਿ ਤੇ ਅੰਤ ਵਿਚ ਇਕ ਆਤਮਾ ਹੀ ਜਾਣੋ। (ਅ) ਨੀਂਦਰ ਵਿਚ (ਉਪਜੀਆਂ) ਸੁਪਨੇ ਦੀਆਂ ਵਾਸ਼ਨਾਂ (ਜਾਗ ਪੈਣ ਨਾਲ) ਆਪੇ ਅਪਣੇ ਵਿਚ ਸਮਾ ਜਾਂਦੀਆਂ ਹਨ, ਇਸੇ ਤਰ੍ਹਾਂ (ਵਿੱਦ੍ਯਾ ਰੂਪੀ ਨੀਂਦ ਦੇ) ਆਦਿ ਅੰਤ ਵਿਚ (ਇਕੋ) ਆਤਮ ਭਾਵ ਹੀ ਹੈ। ਜਿਵੇਂ ਜਾਗ੍ਰਤ ਵਿਚ ਸੁਪਨੇ ਦੀ ਰਚਨਾ ਨਹੀਂ ਸੀ, ਜਦ ਨੀਂਦ ਆਈ ਤਾਂ ਸੁਪਨੇ ਦੀ ਰਚਨਾ ਰਚੀ ਗਈ, ਜਦ ਫੇਰ ਜਾਗ੍ਰਤ ਹੋ ਆਈ ਤਾਂ ਓਹ ਰਚਨਾ ਹੈ ਨਹੀਂ। ਤਿਵੇਂ ਅਵਿਦ੍ਯਾ ਰੂਪੀ ਨੀਂਦ ਦੇ ਕਾਰਨ ਆਤਮਾ ਵਿਚ ਵਾਸ਼ਨਾ ਪ੍ਰਗਟ ਹੋ ਭਾਸੀਆਂ, ਜਦ ਆਤਮ ਗ੍ਯਾਨ ਰੂਪੀ ਜਾਗ੍ਰਤ ਹੋ ਆਈ ਤਾਂ ਓਹ ਵਾਸ਼ਨਾ ਆਪਣੇ ਕਾਰਨ ਵਿਦ੍ਯਾ ਵਿਚ ਲੀਨ ਹੋ ਗਈਆਂ। [੩]ਪਹਿਲੇ ਗਿਆਨ ਦੀ ਰੀਤਿ ਦੱਸੀ ਸੀ ਹੁਣ ਕਹਿੰਦੇ ਹਨ ਕਿ ਯੋਗ ਦੀ ਰੀਤੀ ਭੀ ਇਹੋ ਹੈ। ਅੱਗੇ ਜੋਗ ਦੀਆਂ ਅਰਦਾਸਾਂ ਕਹਿਣਗੇ। [੪]ਪੰਜ ਜੋਗ ਦੀਆਂ ਅਰਦਾਸਾਂ ਹਨ। (ਪਹਿਲੀ ਹੈ) ਸੋਹੰ ਹੰਸਾ (ਦੇ ਜਾਪ) ਲਈ। [ਸੋਹੰ ਹੰਸਾ=ਉਹ ਮੈਂ ਹਾਂ, ਮੈਂ ਉਹ ਹਾਂ]। [੫](ਦੂਜੀ ਅਰਦਾਸ ਕਰੇ ਕਿ ਹੇ) ਸਤਿਗੁਰ ਜੀ! ਪ੍ਰਾਣ ਅਪਾਨ (ਦੇ ਅਭ੍ਯਾਸ ਦੇ ਵਿਘਨਾਂ ਤੋਂ) ਰੱਖ੍ਯਾ ਕਰੋ ਤੇ ਕੁੰਡਲਨੀ ਜਾਗ ਪਵੇ। [ਚੇਤ= ਜਾਗ ਪਵੇ]। [੬](ਤੀਜੀ ਅਰਦਾਸ:—ਹੇ ਸਤਿਗੁਰ!) ਜਦੋਂ ਅਨਹਦ ਦੀ ਝੁਨਕਾਰ ਉਠੇ (ਤਾਂ ਭੀ ਮੈਂ) ਸਤਿਗੁਰ ਦੇ ਨਾਮ ਦੀ ਯਾਦ ਵਿਚ ਰਹਾਂ। ਸੂਚਨਾ—ਕੰਨਾਂ ਦੀ ਘੂੰ ਘੂੰ ਲਈ ਇਹ ਅਰਦਾਸ ਨਹੀਂ ਹੈ ਕਿਉਂਕਿ ਉਹ ਤਾਂ ਕੇਵਲ ਕੰਨ ਮੁੰਦਣ ਨਾਲ ਸੁਣਾਈ ਪਈ ਦੇਂਦੀ ਹੈ, ਉਸ ਲਈ ਯਤਨ ਤੇ ਅਰਦਾਸ ਦੀ ਕੀ ਲੋੜ ਹੈ? ਇਹ ਤਾਂ ਕੁੰਡਲੀ ਦੇ (ਸੁਲਝਨ) ਮਗਰੋਂ ਦੱਸ ਰਹੇ ਹਨ। [ਦੇਖੋ ਗੁਰੂ ਗ੍ਰੰਥ ਕੋਸ਼ ਖਾਲਸਾ ਟ੍ਰੈ: ਸੁ: ਵਾਲਾ ਪਦ 'ਅਨਹਦ' ਤੇ 'ਸ਼ਬਦ' ੬. ੭]। [੭]ਚੌਥੀ (ਅਰਦਾਸ ਇਹ) ਕਰੀਏ ਕਿ ਹੇ ਗੁਰੋ ਗੁਪਤ ਧ੍ਯਾਨ ਤੇ ਗੁਪਤ ਸਿਆਣ (ਗ੍ਯਾਨ ਵਿਚ ਆਪ ਸਹਾਈ ਹੋਵੋ)। ਸੂਚਨਾ—ਗੁਹਯ ਤੋਂ ਭਾਵ ਪ੍ਰਮਾਤਮਾ ਦਾ ਜਾਪਦਾ ਹੈ ਜੋ ਗੁਪਤ ਤੋਂ ਗੁਪਤ ਹੈ। [੮]ਪੰਜਵੀਂ (ਅਰਦਾਸ ਇਹ ਹੈ ਕਿ) ਹੇ ਗੁਰੋ ਚਾਰ ਪਦਾਰਥ ਮੇਰੇ ਹੱਥ ਕਰ ਦਿਓ।

ਪਾਇਗੋ ਛੇਵੀਂ ਛਦਮ ਪ੍ਰਕਾਸ਼[1] ॥੨੧॥ ਸੱਤਵੀਂ ਸ਼ਰਨੀ ਆਇ ਪਰ ਸਤਿ-
ਗੁਰ ਪੂਰੀ ਪਾਇ[2]। ਅੱਠਵੀਂ ਮਾਲਾ ਫੇਰੀਏ ਸਾਸ ਸਾਸ ਗੁਰ ਧਯਾਇ[3] ॥
੨੨॥ ਨਾਵੀਂ ਨਿਤ ਗੁਰ ਸੇਵਨੋ ਨਰਕ ਨਿਵਾਰਨਿ ਜੋਗੁ[4]। ਦਸਮੀ
ਦਗਧ ਨ ਹੋਇਯੇ ਸ਼ਾਂਤਿ ਯੋਗ ਮੈਂ ਹੋਗੁ[5] ॥੨੩॥ ਸਿੱਖਾ ਭਰਮ ਨ ਕੀਜੀਏ

---

[1](ਛੇਵੀਂ ਅਰਦਾਸ ਇਹ ਕਰੇ ਕਿ ਹੇ ਗੁਰੋ! ਮਾਯਾ ਦੇ) ਛਲ (ਮੇਰੇ ਤੇ) ਪ੍ਰਕਾਸ਼ ਕਰੀ ਰੱਖੋ। (ਇਸ ਅਰਦਾਸ ਨਾਲ) ਪੂਰਨ ਅਕਾਲ ਪੁਰਖ) ਪੂਰੀ ਪਾਇਗਾ। ਭਾਵ, ਗੁਹਯ ਗਯਾਨ ਹੋ ਜਾਣ ਤੇ ਭੀ ਭਾਵੇਂ ਗਯਾਨ ਮੁੜ ਅਗਯਾਨ ਨਹੀਂ ਹੋ ਜਾਂਦਾ ਪਰ ਕੁਸੰਗ ਅਤੇ ਸਾਵਧਾਨ ਨਾ ਰਹਿਣ ਨਾਲ ਗਯਾਨ ਸਿਥਲਤਾ ਹੋ ਜਾਂਦੀ ਹੈ। ਇਹ ਅਰਦਾਸ ਏਸ ਸਿਥਲਤਾ ਤੋਂ ਬਚਣ ਲਈ ਹੈ ਕਿ ਹੁਣ ਰੱਬ ਪੂਰੀ ਪਾਵੇ, ਗਯਾਨ ਦੀ ਸਫਲਤਾ ਹੋਵੇ। ਮਾਯਾ ਕਿਸੇ ਛਲ ਨਾਲ ਗਯਾਨ ਸਿਥਲਤਾ ਨਾ ਕਰ ਦੇਵੇ। ਸੂਚਨਾ–ਗਯਾਨੀ ਗਯਾਨ ਪਾਕੇ ਸਫਲ ਗਯਾਨੀ ਤਾਂ ਹੀ ਹੋ ਸਕਦਾ ਹੈ ਜੇ ਭਗਤੀ ਦੀ ਵਰਤਣ ਤੇ ਸ੍ਰੇਸ਼ਟਾਚਾਰ ਦਾ ਕਰਤੱਵਯ ਰੱਖੇ, ਇਸ ਲਈ ਹੁਣ ਓਹ ਅਰਦਾਸਾਂ ਦੱਸਦੇ ਹਨ ਜੋ ਗਯਾਨੀ ਵਿਚ ਭਗਤੀ ਭਾਵ ਕਾਇਮ ਰੱਖਣ ਵਾਲੀਆਂ ਹਨ ਤੇ ਜੱਗਯਾਸੂ ਨੂੰ ਸਿਰੇ ਚਾੜ੍ਹਨ ਵਾਲੀਆਂ ਹਨ। [2]ਸੱਤਵੀਂ, ਪੂਰੀ (ਗਯਾਨ ਅਵਸਥਾ) ਪਾਕੇ (ਬੀ) ਸਤਿਗੁਰੂ ਦੀ ਸ਼ਰਨ ਪਏ ਰਹਿਣ (ਦੀ ਅਰਦਾਸ ਕਰੇ)। (ਅ) (ਹੇ ਸਿੱਖ! ਗੁਹਯ ਗਯਾਨੀ ਹੋਕੇ ਬੀ) ਸਤਿਗੁਰੂ ਦੀ ਸ਼ਰਨੀ ਆਕੇ ਪਉ (ਤੇ ਨਿਤ ਅਰਦਾਸ ਕਰ ਕਿ ਮੇਰੀ) ਪੂਰੀ ਪਾਓ, ਭਾਵ ਗਯਾਨ ਸਫਲਤਾ ਬਖਸ਼ੋ। (ੲ) ਜੱਗਯਾਸੂ ਅਰਦਾਸ ਕਰੇ ਮੈਨੂੰ ਸ਼ਰਨ ਵਿਚ ਲਓ ਤੇ ਪੂਰੀ ਪਾਓ। [3](‘ਗਯਾਨੀ ਹੋਕੇ ਭੀ ਨਾਮ ਦਾ ਅਭਯਾਸ’ ਨਾ ਛੋੜੇ ਇਸ ਲਈ ਫੁਰਮਾਉਂਦੇ ਹਨ ਕਿ) ਅੱਠਵੀਂ (ਅਰਦਾਸ ਇਹ ਕਰੇ ਕਿ) ਮੈਂ ਸ੍ਵਾਸ ਸ੍ਵਾਸ ਗੁਰੂ ਜੀ ਦੇ ਨਾਮ ਜਪਣ ਰੂਪੀ ਮਾਲਾ ਫੇਰਾਂ। (ਅ) ਭਾਵ ਸ਼ਰਨ ਆਯਾ ਜਗਯਾਸੂ ਹੁਣ ਨਾਮ ਜਪਣ ਲਈ ਅਰਦਾਸ ਕਰੇ ਤੇ ਸ੍ਵਾਸ ਸ੍ਵਾਸ ਨਾਮ ਜਪੇ ਤੇ (ਜੇ ਆਲਸ ਪਵੇ ਤਾਂ) ਮਾਲਾ ਫੇਰਕੇ ਨਾਮ ਜਪੇ। [4]ਨਾਵੀਂ (ਅਰਦਾਸ ਇਹ ਹੈ ਕਿ) ਨਰਕ ਨਿਵਾ-ਰਣ ਜੋਗ ਸਤਿਗੁਰੂ ਜੀ ਨੂੰ ਨਿੱਤ ਮੈਂ ਸੇਵਾਂ ਭਾਵ ਇਹ ਕਿ ਗਯਾਨੀ ਬੀ ਨਾਮ ਵਿਚ ਵਸਦਾ ਹੋਇਆ ਗੁਰ ਨਾਨਕ ਦੇਵ ਜੀ ਦੀ ਟੇਕ ਧਾਰੇ ਤੇ ਨਿਜ ਨੂੰ ਉਹਨਾਂ ਦੇ ਸੇਵਕ ਭਾਵ ਵਿਚ ਰੱਖੇ, ਜਿਵੇਂ ਭਾਈ ਬੁੱਢਾ ਤੇ ਭਾਈ ਗੁਰਦਾਸ ਆਦਿਕਾਂ ਨੇ ਕੀਤਾ ਹੈ। [5]ਦਸਵੀਂ (ਅਰਦਾਸ ਇਹ ਕਰੇ ਕਿ ਹੇ ਗੁਰੋ) (ਸੰਸਾਰ ਤੋਂ ਆ ਰਹੀ ਈਰਖਾ, ਤ੍ਰਿਸ਼ਨਾ ਆਦਿ ਅਗਨੀ) ਨਾਲ (ਮੈਂ) ਦਗਧ ਨਾਂ ਹੋਵਾਂ, (ਮੈਂ ਅੰਦਰੋਂ ਆਪ ਨਾਲ) ਜੁੜਿਆ ਰਹਾਂ (ਤੇ ਵਰਤੋਂ ਮੇਰੀ) ਸ਼ਾਂਤਿ ਦੀ ਹੋਵੇ। ਭਾਵ–ਸਫਲ ਗਯਾਨੀ–ਬ੍ਰਹਮ ਗਿਆਨੀ ਪਰਉਪਕਾਰ ਉਮਾਹਾ–ਦੇ ਮਹਾਂ ਵਾਕ ਅਨੁਸਾਰ ਜਦ ਜਗਤ ਜਲੰਦੇ ਨੂੰ ਨਾਮ ਦਾਨ ਦੇਵੇਗਾ ਤਾਂ ਸੰਸਾਰ ਵਲੋਂ ਕਈ ਅਗਨੀਆਂ ਆਉਣਗੀਆਂ। ਵਾਚ ਗਿਆਨੀ ਆਦਿਕ ਈਰਖਾ ਦੇ ਚੰਗਾਰੇ ਸੁੱਟਣਗੇ, ਸੰਸਾਰ ਦੇ ਪਦਾਰਥ ਤ੍ਰਿਸ਼ਨਾ ਦਾ ਸੇਕ ਲੈਕੇ ਆਉਣਗੇ ਤਦ ਅੰਦਰੋਂ ਸਾਈਂ ਨਾਲ ਜੁੜੇ ਰਹਿਣਾ ਤੇ ਦ੍ਵੈਖੀਆਂ ਆਦਿਕਾਂ ਨਾਲ ਸ਼ਾਂਤਿ ਨਾਲ ਵਰਤਣਾ ਲੋੜੀਏ, ਇਸ ਦਾਤ ਲਈ ਗੁਰੂ ਮੁਹਰੇ ਅਰਦਾਸ ਕਰੇ।

ਬੁੱਧਿ ਰਾਖੀਏ ਠੌਰ[੧] । ਰਾਖਾ ਸਤਿਗੁਰ ਸਿੱਖ ਕਾ ਜਨੈਂ ਅਚਾਰ ਹਿਤ ਔਰ[੨] ॥ ੨੪ ॥ ਬਾਲੀ ਬਿਹਾਏ ਗੁਰੂ ਢਿਗ[੩], ਤੋਰੇ ਗੁਰੂ ਨਿਬਾਹ[੪] । ਬਚਨ ਮਾਨ ਹਿਤ ਪੰਦ੍ਰਵੀਂ[੫], ਦੀਨਾ ਸਤਿਗੁਰ ਰਾਹ[੬] ॥ ੨੫ ॥ ਮਾਨਦੇਇ[੭], ਕੁਲਕੀ ਰਹੈ[੮], ਬਨੈਂ ਸੰਬੰਧੀ ਮੰਤ[੯] । ਬ੍ਰਿੱਤ ਨਿਵੈਂ[੧੦] ਥਿਤ ਸ਼ੁੱਧ ਗ੍ਰਿਹ[੧੧], ਇਹੀ ਖੂਬ ਕਲਕੰਤ[੧੨]

[੧](ਯਾਰਵੀਂ–)ਹੇ ਸਿੱਖ ! (ਕਦੇ) ਭਰਮ ਨਾਂ ਕਰੀਏ (ਪਰ ਜੇ ਕਦੇ ਮਤ ਭਰਮ ਵਿਚ ਜਾਵੇ ਤਾਂ ਅਰਦਾਸ ਕਰੀਏ ਕਿ ਹੇ ਗੁਰੋ) ਮੇਰੀ ਬੁੱਧੀ ਨੂੰ (ਆਪਣੀ) ਟੇਕ ਤੇ ਰੱਖੀਏ । [੨](ਬਾਰ੍ਹਵੀਂ) ਜਿਵੇਂ (ਔਰ=) ਇਤਰ ਲੋਕਾਂ ਦਾ ਹਿਤ ਆਪਣੇ ਕਰਤੱਵਜ ਉਤੇ ਹੈ, ( ਤਿਵੇਂ ਹੇ ਸਤਿਗੁਰ ਮੇਰੀ ਟੇਕ ਆਪਣੀ ਕਰਨੀ ਕਰਤੂਤ ਤੇ ਨਹੀਂ, ਮੇਰੇ ਤਾਂ ਕੇਵਲ ਸਤਿਗੁਰ ਜੀ ਆਪ ਰੱਖਯਕ ਹੋ, ( ਮੇਰੀ ਰੱਖਿਆ ਕਰੋ) । (ਅ) 'ਔਰ' ਦਾ ਅਰਥ 'ਰਾਈ' ਬੀ ਕਰਦੇ ਹਨ । ਫਿਰ ਅਰਥ ਲਗੇਗਾ:– ਜਿਵੇਂ ਰਾਈ ਅਚਾਰ ਦੀ ਹਿਤ ਨਾਲ ਰਖਯਾ ਕਰਦੀ ਹੈ ਤਿਵੇਂ ਸਤਿਗੁਰ ਜੀਓ ਸਿਖ ਦੇ ਰਾਖੇ ਬਣੋ । [੩]( ਤੇਰ੍ਹਵੀਂ ਅਰਦਾਸ– ) ਬੱਚਿਆਂ ਵਾਙੂ ਗੁਰੂ ਸਮੀਪ ਰਹਿੰਦਿਆਂ ਮੇਰੀ ਉਮਰਾ ਬੀਤੇ, ਭਾਵ ਇਹ ਹੈ–'ਪਾਇਓ ਬਾਲ ਬੁਧਿ ਸੁਖੁ' । ( ਅ ) ਕਿਤੇ ਪਾਠਾਂਤ੍ਰ ਹੈ 'ਬਲੀ ਬਹਾਏ ਗੁਰ ਬਿਨ' ਤਾਂ ਅਰਥ ਐਉਂ ਲੱਗੇਗਾ–(ਦੇਵੀ ਦੇਉਤਿਆਂ ਨੂੰ) ਬਲੀਆਂ ਦੇਣੀਆਂ ਛੱਡ ਦੇਵੇ ਤੇ ਗੁਰੂ ਅੱਗੇ (ਬਿਨ=) ਬਿਨਤੀ ਕਰੇ । (ੲ) ਗੁਰੂ ਤੋਂ ਬਿਨਾ (ਹੋਰ ਦੇਵਾਂ ਨੂੰ)ਭੇਟਾ ਦੇਣੀਆਂ ਛੱਡ ਦੇਵੇ । [੪]ਚਉਧਵੀਂ–ਹੇ ਗੁਰੋ ਮੇਰਾ ਨਿਬਾਹ ਤੋਰੋ, ਭਾਵ ਇਹ ਕਿ ਕਿਸੇ ਦਾ ਮੁਥਾਜ ਨਾਂ ਕਰੋ । [੫]ਪੰਦ੍ਰਵੀਂ–(ਅਰਦਾਸ:–ਹੇ ਗੁਰੋ)ਆਪ ਦੇ ਬਚਨ ਮੰਨਣ ਵਿਚ ਹੀ ਮੇਰਾ ਪ੍ਰੇਮ ਹੋਵੇ। [੬]ਸੋਲ੍ਹਵੀਂ– ਆਪ ਦੇ ਦੱਸੇ ਰਾਹ (ਅਰਥਾਤ ਸਿੱਖੀ ਮਾਰਗ ਵਿਚ ਮੈਂ) ਨਿੰਮ੍ਰੀ ਭੂਤ ਹੋਵਾਂ [ਦੀਨਾ=ਦੀਨ ਹੋਵਾਂ] (ਇਹ ਵਰਤੋਂ ਦੀ ਗ਼ਰੀਬੀ ਹੈ ਦਿਲ ਦੀ ਅੱਗੇ ਆਵੇਗੀ ਦੇਖੋ ੨੦ਵੀਂ ਅਰਦਾਸ)। [੭]ਸਤਾਰ੍ਹਵੀਂ– ਹੇ ਗੁਰੋ (ਆਪ ਹੀ ਮੈਨੂੰ ਦੀਨ ਦੁਨੀ ਵਿਚ) ਮਾਣ ਦਿਓ । [੮](ਅਠਾਰਵੀਂ)–(ਹੇ ਗੁਰੋ) ਕੁਲ ਵਿਚ ਮੇਰੀ ( ਅਬਰੋ ) ਬਣੀ ਰਹੇ । ( ਅ ) ਮੇਰੀ ਕੁਲ ਦੀ ਆਬਰੋ ਬਣੀ ਰਹੇ । [੯]( ਉਨੀਵੀਂ ) –ਮੇਰੇ ਸੰਬੰਧੀ ਮੰਤ ਬਣ ਜਾਵਣ, ਭਾਵ ਗੁਰਮੁਖ ਬਣ ਜਾਣ । ( ਅ ) ਗੁਰਮੁਖ ਲੋਕ ਮੇਰੇ ਸੰਬੰਧੀ ਬਣ ਜਾਣ । [੧੦](ਵੀਹਵੀਂ)–(ਹੇ ਗੁਰੋ ਮੇਰੀ) ਬ੍ਰਿਤੀ ਨਿਉਂ ਜਾਵੇ ਭਾਵ ਦਿਲ ਵਿਚ ਗ਼ਰੀਬੀ ਵੱਸੇ। [੧੧](ਇੱਕੀਵੀਂ,–ਸ਼ੁੱਧ ਘਰ ਵਿਚ ਮੇਰੀ ਇਸਥਿਤੀ ਹੋਵੇ । ਭਾਵ ਅੰਤਹਕਰਣ ਮਲ ਤੇ ਵਿਖੇਪ ਤੋਂ ਰਹਿਤ ਹੋ ਜਾਵੇ । (ਅ) ਮੇਰੇ ਘਰ ਵਿਚ ਸ਼ੁਧੀ ਟਿਕੀ ਰਹੇ । ਭਾਵ ਮੇਰਾ ਘਰ ਸ਼ੁੱਧ ਤੇ (ਬਾਣੀ ਨਾਮ) ਨਾਲ ਪਵਿੱਤ੍ਰ ਰਹੇ । [੧੨](ਬਾਈਵੀਂ)–(ਹੇ ਗੁਰੋ) ਇਸ ਲੋਕ ਵਿਚ ਵਾਹਿਗੁਰੂ ਦੀ ਸੁੰਦਰਤਾ ਹੀ ਚੰਗੀ ਲੱਗੇ, ਭਾਵ ਇਹ ਕਿ ਇਲਾਹੀ ਸੁੰਦਰਤਾ ਹੀ ਪਿਆਰੀ ਲੱਗੇ । [ਇਹੀ=ਇਸੀ ਲੋਕ ਵਿਚ, ਯਥਾ:–ਇਹਾਮੂਤ੍ਰ=ਲੋਕ ਤੇ ਪ੍ਰਲੋਕ । ਕਲ=ਸੁੰਦਰਤਾ । ਕੰਤ=ਪਤੀ=ਵਾਹਿਗੁਰੂ । ਖੂਬ=ਚੰਗਾ] । (ਅ) (ਇਹੀ=) ਜੋ ਪਿੱਛੇ ਕਹੀ ਹੈ ਬ੍ਰਿਤੀ ਖੂਬ ਕਲਕੇ, ਭਾਵ ਬ੍ਰਿਤੀ ਜੱਧ ਸਮੇਂ ਖੂਬ ਕਲਕੇ=ਗਰਮ ਹੋਵੇ, ਬੀਰ ਰਸੀ ਹੋਵੇ, ਕਿਉਂਕਿ ਅੱਗੇ ਹੁਣ ਬੀਰ ਰਸੀ ਅਰਦਾਸਾਂ ਚੱਲਣੀਆਂ ਹਨ । ( ੲ ) (ਇਹੀ=) ਮੇਰਾ ਸਰੀਰ (ਖੂਬ=) ਵਿਕਾਰ ਹੀਨ ਹੋਕੇ (ਕਲਕੰਤ=) ਚਮਕੇ ।

॥ ੨੬ ॥ ਤੇਵੀ ਤਰਗਸ ਗੁਰੂ ਕਾ[੧] ਚੌਵੀ ਕਟਾਰੀ ਸਿੱਧ[੨]। ਪਚਵੀਂ ਪਤ ਸਿਉਂ ਗੁਰੂ ਥਿਰ[੩]* ਛੱਬੀ ਗੁਰ ਢਿਗ ਬ੍ਰਿੱਧ[੪] ॥ ੨੭ ॥ [੫]ਇਕ ਸੌ ਇਕ ਅਰਦਾਸ ਕਰਿ, ਸੌ ਬਰਸਾਂ ਕੇ ਦੋਖ । ਗੁਰੂ ਗਵਾਵੈ ਸਿਖ ਕੋ[੫], ਪਾਵੈ ਗੁਰ ਪਦ ਮੋਖ[੬] ॥੨੮॥† ਸੋ ਅਰਦਾਸੀਆ ਜੋਗ ਹੈ ਤਾਂਕੇ[੭] ਪੂਜੈ ਪਾਇ। ਸਿੱਖ ਸੁਖੀ ਸੋ ਹੋਇਗਾ ਸੌ ਅਰਦਾਸ ਕਰਾਇ ॥ ੨੯ ॥ ਸਤਿਗੁਰ ਹਿਤ ਦਸਵੰਧ ਦੇਇ ਸਿੱਖੀ ਜੁਗਤ ਰਹਾਇ[੮]। ਨ੍ਹਾਨ[੯] ਦਾਨ ਸਤਿਨਾਮ ਮਹਿਂ ਬਰਤੇ‡ ਬੈਸ ਬਿਤਾਇ॥੩੦॥ਪਰਨਾਰੀ ਧਨ ਛੋਡਿ ਕੈ ਨਿਸ਼ਚਾ ਗੁਰ ਪਦ ਸ਼ਰਨਿ। ਬਾਣੀ ਸਤਿਗੁਰ ਕੀ ਪੜ੍ਹੈ ਕਾਟੈ ਜਨਮਾ ਮਰਨ ॥ ੩੧ ॥ ਚੌਪਈ ॥ §ਭੱਦਨ ਨਾਮ ਸਿੱਖ ਨਹਿਂ ਕਰੈ[੧੦]। ਮੂਏ ਬੰਧੁ ਨਹਿਂ ਰੋਦਨ ਧਰੈ[੧੧]। ਬੁਰੇ ਕਰਮ ਤੇ ਆਪਿ ਬਚਾਇ[੧੨]। ਸਭਿ ਕੁਟੰਬ[੧੩] ਸ਼ੁਭ ਮਾਰਗ ਪਾਇ॥ ੩੨ ॥ ਫਲ ਨ ਬੇਚੀਏ ਅੰਨ ਬਪਾਰ[੧੪]। ਤ੍ਰਿਣ, ਕਾਸ਼ਟ, ਅਰ ਚਾਮ ਨਿਵਾਰ[੧੫]¶। ਕਰਜ

---

[੧]ਤੇਈਵੀਂ (ਅਰਦਾਸ ਤੀਰ ਤਰਕਸ਼ ਪਹਿਨਣ ਵੇਲੇ) ਹੇ ਗੁਰੋ (ਮੈਂ) ਤਰਕਸ਼ (ਪਹਿਰਿਆ ਹੈ) (ਇਹ) ਗੁਰੂ ਕਾ (ਸਮਝ ਕੇ ਪਰਸੁਆਰਥ ਵਿੱਚ ਵਰਤਾਂ)। [੨]ਚਉਵੀਵੀਂ–(ਮੈਂ) ਕਟਾਰੀ (ਪਹਿਰੀ ਹੈ) ਇਹ (ਆਪਦੀ ਆਗਜ਼ਾ ਅਨੁਸਾਰ ਕਾਰਜਾਂ ਵਿੱਚ) ਸਿੱਧੀ (ਪ੍ਰਾਪਤ) ਕਰੇ)। [੩]ਪੱਚੀਵੀਂ (ਅਰਦਾਸ ਇਹ ਹੋਵੇ ਕਿ) ਗੁਰੂ ਜੀ ਪਾਸ ਪਤ ਨਾਲ ਕਾਇਮ ਰਹਾਂ। [੪]ਛੱਬੀਵੀਂ–(ਇਹ ਅੰਤ ਸਮੇਂ ਦੀ ਅਰਦਾਸ ਹੈ ਕਿ) (ਹੇ) ਗੁਰੋ (ਮੈਨੂੰ ਆਪਣੇ) ਸਮੀਪ ਹੋਣ ਦੀ (ਬ੍ਰਿੱਧੀ=) ਵਡਿਆਈ ਬਖਸ਼ੋ ਭਾਵ ਸ਼ਰੀਰ ਤਿਆਗ ਉਪ੍ਰੰਤ ਆਪ ਦੇ ਚਰਨਾਂ ਵਿੱਚ ਨਿਵਾਸ ਹੋਵੇ। [੫](ਪਿੱਛੇ ਆਈਆਂ ੭੫ ਤੇ ਏਥੇ ਆਈਆ ੨੬ ਜੋੜ) ੧੦੧ ਜੋ ਕਰੇਗਾ ਅਰਦਾਸਾਂ ਉਸ ਸਿਖ ਦੇ ਸੌ ਬਰਸਾਂ ਦੇ ਦੂਸ਼ਣ ਗੁਰੂ ਦੂਰ ਕਰੇਗਾ। [੬](ਤੇ ਉਹ ਸਿੱਖ) ਗੁਰਾਂ ਦੇ ਚਰਨਾਂ ਦੀ ਪ੍ਰਾਪਤੀ ਰੂਪ ਮੁਕਤ ਪਾਵੇਗਾ ਭਾਵ ਸਾਮੀਪ ਮੁਕਤੀ। [੭]ਤਿਸ (ਅਰਦਾਸੀਏ ਦੇ)। [੮]ਸਿੱਖੀ ਦੀ ਰਹਿਤ ਵਿੱਚ ਰਹੇ। [੯]ਇਸ਼ਨਾਨ। [੧੦]ਜੋ ਸਿੱਖ ਨਾਮ ਹੈ ਓਹ ਭਦਨ ਨਾ ਕਰੇ। [੧੧]ਸਬੰਧੀ ਦੇ ਮੋਇਆਂ ਨਾਂ ਰੋਵੇ। [੧੨]ਆਪਣੇ ਆਪ ਨੂੰ ਬਚਾਵੇ। [੧੩](ਆਪਣੇ) ਸਾਰੇ ਕੁਟੰਬ ਨੂੰ। [੧੪]ਨਾ ਫਲ ਵੇਚੇ ਨਾ ਅੰਨ ਦਾ ਵਪਾਰ ਕਰੇ। [੧੫](...ਦਾ ਵਪਾਰ ਬੀ) ਨਾ ਕਰੇ।

*ਸੌ ਸਾਖੀ ਦਾ ਪਾਠ :–ਘਰ। †ਲਿਖਤੀ ਸੌ ਸਾਖੀ ਵਿੱਚ ਏਥੇ ਇੱਕ ਹੋਰ ਤੁਕ ਹੈ:–ਜਬ ਉਤਰੈ ਤਬ ਸਿੱਖ ਘਰ, ਦਸਵੰਧੀ ਗਤਿ ਪਾਇ। ਅਰਥਾਤ (ਸਾਮੀਪ ਮੁਕਤੀ ਵਾਲਾ ਐਸਾ ਸਿੱਖ ਜੇ ਸੰਸਾਰ ਉਪਕਾਰ ਹਿਤ ਕਦੇ ਜਗਤ ਵਿੱਚ) ਉਤਰੇਗਾ ਤਾਂ ਸਿੱਖ ਦੇ ਘਰ ਜਨਮ ਲਏਗਾ ਤੇ ਫੇਰ ਦਸਾਂ ਸਰੂਪਾਂ ਵਿਚ (ਅਭੇਦ ਰੂਪ=ਸਾਯੁਜ) ਮੁਕਤੀ ਪਾਏਗਾ।

‡ਕਰਤੇ। §ਇਹ ਸੌ ਸਾਖੀ ਦੀ ੭੯ ਵੀਂ ਸਾਖੀ ਹੈ।

¶ਇਹ ਖਿਆਲ ਲੇਖਕ ਯਾ ਆਖੇਪਕਾਰਾਂ ਨੇ ਉਸ ਸਮੇ ਦੇ ਪਾਏ ਹਨ ਜਦੋਂ ਫਲਾਂ ਦੇ ਬਾਗ਼ ਬਪਾਰ ਵਾਸਤੇ ਨਹੀਂ ਸਨ ਲਗਦੇ, ਸਗੋਂ ਬਨਾਂ ਤੇ ਸੜਕਾਂ ਤੇ ਖੂਹਾਂ ਤੇ ਲੱਗੇ ਬ੍ਰਿਛਾਂ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਨ ਦੇਈ ਨੀਚ ਚੰਡਾਲ। ਵੇਸ਼ਵਾ ਨਾਰੀ ਰਿਨ ਨਹਿਂ ਸਾਲ[1] ॥ ੩੩ ॥ ਕਾਹੂ ਸਿਉਂ ਝਗਰਾ ਨਹਿਂ ਮਾਂਡੋ[2]।ਰਹਤ ਆਪਨੀ ਮੂਲ ਨ ਛਾਡੋ।ਦੁਰਜਨ ਸੇਤੀ ਪ੍ਰੀਤ ਨ ਕਰੋ। ਹਿਰਦੇ ਰੋਸ ਕਾਮ ਪਰਹਰੋ[3] ॥ ੩੪ ॥ ਚਹੁ ਮਾਰਗ[4] ਮਹਿਂ ਬੈਠੇ ਨਾਂਹਿ।ਟੂਟਾ ਬਾਸਨ ਮੰਜੀ ਲਾਹਿ[5]।ਉਰਧ ਸ੍ਵਾਸ,ਧੋਇ ਆਧਾ ਪਾਇ[6]। ਦਾਂਤਨਿ ਸੋਂ ਨਖ ਦੇਤਿ ਰਿਤਾਇ[7] ॥ ੩੫ ॥ ਖਾਵਤਿ ਬੋਰ ਹਸੈ ਬਕ-ਬਾਦ[8]। ਭੋਜਨ ਪੀਛੇ ਪੇਟ ਜੁ ਥਾਪ[9]। ਰੋਵੈ ਹਸੈ ਨ ਕਬਿ ਗੁਰ ਆਗੈ। ਲ-ਖਮੀ ਨਾਸ਼ ਦਰਿੱਦ੍ਰੀ ਪਾਗੈ[10]॥੩੬॥ਮਗ ਮੈਂ ਸਯਨ, ਰਾਹ ਮੈਂ ਭੋਜ[11]।ਮਲ ਮੂਤ੍ਰ ਨਹਿਂ ਮਗ ਮੈਂ ਰੋਜ[12]।ਗਾਂਇ ਬਿੱਪ੍ਰ ਕੋ ਪਾਇ ਨ ਛੁਵੈ।ਅੰਨ ਭੁਗਤ ਕੀ ਨਿੰਦ ਨ ਕੁਵੈ[13]॥੩੭॥ਰਹੈ ਇਕਾਂਤ ਬੈਠਿਕਰਿ ਧਯਾਨਾ[14]।ਹਿਰਦੈ ਗਨੈ ਨ ਚਿਤਵਤਿ ਨਾਨਾ[15]। ਪਾਂਬਰ, ਨਾਰੀ ਪਰ ਕੀ ਬੁਰੀ[16]।ਰਾਜਦੂਤ ਕੀ ਮੈਤ੍ਰੀ

[1]ਵੇਸ਼ਵਾ ਇਸਤ੍ਰੀ ਨੂੰ(ਕਰਜਾ ਦੇਣਾ ਯਾ ਉਸਤੋਂ ਲੈਣਾ) ਚੰਗਾ ਨਹੀਂ। (ਅ) ਵੇਸ਼ਵਾ ਨਾਲ ਨਾਰੀ ਭਾਵ ਕਰਨਾ ਚੰਗਾ ਨਹੀਂ ਤੇ ਨਾ ਕਰਜ਼ਾ (ਚਾਉਣਾ) ਚੰਗਾ ਹੈ। [2]ਨਾਂ ਕਰੋ। [3]ਕ੍ਰੋਧ ਕਾਮ (ਆਦਿ ਪੰਜ ਵਿਕਾਰ)ਰਿਦੇ ਤੋਂ ਦੂਰ ਕਰੋ। [4]ਚੁਰਸਤੇ। [5]ਟੁੱਟਾ ਭਾਂਡਾ ਤੇ ਟੁੱਟੀ ਮੰਜੀ ਲਾਹ ਦੇਵੇ (ਵਰਤੇ ਨਾ)।[6](ਨਾ ਸ਼ੁਕਰੀ ਨਾਲ) ਹਾਹੁਕੇ ਲੈਣੇ ਤੇ(ਗੁਰਦੁਆਰੇ ਜਾਂਦਿਆਂ, ਘਰ ਵੜਦਿਆਂ ਤੇ ਸੌਣ ਵੇਲੇ ਅੱਧੇ ਪੈਰ ਧੋਣੇ (ਠੀਕ ਨਹੀਂ, ਸਾਰੇ ਧੋਵੇ)। [7]ਦੰਦਾਂ ਨਾਲ ਨਹੁੰ ਦੇਤਣੇ ਭਾਵ ਕੱਟਣੇ। [8]ਖਾਵਣ ਵੇਲੇ ਹੱਸਣਾ ਤੇ ਬਕਵਾਦ ਕਰਨਾ। [9]ਪੇਟ ਤੇ ਹੱਥ ਮਾਰਨਾ ਭਾਵ ਪੇਟ ਵਜਾਉਣਾ। [10](ਜੋ ਇਨ੍ਹਾਂ ਗਲਾਂ ਨੂੰ ਕਰੇਗਾ) ਉਸਦਾ ਧਨ ਨਾਸ਼ ਹੋ ਜਾਊ ਤੇ ਉਹ ਕੰਗਾਲ ਹੋ ਜਾਵੇਗਾ। [11]ਰਾਹ ਵਿਚ ਸੌਣਾ ਤੇ ਰਸਤੇ (ਟੁਰੇ ਜਾਂਦਿਆਂ) ਖਾਣਾ ਨਾ ਕਰੇ। [12]ਰਸਤੇ ਵਿਚ ਨਾ ਸੁੱਟੇ [ਫਾ:,ਰੇਜ਼=ਗੇਰੇ, ਸੁੱਟੇ] (ਅ) ਰਸਤੇ ਵਿਚ ਤੇ ਆਮ ਥਾਂਈਂ ਮਲ ਮੂਤ੍ਰ ਨਾ ਕਰੇ [ਫਾ:, ਰੋਜ਼=ਦਿਨ, ਪ੍ਰਗਟ, ਪ੍ਰਕਾਸ਼]। ਇੱਥੇ ਭਾਵ ਹੈ ਪ੍ਰਗਟ ਥਾਵਾਂ ਆਮ ਥਾਵਾਂ ਜੋ ਖਲਕਤ ਦੇ ਵਰਤੋਂ ਦੀਆਂ ਹਨ। [13]ਜੋ ਅੰਨ ਖਾ ਲਿਆ ਹੋਵੇ ਉਸ ਅੰਨ ਦੀ ਨਿੰਦਾ ਨਾ ਕਰੇ। [14]ਇਕਾਂਤ ਬੈਠਕੇ ਧਿਆਨ ਕਰੇ। [15]ਬਹੁਤੀਆਂ ਚਿੰਤਾਂ ਨਾ ਕਰੇ। [16] ਬਦਚਲਨ (ਆਦਮੀ), ਪ੍ਰਾਈ ਇਸਤ੍ਰੀ ਬੁਰੇ ਹਨ [ਪਾਂਬਰ ਪਦ ਦੇ ਅਰਥ ਲਈ ਦੇਖੋ ਰੁ: ੫ ਅੰਸੂ ੧੦ ਅੰ: ੨੨]।

(ਪਿਛਲੇ ਪੰਨੇ ਦੀ ਬਾਕੀ ਟੂਕ)

ਦੇ ਫਲ ਸਭ ਦੇ ਸਾਂਝੇ ਤੇ ਬਾਨਪ੍ਰਸਥੀਆਂ ਲਈ ਇਵੇਂ ਕਰਕੇ ਨਿਯਤ ਹੁੰਦੇ ਸੇ। ਕਣਕ ਘਾਸ ਦੇ ਵਪਾਰ ਵਿਚ ਇਸਦੇ ਮਹਿੰਗੇ ਹੋਣ ਦੀ ਇੱਛਾ ਖਲਕਤ ਦਾ ਬੁਰਾ ਚਿਤਵਨ ਦਾ ਸੂਚਕ ਸਮਝੀ ਜਾਂਦੀ ਸੀ ਤੇ ਚੰਮ ਦੇ ਬਪਾਰ ਵਿਚ ਜਾਨਵਰਾਂ ਦੀ ਹਿੰਸਾ ਦਾ ਖਿਆਲ ਤੇ ਕਈ ਵੇਰ ਉੱਦਮ ਉਪਜਦਾ ਸੀ। ਲਕੜੀ ਤੇ ਘਾਹ ਬਨਾਂ ਵਿਚ ਖੁਲ੍ਹੇ ਹੁੰਦੇ ਸੇ ਤੇ ਹਰ ਕੋਈ ਜੋ ਸਿਰ ਤੇ ਚਾਈ ਜਾ ਸਕਣ ਵਾਲੀ ਪੰਡ ਘਾਹ ਯਾ ਲਕੜਾਂ ਦੀ ਲੈ ਆਵੇ ਤਾਂ ਬਨਾਂ ਦੇ ਮਾਲਕ ਗੁੱਸੇ ਨਹੀਂ ਸਨ ਹੁੰਦੇ, ਤਦੋਂ ਇਨ੍ਹਾਂ ਨੂੰ ਵਪਾਰ ਵਿਚ ਲੈ ਆਉਣ ਵਾਲਾ ਖਲਕਤ ਦਾ ਦੋਖੀ ਖਿਆਲ ਕੀਤਾ ਜਾਂਦਾ ਸੀ।

ਛੁਰੀ[1] ॥੩੮॥ ਸਕਲ ਰਾਤਿ ਜਾਗਤਿ ਨਹਿਂ ਰਹੈ।ਮੈਥੁਨ ਬਹੁਤ ਬਾਰ ਨਹਿਂ ਗਹੈ। ਸਿਥਲ ਦੂਤ ਅਨੱਭ੍ਯਾਸੀ ਸਿੱਖ[2]।ਕਾਚਾ ਸੂਕਾ ਤ੍ਯਾਗੇ ਆਮਿਖ[3] ॥੩੯॥ਪਰ ਕੀ ਰਮਤੀ ਨਾਰੀ ਛੋਰਿ। ਜੇ ਅਪਨੀ ਇੰਦ੍ਰੀ ਹੈ ਠੌਰ।ਦੰਭ ਨਾਸਤਕੀ ਮਤਸਰ ਤਜੇ[4]।ਅਸੂਆ,ਨਿੰਦਾ, ਚਿੰਤ ਨ ਭਜੇ[5]॥੪੦॥ਖਗ ਤਰੁਵਰੁ ਜ੍ਯਗ ਬਾਸ ਨਿਹਾਰੈ[6]।ਰੈਨ ਦਿਨਾ ਨਿਜ ਤੱਤ੍ਰ ਵਿਚਾਰੈ।ਹਿਯ ਵਿਰਾਗ ਲਖਿ ਜਗਤ ਅਸਾਰਾ[7]।ਦੇਹ ਪ੍ਰਾਨ ਗੁਨ ਆਤਮ ਨ੍ਯਾਰਾ[8]॥੪੧॥ਸੁਨਿ ਕਰਿਸ਼ਾਸਤ੍ਰਨ ਗਰਬਗਵਾਵੈ[9]।ਕਾਹੁੰ ਵਸਤ ਸੋਂ ਨੇਹੁ ਨ ਲਾਵੈ।ਧੀਰਜ ਸੋਂ ਵਿਵਹਾਰ[10] ਘਟਾਵੈ। ਸਹਿਜ ਸਹਿਜ਼ ਸਭਿ ਸੋਂ ਛੁਟਕਾਵੈ॥੪੨॥ਦੀਸੇ ਕੁਧੀ ਸੁਮਤਿ ਕਾ ਬੋਧਕ[11]।ਪ੍ਰਾਨ ਅਪਾਨ ਕੀ ਗਤਿ ਕਾ ਸੋਧਕ[12]। ਬਡੀ ਬੇਰ[13] ਭੋਜਨ ਨਹਿਂ ਖਾਇ। ਮਾਨ ਬਡਾਈ ਅਪਨ ਨ ਗਾਇ ॥ ੪੩ ॥ ਕੁਸਤ ਕੁਭੋਜ ਸ੍ਵਨਾਰੀ ਸ਼ੋਭਾ[14]।ਇਨ ਕੋ ਤਜੈ ਨ ਧਰਿ ਉਰ ਲੋਭਾ। ਖਲ ਕੀ, ਮਲ ਕੀ, ਨਟਕੀ ਪੰਗਤ[15]।ਪੁੱਤ੍ਰ ਪੜ੍ਹਾਵੈ ਸਾਧੂ ਸੰਗਤਿ ॥੪੪॥ ਦੇਵ ਭਵਨ ਮਹਿਂ ਚਿਰ ਨਹਿਂ ਰਹੈ[16]।ਕਰਨੀ ਭੇਦ ਨ ਕਿਹਸੋਂ ਕਹੈ[17]। ਸਮਤਾ[18] ਨਿੱਤ ਸਭਿਨਿ ਕੋ ਹੇਰੈ। ਨ੍ਯਾਇ ਸਮੈ ਕੁਛ ਪੱਛ ਨ ਟੇਰੈ[19]॥੪੫॥ਭੋਗਨਕੀ ਕੀਰਤਿ ਨਹਿਂ ਕੀਜੈ[20]। ਖਾਨ ਪਾਨ ਮਹਿਂ ਥਿਤ ਮਨ ਭੀਜੈ[21]।ਸੁਧਾਹਾਰ,ਬਿਹਾਰ ਜੁ ਸੁਧਾ[22]।ਕਰਤਿ ਰਹੈ ਸਿਖ ਘਰ ਧਨ ਰੁਧਾ[23] ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ ਸਿੱਖੀ' ਬਰਨਨੰ ਨਾਮ ਪੰਚਦਸ਼ਮੋ ਅੰਸੂ ॥ ੧੫ ॥

---

[1]ਰਾਜੇ ਦੇ ਸੂੰਹੀਏਂ ਦੀ ਮਿੱਤ੍ਰਤਾ ਛੁਰੀ ਵਤ ਹੈ। [2]ਆਲਸੀ ਦੂਤ ਤੇ ਅਨ ਅੱਭ੍ਯਾਸੀ ਸਿੱਖ। [3]ਕੱਚਾ ਤੇ ਸੁੱਕਾ ਮਾਸ(ਏ ਸੱਭੋ)ਤਿਆਗੇ। [4]ਦੰਭ ਤੇ ਨਾਸਤਕਤਾ ਤੇ ਈਰਖਾ ਨੂੰ ਛੱਡੇ। [5]ਦੂਸ਼ਣ ਅਰੋਪਣੇ, ਨਿੰਦਾ ਤੇ ਚਿੰਤਾ ਨਾ ਕਰੇ। [6]ਜਗਤ ਵਿਚ ਵਾਸਾ ਬ੍ਰਿਛਾਂ ਪਰ ਪੰਛੀ ਵਤ ਜਾਣੇ। [7]ਹਿਰਦੇ ਵਿਚ ਵਿਰਾਗ (ਵੇਖਕੇ) ਜਗਤ ਨੂੰ ਅਸਾਰ ਜਾਣੇ। [8]ਦੇਹ, ਪ੍ਰਾਣ ਤੇ ਆਤਮਾ ਨੂੰ ਤਿੰਨਾਂ ਗੁਣਾਂ ਤੋਂ ਨਿਆਰਾ ਜਾਣੇ। [9]ਧਰਮ ਪੁਸਤਕਾਂ ਨੂੰ ਪੜ੍ਹਕੇ ਹੰਕਾਰ ਗਵਾਵੇ। [10]ਭਾਵ ਜ਼ਿੰਮੇਵਾਰੀਆਂ ਜਗਤ ਦੇ ਜੰਜਾਲ। [11]ਜੇ ਆਪਣੀ ਬੁੱਧੀ ਖੋਟੀ ਦਿੱਸੇ ਸੁਮਤ ਦਾ ਜਾਣਨਹਾਰ ਬਣੇ। ( ਅ ) ਜੋ ਖੋਟੀ ਬੁੱਧੀ ਵਾਲਾ ਦਿੱਸੇ ਤਾਂ ਉਸ ਨੂੰ ਸੁਮਤੀ ਦਾ ਬੋਧਕ ਹੋਵੇ। [12]ਭਾਵ ਸਵਾਸਾਂ ਨਾਲ ਨਾਮ ਜਪੇ। [13]ਬਹੁਤੀ ਵੇਰ। [14]ਖੋਟਾ ਹੱਠ, ਖੋਟੇ ਭੋਜਨ ਤੇ ਆਪਣੀ ਨਾਰੀ ਦੀ ਸ਼ੋਭਾ [15]ਮੂਰਖ ਦੀ, ਪਹਿਲਵਾਨਾਂ ਦੀ ਨਟ ਦੀ ਸੁਹਬਤ (ਛੱਡੇ)। [16]ਪੂਜਾ ਮੰਦਰ ਵਿਚ ਜ਼ਿਆਦਾ ਦੇਰ ਨਾ ਰਹੇ। [17](ਅਪਣੀ ਭਜਨ ਬੰਦਗੀ) ਕਰਨੀ ਦਾ ਭੇਦ ਨਾ ਕਿਸੇ ਨੂੰ ਕਹੇ। [18]ਸਮਦ੍ਰਿਸ਼ਟੀ ਨਾਲ...। [19]ਪੱਖ ਕਿਸੇ ਦਾ ਨਾ ਕਰੇ। [20]ਭੋਗਾਂ ਦੀ ਉਸਤੁਤੀ ਨਾ ਕਰੇ। [21]ਖਾਣ ਪੀਣ ਵਿਚ ਮਨ ਨੂੰ ਥਿਤ ਕਰੇ ਭਾਵ ਰੱਬ ਵਿਚ ਟਿਕਿਆ ਰਖੇ। [22]ਆਹਾਰ ਸੁਧਾ ਤੇ ਵਿਹਾਰ ਵੀ ਸੁੱਧ ਰਖੇ। [23]ਜੋ ਸਿੱਖ ਕਰਦਾ ਰਹੇ ਉਸ ਦਾ ਘਰ ਧਨ ਨਾਲ ਭਰਿਆ ਰਹੇਗਾ।

## ੧੬. [ਧਯਾਨ ਸਿੰਘ ਨੂੰ ਵਰ। ਸ਼ਨਾਨ ਫਲ। ਭਵਿੱਖਤ]।

ਦੋਹਰਾ॥*ਧਯਾਨ ਸਿੰਘ ਗੁਰ ਸ਼ਬਦ ਪਰ ਦੀਨਾ ਸਭਿ ਘਰਿ ਫੇਰਿ[1]।ਪਾਸ ਹੀ ਬੈਠਾ ਪੂਛਿਆ 'ਕਹੁ ਸਿੱਖਾ ਤੂੰ ਚੇਤ[2]'॥੧॥ਧਯਾਨ ਸਿੰਘ ਗੁਰ ਸ਼ਬਦ ਸੁਨਿ ਬੋਲਾ ਬਚਨ ਰਸਾਲ। 'ਮੇਰੀ ਸਿੱਖੀ ਦ੍ਰਿੜ ਭਈ ਸਤਿਗੁਰ ਹੋਇ ਕ੍ਰਿਪਾਲ[3]' ॥੨॥ ਜਾਂ ਦਿਨ[4]ਸੌਦਾ ਹਮ ਕਿਯਾ ਸੁਨੀਏ ਸ੍ਰੀ ਪ੍ਰਭੁ ਦਯਾਲ। ਹਰਿਗੁਪਾਲ ਬੇਰਤਿ ਭਯੋ ਮੋ ਕੋ ਕਿਯੋ ਨਿਹਾਲ ॥ ੩ ॥ ਚੌਪਈ॥ ਸਪਤਿ ਦਿਵਸ ਪੀਛੇ ਮੈਂ ਗਯੋ।ਖੇਤ ਬਿਖੈ ਹਲ ਜੋਰਤਿ ਭਯੋ। ਕਾਢਯੋ ਬਾਹਤਿ ਜਬਿ ਸੀਆਰ[5]। ਧਨ ਪ੍ਰਾਪਤਿ ਮੁਝ ਕਈ ਹਜ਼ਾਰ ॥ ੪ ॥ ਹਿਰਦੇ ਹਰਖਯੋ ਲੀਨ ਖਜ਼ਾਨਾ। ਗੁਰ ਮਹਿਮਾ ਪਰ ਮਨ ਠਹਿਰਾਨਾ। ਘਰਿ ਮੈਂ ਆਇ ਕਰਾਹ ਗੁਰ ਦੀਨਾ॥ ਭੋਜਨ ਸਿੱਖ† ਅਤਿੱਥਨਿ ਕੀਨਾ ॥ ੫ ॥‡ ਗੁਰ ਦਸੌਂਧ ਗੁਰ ਕੇ ਘਰਿ ਆਨਾ। ਗੁਰ ਸਨਮੁਖ ਧਨ ਕੀਨ ਬਿਡਾਨਾ।–ਤੁਮਰੀ ਵਸਤੁ ਕਹੋ ਸੋ ਕਰੌਂ।ਖਰਚੌਂ ਕੈ ਕਿਹਠਾਂ ਧਨ ਧਰੌਂ§॥੬॥ਸੌਦਾ ਸਤਿਗੁਰ ਤੇ ਇਹ ਆਯੋ। ਗੁਰ ਦਸੌਂਧ ਮੈਂ ਆਨਿ ਚੜ੍ਹਾਯੋ–। ਮਸਤਕ ਟੇਕਿ ਗਯੋ ਮੈਂ ਤਬੈ। ਉਚਿਤ ਕਰਮ ਮੈਂ ਧਨ ਦਿਯ ਸਬੈ[6]‡ ॥੭॥ ਭਲੋ ਭਯੋ ਇਹ ਸਿਖ[7] ਹੈ ਸਨਮੁਖ।

---

[1]ਵੇਚ ਦਿਤਾ ਸੀ (ਬਚਨ ਖਰੀਦਣ ਵੇਲੇ)। [2]ਚਿਤ ਦੀ ਗਲ ਦੱਸ। [3]ਜਦੋਂ ਆਪ ਕ੍ਰਿਪਾਲ ਹੋਏ ਤਦੋਂ ਮੇਰੀ ਸਿੱਖੀ ਦ੍ਰਿੜ ਹੋਈ ਸੀ। [4](ਪਰ)ਜਿਸ ਦਿਨ......। [5]ਵਾਹੁੰਦਿਆਂ ਜਦ ਸਿਆੜ ਕੱਢਿਆ। [6]ਯੋਗ ਕੰਮਾਂ ਵਿਚ (ਬਾਕੀ ਦਾ) ਸਾਰਾ ਧਨ ਦੇ ਦਿਤਾ। [7]ਭਾਵ ਹਰਗੁਪਾਲ।

*ਇਹ ਸੌ ਸਾਖੀ ਦੀ ੮੦ਵੀਂ ਸਾਖੀ ਹੈ।

†ਪਾ:–ਬਿੱਪ੍ਰ। ‡ਇਨ੍ਹਾਂ ਤੁਕਾਂ ਦਾ ਭਾਵ ਏਥੇ ਸਿੰਸੇ ਵਾਲਾ ਹੈ। ਪਰੰਤੂ ਸੌ ਸਾਖੀ ਦੇ ਪਾਠ ਤੋਂ ਅਰਥ ਸਪਸ਼ਟ ਹੋ ਜਾਂਦਾ ਹੈ ਜੋ ਐਉਂ ਹੈ:–ਗੁਰ ਕੀ ਦਸਵੀਂ ਗੁਰ ਗ੍ਰਿਹ ਆਣੀ। ਗੁਰ ਸਨਮੁਖ ਧਨ ਕੀਨ ਵਿਡਾਣੀ। 'ਤੁਮਰੀ ਵਸਤ ਕਹੋ ਸੋ ਕਰਾਂ'। ਤੁਮ ਗੁਰ ਆਪਣੀ ਰਸਨ ਉਚਰਾ। 'ਤੁਮਰਾ ਸੌਦਾ ਨਫਾ ਇਹ ਆਵਾ।ਗੁਰ ਦਸਵੰਧ ਤੁਹਿ ਦੀਨ ਚੜ੍ਹਾਵਾ।' ਮਸਤਕ ਟੇਕ ਗਇਆ ਮੈਂ ਤਬ ਹੀ। ਉਚਿਤ ਕਰਮ ਧਨ ਸੋ ਤਬ ਕਰਿ ਹੀ। ਜਿਸਦਾ ਅਰਥ ਇਉਂ ਹੈ:–ਗੁਰੂ ਦਾ ਦਸਵੰਧ ਮੈਂ ਗੁਰਾਂ ਦੇ ਘਰ ਲੈ ਆਂਦਾ। ਇਹ ਦੇਕੇ ਬਾਕੀ ਦੀ ਵੰਡ ਵਿੱਚ ਰਿਹਾ ਬੀ ਮੈਂ ਗੁਰਾਂ ਦੇ ਸਨਮੁਖ ਕਰ ਦਿੱਤਾ ਤੇ ਆਖਿਆ–ਹੇ ਗੁਰੋ ਏਹ ਤੁਹਾਡੀ ਵਸਤੂ ਹੈ ਜਿਵੇਂ ਕਹੋ ਇਸ ਨਾਲ ਕਰਾਂ। ਹੇ ਗੁਰੋ ਤੁਸਾਂ ਤਦੋਂ ਅਪਣੀ ਰਸਨਾਂ ਤੋਂ ਉਚਾਰਿਆ ਸੀ 'ਕਿ ਇਹ ਧਨ ਤੇਰੇ (ਗੁਪਾਲ ਨਾਲ ਕੀਤੇ) ਸੌਦੇ ਦਾ ਨਫਾ ਆਇਆ ਹੈ, ਗੁਰੂ ਦਸਵੰਧ ਤੂੰ ਚੜ੍ਹਾ ਹੀ ਦਿੱਤਾ ਹੈ'। (ਸੋ ਮੈਂ ਬਚਨ ਮੰਨ ਕੇ ਬਾਕੀ ਧਨ ਲੇਕੇ) ਆਪ ਨੂੰ ਮੱਥਾ ਟੇਕਕੇ ਤਦੋਂ ਚਲਾ ਗਿਆ ਤੇ ਉਸ ਧਨ ਨਾਲ ਮੁਨਾਸਬ ਕੰਮ ਕਰਦਾ ਰਿਹਾ ਹਾਂ।

§ਪਾ:–ਖਰਚੌਂ ਕੈ ਕਿਹ ਰਾਖਨ ਧਰੌਂ।

ਸ਼ਰਨੀ ਤੁਮਰੀ ਆਯੋ ਗੁਰਮੁਖ'। ਸੁਨਿ ਸਤਿਗੁਰ ਸ੍ਰੀ ਮੁਖ ਤੇ ਕਹ੍ਯੋ*। 'ਧ੍ਯਾਨ ਸਿੰਘ! ਸਿਖ ਸਿਦਕੀ ਲਹ੍ਯੋ[1]*॥੯॥ਦੋਹਰਾ॥ ਚੂਕ ਮੂਕ ਸਿਖ, ਰੂਕ ਦੁਖ, ਬਿਸ਼ਨੁ ਥਾਨ ਤੁਹਿ ਲੀਨ[2]। ਗਿਰਾ ਪਰਾ ਸਨਮੁਖ ਖਰਾ ਨਾ ਟੂਟਾ ਨਾ ਹੀਨ[3]॥੯॥[4]ਸਹਜਧਾਰੀਆ ਆਦਿ ਸਿਖ ਗੁਰ ਨਾਨਕ ਕੀ ਛਾਪ। ਖੰਡੇ ਪਾਹੁਲ ਹਤਨ ਕੋ ਤੁਰਕਨਿ ਸਿੰਘਨਿ ਥਾਪ[4] ॥੧੦॥ਚੌਪਈ॥ ਸਿਦਕੀ ਸਿਖ ਹੋਂਦ ਤੂੰ ਮੇਰਾ। ਮੋ ਚਰਨਨ ਮਹਿਂ ਪ੍ਰੇਮ ਘਨੇਰਾ'।ਮੁਸਕਾਵਤਿ ਮੁਖਿ ਬਹੁਰ ਉਚਾਰਾ[5] 'ਧ੍ਯਾਨ ਸਿੰਘ ਤੂੰ ਸਿੱਖ ਹਮਾਰਾ ॥੧੧॥ ਜੋ ਚਿਤ ਇੱਛਾ ਜਾਚਹੁ ਪਜਾਰੇ! ਸਿਦਕ ਬਚਨ ਕਾ ਪ੍ਰੇਮ ਉਦਾਰੇ[6]'। ਕਲਗ਼ੀਧਰ ਤੇ ਸੁਨਿ ਕਰਿ ਕਾਨਾ। ਹਾਥ ਜੋਰਿ ਕਰਿ ਸਿੱਖ ਬਖਾਨਾ॥੧੨॥'ਸ੍ਰੀ ਪ੍ਰਭੁ ਬਹੁ ਚਿੰਤਾ ਮਨ ਮੇਰੋ[7]:-। ਅਬਿ ਤੁਮ ਬਖਸ਼ਹੁ ਅਪਨ ਅਗੇਰੋ[8]। ਅਬਹਿ ਸਿੱਖ ਮੁਰਝਾਵਤਿ ਐਸੇ[9]। ਪੀਛੇ ਸਿਦਕ ਹੋਇ ਦ੍ਰਿੜ੍ਹ ਕੈਸੇ ? ॥੧੩॥ ਇਸ ਹਿਤ ਜਾਚੌਂ ਆਪ ਅਗਾਰੇ। ਦਿਹੁ ਸਿੱਖਨਿ ਕੋ ਸਿਦਕ ਉਦਾਰੇ'। ਹਸ ਕਰਿ ਸ੍ਰੀ ਮੁਖ ਤਬੈ ਬਖਾਨਾ। 'ਧ੍ਯਾਨ ਸਿੰਘ ਸੁਨਿ ਆਗਲ ਭਾਨਾ[10] ॥ ੧੪ ॥ [11]ਸਿੰਧ ਲਸਨ ਮੁਕਤਾ ਅਰੁਹੀਰਾ।ਕਮੀ ਠੌਰ ਮਹਿਂ ਮੋਲ ਗਹੀਰਾ।ਤਜੋਂ ਪਾਛੇ ਸਿਖ ਸਿਦਕੀ ਮੇਰੇ। ਲਾਖਹੁੰ ਹੋਵਹਿਂ ਵਧਹਿਂ ਵਧੇਰੇ॥ ੧੫ ॥ ਦੋਹਰਾ ॥ ਹਮਰੀ ਤਨ ਕੀ ਸੂਰ ਗਤਿ ਅਸਤ ਰਾਤਿ ਹੁਇ ਜਾਇ। ਘੂਕ ਉਠਤਿ ਜਗ ਮਹਿਂ ਲਸਤਿ

[1]ਹੇ ਧਿਆਨ ਸਿੰਘ (ਤੈਨੂੰ) ਅਸਾਂ ਸਿਦਕੀ ਸਿੱਖ ਜਾਣਿਆਂ ਹੈ। [2]( ਇਸ ਸਿੱਖ ਦੀ ) ਭੁੱਲ ਮੁਕ ਗਈ ਹੈ ਦੁੱਖ ਰੁਕ ਗਏ ਹਨ ਤੇ ਤੈਨੂੰ ਹੁਣ(ਵਚਨ ਲੈਣ ਕਰਕੇ ਵਿਸ਼ਨੂ ਥਾਨ=) ਵੈਕੁੰਠ ਪ੍ਰਾਪਤ ਹੋਇਆ ਹੈ। [3](ਕਿਉਂਕਿ) ਸਾਹਮਣੇ ਖੜੋਕੇ (ਚਰਨੀ) ਜੋ ਡਿੱਗ ਪਿਆ, ਹੁਣ ਟੁੱਟਾ ਤੇ ਹੀਨ ਨਹੀਂ ਰਿਹਾ। [4]ਆਦਿ ਗੁਰੂ ਨਾਨਕ ਦੇਵ ਜੀ ਨੇ ਸਹਿਜਧਾਰੀਆਂ ਦੀ ਛਾਪ 'ਸਿੱਖ' ਰੱਖੀ (ਪਰ ਹੁਣ ਅਸਾਂ) ਖੰਡੇ ਦਾ ਅੰਮ੍ਰਿਤ ਛਕਾਕੇ (ਉਹਨਾਂ ਸਿੱਖਾਂ ਦੀ ਛਾਪ) ਸਿੰਘ ਥਾਪੀ ਹੈ ਤੇ ਓਹ ਤੁਰਕਾਂ ਨੂੰ ਮਾਰਨਗੇ। [5]ਕਿਹਾ (ਧਿਆਨ ਸਿੰਘ ਨੂੰ)। [6]( ਸਾਡੇ ) ਬਚਨਾਂ ਉਤੇ ਸਿਦਕ ਦਾ ਤੇਰੇ ਵਿਚ ਬੜਾ ਪ੍ਰੇਮ ਹੈ। [7]ਅਗੋ ਹੁਣ ਸਿੱਖਾਂ ਲਈ ਅਰਦਾਸ ਕਰਦਾ ਹੈ। [8]ਹੁਣ ਆਪ ਦੇ ਸਾਹਮਣੇ (ਜੇ ਕੋਈ ਸਿਦਕ ਤੋਂ ਡੋਲਦਾ ਹੈ, ਤਾਂ ਤੁਸੀਂ (ਸਿਦਕ) ਬਖਸ਼ਦੇ ਹੋ। [9](ਤੇ ਫੇਰ ਬੀ) ਅਜੇ ( ਹਰ-ਗੁਪਾਲ) ਵਰਗੇ ਸਿੱਖ ਮੁਰਝਾ ਜਾਂਦੇ ਹਨ ਭਾਵ ਡੋਲ ਜਾਂਦੇ ਹਨ। [10]ਅਗੇ ਹੋਣ ਵਾਲਾ ਭਾਣਾ। [11]ਪ੍ਰਯਾਯ ਅਗਲੇ ਸਫੇ ਦੇ ਅੰਕ ੧ ਵਿਚ ਦੇਖੋ।

*ਸੌ ਸਾਖੀ ਵਿਚ ਇਹ ਦੋ ਤੁਕਾਂ ਏਥੇ ਨਹੀਂ ਹਨ ਤੇ 'ਤੁਹਿ ਲੀਨ' ਦੀ ਥਾਂ ਪਾਠ 'ਤਹਿ ਲੀਨ' ਹੈ। ਧ੍ਯਾਨ ਸਿੰਘ ਅਜੇ ਕਹਿ ਰਿਹਾ ਹੈ:-ਸਿੱਖ ਦੀ ਭੁੱਲ ਮੁੱਕ ਗਈ ਹੈ ਦੁੱਖ ਰੁਕ ਗਿਆ ਇਸ ਨੇ ਵੈਕੁੰਠ ਲਿਆ ਹੈ, ਸਹਿਜਧਾਰੀ ਗੁਰ ਨਾਨਕ ਦੀ ਛਾਪ ਦਾ ਸਿੱਖ ਹੈ, ਖੰਡੇ ਪਾਹੁਲ (ਛਾਪ) ਆਪ ਨੇ ਹੁਣ ਟੋਰੀ ਹੈ।

ਤਿਉਂ ਸਿੰਘੀ ਮਮ ਆਇ[1] ॥ ੧੬ ॥ ਸਿਦਕ ਦੀਆ ਵਿਭੁਤਾ ਦਈ ਵਿੱਦਯਾ ਦੀਨੀ ਪੂਰ । ਰਟਤਿ ਸਿੰਘ ਮਮ ਤੇਜ ਵਧਿ ਬੈਠਤਿ ਮਤ ਹੋ ਮੂਰ[2] ॥ ੧੭ ॥

---

[1]ਕਵਿ ਜੀ ਨੇ ਧਿਆਨ ਸਿੰਘ ਦੇ ਵਰ ਮੰਗਣ ਵੇਲੇ ਸੌ ਸਾਖੀ ਦੇ ਪਾਠ ਵਿਚੋਂ 'ਸਾਂਝ' ਪਦ ਛੱਡ ਦਿਤਾ ਹੈ ਇਸ ਕਰਕੇ ਇਹ ਅਰਥ ਭਲੇ ਵਿਚ ਪੈਂਦੇ ਹਨ। ਸੌ ਸਾਖੀ ਦਾ ਪਾਠ ਹੈ:– 'ਮਾਂਗਾ ਵਰ ਤਬ ਧਿਆਨ ਸਿੰਘ ਚਿੰਤਾ ਮੋ ਮਨ ਮਾਂਝ । ਤੁਮਰੇ ਆਗੇ ਬਖਸ਼ਿਆ ਪੀਛੇ ਭਾਣਾ ਸਾਂਝ'। ਜਿਸ ਦਾ ਭਾਵ ਇਹ ਹੈ ਕਿ ਮੈਨੂੰ ਇਹ ਚਿੰਤਾ ਹੈ ਕਿ ਇਸ ਸਿੱਖ ਦਾ ਸਿਦਕ ਆਪ ਦੇ ਬੈਠਿਆਂ ਡੋਲਿਆ ਤਾਂ ਆਪ ਨੇ ਸਿਦਕ ਬਖਸ਼ ਕੇ ਸਿੱਖ ਨੂੰ ਬਚਾ ਲਿਆ, ਆਪ ਦੇ ਮਗਰੋਂ ਤਾਂ ਭਾਣਾ ਸੰਧਿਆ ਪੈ ਜਾਣ ਦਾ ਹੀ ਹੈ ਨਾ, ਜੀਕੂੰ ਕਹੀਦਾ ਹੈ 'ਕਾਲੀ ਰਾਤ ਪੈ ਜਾਏਗੀ'। ਇਸ ਤੋਂ ਅਗੇ ਸੌ ਸਾਖੀ ਦਾ ਪਾਠ ਹੈ 'ਹਸ ਕਰ ਪ੍ਰਭੁ ਜੀ ਤਬ ਕਹਾ ਸਾਹਿਬ ਸਿੰਘ ਸੁਨ ਬਾਤ। ਸਿੰਧ ਲਸਨ ਹੀਰਾ ਮੁਕਤ ਕਮੀ ਠੌਰ ਕਹੂੰ ਜਾਤ। ਹਮਰੀ ਤਨ ਕੀ ਸੂਰਗਤਿ ਅਸਤ੍ਰਿ ਰਾਤਿ ਹੁਇ ਜਾਇ। ਧ੍ਰਕ ਉਠਤ ਜਗ ਮਹਿ ਲਸਤ ਤਿਉ ਸਿੰਘੀ ਮਮ ਆਇ'। ਗੁਰ ਪ੍ਰਤਾਪ ਸੂਰਜ ਦੀਆਂ ਦੋ ਤੁਕਾਂ:–'ਤਜੌਂ ਪਾਛੇ......ਤੋਂ......ਵਧਹਿ ਵਧੇਰੇ' ਵਾਲੀਆਂ ਨਹੀਂ ਹਨ ਸੋ ਅਰਥ ਸਰਲ ਇਹ ਬਣਿਆ ਕਿ ਹੱਸ ਕੇ ਪ੍ਰਭੂ ਜੀ ਨੇ ਕਿਹਾ: ਹੇ ਸਾਹਿਬ ਸਿੰਘ (ਅਥਵਾ ਧਿਆਨ ਸਿੰਘ) ਗਲ ਸੁਣ, ਸਿੰਧ ਵਿਚ ਦੇ ਹੀਰੇ ਮੋਤੀ ਤੇ ਲਸਨੀਏਂ ਦੀ ਕੀਮਤ ਕਿਸੇ ਹੋਰ ਥਾਂ ਗਿਆਂ ਘਟ ਜਾਂਦੀ ਹੈ ? ਭਾਵ ਸਮੁੰਦਰ ਦੇ ਪਾਸ ਹੁੰਦਿਆਂ ਰਤਨ ਰਤਨ ਹਨ ਕੱਚ ਨਹੀਂ ਹਨ, ਜਦੋਂ ਉਹ ਦੂਰ ਵਿੱਥ ਤੇ ਹੋ ਜਾਂਦ ਹਨ ਭਾਵ ਦੁਨੀਆਂ ਵਿਚ ਜੌਹਰੀਆਂ ਤੇ ਧਨੀਆਂ ਪਾਸ ਜਾਂਦੇ ਹਨ ਉਨ੍ਹਾਂ ਦਾ ਕੁਛ ਘਟ ਜਾਂਦਾ ਹੈ ? ਕੀ ਉਹ ਕੱਚ ਹੋ ਜਾਂਦੇ ਹਨ ? ਨਹੀਂ ਉਹ ਤਦ ਬੀ ਰਤਨ ਹਨ ਸਗੋਂ ਦੂਰ ਜਾਕੇ ਵਧੇਰੇ ਕੀਮਤੀ ਸਮਝੇ ਜਾਂਦੇ ਹਨ। ਇਸੀ ਤਰ੍ਹਾਂ ਮੇਰੇ ਸਿੱਖ ਸਿੱਖ ਹਨ ਸਿਦਕ ਉਨ੍ਹਾਂ ਵਿਚ ਮੈਂ ਰਤਨ ਭਾਵ ਪਾਇਆ ਹੈ ਉਹ ਸਦਾ ਰਤਨ ਰਹਿਣਗੇ। ਦੂਸਰਾ ਦ੍ਰਿਸ਼ਟਾਂਤ ਦੇਂਦੇ ਹਨ ਕਿ ਮੇਰੇ ਤਨ ਦੀ ਗਤੀ ਸੂਰਜ ਵਤ ਹੈ। ਸੂਰਜ ਹੁੰਦਿਆਂ ਤਾਰੇ ਅਸਤ ਜਾਪਦੇ ਹਨ ਪਰ ਜਦ ਰਾਤ ਹੋ ਜਾਏ ਤਾਂ (ਇਉਂ ਤਾਰੇ) ਉਠਦੇ (ਦਿੱਸਦੇ ਹਨ ਜਿਵੇਂ) ਜਾਗੇ ਹਨ ਤੇ ਸੁੱਤੇ ਜਗਤ ਵਿਚ ਚਮਕਦੇ ਹਨ, ਇਸ ਤਰ੍ਹਾਂ ਮੇਰੀ ਸਿੱਖੀ ਹੈ। ਭਾਵ ਦੋ ਦ੍ਰਿਸ਼ਟਾਂਤ ਗੁਰੂ ਜੀ ਨੇ ਦਿਤੇ ਹਨ। ਸਮੁੰਦਰ ਗੁਰੂ ਜੀ ਹਨ ਸਿੱਖ ਰਤਨ ਹਨ ਦੂਜੇ ਗੁਰੂ ਜੀ ਸੂਰਜ ਹਨ, ਸਿਖ ਤਾਰੇ ਹਨ। ਸਮੁੰਦਰ ਵਿਚੋਂ ਵਿੱਥ ਪੈਕੇ ਰਤਨ ਰਤਨ ਹਨ ਤੇ ਵਧੇਰੇ ਮੁੱਲ ਪਾਉਂਦੇ ਹਨ, ਸੂਰਜ ਦੇ ਉਹਲੇ ਹੋ ਜਾਣ ਤੇ ਤਾਰੇ ਉਵੇਂ ਹੀ ਹਨ ਤੇ ਰੌਸ਼ਨ ਹਨ ਜਿਵੇਂ ਦਿਨ ਵੇਲੇ ਸਨ ਪਰ ਹੁਣ ਵਧੇਰੇ ਚਮਕਦੇ ਦਿੱਸਦੇ ਹਨ ਤਿਵੇਂ ਸਿੱਖ ਸਿੱਖ ਹਨ ਗੁਰੂ ਜੀ ਦੇ ਮਹਾਨ ਤੇਜ ਕਰਕੇ ਮਾਤ ਦਿੱਸਦੇ ਹਨ, ਮਗਰੋਂ ਸਿੱਖ ਸਿੱਖ ਹੀ ਹੋਣਗੇ ਤੇ ਵਧੇਰੇ ਚਮਕਣਗੇ। ਅੱਗੇ ਫਿਰ ਸਿਦਕ ਦਾ ਸਿੱਖਾਂ ਨੂੰ ਵਰ ਦਿੰਦੇ ਹਨ। ਧਿਆਨ ਸਿੰਘ ਨੂੰ ਸਮਝਾਕੇ ਫਿਰ ਉਸਦੀ ਅਰਦਾਸ ਮੰਨਕੇ ਵਰਦਾਨ ਕਰਦੇ ਹਨ। [2](ਮੈਂ ਸਿੰਘਾਂ ਨੂੰ) ਸਿਦਕ ਦਿੱਤਾ ਹੈ, ਵਿਭੂਤੀ ਦਿੱਤੀ ਹੈ (ਤੇ ਉਨ੍ਹਾਂ ਵਿਚ) ਵਿਦਿਆ ਭਰ ਦਿੱਤੀ ਹੈ (ਹੁਣ ਤਾਂ ਮੈਂ ਬੈਠਾ ਹਾਂ ਪਰ ਮੇਰੇ ਮਗਰੋਂ) ਜਿਉਂ ਜਿਉਂ ਸਿੰਘ ਮੇਰਾ (ਨਾਮ) ਰਟਣਗੇ (ਤਿਵੇਂ ਤਿਵੇਂ) ਤੇਜ ਵਧੇਗਾ ਤੇ ਮੂਰਖ ਬੀ ਸੁਮਤਿਵਾਨ ਹੋਕੇ ਬੈਠਣਗੇ [ਮੂਰ=ਮੂਲ, ਜੜ੍ਹ, ਮੂਰਖ]।

[1]'ਸੂਰ ਹੂਰ ਸਭਿ ਕੂਰ ਤਜਿ ਦੂਰ ਦੂਰ ਭੂ ਬਨ ਮਾਂਹਿ। ਰਾਜ ਬਾਜ ਗਜ ਸਾਜ ਸਭਿ ਸਿਦਕ ਦੀਆ ਮਮ ਪਾਹਿ'॥੧੯॥ਚੌਪਈ॥ਇਸ ਪ੍ਰਕਾਰ ਕਹਿ ਕਰਿ ਜਗ ਸ੍ਵਾਮੀ। ਮੰਦਰ ਗਮਨੇ ਅੰਤਰਜਾਮੀ। ਖਾਨ ਪਾਨ ਕਰਿ ਨਿਸਾ ਗੁਜਾਰੀ। ਆਇ ਪ੍ਰਾਤਿ ਪੁਨ ਸਭਾ ਮਝਾਰੀ॥੧੯॥ *ਬੈਠੇ ਕਰਿਕੈ ਸੌਚ ਸ਼ਨਾਨਾ॥ਆਇ ਖਾਲਸਾ ਲਗਯੋ ਦਿਵਾਨਾ॥ਮਾਘ ਮਾਸ ਤਬਿ ਸੀਤ ਮਹਾਨੋ। ਨਰ ਨਾਰੀ ਬਹੁ ਪ੍ਰਾਤਿ ਸ਼ਨਾਨੋ॥੨੦॥ਤਬਿ ਸਿੱਖਨਿ ਕਰ ਜੋਰਿ ਉਚਾਰਾ। 'ਮਾਘ ਮਾਸ ਅਰੁ ਕਾਤਿਕ ਸਾਰਾ। ਨਰ ਨਾਰੀ ਗਨ ਪ੍ਰਾਤੀ[2]ਜਾਗਹਿ।ਸੀਤ ਨੀਰ ਸੋਂ ਮੱਜਨ ਲਾਗਹਿਂ॥੨੧॥ਅਪਰ ਮਾਸ ਕੇ ਦਿਵਸਨਿ ਮਾਂਹੀ। ਜਿਸ ਕਿਸ ਵੇਲੇ ਲੋਕ ਨਹਾਹੀਂ[3]। ਸਤਿਗੁਰ ਪਾਤਿਸ਼ਾਹ ਇਨ ਬਾਤ। ਕਿਮ ਹੋਵਤਿ ਬਰਨਹੁ ਬੱਖਜਾਤ' ॥੨੨॥ ਸੁਨਿ ਸਿੱਖਨਿ ਕੇ ਸੰਸੈ ਬੈਨ। ਸ਼੍ਰੀ ਮੁਖ ਤੇ ਬੋਲੇ ਸੁਖ ਐਨ। 'ਸੁਨਿ ਭਾਈ ਸਭਿ ਜਗਤ ਤਮਾਸ਼ਾ। ਕਜਾ ਇਸ ਕੀ ਗਤਿ ਕਰਹਿ ਪ੍ਰਕਾਸ਼ਾ ॥ ੨੩ ॥

ਛੰਦ॥ ਮਤਲਬ ਕੀ ਕਜਾ ਪ੍ਰੀਤ ਚਿਰ ਨਹੀਂ ਠਹਿਰਦੀ[4]। ਦੂਧ ਦੇਤਿ ਜਾ ਧੇਨੁ ਦੇਵਤਾ ਮਿਹਰਦੀ[5]। ਪੂਜਾ ਵੇਵੇ ਦੇਵ ਤਾਂ ਪ੍ਰੀਤ ਹੋ ਸ਼ਹਿਰਦੀ[6]। ਪੁੱਤ੍ਰ ਜਣੇਂਦੀ ਨਾਰਿ ਘਰ ਭੀਤਰ ਭਾਂਵਦੀ। ਦਾਨ ਦੇਯ ਜਜਮਾਨ ਦਿਜ ਗਲ ਕਹਿ ਭਾਂਵਦੀ[7]। ਮਾਲਕ ਵੇਵੇ ਖਾਨ ਤਾ ਚਾਕਰੇਂ ਚਾਂਦਨੀ[8]†। ਹੋ ਮਞੱਟੂ ਹੋਵੈ ਪੁਰਖ ਨਾਰਿ ਦਿਲ ਮਾਂਦਨੀ‡[9]। ਦੇਖਾ ਦੇਖੀ ਰੀਤ ਸਭਿਹਿਨਿ ਮਨ ਭਾਂਵਦੀ§। ਸਿੱਖੋ ! ਸੱਭੀ

---

[1]ਜੋ ਮੇਰੇ ਸਿੱਖ ਬਣਨਗੇ ਉਹ ਹੌਲੇ (ਕਾਇਰ) ਹਨ ਤਾਂ ਸੂਰਮੇ ਹੋ ਜਾਣਗੇ; ਕੂੜੇ ਹਨ ਤਾਂ ਕੂੜ ਉਹਨਾਂ ਤੋਂ ਛੁੱਟ ਜਾਏਗਾ (ਮੇਰੇ ਸਿੱਖ) ਬਨਾਂ ਵਿਚ ਤੇ ਪ੍ਰਿਥਵੀ ਉਤੇ ਮੋਤੀਆਂ ਵਾਂਙੂ ਚਮਕਣਗੇ [ਪੰਜਾ:, ਹੂਰ=ਹੌਲੇ; ਕਾਇਰ। ਫਾ:, ਦੁਰ=ਮੋਤੀ]। (ਅ) ਤੁਰਕਾਂ ਦੇ ਸੂਰਮੇ ਤੇ ਸੁੰਦਰੀਆਂ ਭੂਮੀ (ਦੀ ਮਾਲਕੀ ਦੇ) ਝੂਠੇ (ਦਾਵੇ) ਛੋੜਕੇ ਬਨਾਂ ਵਿਚ ਲੁਕ ਲੁਕ (ਕੇ ਦਿਨ ਕੱਟਣਗੇ) ਤੇ ਮੈਂ ਆਪਣੇ ਪਾਸੋਂ (ਸਿੱਘਾਂ ਨੂੰ) ਰਾਜ ਘੋੜੇ, ਹਾਥੀ, ਸਾਰੇ ਸਾਮਾਨ ਤੇ ਸਿਦਕ ਦਿਤਾ ਹੈ। [2]ਸੁਵੇਰੇ ਹੀ। [3]ਨ੍ਹਾਉਂਦੇ ਹਨ। [4]ਮਤਲਬ ਦੀ ਪ੍ਰੀਤੀ ਚਿਰ ਤਕ ਨਹੀਂ ਠਹਿਰਦੀ। [5]ਜੇ ਗਾਂ ਦੁੱਧ ਦੇਵੇ ਤਾਂ ਕਹਿੰਦੇ ਹਨ ਦੇਵਤਾ ਮਿਹਰ ਦੀ ਹੈ, ਭਾਵ ਗਊ ਦੇਵਤਾ ਹੈ ਤੇ ਮੇਹਰ ਕਰ ਰਹੀ ਹੈ। [6]ਜੇ ਦੇਵ (ਮੁਰਾਦਾਂ) ਦੇਵੇ ਤਾਂ ਪੂਜਾ ਵਿਚ ਸ਼ਹਿਰ ਦੀ ਪ੍ਰੀਤ ਹੁੰਦੀ ਹੈ। [7]ਜੇ ਜਜਮਾਨ ਦਿਜ ਨੂੰ ਦਾਨ ਦੇਵੇ ਤਾਂ ਦਿਜ ਨੂੰ ਉਸ ਜਜਮਾਨ ਦੀ ਗਲ ਕਹੀ ਭਾਂਵਦੀ ਹੈ। (ਅ) ਦਿਜ ਜਜਮਾਨ ਨੂੰ ਮਨ ਭਾਂਵਦੀਆਂ ਗਲਾਂ ਕਹਿੰਦਾ ਹੈ ਭਾਵ ਖੁਸ਼ਾਮਦ ਕਰਦਾ ਹੈ। [8]ਨੌਕਰ ਚਾਂਦਨੀ ਵਾਙੂ ਖਿੜਿਆ ਮਿਲਦਾ ਹੈ। [9]ਤਾਂ ਨਾਰੀ ਦਾ ਦਿਲ ਉਦਾਸ ਰਹਿੰਦਾ ਹੈ।

*ਇਹ ਸੌ ਸਾਖੀ ਦੀ ੮੧ਵੀਂ ਸਾਖੀ ਹੈ। †ਪਾ:-ਤਾਨ ਦੀ=ਤਨ ਦਿਹੀ।

‡ਪਾ:-ਮਾਨਦੀ। §ਪਾਠ ਸੌ ਸਾਖੀ:-ਆਂਵਦੀ।

ਸਤਿਗੁਰ ਪ੍ਰੀਤ ਸਦਾ ਹੀ ਭਾਂਵਦੀ। ਭਾਈ ਮੇਰਾ ਸਿੱਖ ਸੁਨੋ ਸਭਿ ਕਾਮਦੀ[੧]।
ਨਿੱਤ ਜੱਗੁ ਫਲ ਦਾਨ ਹੋਤਿ ਸਿਦਕ ਗੁਰਧਾਮ ਦੀ[੨]। ਪਹਿਰ ਰਾਤ ਇਸ਼ਨਾਨ
ਸਦਾ ਹੀ ਭਾਂਵਦੀ[੩]। ਅਸ੍ਵਮੇਧ ਗੋਮੇਧ ਘਟੀ* ਘਟ ਜਾਂਵਦੀ[੪]। ਤੀਜੀ ਅਗਨ-
ਹੋਤ੍ਰਸਟੋਮ ਜੋਤ ਮਾਂਵਦੀ[੫]। ਸ੍ਵਰਨ ਚਾਂਦੀ ਦੂਧ ਤਾਂਬਾ ਦੇਇ ਸਾਮਦੀ[੬]। ਰਸਮ
ਦੇਖ ਜਲ ਦਾਨ ਪਾਪ ਹਨ ਜਾਮਦੀ[੭]। ਹੋਇ ਪਵਿੱਤਰ ਕਾਯਾਂ ਨ੍ਹਾਇ ਦੁਪਹਿਰ ਜੋ[੮]।
ਤੀਜੇ ਮਲੇਛ ਸ਼ਨਾਨ ਚਤਰਥੇ ਕਹਿਰ ਜੋ[੯]। ਰਾਤ ਰਾਖਸੀ[੧੦] ਨ੍ਹਾਇ ਅਰਧ ਹੁਇ
ਪਾਤਕੀ[੧੧]। ਹਿੰਸਾ ਸਭਿ ਕੀ ਪਾਪ ਜਲ ਕਾਲ ਨ ਸ਼ਾਂਤਕੀ[੧੨]। ਇਹੀ ਨੇਮ
ਕੀ ਰੀਤਿ ਨਾਇ ਭਜਿ ਨਾਮਕੋ[੧੩]। ਹੁਆ ਜਗਤ ਤੇ ਪਾਰ ਸੱਚੁ ਬ੍ਰਤ ਰਾਮ ਕੋ[੧੪]।
ਹੋਰ ਕਪਟ ਕੀ ਰੀਤਿ ਜੋ ਆਲ ਜੰਜਾਲ ਕੀ[੧੫]। [੧੬]ਅਰਘੇ ਕੁੰਡੀ ਜਾਲਨਿ

---

[੧]ਹੇ ਮੇਰੇ ਸਾਰੇ ਸਿੱਖ ਭਾਈਓ ਸੁਨੋ ਸਹਿਕਾਮਤਾ ਦੀ ਗੱਲ। (ਅ) ਇਹ ਦੁਨੀਆਂ ਕਾਮਨਾ ਦੀ (ਬੱਧੀ ਹੋਈ ਕੰਮ ਕਰਦੀ ਹੈ)। (ੲ) ਹੇ ਭਾਈ! ਸਭ ਦੇ ਕੰਮ ਦੀ ਸਿੱਖਿਆ ਸੁਣੋਂ। [੨]ਗੁਰੂ ਘਰ ਦੇ ਸਿਦਕ ਵਿਚ ਜੋ ਰਹਿੰਦਾ ਹੈ (ਉਸ ਨੂੰ) ਨਿੱਤ ਜੱਗ ਦਾ ਫਲ ਦਾਨ ਹੁੰਦਾ ਹੈ। ਕਟਾਖਜ ਇਹ ਹੈ ਕਿ (ਉ)ਹ ਤਾਂ ਨਿਰੰਤਰ ਸਿਮਰਨ ਦੁਆਰਾ ਨਿਰੰਤਰ ਮੇਲ ਵਿਚ ਆ ਚੁਕਾ ਹੈ। (ਅ) ਨਿੱਤ ਯੱਗ ਤੇ ਨਿਤ ਦਾਨ ਦਾ ਫਲ ਹੁੰਦਾ ਹੈ। [੩](ਗੁਰ ਸਿੱਖਾਂ ਨੂੰ) ਪਹਿਰ ਰਾਤ (ਰਹਿੰਦੀ) ਦਾ ਇਸ਼-ਨਾਨ ਸਦਾ ਪਿਆਰਾ ਲਗਦਾ ਹੈ। [੪](ਅਗੋਂ ਫੇਰ ਹਰ) ਘੜੀ ਘਟਦੀ ਜਾਂਦਿਆਂ (ਨ੍ਹਾਉਣਾ ਫਲ ਨੂੰ ਘਟਾਉਂਦਾ ਹੈ, ਇੰਵ ਕਿ ਇਕ ਘੜੀ ਘਟੇ ਤੇ ਨ੍ਹਾਉਣਾ) ਅਸ਼੍ਵਮੇਧ (ਦੋ ਘੜੀ ਘਟੇ ਤੇ) ਗੋਮੇਧ (ਤੁੱਲ ਫਲ ਦਾਤਾ ਹੈ)। [੫](ਤੀਜੀ ਘੜੀ ਘਟੇ ਤੇ ਨ੍ਹਾਤਿਆਂ) ਜਯੋਤਿਸ਼੍ਟੋਮ ਅਗਨਹੋਤ੍ਰੀ ਦੇ ਤੁੱਲਜ ਫਲ ਹੁੰਦਾ ਹੈ, ਜਯੋਤਿਸ਼੍ਟੋਮ ਇਕ ਯੱਗ ਦਾ ਨਾਮ ਹੈ)। [੬](ਚੌਥੀ ਦੇ ਘਟਿਆਂ) ਸੋਨੇ (ਦਾਨ ਦਾ), (ਪੰਜਵੀਂ ਦੇ ਘਟਿਆਂ) ਚਾਂਦੀ (ਦਾਨ ਦਾ) (ਛੇਵੀਂ ਦੇ ਘਟਿਆਂ) ਦੁੱਧ (ਦਾਨ ਦਾ ਤੇ (ਸੱਤਵੀਂ ਦੇ ਘਟਿਆਂ) ਤਾਂਬੇ ਦਾਨ ਦੇ) ਸਮਾਨ ਹੈ। [੭](ਅੱਠਵੀਂ ਘਟਿਆਂ ਤੇ ਅਰਥਾਤ ਸੂਰਜ ਦੀਆਂ) ਕਿਰਨਾਂ ਵੇਖਕੇ (ਇਸ਼ਨਾਨ ਕਰਨਾ) ਜਲ ਦਾਨ ਦੇ ਫਲ ਤੁੱਲ ਹੈ (ਜਿਸ ਨਾਲ) ਪਾਪ ਚਲੇ ਜਾਂਦੇ ਹਨ, ਭਾਵ ਨਾਸ਼ ਹੁੰਦੇ ਹਨ। [੮]ਜੋ ਦੁਪਹਿਰੇ ਨ੍ਹਾਵੇ ਤਾਂ ਕੇਵਲ ਕਾਯਾਂ ਹੀ ਪਵਿੱਤ੍ਰ ਹੋਂਦੀ ਹੈ। [੯]ਤੀਜੇ (ਪਹਿਰ) ਸ਼ਨਾਨ ਮਲੇਛ ਸ਼ਨਾਨ ਹੈ ਤੇ ਚੌਥੇ ਪਹਿਰ (ਆਪਣੇ ਆਪ ਤੇ) ਕਹਿਰ ਕਰਨਾ ਹੈ, ਭਾਵ ਤਮੋਗੁਣੀ ਕੰਮ ਹੈ। [੧੦](ਪਹਿਲੇ ਪਹਿਰ) ਰਾਤ ਨ੍ਹਾਉਣਾ ਰਾਖਸ਼ੀ ਸ਼ਨਾਨ ਹੈ। [੧੧]ਅੱਧੀ ਰਾਤ ਨ੍ਹਾਤਿਆਂ ਪਾਪੀ ਹੁੰਦਾ ਹੈ। [੧੨](ਜਲ ਵਾਸੀ) ਸਭ ਜੀਵਾਂ ਦੀ ਹਿੰਸਾ (ਹੁੰਦੀ ਹੈ ਇਸ ਕਰਕੇ) ਪਾਪ ਹੈ। (ਕਿਉਂਕਿ ਅੱਧੀ ਰਾਤ ਦਾ ਸਮਾਂ) ਜਲ ਸ਼ਾਂਤਕੀ ਹੁੰਦਾ ਹੈ, ਇਸ ਕਰਕੇ ਉਸ ਨੂੰ (ਭੋਜਨ ਦਾ) ਕਾਲ ਨਹੀਂ ਹੁੰਦਾ। [੧੩]ਨੇਮ ਦੀ ਰੀਤੀ ਇਹੀ ਧਾਰੇ ਕਿ ਨਾਮ ਭਜਨ ਦੇ ਵਾਸਤੇ ਇਸ਼ਨਾਨ ਕਰੇ। [੧੪](ਜਿਸ ਨੇ) ਰਾਮ (ਦਾ ਨਾਮ ਜਪਣ) ਦਾ ਸੱਚਾ ਬ੍ਰਤ ਧਾਰਿਆ ਹੈ ਉਹ ਜਗਤ ਤੇ ਪਾਰ ਹੋਇਆ ਹੈ। [੧੫]ਹੋਰ ਰੀਤਾਂ ਜੋ ਘਰ ਦੇ ਜੰਜਾਲ (ਵਿਚ ਫਸ ਕੇ ਕੀਤੀਆਂ ਜਾਣ) ਕਪਟ ਦੀਆਂ (ਰੀਤਾਂ ਹਨ)। [੧੬]ਪ੍ਰਸੰਗ ਦੇਖੋ ਅਗਲੇ ਸਫੇ ਤੇ ਅੰਕ ੧।

*ਇਹ ਪਾਠ ਸੌ ਸਾਖੀ ਦਾ ਗੁਃ ਪ੍ਰਃ ਸੂਃ ਵਿਚ ਅਕਸਰ ਥਾਈਂ ਪਾਠ 'ਘਟੇ' ਹੈ।

ਨਾਮ ਸੰਭਾਲ ਕੀ[1]। ਸਤਿਗੁਰ ਹੋਇ ਦਿਆਲ ਬ੍ਰਿੱਤ ਰਹਿ ਸੱਚੁ ਕੀ[2]। ਸੱਚਾ ਜਗੁ ਬਿਹਾਰ[3] ਤਜੇ ਸਭਿ ਕੱਚੁ ਕੀ। ਭਾਈ ਜਗ ਤਰਨਾ ਹੈ ਸੁਗਮ ਤਮਾਸ਼ਾ ਵਿਸ਼ਨ ਕਾ[4]। ਰਹੇ ਕ੍ਰਿਯਾ ਮਹਿਂ ਧ੍ਯਾਨ, ਦਾਸ ਨਹਿਂ ਸਿਸਨ ਕਾ[5]। ਏਹਾ ਜੁਗਤ ਵਰਤਨੀ ਅਲੱਗ ਵਰਤਣਾ[6]। ਇਹੀ ਜਗਤ ਕਾ ਮੇਲ ਪਰ ਕਾ ਦਿਲ ਪਰਚਣਾ[7]। ਜਿਉ ਚੌਪੜ, ਸ਼ਤਰੰਜ, ਗੰਜਫਾ[8], ਰਾਮਦੋਕ[9]। ਲਾਭ ਨਾਹਿ ਕੁਛ ਹੋਇ ਤਿਉਂ ਹੀ ਇਹ ਮਨ ਕੇ ਸ਼ੌਕ।੧।

ਚੌਪਈ॥*ਪ੍ਰੇਮ ਬਿਨਾ ਸਭਿ ਫੋਕੇ ਕਾਮ।[10]ਪ੍ਰੇਮ ਕਰੈ ਸਿਮਰੈ ਸੱਤਿਨਾਮ।ਮੇਲ ਸਕਲ ਕੋ ਪ੍ਰੇਮ ਮਹਾਨੋ।ਪ੍ਰੇਮ ਬਿਨਾ ਸਭਿ ਕੇਰਿ ਨਿਦਾਨੋ[11]॥੨੪॥ਸ੍ਵੈਯਾ॥ਜਾ ਤਨ ਪ੍ਰੇਮ ਪ੍ਰਵਾਹ ਬਹੈ ਸੁਖ ਸੋ ਨਰ ਪਾਵਨ ਬੇਦ ਉਚਾਰੈ[12]।ਕੰਚਨ ਕੱਸਪ ਪ੍ਰੇਮ ਬਿਨਾ ਖਯ ਨਰਹਰਿ ਸੁਤ ਹਿਤ ਕੇ ਵਪੁ ਧਾਰੈ[13]। ਸਿੱਧ ਅਠਾਰਹਿ ਜਾਂਹਿ ਅਧੀਨ ਹੈਂ ਸਹਸ੍ਰ ਭੁਜਾ ਦਿਜ ਸੂਨ†ਬਿਡਾਰੇ[14]। ਬੇਦ ਉਚਾਰਤਿ:- ਵਿਸ਼੍ਵਾ ਪੁੱਤ੍ਰ[15] ਹੀ ਪ੍ਰੇਮ ਬਿਨਾ ਸੁਰਲੋਕ ਸਿਧਾਰੈ ॥੨੫॥ ਪੁਲਕਤਿ ਗਾਤ ਅਨਾਹਦ ਬਾਤ[16] ਸੁ ਭੂਲ ਨ ਆਨ ਕਹੁ ਚੇਤਹੁ ਪ੍ਰਾਨੀ[17]।ਤੇਰੇਹੀਭੀਤਰ ਓਧਜ[18]ਮਾਖਨ ਸੈਲਕੋ ਅੰਤਰ ਪਾਵਕਭਾਨੀ[19]। ਏਕ ਹੀ ਭਾਸਤਿ ਸ਼ਾਂਤਿ

[1](ਜੋ) ਅਰਘੇ (ਮੰਤ੍ਰ ਪੜ੍ਹਕੇ ਦੇਂਦੇ ਭਾਵ ਡੁਹਲਦੇ ਹਨ) ਕੁੰਡੀ ਜਾਲ ( ਲਾਉਂਦੇ ਹਨ) ਉਹਨਾਂ ਨੂੰ ਨਾਮ ਦੀ ਸੰਭਾਲ ਕਿੱਥੇ। [2]ਸੱਚੇ ਨਾਮ ਵਿਚ ਬ੍ਰਿਤੀ ਰਹਿੰਦੀ ਹੈ ਉਸ ਦੀ। [3]ਵਿਹਾਰ ਸਚਾਈ ਨਾਲ ਕਰੇ। [4]ਭਾਈ ਜੱਗ ਤਰਨਾ ਸੌਖਾ ਹੈ ਜੇ ਇਸ ਨੂੰ (ਪਰਮਾਤਮਾ ਦਾ) ਤਮਾਸ਼ਾ ਸਮਝੇ। [5]ਕੰਮ ਕਰਦਿਆਂ ਧਿਆਨ (ਸਾਈਂ ਵਿਚ ਲਗਾ) ਰਹੇ ਤੇ ਇੰਦ੍ਰੀਆਂ ਦਾ ਦਾਸ ਨਾ ਬਣੇ। [6](ਸੰਸਾਰ ਤੋਂ) ਅੱਲੱਗ ਵਰਤਣਾ। [7]ਜਗਤ ਦਾ ਮੇਲ ਤਾਂ ਇਹੋ ਹੈ (ਕਿ ਇਕ) ਪਲ ਮਾਤ੍ਰ ਦਿਲ ਦਾ ਪਰਚਾਵਾ ਹੈ। (ਅ) ਇਕ ਦੂਏ ਦਾ ਦਿਲ ਪਰਚਾਵਾ ਹੈ। [8]ਛਿਆਨਵੇਂ ਪੱਤਿਆਂ ਦਾ ਤਾਸ਼ ਇਸ ਦੇ ੧੨, ੧੨ ਪੱਤਿਆਂ ਦੇ ੮ ਰੰਗ ਹੁੰਦੇ ਹਨ। [9]ਇਕ ੧੨ ਟਾਹਣ ਦੀ ਖੇਲ ਵਾਂਙੂ ੮੧ ਟਾਹਣ ਦੀ ਖੇਲ ਜੋ ਠੀਕਰੀਆਂ ਆਦਿ ਨਾਲ ਖੇਲਦੇ ਹਨ। [10]( ਤਾਂਤੇ...... )। [11]ਸਭ ਦਾ ਅੰਤ ਹੁੰਦਾ ਹੈ। [12]ਵੇਦ ਕਹਿੰਦਾ ਹੈ ਕਿ ਓਹ ਨਰ ਸੁਖੀ ਤੇ ਪਵਿੱਤਰ ਹੈ ਜਿਸ ਦੇ ਸਰੀਰ ਵਿਚ ਪ੍ਰੇਮ ਦਾ ਪ੍ਰਵਾਹ ਵਹਿੰਦਾ ਹੈ। [13]ਹਿਰਨਕਸ਼ਪ ਪ੍ਰੇਮ ਬਿਨਾਂ ਨਾਸ਼ ਹੋ ਗਿਆ (ਤੇ ਉਸੇ ਦੇ) ਪੁੱਤ੍ਰ ਦੇ ਹਿਤ (ਨੂੰ ਦੇਖਕੇ ਹਰੀ ਨੇ) ਨਰਸਿੰਘ ਦਾ ਰੂਪ ਧਾਰਿਆ। [14](ਉਸ ਪ੍ਰੇਮ ਦੇ ਨਾ ਹੋਣ ਕਰਕੇ ) ਸਹੱਸ੍ਰ ਬਾਹੂ ਨੂੰ ਦਿਜ ਸੂਨ (=ਜਮਦਗਨੀ ਨਾਮੇ ਬ੍ਰਾਹਮਣ ਦੇ ਪੁੱਤ੍ਰ ) ਪਰਸਰਾਮ ਨੇ ਮਾਰ ਦਿਤਾ (ਕਿਉਂਕਿ ਸਹੱਸ੍ਰ ਬਾਹੂ ਨੇ ਇਕ ਗਾਂ ਬਦਲੇ ਜਮਦਗਨੀ ਨੂੰ ਮਾਰ ਦਿਤਾ ਸੀ)। [15]ਰਾਵਣ। [16]ਇਕ ਰਸ ਪਰਮਾਤਮਾ ਦਾ ਸਿਮਰਨ ਕਰਦਿਆਂ ਪੁਲਕਾਵਲੀ ਆ ਜਾਵੇ (ਐਸਾ ਪ੍ਰੇਮ ਹੋਵੇ)। [17]ਭੁੱਲਕੇ ਹੋਰ ਕਿਸੇ ਨੂੰ ਹੇ ਪ੍ਰਾਣੀਓ ਨਾ ਚੇਤੋ। [18]ਦੁੱਧ [ਸੰਸ:, ਉਧਨਜ, ਉਦਸਜ=ਜੋ ਥਣਾਂ ਵਿਚੋਂ ਹੋਵੇ ਸੋ ਦੁੱਧ। ਡਿੰਗਲ ਭਾ:–ਊਧਸ]। [19]ਜਿਵੇਂ ਦੁੱਧ ਵਿਚ ਮੱਖਣ ਹੈ, ਜਿਵੇਂ ਪੱਥਰ ਵਿਚ(ਛਾਲੀ=) ਪ੍ਰਕਾਸ਼ ਰੂਪ ਅੱਗ ਹੈ, ਤਿਵੇਂ ਤੇਰੇ ਹੀ ਅੰਦਰ (ਉਹ ਜੋਤੀ ਸਰੂਪ ਹੈ)।

*ਸੌ ਸਾਖੀ ਦੀ ਇਹ ੮੨ਵੀਂ ਸਾਖੀ ਹੈ। †ਪਾਠ ਸੌ ਸਾਖੀ–ਸੂਨ।

ਕੋ ਰਾਖਤਿ ਤਯੋਂ ਤੁਹਿ ਅੰਤਰ ਚੇਤਨ ਮਾਨੀ[1]*। ਜਾਂ ਲਗੁ ਨੇਹ ਕੀ ਪਾਲ ਟੁਟੀ ਨਹਿਂ ਸੱਤਿ ਸਰੂਪ ਸਨੇਹਿ ਸਮਾਨੀ[2] ॥੨੬॥ਦੋਹਰਾ॥ਸੱਤਿ ਰੂਪ ਪਰਮਾਤਮਾ ਸਭਿ ਘਟਿ ਰਹ੍ਯੋ ਬਿਆਪ। ਜਿਨ ਜਾਨਾ ਤਾਂਕੋ ਅਨੰਦ ਔਰ ਨ ਜਾਨਤਿ ਆਪ[3]॥੨੭॥ਸੱਤਿ,ਸੂੰਨਿ,ਚੇਤਨ,ਅਮਲ,ਸ੍ਵੈ ਪ੍ਰਕਾਸ਼,ਅਬਿਨਾਸ਼। ਆਤਮ ਰਾਮ ਸ੍ਵਛੰਦ ਨਿਤ ਜਾਨਤਿ ਪੂਰਨ ਆਸ[4] ॥ ੨੮ ॥ ਸਸੇ ਸ੍ਰਿੰਗ ਜਿਉਂ ਜਗੁ ਦਿਖਹਿ ਬੰਧ੍ਯਾ ਸੁਤ ਕਾ ਭਾਸ[5]।ਗਗਨ ਸੁਮਨ, ਬਾਰੂ ਸ੍ਨਿਗਧ ਤਯੋਂ ਝੂਠਾ ਆਭਾਸ[6]†॥੨੯॥ਸੁਨਹੁ ਬਿਸ਼ੰਭਰ ਦਾਸ ਸਿਖ! ਪੂਰਹਿ ਆਸਾ ਜਾਨ[7]।ਜਨਮ ਮਰਨ ਤੁਹਿ ਮਿਟਹਿਗੋ ਅਸ਼ਟ ਜਨਮ ਧਰਿ ਆਨ[8]॥੩੦॥ ਤਬਿ ਪੂਛ੍ਯੋ ਸਿਖ ਸੋਚਕੇ 'ਕਹੀਏ ਜਾਮਾ ਮੋਰ[9]। ਸਿੱਖੀ ਮਾਂਗੌਂ ਗੁਰੂ ਢਿਗੁ ਰਹੌਂ ਦਾਸ ਨਿਤ ਤੋਰ[10]' ॥ ੩੧ ॥ 'ਸੱਤਿਨਾਮ ਸਿਮਰੌ ਸਦਾ' ਸਤਿਗੁਰ ਕਹ੍ਯੋ ਸੁਨਾਇ।'ਸ਼੍ਰੀ ਨਾਨਕ ਅੰਗਦ ਗੁਰੂ ਅਮਰਦਾਸ ਸੁਖ ਪਾਇ[11]'॥੩੨ ॥ ਰਾਮਦਾਸ ਅਰਜਨ ਗੁਰੂ ਹਰਿਗੁਬਿੰਦ ਹਰਿਰਾਇ। ਸ਼੍ਰੀ ਸਤਿਗੁਰ ਹਰਿ ਕ੍ਰਿਸ਼ਨ ਜੁਤਿ ਤੇਗ ਬਹਾਦਰ ਰਾਇ ॥ ੩੩ ॥ ਤਿਸ ਕੋ ਸੁਤ ਦਸਵੇਂ ਗੁਰੂ ਪੰਥ ਖਾਲਸਾ ਕੀਨ'। ਅਪਰ ਭਵਿੱਖਤ ਬਾਰਤਾ ਪ੍ਰਭੂ ਬਤਾਇ ਸੁ ਦੀਨਿ ॥ ੩੪ ॥ 'ਦਯਾਸਿੰਘ ਤੇ ਆਦਿ ਸਿਖ ਦਿਜਬਰ ਕੇਸ਼ੋ ਦਾਸ। ਧਰਹਿਂ ਪੰਥ ਮਹਿਂ ਜਨਮ ਪੁਨ ਕਰਿ ਹੈਂ ਰਾਜ ਪ੍ਰਕਾਸ਼ ॥੩੫॥ ਚੌਪਈ॥ਜੇ ਜੇ ਗੁਰ ਢਿਗ ਘਾਲਹਿਂ ਘਾਲਾ[12]।ਤੇ ਸਭਿ ਜਨਮ ਧਰਹਿਂ ਤਿਸ ਕਾਲਾ। ਅਵਿਤਰਿ ਹੈਂ[13]

---

[1]ਪੱਥਰ ਤੇ ਅੱਗ ਇਕੋ ਰੂਪ ਭਾਸਦੇ ਹਨ ਤੇ ( ਅੱਗ ਉਥੇ) ਸ਼ਾਂਤੀ ਰੂਪ ਰਖਦੀ ਹੈ। ਭਾਵ ਦਾਹ ਸ਼ਕਤੀ ਪ੍ਰਗਟ ਨਹੀਂ ਕਰਦੀ ਤਿਵੇਂ ਤੇਰੇ ਅੰਦਰ ਉਹ ਚੇਤਨ ਸਮਾਇਆ ਹੋਇਆ ਹੈ। [ਮਾਨੀ=ਮਾਇਆ ਹੋਇਆ, ਸਮਾਇਆ ਹੋਇਆ]। [2]ਜਦ ਤਕ ਕਿ (ਸੰਸਾਰ ਦੇ ਮੋਹ ਦੀ ਪਾਲ ਨਹੀਂ ਟੁਟਦੀ ਓਦੋਂ ਤੱਕ ਸੱਤ ਪ੍ਰਮਾਤਮਾ ਦੇ ਪ੍ਰੇਮ ਵਿੱਚ ਤੇਰੀ ਸਮਾਈ ਨਹੀਂ ਹੁੰਦੀ ਹੈ। [3]ਹੋਰਨਾਂ ਨੂੰ ਨਹੀਂ (ਅਨੰਦ ਜਿਨ੍ਹਾਂ ਨੇ ਉਸਨੂੰ) ਆਪੇ ਵਿੱਚ ਨਹੀਂ ਪਛਾਣਿਆਂ । [4]ਜੋ ਜਾਣਦਾ ਹੈ ਉਸ ਦੀਆਂ ਆਸਾਂ ਪੂਰਨ ਹੁੰਦੀਆਂ ਹਨ। [5]ਜਿਵੇਂ ਸਹੇ ਦੇ ਸਿੰਗਾਂ ਦਾ ਤੇ ਬਾਂਝ ਇਸਤ੍ਰੀ ਦੇ ਪੱਤ੍ਰ ਦਾ ਆਭਾਸ ਝੂਠਾ ਹੁੰਦਾ ਹੈ ਤਿਵੇਂ ਇਹ ਦੀਸਣਹਾਰਾ ਜਗਤ ਹੈ। [6]ਆਕਾਸ਼ ਦੇ ਫੁੱਲ ਤੇ ਰੇਤੇ ਵਿੱਚ ਚਿਕਨਤਾ ਜਿਵੇਂ ਝੂਠੀ ਹੈ ਤਿਵੇਂ ਇਸ ਜਗਤ ਦਾ ਆਭਾਸ ਅਰਥਾਤ ਪ੍ਰਤੀਤੀ ਝੂਠੀ ਹੈ। [7]ਜਾਣ ਲੈ ਆਸ਼ਾ ਪੂਰੀਆਂ ਹੋਣਗੀਆਂ। [8]ਅੱਠ ਜਨਮ ਹੋਰ ਧਾਰਨੇ ਪੈਣਗੇ। [9](ਅਗਲੇ) ਜਨਮ ਮੇਰੇ ਦੱਸੋ। [10]ਨਿੱਤ ਤੇਰਾ ਦਾਸ ਰਹਾਂ। [11]...ਜੀ ਤੋਂ ਸੁਖ ਪਾਵੇਂਗਾ। [12]ਕਮਾਈ ਕਰਨਗੇ। [13] ਅਵਤਾਰ ਧਾਰਨਗੇ।

*ਪਾਠ ਸੈ ਸਾ:—ਪ੍ਰਾਨੀ। †ਪਾ:—ਅੱਭਯਾਸ।

ਤਬਿ ਭਗਤ ਅਠਾਰਾਂ । ਛੀਨੈਂ ਰਾਜ ਸਭਿਨਿ ਤੇ ਸਾਰਾ ॥ ੩੬ ॥ ਆਇ ਮੋਨ[1] ਕੇਤਿਕ ਦਿਨ ਵਧੈਂ । ਪੂਰਬ ਦੇਸ਼ ਅਧਿਕ ਹੀ ਸਧੈਂ[2]।ਤੇਜ ਕਿਤਿਕ ਸਿੰਘਨਿ ਪਰ ਛਾਵੈ । ਅਰਹਿਂ ਪੰਥ ਸੋਂ ਪੁਨ ਘਟਿ ਜਾਵੈ ॥੩੭॥ਪਰਬਤ ਮੈਂ ਪ੍ਰਵੇਸ਼ ਹੁਇ ਜਾਇ[3]।ਲੇਹਿ ਖਾਲਸਾ ਦਰਬ ਦਬਾਇ। ਜੋ ਅਬਿ ਹਮਰੇ ਸ਼ੱਤ੍ਰ ਪਹਾਰੀ । ਸੈਲਨਿ ਤੇ ਜਰ ਦੇਹਿ ਉਖਾਰੀ[4] ॥ ੩੮ ॥ ਕਾਂਗੜੇਸ਼ ਭੂਪਤਿ ਕੋ ਨੰਦ। ਕਰੇਂ ਨਿਕਾਸਨ ਸਿੰਘ ਬਿਲੰਦ । ਸੋ ਗੰਗਾ ਬਿਚ ਤਜਾਗੇ ਪ੍ਰਾਨ । ਸ਼ਿਵ ਕੋ ਸੇਵਕ ਦਾਨਿ ਮਹਾਨ[5] ॥ ੩੯ ॥ ਪਨ ਸਿੰਘਨ ਮੈਂ ਸੋ ਜਨਮੈ ਹੈ। ਕਾਂਸ਼ੀ ਰਾਜ ਕਰੈ ਬਿਦਤੈ ਹੈ'। ਕਹਿ ਕਵਿ ਸ਼੍ਰੋਤਾ ਸੁਨਹੁ ਅਸ਼ੇਖਾ ! ਮਰਜੋ ਗੰਗ ਪਰ ਹਮਹੁ ਪਰੇਖਾ[6] ॥ ੪੦ ॥ ਦੋਹਰਾ ॥ ਨਾਮ ਤਾਂਹਿ ਅਨਰੁਧ ਸਸੀ[7] ਅਬਿ ਤਜਾਗੀ ਤਿਨ ਦੇਹ*। ਹੋਹਿ ਭਵਿੱਖਤ ਮੈਂ ਜਨਮ ਕਾਂਸ਼ੀ ਜੈ ਕਰਿ ਲੇਹਿ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥੧੬॥

੧੭. [ਭਵਿੱਖਤ† । ਬਿਸ਼ੰਭਰ ਦੀਆਂ ਇਸਤ੍ਰੀਆਂ] ।

ਦੋਹਰਾ ॥ 'ਰਾਜ ਕਰੈਗਾ‡ ਖਾਲਸਾ ਰਹੈ ਮਵਾਸ[8] ਨ ਕੋਇ। ਕਰੈ ਨੌਕਰੀ ਮੋਹਿ[9] ਜੋ ਜੀਵਾ§ਪਾਵੈ ਸੋਇ॥ ੧ ॥ਚੌਪਈ॥ ਤੁਰਕ ਡੋਗਰੇ ਗਿਲਜੇ ਬ੍ਰਿੰਦ । ਸਭਿ ਚਾਕਰ ਹੁਇਂ ਪੰਥ ਬਿਲੰਦ[10] । ਜੰਬੁਕ ਨਗਰ[11] ਭੂਪ ਹ੍ਵੈ ਭਲੇ। ਰਾਜ ਕਰਹਿੰਗੇ ਸਿੰਘਨਿ ਮਿਲੇ¶॥੨॥ਤੀਨ ਹਜ਼ਾਰ ਕੋਸ ਕੇ ਅੰਦਰ। ਫਿਰੈ ਖਾਲਸਾ ਪਾਵੈ ਦੁੰਦਰ[12] । ਕਿਸਹੂ ਦੇਸ਼ ਦਾਮ ਲੇ ਭੇਟ[13] । ਕਾਹੂੰ ਲਜਾਵਹਿ ਰਾਜ ਸਮੇਟ[14] ।੩॥ਸੁਨਹੁ ਬਿਸ਼ੰਭਰ ਦਾਸ ਸੁਜਾਨ। ਏਵ ਬਿਚਾਰਹੁ ਅਨਦ ਮਹਾਨ । ਪਹੁੰਚਹੁ ਨਿਜ ਘਰ ਤੂੰ ਮਮ ਸਿੱਖ। ਹੋਵੈਗੀ ਸੁਧਿ ਭੂਤ ਭਵਿੱਖ[15] ॥ ੪ ॥ ਕਾਰਜ ਸਕਲ ਸਪੂਰਨ ਹੋਵੈਂ। ਦੁਖ ਅਰੁ ਦਾਰਿਦ ਘਰ ਤੇ

---

[1]ਮੋਨੀ। ਸੌ ਸਾਖੀ ਦੇ ਪ੍ਰੇਮੀ ਇਸ ਦਾ ਅਰਥ ਫਰੰਗੀ ਕਰਦੇ ਹਨ। [2]ਸਾਧਣਗੇ। [3](ਖਾਲਸਾ) ਹੋ ਜਾਵੇਗਾ। [4]ਉਖਾੜ ਦੇਵੇਗਾ (ਖਾਲਸਾ)। [5]ਮਹਾਂ ਦਾਨੀ ਹੋਵੇਗਾ। [6]ਅਸਾਂ ਆਪ ਡਿੱਠਾ ਹੈ। [7]ਅਨੁਰੁਧ ਚੰਦ ਸੀ। [8]ਆਕੀ। [9]ਮੇਰੀ ਵਾ ਮੇਰੇ ਖਾਲਸੇ ਦੀ। [10]ਉੱਚੇ ਖਾਲਸਾ ਪੰਥ ਦੇ [11]ਜੰਮੂ ਨਗਰ ਦਾ। [12]ਰੌਲਾ। [13]ਭਾਵ ਕਿਸੇ ਦੇਸ਼ ਤੋਂ ਖਿਰਾਜ ਲਵੇਗਾ (ਖਾਲਸਾ)। [14]ਭਾਵ ਕਈ ਰਿਆਸਤਾਂ ਆਪਣੇ ਵਿਚ ਮਿਲਾ ਲਵੇਗਾ (ਖਾਲਸਾ)। [15]ਤੂੰ ਆਪਣੇ ਘਰ ਪਹੁੰਚੇਂਗਾ ਤਾਂ ਤੈਨੂੰ ਭੂਤ ਭਵਿੱਖਤ ਦੀ ਸੋਝੀ ਹੋ ਆਵੇਗੀ।

*ਕਵਿ ਜੀ ਆਪਣੀ ਨਿਜ ਦੀ ਵਾਕਫੀਅਤ ਦੇ ਆਧਾਰ ਤੇ ਦੱਸ ਰਹੇ ਹਨ।

†ਸੌ ਸਾਖੀ ਦੀ ੮੨ ਵੀਂ ਸਾਖੀ ਹੀ ਚਲ ਰਹੀ ਹੈ। ‡ਪਾ:—ਰਾਜ ਕਰੈ ਸਬ।

§ਪਾ:—ਜੀਵਕਾ। ¶ਇਥੋਂ ਪਤਾ ਲਗਦਾ ਹੈ ਕਿ ਇਹ ਆਖੇਪ ਇਨ੍ਹਾਂ ਨੇ ਹੀ ਕਰਾਏ ਹਨ।

ਖੋਵੈਂ[੭]।ਇੱਤ੍ਯਾਦਿਕ ਕਹਿ ਸਤਿਗੁਰ ਪੂਰੇ । ਉਠੇ ਸਭਾ ਤੇ ਦੇ ਬਰ ਰੂਰੇ॥੫॥ ਸਰਬ ਆਪਨੇ ਡੇਰੇਗਇ।*ਮੋਹਿ[੧]ਸੰਗਇਮਭਾਖਤਿ ਭਏ। 'ਸੁਨਿ ਗੁਰਬਖਸ਼ ਸਿੰਘ! ਇਹ ਬਾਤ । ਰਾਤ ਬਿਤੀਤਹਿ ਹੁਇ ਜਬਿ ਪ੍ਰਾਤਿ ॥ ੬ ॥ ਗਮਨਹੁ ਸਿੱਖ ਉਜੈਨੀ ਪਾਸ[੨] । ਆਨਹੁ ਸੰਗ੍ਰ ਬਿਸ਼ੰਭਰਦਾਸ' । ਸਾਹਿਬ ਸਿੰਘ ਆਦਿ ਸੁਨਿ ਸ਼੍ਰੋਤੇ[੩]! ਮੰਦਰ ਮਹਿਂ ਗੁਰ ਪ੍ਰਵਿਸ਼ਨ ਹੋਤੇ॥੭॥ਸੁਨਿ ਕਰਿ ਮੈਂ ਬੰਦਨ ਕਰਿ ਮੁਰਿਯੋ । ਨਿਜ ਥਲ ਖਾਨ ਪਾਨ ਕੋ ਕਰਿਯੋ । ਸੁਪਤ ਜਥਾ ਸੁਖ ਰਾਤਿ ਬਿਤਾਈ । ਜਾਗੇ ਜਬਿ ਪ੍ਰਭਾਤਿ† ਹੁਇ ਆਈ॥੮॥ਚਾਰ ਘਟੀ ਜਬਿ ਦਿਨਹੂੰ ਚਰਿਯੋ।ਸਿੱਖ ਉਜੈਨੀ[੪] ਲ੍ਯਾਵਨ ਕਰਿਯੋ । ਸਭਿ ਤ੍ਰਿਯ ਲੇ ਅਰੁ ਸੁਤ ਕੋ ਸਾਥ।ਪਹੁੰਚ੍ਯੋ ਜਹਿਂ ਬੈਠੇ ਗੁਰ ਨਾਥ॥ ੯ ॥ ਭੇਟ ਰਜਤਪਣ ਸ਼ਾਹਜਹਾਨੀ[੫] । ਧਰੇ ਹਜ਼ਾਰ, ਬੰਦਨਾਂ ਠਾਨੀ । ਸੁਤ ਜੁਤਿ ਲੇ ਗੁਰ ਖੁਸ਼ੀ ਘਨੇਰੀ । ਰੁਖਸਦ ਹੋਨਿ ਲਗ੍ਯੋ ਤਿਸ ਬੇਰੀ ॥ ੧੦ ॥ ਤਿਸ ਕੀ ਜੁਵਤੀ[੬] ਅੰਤਰ ਗਈ । ਗੁਰ ਮਹਿਲਾ ਕੋ ਦਰਸਤਿ ਭਈ । ਦਰਬ ਉਪਾਇਨ ਧਰਿ ਕਰਿ ਆਗੀ। ਸ਼ਰਧਾ ਜੁਤਿ ਪਦ ਪੰਕਜ ਲਾਗੀ॥੧੧॥ਚਲਨਿ ਸਮੈਂ ਸਤਿ-ਗੁਰ ਢਿਗ ਆਈ । ਨਾਮ ਮਦਨਵੰਤੀ ਹਰਖਾਈ । ਚਰਨਿ ਕਮਲ ਪਰ ਨਿਜ ਸਿਰ ਧਰ੍ਯੋ । ਅੱਸ਼੍ਰਨਿ ਕੋ ਜਲ ਊਪਰ[੭] ਪਰ੍ਯੋ ॥ ੧੨ ॥ ਸਤਿਗੁਰ ਰਹੇ ਹਟਾਇ ਪਿਛੇਰੇ । ਤੳੂ ਧਰ੍ਯੋ ਸਿਰ ਹੋਇ ਅਗੇਰੇ । ਪਗ ਪਰ ਅੱਸ਼੍ਰ ਪਿਖਿ‡ ਹਸ ਕਹ੍ਯੋ । 'ਕ੍ਯੋਂ ਤੁਵ ਚਿਤ ਚਿੰਤਾ ਮਹਿਂ ਬਹ੍ਯੋ॥੧੩॥ਗੁਰਘਰ ਦੇਤਿ ਲੇਤਿ ਨਹਿਂ ਜੋਵੈ[੮]।ਤੁਵ ਸੁਤ ਦਾਸ ਹਮਾਰੋ ਹੋਵੈ।ਅਪਰ ਜਨਮ ਮਹਿਂ ਇਮ ਬਨ ਜਾਇ[੯] । ਅਬਿ ਦੀਨੋ ਤੁਹਿ ਨਿਸ਼ਚੈ ਪਾਇ[੧੦] ॥ ੧੪ ॥ ਸਾਬਤ ਹੋਵਾ[੧੧] ਭਲੇ ਪਛਾਨ । ਗੋਰਖ ਜਾਨੈ ਕੈ ਤੂੰ ਜਾਨ[੧੨]'।ਸੁਨਤਿ ਮਦਨਵੰਤੀ ਤਬਿ ਕਹ੍ਯੋ । 'ਮੋਹ ਨ ਹੋਇ[੧੩]ਇਹੀ ਮੈਂ ਚਹ੍ਯੋ'.॥ ੧੫ ॥ ਗੁਰੂ ਕਹੈਂ:-

---

[੧]ਭਾਵ ਭਾਈ ਰਾਮਕੁਇਰ ਜੀ ਪ੍ਰਤਿ ।.[੨]ਭਾਵ ਬਿਸ਼ੰਭਰ ਦਾਸ ਪਾਸ । [੩]ਭਾਈ ਰਾਮਕੁਇਰ ਜੀ ਕਹਿੰਦੇ ਹਨ ਹੇ ਸਾਹਿਬ ਸਿੰਘ ਤੋਂ ਆਦਿ ਲੈਕੇ ਸ਼੍ਰੋਤਿਓ ਸੁਣੋ:- । [੪]ਬਿਸ਼ੰਭਰ ਦਾਸ । [੫]ਸ਼ਾਹ-ਜਹਾਨੀ ਰੁਪੱਯਾਂ ਦੀ । [੬]ਇਸਤ੍ਰੀਆਂ । [੭](ਚਰਨਾਂ) ਉਪਰ । [੮]ਸੌ ਸਾਖੀ ਦਾ ਪਾਠ ਹੈ:-ਗੁਰੂ ਕਾ ਘਰ ਦੇਂਦਾ ਹੈ ਲੈਂਦਾ ਨਹੀਂ, ਇਹੋ ਭਾਵ ਤੁਕ ਦਾ ਹੈ । [੯]ਇਹ (ਬਾਰਤਾ) ਬਣ ਜਾਵੇਗੀ ਭਾਵ ਤੇਰੀ ਸੰਤਾਨ ਸਿੰਘ ਹੋਵੇਗੀ) । [੧੦]ਨਿਸ਼ਚਾ ਕਰ ਲੈ । [੧੧](ਹੁਣ ਤੇਰਾ ਪੁੱਤ ਸਿੱਖਾਂ ਵਿਚ) ਸਾਬਤ ਹੋ ਗਿਆ । [੧੨](ਗੋਰਖ=) ਪਰਮਾਤਮਾ ਜਾਣਦਾ ਹੈ ਜਾਂ ਤੂੰ ਜਾਣੇਂਗੀ । [੧੩]ਮੈਨੂੰ ਮੋਹ ਨਾ ( ਕਦੇ ) ਵਾਪਰੇ ।

*ਇਹ ਸੌ ਸਾਖੀ ਦੀ ੮੩ਵੀਂ ਸਾਖੀ ਹੈ ।

†ਪਾ:-ਪ੍ਰਾਤੀ । ‡ਪਾ:-ਦੇਖ ।

'ਹੁਸ਼ਨਾਕ[੧] ਉਦਾਰੀ ! ਤੂੰ ਗੁਰਬਖਸ਼ ਸਿੰਘ ਦੀ ਨਾਰੀ। ਪੁਨ ਪਛੁਤਾਵਤਿ ਸੁਤ ਕੋ ਰਹੈਂ। ਅਗਲੇ ਜਨਮ ਬਿਖੈ ਨਹਿਂ ਲਹੈਂ ॥ ੧੬ ॥ ਜਾਮਾ ਜਾਨਹੁ ਤ੍ਰੀਮਤੁ ਕੇਰਾ[੨]। ਅਹੈ ਸੁਭਾਵ ਪੁਰਖ ਕੋ ਤੇਰਾ'।ਸੁਨਤਿ ਮਦਨਵੰਤੀ ਹਰਿਖਾਨੀ। ਸਮੁਝਿ ਵਾਰਤਾ ਮੁਖ ਮੁਸਕਾਨੀ ॥ ੧੭ ॥ ਹੁਤੀ ਮੋਦਨੀ ਦੂਸਰਿ ਦਾਰਾ।ਪਹੁੰਚਿ ਨਿਕਟ ਪਗ ਪਰ ਸਿਰ ਧਾਰਾ। ਤਬਿ ਸਤਿਗਰ ਤੂਸ਼ਨ ਹੁਇ ਰਹੇ। ਸਿਰ ਕੋ ਧੁਨਤੋਂ ਬਾਕ ਨਹਿਂ ਕਹੇ ॥ ੧੮॥ ਧੁਤਿ ਪਰਿਵਾਰ ਬਿਸ਼ੰਭਰ ਦਾਸ। ਰੁਖ਼ਸਦ ਹ੍ਵੈ ਕਰਿ ਸਤਿਗੁਰ ਪਾਸ। ਮਸਤਕ ਟੇਕਤਿ ਕੀਨ ਪਯਾਨਾ। ਦੱਖਣ ਦਿਸ਼ ਉਜੈਨ ਪੁਰਿ ਜਾਨਾ॥੧੯॥ ਸਤਿਗੁਰ ਹਸੇ ਤਿਨਹੁ ਕੇ ਪਾਛੇ। ਮੈਂ[੩] ਢਿਗ ਖਰੋ ਖੁਸ਼ੀ ਪਿਖਿ ਆਛੇ। ਬੂਝਨਿ ਕਰਤਿ ਭਯੋ ਤਿਸ ਬੇਰਾ। 'ਕਹਾਂ ਹੁਕਮ ਹੈ ਰਾਵਰ ਕੇਰਾ ?' ॥ ੨੦ ॥ ਸੁਨਿ ਕਲਗ਼ੀਧਰ ਬਾਕ ਉਚਾਰਾ। 'ਨਾਮ ਮਦਨਵੰਤੀ ਜੋ ਦਾਰਾ।ਜਬਿ ਗੁਰਬਖਸ਼ ਸਿੰਘ ਤਨ ਤੇਰਾ[੪]। ਤੁਵ ਸਿਖਣੀ ਹੋਵੈ ਤਿਸ ਬੇਰਾ ॥ ੨੧ ॥ ਹੁਇ[੫] ਦੋਨੋ ਢਿਗ ਰਾਜ ਬਿਸਾਲਾ।ਤਹਿਂ ਲਗ ਕਰਹੁ ਜਹਾਂ ਲਗ ਜ੍ਵਾਲਾ[੬]। ਜਗ ਮਹਿਂ ਜੀਵਣ ਹੁਇ ਤੁਵ ਥੋਰਾ। ਸ਼ਿੱਧ ਮਨੋਰਥ ਬਨਿ ਹੈ ਤੋਰਾ ॥ ੨੨ ॥ ਸੁਨਹੁ ਨੀਂਗਰਾ ! ਗਯੋ ਹਕਾਰਨਿ। ਤਹਾਂ ਲੁਭਾਯੋ[੭] ਕਰੀ ਨਿਹਾਰਨਿ।–ਮੋਕਹੁ ਨਹਿਂ ਬਖਸ਼ੀ ਗੁਰ ਏਹ–।ਕਰਜੋ ਮਨੋਰਥ ਦੇਖਤਿ ਦੇਹ ॥੨੩॥ ਭੂਲਜੋ ਕਹਾਂ ਬਿਲੋਕਤਿ ਐਸੇ[੮]। ਅਬਿ ਹਮ ਨੇ ਬਖਸ਼ੀ ਤੁਹਿ ਤੈਸੇ। ਦੁਤੀ ਸਿੱਖਣੀ ਰਜ ਜੁਤਿ ਓਹੀ। ਹਮਰੇ ਚਰਨ ਸੰਗ ਸੋ ਛੋਹੀ ॥ ੨੪ ॥ ਯਾਂਤੇ ਹਮ ਨਹਿਂ ਆਦਰ ਦੀਨਾ। ਬਾਕ ਨ ਕਛੂ ਉਚਾਰਨਿ ਕੀਨਾ।ਮੁਸਲੀ ਬੇਸਜਾ*ਬਨਿ ਹੈ ਸੋਇ। ਨੇਤ ਪ੍ਰਮੇਸ਼ੁਰ ਕੀ ਇਮ ਹੋਇ ॥ ੨੫ ॥ ਹਮਰੋ ਸਿਦਕ ਭਾਵ ਕਰਿ ਆਈ। ਇਸ ਕੋ ਫਲ ਪੈ ਹੈ ਬਡਿਆਈ। ਕੇਸ਼ੋ ਦਾਸ ਜਬੈ ਤਨ ਧਰੇ। ਰਣ ਸਿੰਘ[੯] ਨਾਮ ਰਾਜ ਬਡ ਕਰੇ ॥ ੨੬ ॥ ਅੰਗੀਕਾਰ ਕਰੈਗੋ ਸੋਇ। ਮਰਿ ਕਰਿ ਪੁਨ

[੧]ਹੋਸ਼ ਵਾਲੀ। ਕਵੀ ਜੀ ਨੇ ਸੌ ਸਾਖੀ ਦੇ ਪਾਠ 'ਉਸ ਨਿਕੇ' ਨੂੰ ਉਸ਼ਨਾਕ ਸਮਝਿਆ ਹੈ। ਉਸ ਨਿਕੇ ਤੋਂ ਮੁਰਾਦ ਓਥੇ ਰਾਮਕੌਰ ਜੀ ਦੀ ਹੈ, ਜਿਨ੍ਹਾਂ ਨੂੰ ਫੇਰ ਪੰਜ ਸਤ ਸਤਰਾਂ ਬਾਦ 'ਲੜਕੇ' ਕਰਕੇ ਲਿਖਿਆ ਹੈ। [੨](ਹੁਣ) ਜਾਣ ਤੇਰਾ ਜਾਮਾ ਇਸਤ੍ਰੀ ਦਾ ਹੈ। [੩]ਭਾਵ ਗੁਰਬਖਸ਼ ਸਿੰਘ ਜੀ। [੪]ਜਦੋਂ (ਹੇ) ਗੁਰਬਖਸ਼ ਸਿੰਘ (ਹੋਰ) ਤਨ ਤੇਰਾ ਹੋਵੇਗਾ। (ਅ) ਜਦੋਂ ਤੇਰਾ ਤਨ ਫੇਰ ਗੁਰਬਖਸ਼ ਸਿੰਘ (ਬਣੇਗਾ)। [੫]ਹੋਵੇਗਾ। [੬]ਜ੍ਵਾਲਾਮੁਖੀ ਤੱਕ। [੭](ਤੂੰ) ਲੁਭਾ ਗਿਆ। [੮]ਦੇਖਕੇ ਭੁੱਲਕੇ (ਤੂੰ) ਐਉਂ ਕਿਹਾ ਸੀ। (ਅ) ਐਉਂ ਵੇਖਕੇ ਤੂੰ ਕਿਥੇ ਭੁੱਲ (ਭਰਮ) ਗਿਆ ? [੯]ਰਣਜੀਤ ਸਿੰਘ।

*ਪਾਠ ਸੌ ਸਾਖੀ–ਮੁਸਲੀ ਵੇਸਿਆ ਹੋਗ।

ਹਿੰਦਵਾਨੀ ਹੋਇ। ਰਾਜਪੂਤਨੀ ਜਨਮੈਂ ਫੇਰ। ਅਬਿ ਬਖਸ਼ੀ ਕੇਸ਼ੋ ਕੋ ਹੇਰਿ[1]॥੨੭॥ਇਸ ਪ੍ਰਕਾਰ ਕਹਿ ਕਰਿ ਗੁਰ ਸ੍ਵਾਮੀ।ਕ੍ਰੂਤ ਭਵਿੱਖਤਿ ਅੰਤਰ-ਜਾਮੀ। ਪੁਨ ਮੁਝ ਕੋ ਬਰਜਨੋ 'ਬਸ ਕਰਹੁ। ਅਪਰ ਨ ਬੂਝਹੁ ਤੂਸ਼ਨਿ ਧਰਹੁ ॥ ੨੮ ॥ ਔਰ ਖਯਾਲ ਕੋ ਬੇਲਾ ਭਯੋ'। ਇਮ ਸਤਿਗੁਰ ਤੇ ਮੈਂ ਸੁਨਿ ਲਯੋ। ਧਰੀ ਮੋਨ ਨਹਿੰ ਕਛੂ ਉਚਾਰਾ। ਕੇਤਿਕ ਚਿਰ ਥਿਰ ਸਭਾ ਮਝਾਰਾ ॥੨੯॥ ਉਠਿ ਕਰਿ ਪੁਨ ਮੰਦਰ ਕੋ ਗਏ। ਤਿਸ ਦਿਨ ਵਹਿਰ ਨ ਆਵਤਿ ਭਏ। ਰਹੇ ਆਪਨੇ ਸਦਨ ਮਝਾਰਾ। ਮਨ ਭਾਵਤਿ ਸੋ ਅਚਨੋ ਅਹਾਰਾ॥੩੦॥ਕਹਿ ਕਵਿ ਹਮ ਸੋ ਪਿਖਨੋ ਬ੍ਰਿਤਾਂਤ।ਸੁਨਨੋ[2]ਗੁਰਬਖਸ਼ ਸਿੰਘ ਜਿਸ ਭਾਂਤ। ਸਦਾ ਕੁਇਰ ਭਈ ਤਿਸ ਕੀ ਨਾਰੀ।ਸੋ ਹਮ ਨੇ ਨਿਜ ਨਯਨ ਨਿਹਾਰੀ॥੩੧॥ਭਈ ਦੂਸਰੀ ਬੇਸਯਾ ਤਬੈ।ਬਯਾਹੀ ਰਣ ਸਿੰਘ ਜਾਨੀ ਸਬੈ। ਗੁਰ ਕੇ ਬਾਕ ਸੁਫਲ ਹੁਇ ਗਏ। ਸੋ ਤ੍ਰਿਯ ਹੇਰੀ ਤਨ ਧਰਿ ਲਏ* ॥੩੨॥

---

[1]ਕੇਸ਼ੋ ਨੂੰ ਵੇਖਕੇ ਬਖਸ਼ੀ। [2]ਜਿਵੇਂ ਸੁਣਿਆਂ ਸੀ।

*ਜੈ ਸਿੰਘ ਕਨ੍ਹੱਯਾ ਮਿਸਲ ਦਾ ਸਰਦਾਰ ਵਟਾਲੇ ਮੁਕੇਰੀਆਂ ਆਦਿ ਇਲਾਕੇ ਦਾ ਸਿੱਖ ਰਾਜਾ ਸੀ, ਇਸ ਦੇ ਪੁਤ੍ਰ ਦਾ ਨਾਮ ਗੁਰਬਖਸ਼ ਸਿੰਘ ਜੀ। ਸਾਹਿਬ ਰਾਮ ਕੌਰ ਜੀ ਦਾ ਅੰਮ੍ਰਤ ਦਾ ਨਾਮ ਬੀ ਗੁਰਬਖਸ਼ ਸਿੰਘ ਸੀ, ਇਸ ਤੋਂ ਕਵਿ ਜੀ ਨੇ ਸੋ ਸਾਖੀ ਦੇ ਲਿਖੇ ਨੂੰ ਪੂਰਾ ਹੋ ਗਿਆ ਸਮਝਿਆ ਹੈ ਤੇ ਕਨ੍ਹੱਯੇ ਗੁਰਬਖਸ਼ ਸਿੰਘ ਨੂੰ ਸਾਹਿਬ ਰਾਮ ਕੌਰ ਦਾ ਤਨ ਪਲਟਿਆ ਸਿਆ-ਣਿਆ ਹੈ ਤੇ ਉਸ ਦੀ ਵਹੁਟੀ ਸਦਾ ਕੌਰ ਨੂੰ ਮਦਨਵੰਤੀ ਦਾ ਅਉਤਾਰ ਜਾਤਾ ਹੈ; ਜਿਸ ਦੇ ਘਰ ਪੁੱਤ ਨਹੀਂ ਸੀ ਇਕ ਧੀ ਸੀ ਜੋ ਮਹਾਰਾਜਾ ਰਣਜੀਤਸਿੰਘ ਜੀ ਨਾਲ ਵਿਆਹੀ ਸੀ। ਇਸੇ ਤਰ੍ਹਾਂ ਕੇਸ਼ੋ ਦਾਸ ਦਾ ਅਵਤਾਰ ਮਹਾਰਾਜ ਰਣਜੀਤ ਸਿੰਘ ਨੂੰ ਮੰਨਕੇ ਮੋਰਾਂ ਕੰਜਰੀ ਦੀ ਕਹਾਣੀ ਯਾ ਉਕਤ ਨੂੰ ਸਾਖੀ ਦੀ ਪੂਰਨਤਾ ਸਮਝੀ ਹੈ। ਪਰ ਇਸੇ ਸਾਖੀ ਦੇ ਲਿਖਣ ਵਾਲਾ ਤੇ ਸਾਖੀਆਂ ਦੀ ਪੋਥੀ ਵਿਚ ਪਾ ਦੇਣ ਵਾਲਾ ਗੁਰ ਇਤਿਹਾਸ ਦਾ ਉੱਕਾ ਜਾਣੂ ਨਹੀਂ। ਤੇ ਫੇਰੀ ਇਸ ਸਾਖੀ ਵਿਚ ਉਸ ਨੇ ਦਸਮ ਸਤਿਗੁਰ ਦੇ ਮੁਖਾਰਬਿੰਦੋਂ ਸਾਹਿਬ ਰਾਮ ਕੌਰ ਜੀ ਨੂੰ ਨਿੱਕਾ, ਲੜਕਾ ਤੇ ਨੀਂਗਰ ਅਖਵਾਇਆ ਹੈ। ਉਸ ਨੂੰ ਇਤਨਾਂ ਬੀ ਪਤਾ ਨਹੀਂ ਸੀ ਕਿ ਸਾਹਿਬ ਰਾਮ ਕੌਰ ਜੀ ਦਸਮੇਸ਼ ਪਿਤਾ ਜੀ ਤੋਂ ਉਮਰ ਵਿਚ ਥੋੜਾ ਹੀ ਛੋਟੇ ਯਾ ਹਮ ਉਮਰ ਸਨ। ਇੰਨੇ ਛੋਟੇ ਨਹੀਂ ਸਨ ਕਿ ਗੁਰੂ ਜੀ ਉਹਨਾਂ ਨੂੰ ਨੀਂਗਰ, ਲੜਕਾ ਤੇ ਨਿੱਕਿਆ ਸੱਦਦੇ। ਦਸਮੇਸ਼ ਜੀ ੧੭੩੨ ਵਿਚ ਗੱਦੀ ਤੇ ਬੈਠੇ ਉਸ ਵੇਲੇ ਲਗ ਪਗ ਆਰਬਲਾ ੯-੧੦ ਬਰਸ ਦੀ ਸੀ ਤੇ ਗੁਰ ਪ੍ਰਤਾਪ ਸੂਰਜ ਦੀ ਲਿਖਤ ਮੂਜਬ ਭਾਈ ਰਾਮਕੁਇਰ ਜੀ ਤਦੋਂ ੩ ਬਰਸ ਦੇ ਸਨ ( ਦੇਖੋ ਰੁਤ ੧ ਅੰਸੂ ੫ ਅੰਕ ੫)। ਉਪਰ ਲਿਖੀ ਵਾਰਤਾ ਸੰਮਤ ੧੭੫੮ ਵਿਚ ਦੀ ਹੈ ਇਸ ਵੇਲੇ ਸਾਹਿਬਾਂ ਦੀ ਉਮਰਾ ੩੫ ਬਰਸ ਦੀ ਹੈ ਤੇ ਰਾਮਕੁਇਰ ਜੀ ੨੯ ਬਰਸ ਦੇ।ਸੋ 'ਨੀਂਗਰ' 'ਨਿੱਕੇ'ਤੇ'ਲੜਕੇ' ਨਹੀਂ ਸਨ।

[ਬਾਕੀ ਟੂਕ ਲਈ ਦੇਖੋ ਅਗਲੇ ਪੰਨੇ ਦੇ ਹੇਠਾਂ]

***ਇਕ ਦਿਨ ਕਰਿਵਾਵਨਿ ਹਿਤ ਸ਼੍ਰਾਧਾ। ਕਰੇ ਇਕੱਠੇ ਪੰਡਿਤ ਪਾਂਧਾ।**

*ਸੌ ਸਾਖੀ ਦੀ ਇਹ ੭੨ਵੀਂ ਸਾਖੀ ਹੈ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]

ਦੂਸਰੇ, ਸਾਹਿਬ ਰਾਮ ਕੌਰ ਜੀ ਬੀਤ ਰਾਗ ਗਿਆਨੀ ਤੇ ਜੀਵਨ ਮੁਕਤ ਸੇ, ਇਹ ਕਵਿ ਜੀ ਨੇ ਕਈ ਵੇਰ ਲਿਖਿਆ ਹੈ। ਇਕ ਸਾਖੀ ਪਿੱਛੇ ਆਈ ਹੈ ਕਿ ਮਾਤਾ ਜੀ ਦੇ ਬ੍ਰਹਮ ਗਿਆਨੀ ਦੇ ਦਰਸ਼ਨ ਦੀ ਯਾਚਨਾ ਪਰ ਸਾਹਿਬਾਂ ਨੇ ਰਾਮ ਕੌਰ ਜੀ ਦੇ ਦਰਸ਼ਨ ਕਰਾਏ ਸੇ। ਗਿਆਨੀ ਤੇ ਜੀਵਨ ਮੁਕਤ ਦਾ ਪੁਨਰ ਪੁਨਰ ਜਨਮ ਹੋ ਨਹੀਂ ਸਕਦਾ। ਇਸ ਤੋਂ ਬੀ ਸਾਫ ਪਤਾ ਲਗਾ ਕਿ ਇਸ ਸਾਖੀ ਦਾ ਘੜਨਹਾਰਾ ਨਾਂ ਤਾਂ ਰਾਮ ਕੌਰ ਜੀ ਦੀ ਉਮਰਾ ਦਾ ਜਾਣੂ ਹੈ ਤੇ ਨਾ ਹੀ ਉਹਨਾਂ ਦੀ ਜੀਵਨ ਮੁਕਤੀ ਦਾ ਜਾਣੂ ਹੈ ਤੇ ਨਾ ਹੀ ਉਹਨਾਂ ਦੀ ਬੀਤਰਾਗ ਤੇ ਮੋਹ ਮਾਇਆ ਤੋਂ ਅਲੇਪਤਾ ਦਾ ਜਾਣੂ ਹੈ ਤਾਂ ਹੀ ਉਹਨਾਂ ਵਿਚ ਪਰਾਈ ਇਸਤ੍ਰੀ ਨੂੰ ਦੇਖਕੇ ਕਾਮ ਫੁਰਨੇ ਦੀ ਸੰਭਾਵਨਾ ਕਰ ਰਿਹਾ ਹੈ। ਏਸੇ ਸੌ ਸਾਖੀ ਦੀ ਹੀ ੬੮ਵੀਂ ਸਾਖੀ ਵਿਚ ਭਾਈ ਰਾਮ ਕੌਰ ਜੀ ਨੂੰ ਮਰਨੇ ਬਾਦ ਸਤਿਗੁਰਾਂ ਦੇ ਚਰਨਾਂ ਵਿਚ ਵੱਸਣੇ ਦਾ ਵਰ ਪ੍ਰਾਪਤ ਦੱਸਿਆ ਹੈ। ਕਲਗੀਧਰ ਜੀ ਉਹਨਾਂ ਨੂੰ ਕਹਿੰਦੇ ਹਨਃ—ਤੁਮ ਭੇਗੋ ਰਤਿਨਾਦ। ਅੰਤਕਾਲ ਮਮ ਦਰਸ ਹੋਇ, ਤੁਮ ਚਿਤ ਮਮ ਪਦ ਆਦਿ। ਅਰਥਾਤ—ਹੇ ਰਾਮਕੁਇਰ ਤੂੰ ਸ਼ਬਦ ਦਾ ਪ੍ਰੇਮੀ ਹੈਂ, ਤੈਨੂੰ ਅੰਤਕਾਲ ਮੇਰਾ ਦਰਸ਼ਨ ਹੋਵੇਗਾ ਅਰ ਤੇਰਾ ਚੇਤਨ ਮੇਰੇ ਚਰਨਾਂ ਨੂੰ ਪ੍ਰਾਪਤ ਹੋਵੇਗਾ ਤੇ ਕਵੀ ਸੰਤੋਖ ਸਿੰਘ ਜੀ ਨੇ ਆਪ ਐਉਂ ਲਿਖਿਆ ਹੈਃ—

> ਕਹਯੋ ਸਬਦ ਮੈ ਜੋ ਤਤ ਸਾਰ। ਸੋ ਤੁਵ ਪ੍ਰਾਪਤਿ ਅਹੈ ਉਦਾਰ। ਅੰਤਕਾਲ ਜਬਿ ਹੋਵਹਿ ਤੋਰਾ। ਤਹਿਂ ਸਮੇ ਦਰਸ਼ਨ ਹੁਇ ਮੋਰਾ॥ ੩੨ ॥ ਮੋਹਿ ਚਰਨ ਕੋ ਸਿਖ ਮੁਖਿ ਅਹੈਂ। ਮਮ ਸਮੀਪਤਾ ਸਦ ਹੀ ਲਹੈਂ। ਨਿਸ ਦਿਨ ਮਨ ਸਤਿਗੁਰ ਮਹਿਂ ਲਾਯਹੁ। ਨਹੀਂ ਬਿਕਾਰ ਛੁਹਨ ਕੋ ਪਾਯਹੁ ॥ ੩੩ ॥ [ਰੁਤ ੫ ਅੰਸੂ ੧੯

ਇਥੇ ਹੁਣ ਕਵੀ ਜੀ ਆਪ ਮੰਨ ਰਹੇ ਹਨ ਕਿ 'ਨਹੀਂ ਬਿਕਾਰ ਛੁਹਨ ਕੋ ਪਾਯਹੁ' ਜਿਸ ਨੂੰ ਬਿਕਾਰ ਕਦੇ ਛੁਹਿਆ ਨਹੀਂ ਤੇ ਜਿਸ ਨੇ 'ਨਿਸ ਦਿਨ ਮਨ ਸਤਿਗੁਰ ਮਹਿਂ ਲਾਯਹੁ' ਉਸ ਨੂੰ ਕਹਿਣਾ ਕਿ ਕਦੇ ਉਹਨਾਂ ਦਾ ਮਨ ਪਰਇਸਤ੍ਰੀ ਦੇ ਫੁਰਨੇ ਵਿਚ ਗਿਆ ਅਣਹੋਣੀ ਬਾਤ ਹੈ ਤੇ ਵਦਤੋਵਯਾਘਾਤ ਹੈ, ਫਿਰ ਐਸੇ ਸਿੱਖ ਨੂੰ ਕਦੇ ਪੁਨਰ ਜਨਮ ਹੋ ਸਕਦਾ ਹੈ ਇਹ ਬੀ ਕਹਿਣਾ ਅਸੰਗਤਿ ਹੈ। ਫਿਰ ਦੇਖੋ ਕਵਿ ਜੀ ਆਪ ਸਾਹਿਬ ਰਾਮ ਕੌਰ ਜੀ ਬਾਬਤ ਰੁਤ ੪ ਅੰਸੂ ੩੩ ਵਿਚ ਜੋ ਲਿਖ ਆਏ ਹਨ ਸ਼੍ਰੀ ਕਲਗੀਧਰ ਜੀ ਆਪਣੀ ਮਾਤਾ ਜੀ ਪਾਸ ਸਾਹਿਬ ਰਾਮ ਕੌਰ ਜੀ ਦਾ ਵਰਣਨ ਕਰਦੇ ਹਨਃ—

> ਅਸ ਪੁਰਸ਼ੋਤਮ ਸੰਤ ਸੁਚਾਲੀ। ਪਿਖਹੁ ਨਿਸੰਸੇ ਹੋਵਤਿ ਕਾਲੀ। ਦਰਸ਼ਨ ਕਰਿਕੈ ਅਚਹੁ ਅਹਾਰਾ। ਕਰਹੁ ਪ੍ਰਤੀਖਨ ਭਾਵ ਉਦਾਰਾ॥ ੧੦ ॥ ਐਸਿਨ ਕਹੁ ਰਚਿਕੈ ਕਰਤਾਰਾ। ਲਖਹਿ ਸਫਲ ਸਿਰਜਨ ਜਗ ਸਾਰਾ। ਸ਼ੇਖ ਸਾਰਦਾ ਬੇਦ ਬਿਰੰਚ। ਕਰ ਨ ਸਕਹਿ ਜਿਹ ਮਹਿਮਾ ਰੰਚ॥ ੧੧ ॥ ਸਮ ਦ੍ਰਿਸ਼ਟੀ ਇਕ ਰਸ ਮਨ ਸ਼ਾਂਤਿ। ਮਹਾਂ ਪੁਰਖ ਪੂਰਨ ਅਵਿਦਾਤਿ। ਮਨਹੁ ਕਾਮਨਾ ਪੂਰਨ ਹੋਵਹੁ। ਨਿਹਸੰਸੇ ਦਰਸ਼ਨ ਕਹੁ ਜੋਵਹੁ॥ ੧੨ ॥

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਧਰਮ ਸ਼ਾਂਤਿ ਕੋ ਭਯੋ ਸਮਾਜਾ[1]। ਕਰਤਿ ਅਨੇਕ ਮਿਲੇ ਨਰ ਕਾਜਾ

[1]ਸੌ ਸਾਖੀ ਵਿਚ ਇਉਂ ਹੈ:—ਸ੍ਰਾਧ ਦੀ ਧਰਮ ਸ਼ਾਂਤਿ ਕਰੀ।

[ ਪਿਛਲੇ ਪੰਨੇ ਦੀ ਬਾਕੀ ਟੂਕ ]

ਪੁਨਾ—ਜਨੁ ਦੀਪਕ ਤੇ ਦੀਪ ਜਗਾਯੋ। ਗਯਾਨ ਅਸਸਥਾ ਮਹਿਂ ਦਿਪਤਾਯੋ।
ਸਿੱਖਜ ਮੁੱਖਿ ਸਤਿਗੁਰ ਘਰ ਕੇਰੇ। ਜਿਨ ਕੀ ਸਮਤਾ ਅਪਰ ਨ ਹੇਰੇ ॥ ੧੨ ॥

ਫਿਰ ਇਨ੍ਹਾਂ ਨੂੰ ਮਾਤਾ ਜੀ ਨੇ ਪ੍ਰਸ਼ਾਦ ਛਕਾਇਆ, ਆਪ ਪੱਖਾ ਝੱਲਿਆ ਤੇ ਰਾਇ ਕਾਇਮ ਕੀਤੀ ਸੀ ਕਿ ਇਹ ਪੂਰਨ ਪੁਰਖ ਹੈ:—

ਮੰਦ ਮੰਦ ਕਰ ਪੰਖ ਝੁਲਾਵਾ। ਧਰੇ ਭਾਵ ਭੋਜਨ ਅਚਵਾਵਾ ॥ ੪੦ ॥
ਮਹਾਂ ਪੁਰਖ ਪੂਰਨ ਮਨ ਜਾਨੇ। ਦਰਸ਼ਨ ਕਰਤਿ ਭਾਉ ਬਹੁ ਠਾਨੇ ॥

ਇਥੋਂ ਹੁਣ ਕਵੀ ਜੀ ਦੀ ਆਪਣੀ ਜ਼ਬਾਨੀ ਸਪਸ਼ਟ ਹੋ ਗਿਆ ਕਿ ਸਾਹਿਬ ਰਾਮ ਕੌਰ ਜੀ ਨਿਰਵਿਕਾਰ, ਪੂਰਨ ਬ੍ਰਹਮ ਗਿਆਨੀ, ਨਾਮਰਸੀਏ, ਬੀਤਰਾਗ ਤੇ ਸ਼ਿਰੋਮਣੀ ਸਿੱਖ ਸਨ, ਉਹਨਾਂ ਨੂੰ ਨਾ ਐਸਾ ਫੁਰਨਾ ਸੰਭਵ ਹੈ ਨਾਂ ਪੁਨਰ ਜਨਮ ਸੰਭਵ ਹੈ, ਤਾਂਤੇ ਸਾਖੀ ਆਖੇਪਕ ਹੈ। ਇਸੀ ਤਰ੍ਹਾਂ ਮੋਰਾਂ ਨੂੰ ਬਿਸ਼ੰਭਰ ਦਾਸ ਦੀ ਦੂਜੀ ਵਹੁਟੀ ਦੱਸਣਾ ਬੀ ਜੇ ਸੱਚ ਮੁਚ ਮੋਰਾਂ ਹੋਈ ਹੈ ਤਾਂ ਸੌ ਸਾਖੀ ਦੇ ਆਖੇਪਕਾਰ ਦਾ ਲਿਖਣਾ ਇਸ ਯਤਨ ਲਈ ਜਾਪਦਾ ਹੈ ਕਿ ਮਹਾਰਾਜੇ ਨੂੰ ਜੋ ਮੁਸਲਮਾਨੀ ਤੇ ਵੇਸ਼ਵਾ ਦੇ ਵਿਆਹ ਲੈਣ ਦਾ ਦੂਸ਼ਣ ਲਗਦਾ ਸੀ ਉਹ ਦੂਰ ਹੋ ਜਾਵੇ। ਦੈਵਨੇਤ ਤੇ ਗੁਰੂ ਜੀ ਦਾ ਵਾਕ ਉਸ ਦਾ ਜ਼ਿੰਮੇਵਾਰ ਠਹਿਰ ਜਾਵੇ। ਲੇਖਕ ਨੇ ਇਹ ਨਹੀਂ ਸੋਚਿਆ ਕਿ ਬਿਸ਼ੰਭਰ ਦਾਸ ਜੀ ਜੈਸੇ ਸਿਦਕੀ ਸਿੱਖ ਨਾਲ ਜੋ ਆਦਿ ਪਾਤਸ਼ਾਹੀ ਤੋਂ ਬਖਸ਼ਿਸ਼ ਵਿਚ ਸੀ ਤੇ ਦਸਮ ਗੁਰੂ ਜੀ ਆਪ ਵੀ ਉਸ ਨੂੰ ਵਰਾਂ ਨਾਲ ਭੂਸ਼ਿਤ ਕਰ ਰਹੇ ਹਨ, ਕਿਤਨਾ ਅੱਨਯਾਇ ਹੋ ਗਿਆ ਹੈ। ਉਸ ਦਾ ਕੀਹ ਕਸੂਰ ਸੀ ਕਿ ਦੋਇ ਇਸਤ੍ਰੀਆਂ ਪਤਿਤ ਹੋਈਆਂ? ਮਦਨਵੰਤੀ ਤਾਂ ਮੋਹ ਦਾ ਦੂਰ ਕਰਨਾਂ ਸਤਿਗੁਰ ਤੋਂ ਦਾਨ ਮੰਗ ਰਹੀ ਹੈ ਉਸਨੂੰ ਬੀਤਰਾਗਤਾ ਦੇਣ ਦੀ ਥਾਂ ਗੁਰੂਜੀ ਤੋਂ ਪੁਨਰ ਜਨਮ ਤੇ ਇਕ ਰਾਜੇ ਦੀ ਰਾਣੀ ਬਣਨਾ ਤੇ ਪੁਤ੍ਰ ਹੀਨ ਰਹਿਣਾ, ਇਹ ਵਰ ਮਿਲ ਰਿਹਾ ਹੈ ਕਿ ਸ੍ਰਾਪ? ਫਿਰ ਦੇਖੋ ਫੁਰਨਾ ਤਾਂ ਕਾਮ ਦਾ ਰਾਮ ਕੌਰ ਜੀ ਨੂੰ ਫੁਰਿਆ ਤੇ ਮਦਨਵੰਤੀ ਨੂੰ 'ਗੁਰਬਖਸ਼ ਸਿੰਘ ਦੀ ਰੰਨੇ' ਦਾ ਅਸ਼ਲੀਲ ਵਾਕ ਕਿਉਂ ਕਿਹਾ। ਫਿਰ ਕਦੇ ਹੋ ਸਕਦਾ ਹੈ ਕਿ ਸਿੱਖਾਂ ਦੀਆਂ ਬਹੂ ਬੇਟੀਆਂ ਨੂੰ ਆਪਣੀਆਂ ਬੇਟੀਆਂ ਕਹਿਣ ਵਾਲੇ ਸਤਿਗੁਰੂ ਐਸੇ ਵਾਕ ਆਖਣ; ਫਿਰ ਰਜੱਮੂਲਾ ਇਸਤ੍ਰੀ ਦੀ ਛੂਤ ਐਨੀ ਬੁਰੀ ਸ਼ੈ ਹੈ ਕਿ ਉਸ ਨੂੰ ਤੁਰਕਣੀ ਤੇ ਵੇਸ਼ਵਾ ਹੋਣ ਦਾ ਮਹਾਨ ਕ੍ਰੂਰ ਸ੍ਰਾਪ ਮਿਲੇ ਇਹ ਕਿਸੇ ਭਰਮੀ ਵਹਿਮੀ ਲੇਖਕ ਦੇ ਦਿਮਾਗ਼ ਨੂੰ ਹੀ ਫੁਰ ਸਕਦਾ ਹੈ। ਇਖ਼ਲਾਕ ਦੇ ਅਧਿਸ਼੍ਰਾਤਾ ਕਿਸੇ ਪਤੀਬ੍ਰਤਾ ਨੂੰ ਵੇਸ਼ਵਾ ਹੋਣ ਦਾ ਸ੍ਰਾਪ ਦੇਣ, ਇਹ ਤ੍ਰਿੰਨ ਕਾਲ ਅਨਹੋਣੀ ਬਾਤ ਹੈ। ਇਨ੍ਹਾਂ ਗਲਾਂ ਤੋਂ ਸਰੀਹਨ ਪਤਾ ਲਗ ਗਿਆ ਕਿ ਇਹ ਸਾਖੀ ਉੱਕੀ ਨਿਰਮੂਲ ਹੈ। ਤੇ ਕਵਿ ਜੀ ਨੇ ਜੋ ਟੋਹ ਲਾਕੇ ਇਨ੍ਹਾਂ ਦੀ ਪੂਰਣਤਾ ਹੋਈ ਸਮਝੀ ਹੈ ਉਹ ਬੀ ਇਤਿਹਾਸ ਵਿਰੁੱਧ ਬਾਤ ਹੈ। ਕਿਉਂਕਿ ਠੀਕ ਮਦਨਵੰਤੀ ਹੀ ਸਦਾ ਕੌਰ ਬਣੀ ਦੂਸਰੀ ਇਸਤ੍ਰੀ ਠੀਕ ਮੋਰਾਂ ਹੀ ਬਣੀ ਇਸ ਗਲ ਦਾ ਕੋਈ ਇਤਿਹਾਸਕ ਸਬੂਤ ਨਹੀਂ ਦਿਤਾ ਹੈ,

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

॥੩੩॥ਸਤਿਗੁਰ ਦੀਨਸਿ ਦਾਨ ਮਹਾਨਾ। ਸਿਹਜਾ ਚਾਰੁ ਬਿਛੌਨੇ ਨਾਨਾ।
ਜ਼ੇਵਰ ਬ੍ਰਿੰਦ ਦਏ ਮਰਦਾਨੇ। ਜਰੇ ਜਵਾਹਰ ਜਬਰ ਜ਼ਨਾਨੇ॥੩੪॥ਕੰਚਨ
ਜ਼ੀਨ ਤੁਰੰਗ ਸ਼ਿੰਗਾਰੇ। ਉੱਤਮ ਧੇਨੁ ਸਮਾਜ ਸਵਾਰੇ। ਦਿਜ ਧਰਮੱਗਜ
ਬਿਸਾਲ ਅਚਾਰੀ। ਪੰਡਤ ਜੋ ਜਾਨਤਿ ਬਿਧਿ ਸਾਰੀ ॥ ੩੫ ॥ ਬੈਠੇ
ਬਹੁਤ ਗੁਰੂ ਕੇ ਪਾਸ। ਕਰਤਿ ਪਰਸਪਰ ਬਾਦ[1] ਪ੍ਰਕਾਸ਼। ਨੰਦਰਾਮ ਪੰਡਤ
ਬੁਧਿਵੰਤਾ। ਸਭਿ ਮੈਂ ਕਹ੍ਯੋ ਸ਼੍ਰਾਧ ਬਿਰਤੰਤਾ ॥ ੩੬ ॥ 'ਪਿੱਤ੍ਰਨਿ ਕੋ ਨਹਿੰ
ਪਹੁੰਚਤਿ ਕਬੈ। ਜਿਮ ਜਗ ਬਿਖੈ ਕਰਤਿ ਨਰ ਸਬੈ'। ਨੰਦਰਾਮ ਕੇ ਬਾਕ
ਸੁਨੇ ਜਬਿ। ਸ੍ਰੀ ਮੁਖ ਤੇ ਸਭਿ ਬਿਖੈ ਕਹ੍ਯੋ ਤਬਿ॥੩੭॥'ਮਿਲਿ ਕੈ ਧਰਮ
ਸ਼ਾਸਤ੍ਰਨਿ ਆਦਿ। ਨਿਰਨੈ ਕਾਰਨ ਕਰ੍ਯੋ ਸੰਬਾਦ[2]'। ਗੁਰ ਆਇਸੁ ਤੇ
ਬੋਲਤਿ ਭਏ। ਸ਼ਾਸਤ੍ਰਨਿ ਕੇ ਪ੍ਰਮਾਨ ਬਹੁ ਦਏ ॥੩੮॥ ਤਬਿ ਮਲ ਮਾਸ[3]
ਨਿਖੇਧੈ ਕਯੋ। ਸ਼ੁੱਧ ਪੱਛ ਕੌ ਨਿਸ਼ਚੈ ਭਯੋ[4]।ਤਬੈ ਸਿੱਖ ਢਿਗ ਸੁਨਤੇ ਰਹੇ।
ਪੁਨ ਸਭਿ ਦਿਜ ਸੋਂ ਸਤਿਗੁਰ ਕਹੇ ॥ ੩੯ ॥ 'ਜਿਮ ਨਿਰਵਾਦ ਭਯੋ
ਸੰਬਾਦ[5]।ਕਰਹੁ ਬਿਦਿਤ ਆਛੀ ਬਿਧਿ ਆਦਿ[6]। ਜਿਸ ਤੇ ਪਿੱਤ੍ਰਨ ਕੋ ਪਹੁੰ-

---

[1]ਚਰਚਾ। [2]ਧਰਮ ਸ਼ਾਸਤ੍ਰ ਆਦਿਕਾਂ ਦਵਾਰਾ ਨਿਰਨੈ ਕਰਨ ਲਈ ਮਿਲਕੇ ਚਰਚਾ ਕਰੋ। [3]ਤਿਥੀਆਂ ਦੇ ਹਿਸਾਬ ਹਰ ਸਾਲ ਵਰ੍ਹੇ ਦੇ ਬਾਰਾਂ ਕੁ ਦਿਨ ਘਟ ਜਾਂਦੇ ਹਨ । ਇਸ ਤਰ੍ਹਾਂ ਪੰਜ ਬਰਸ ਬਾਦ ਤਿਥੀਆਂ ਵਾਲੇ ਹਿਸਾਬ ਵਿਚ ਦੋ ਮਹੀਨੇ ਦਾ ਫਰਕ ਪੈ ਜਾਂਦਾ ਹੈ। ਇਸ ਫਰਕ ਨੂੰ ਕੱਢਣ ਲਈ ਤ੍ਰੈ ਬਰਖ ਬਾਦ ੧ ਮਹੀਨਾ ਵਧਾਕੇ ਪੂਰਾ ਕਰਦੇ ਹਨ, ਇਸ ਨੂੰ ਆਮ ਤੌਰ ਤੇ 'ਮਲ ਮਾਸ' ਕਹਿੰਦੇ ਹਨ। ਇਹ ਜੋ ਜੁੱਟ ਮਹੀਨਾ ਹੁੰਦਾ ਹੈ ਕਿਸੇ ਵਿਚ ਸੰਗ੍ਰਾਂਦ ਪੈਂਦੀ ਹੈ ਕਿਸੇ ਵਿਚ ਨਹੀਂ। ਸੰਗ੍ਰਾਂਦ ਵਾਲਾ 'ਮਹਾਂ ਸ਼ੁੱਧ' ਕਹਿਲਾਉਂਦਾ ਹੈ, ਤੇ ਦੂਸਰਾ ਮਹੀਨਾ 'ਮਲਮਾਸ'। ਉਂਵ ਮਲਮਾਸ ਮਹੀਨੇ ਬੀ ਤ੍ਰੈ ਪ੍ਰਕਾਰ ਦੇ ਹਨ:—ਭਾਨੂੰ ਲੰਘਿਤ, ਕਸ਼ਯ ਤੇ ਮਲਮਾਸ। ਤੁਕ ਦਾ ਭਾਵ ਇਹ ਹੈ ਕਿ ਸ਼ਰਾਧ ਕਰਨਾ ਸ਼ੁੱਧ ਪੱਖ ਵਿਚ ਵਿਹਤ ਤੇ ਮਲਮਾਸ ਵਿਚ ਅਵਿਹਤ ਨਿਸ਼ਚੇ ਹੋਇਆ। [4]ਭਾਵ ਸ਼੍ਰਾਧ ਸ਼ੁੱਧ ਪੱਖ ਵਿਚ ਹੋਵੇ। [5]ਸੰਬਾਦ ਕਰਦਿਆਂ ਜੋ ਨਿਰਵਿਵਾਦ (ਸਿਧਾਂਤ ਸਿੱਧ ਹੋਇਆ। [6]ਖੋਹਲਕੇ ਵਿਧੀ ਆਦਿਕ।

[illegible] (ਪਿਛਲੇ ਪੰਨੇ ਦੀ ਬਾਕੀ ਟੂਕ)

ਸੌ ਸਾਖੀ ਵਿਚ ਇਹ ਸਾਖੀ ਉਸੇ ਸਮੇਂ ਘੜੀ ਤੇ ਪਾਈ ਗਈ ਤੇ ਇਹੋ ਗੱਲ ਇਸ ਦੀ ਪੂਰਣਤਾ ਦੱਸਕੇ ਫੈਲਾਈ ਗਈ, ਸੋਈ ਗੱਲ ਕਵਿ ਜੀ ਨੇ ਬਿਨ ਪੜਤਾਲੇ ਸੌ ਸਾਖੀ ਦਾ ਭਰੋਸਾ ਕਰਕੇ ਕੇਵਲ 'ਗੁਰਬਖਸ਼ ਸਿੰਘ' ਨਾਮਾਂ ਦੀ ਏਕਤਾ ਕਰਕੇ ਸਹੀ ਮੰਨਕੇ 'ਨਿਜ ਨਯਨ [illegible]' ਲਿਖਿਆ ਹੈ। ਆਪ ਨੂੰ ਇਸ ਦੀ ਪਰੀ ਖੋਜ ਪੜਤਾਲ ਦਾ ਅਵਸਰ ਨਹੀਂ ਮਿਲਿਆ।

ਚੀਤਿ। ਸੋ ਅਬਿ ਨਿਰਨੈ ਕਰਹੁ ਮਤੰਤ*[੭] ॥੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ਼੍ਰਾਧ ਬਿਧਿ ਨਿਰਨੈ' ਪ੍ਰਸੰਗ ਬਰਨਨੰ ਨਾਮ ਸਪਤਦਸ਼ਮੋ ਅੰਸੂ ॥ ੧੭ ॥

੧੮. [ਸ਼੍ਰਾਧ ਨਿਰਣੇ]।

ਦੋਹਰਾ॥ਸ਼੍ਰੀ ਮੁਖ ਤੇ ਜਬਿ ਇਮ ਕਹਯੋ ਸੁਨਤਿ ਸ਼ਾਸਤਰ ਬਿੱਪ੍ਰ[੧]।ਬੋਲੇ ਇਕ ਮਤ ਹੋਇ ਕੇ ਗੁਰ ਸਮੀਪ ਤੇ ਛਿੱਪ੍ਰ[੨] ॥੧॥ਚੌਪਈ॥ 'ਬਿੱਪ੍ਰ ਨਿਮੰਤ੍ਰਨਿ ਨਿਸ ਕੋ ਕਰੈ[੩]।ਸ਼੍ਰਾਧ ਬਿਧੀ ਦੋਪਹਿਰੇ ਢਰੈ[੪]।ਉਚਿਤ ਬਿੱਪ੍ਰ ਕੋ ਨਿਜ ਘਰ ਆਨੈ। ਜੋ ਪ੍ਰਤਿਗ੍ਰਾਹੀ,ਲੇ ਨ ਕੁਦਾਨੈ[੫]॥੨॥ਮੂਰਤਿ ਛਾਯਾ ਦਾਨ ਨ ਲੇਹਿ[੬]। ਅੰਗ ਹੀਨ ਕੁਲਹੀਨ ਨ ਜੇਇ[੭]। ਮਹਾਂਦਾਨ[੮] ਕੋ ਹੋਇ ਨ ਗ੍ਰਾਹੀ। ਤੁਲਾ ਦਾਨ ਪਰ ਤ੍ਰਿਯ ਨਹਿਂ ਚਾਹੀ[੯] ॥ ੩ ॥ ਪਾਤਕ ਸੂਤਕ ਤੁਲਾ ਨ ਦਾਨ[੧੦]। ਤ੍ਯਾ-ਗਹਿ ਜੁਵਤੀ ਭੋਗੀ ਆਨ[੧੧]। ਚੋਰ ਨ ਛਲੀਆ ਦੂਤ[੧੨] ਨ ਹੋਇ। ਛੱਤ੍ਰੀ ਕਰਮ ਨ ਧਾਰਹਿ ਜੋਇ[੧੩] ॥੪ ॥ ਤਕਰੀ ਧਰੈ ਨ ਕੁਦ੍ਰਬ ਭੋਗੀ[੧੪]। ਗ੍ਰਹਨ ਦਾਨ ਕੋ ਲੇਇ ਨ[੧੫] ਰੋਗੀ†। ਅਜ,ਗਜ, ਤੁਰੰਗ ਦਾਨ[੧੬] ਲੇ ਨਾਂਹੀ। ਅੰਤ ਅਵਸਥਾ ਦਾਨ ਨ ਚਾਹੀ[੧੭]॥੫॥ਗਨਕ ਨ ਵੈਦ ਨ ਸ਼ਸਤ੍ਰ ਧਾਰੀ[੧੮]।ਸੁਰ

---

[੧]ਸ਼ਾਸਤ੍ਰੀ ਬ੍ਰਾਹਮਣ ਸੁਣਕੇ ਬੋਲੇ। [੨]ਛੇਤੀ। [੩]ਬ੍ਰਾਹਮਣ ਨੂੰ ਨਿਉਤਾ ਰਾਤ ਨੂੰ ਦੇਵੇ। [੪]ਦੁਪਹਿਰ ਢਲਦਿਆਂ ਕਰੇ। [੫]ਵਿਧਿ ਪੂਰਬਕ ਦਾਨ ਲੈਣ ਵਾਲਾ ਤਾਂ ਹੋਵੇ ਪਰ ਕੁਦਾਨ ਲੈਣ ਵਾਲਾ ਨਾ ਹੋਵੇ। [੬]ਮੂਰਤੀ ਦੀ ਛਾਇਆ ਦਾ ਦਾਨ ਨਾ ਲਵੇ (ਭਾਵ ਛਾਯਾ ਪਾਤ੍ਰ ਦਾ ਦਾਨ ਨਾ ਲਵੇ)। [੭]...ਨੂੰ ਨਾ ਖੁਆਵੇ (ਅ) ਜੇਹੜਾ। [੮]ਪ੍ਰਿਥਵੀ, ਹਾਥੀ, ਰਥ, ਕੰਨਯਾਂ, ਸੋਨੇ ਦੀ ਗਾਂ ਯਾ ਘੋੜੇ ਆਦਿ ਦਾ ਦਾਨ। [੯]ਇਸਤ੍ਰੀ ਦਾਨ ਦੇ ਬਦਲੇ ਉਸਦੇ ਤੋਲ ਵਿਚ ਧਨ ਲੈਣ ਦਾ ਚਾਹਵਾਨ ਨਾਹੋਵੇ। [੧੦]ਪਾਤਕ ਸੂਤਕ ਤੇ ਤੁਲਾ ਦਾ ਦਾਨ ਨਾ ਲਵੇ । [੧੧]ਆਪਣੀ ਵਹੁਟੀ ਛੱਡਕੇ ਦੂਜੀਆਂ ਨਾਲ ਭੋਗ ਕਰਨ ਵਾਲਾ ਬ੍ਰਹਮਣ (ਯੋਗ ਨਹੀਂ)। [੧੨]ਸੂੰਹੀਆਂ। [੧੩]ਛੱਤ੍ਰੀ ਕਰਮ ਜੋ (ਬ੍ਰਾਹਮਣ) ਨਾ ਕਰਦਾ ਹੋਵੇ। [੧੪]ਤੱਕੜੀ ਨਾ ਤੋਲੇ ਤੇ ਕੁਦ੍ਰਵ ਨਾ ਖਾਵੇ। [ਕੁਦ੍ਰਵ=ਮਾਸ ਸ਼ਰਾਬ ਆਦਿ]। [੧੫]ਲੈਣ ਵਾਲਾ ਨਾ ਹੋਵੇ। [੧੬]ਬਕਰੀ, ਹਾਥੀ, ਘੋੜੇ ਦਾ ਦਾਨ। [੧੭]ਭਾਵ ਮਰਨਾਊ ਦਾ ਦਿੱਤਾ ਦਾਨ ਨਾ ਲਵੇ। [੧੮](ਬ੍ਰਾਹਮਣ) ਨਾ ਹੀ ਜੋਤਸ਼ੀ ਹੋਵੇ ਨਾ ਵੈਦ ਹੋਵੇ ਤੇ ਨਾ ਹੀ ਸ਼ਸਤ੍ਰਧਾਰੀ ਹੋਵੇ।

*ਇਹ ਸਾਖੀ ਦੱਸ ਰਹੀ ਹੈ ਕਿ ਕੋਈ ਪੰਡਿਤ ਜੀ ਮੁੜਕੇ ਖਾਲਸੇ ਵਿਚ ਸ਼ਾਸਤ੍ਰਾਂ ਦੇ ਮਲਮਾਸ ਆਦਿਕ ਭਰਮ ਤੇ ਰਸਮੀ ਸ਼ਕਲ ਦੇ ਸ਼੍ਰਾਧ ਆਦਿ ਨੂੰ ਕਿਸ ਖੂਬੀ ਨਾਲ ਸਾਖੀਆਂ ਵਿੱਚ ਪਾ ਰਹੇ ਹਨ, ਮਹੀਨੇ ਦਿਨਾਂ ਵਾਸਤੇ ਗੁਰਵਾਕ ਹੈ:—'ਮਾਹ ਦਿਵਸ ਮੂਰਤ ਭਲੇ'। ਜਿਸ ਸਤਿਗੁਰ ਨੇ ਐਲਾਨ ਕਰ ਦਿੱਤਾ ਹੈ ਕਿ 'ਦਾਨ ਦੀਓ ਇਨ ਹੀ ਕੋ ਭਲੋ' ਉਨ੍ਹਾਂ ਨੇ ਮੁੜ ਬ੍ਰਾਹਮਣਾਂ ਨੂੰ ਕੀਹ ਸੱਦਣਾ ਸੀ ਤੇ ਜਿਸ ਰਸਮੀ ਸ਼੍ਰਾਧ ਨੂੰ ਗੁਰੂ ਗ੍ਰੰਥ ਸਾਹਿਬ ਜੀ ਚੰਗਾ ਨਹੀਂ ਕਹਿ ਰਹੇ ਉਸ ਨੂੰ ਫੇਰ ਗੁਰੂ ਜੀ ਨੇ ਕਿਉਂ ਕਰਣਾ ਸੀ ਤੇ ਉਸ ਦਾ ਨਿਰਣਾ ਕਾਹਨੂੰ ਕਰਾਉਣਾ ਸੀ।

†ਪਾ:—ਸੋਗੀ, ਪੁਨਾ:—ਭੋਗੀ।

ਬਿਹੀਨ ਰਹਿ ਜੀਵੂ ਉਤਾਰੀ[1]। ਸਕਲ ਅੰਨ ਭੁਗਤਾ ਤੇ ਹੀਨਾ[2]। ਕਰਮ ਭ੍ਰਿਸ਼ਟਿ[3] ਬ੍ਰਹਮਗਯਾਨ ਨ ਚੀਨਾ॥੬॥ਬਹੁਤ ਪਾਨ ਗ੍ਰਹਣੀ ਨਹਿ ਹੋਇ[4]। ਲਾਗ ਵ੍ਯਾਹ ਕੋ ਲੇਯ ਨ ਜੋਇ। ਕਰਿਕੈ ਜਾਪ ਮੋਲ ਤੇ ਦੇਯ ਨ[5]। ਰੰਡਾ ਮੁੰਡਾ ਮੁੰਡਤਿ ਜੇ ਨ[6]॥੭॥ਜਟਲ ਸ਼੍ਰਾਧ ਕੋ ਹੋਇ ਨ ਤ੍ਯਾਗੀ[7]। ਸਿੰਨ੍ਯਾਸੀ ਅਨਪਢਤਿ ਬਿਰਾਗੀ[8]। [9]ਛੱਤ੍ਰੀ ਬੈਸ ਸ਼ੂਦ੍ਰ ਕੀ ਨਾਰੀ। ਬਕਬਾਦੀ ਹੋਇ ਨ ਬਿਭਚਾਰੀ[9] ॥ ੮ ॥ ਧਰਮਧੁਜੀ ਨ ਅਮਲ ਕੋ ਖਾਵੈ[10]। ਨੀਲੋ ਰਕਤ ਨ ਬਸਤ੍ਰ ਹੰਢਾਵੈ। ਪੁਰਿ ਕੋ ਪਾਂਧਾ ਪ੍ਰੋਹ੍ਤਿ ਹੋਇ ਨ। ਨੀਚ ਮਲੇਛ ਦਾਨ ਲੇ ਜੋਇ ਨ ॥ ੯ ॥ ਖੇਤੀ ਕਰੈ ਨ ਗਾਡੀ ਬਾਹੈ। ਇੱਤ੍ਯਾਦਿਕ ਦੋਸ਼ ਨ ਜਿਸ ਮਾਂਹੈ। ਉਚਿਤ ਸ਼੍ਰਾਧ ਕੇ ਦਿਜਬਰ ਸੋਇ।ਇਨ ਦੋਸ਼ਨਿ ਤੇ ਨ੍ਯੋਤੇ ਜੋਇ[11] ॥੧੦॥ਤਿਨ ਕੇ ਪਿੱਤ੍ਰ ਜਾਤਿ ਹੈਂ ਖਾਲੀ।ਦੇ ਕਰਿ ਸ੍ਰਾਪ ਆਪਦਾ ਘਾਲੀ[12]। ਸਕਲ ਸਭਾ ਸੁਨਿ ਜਬਿ ਇਮ ਲਹ੍ਯੋ।ਸ਼੍ਰੀਮੁਖ ਤੇ ਕਲਗ਼ੀਧਰ ਕਹ੍ਯੋ॥੧੧॥ 'ਸੁਨਹੁ ਸਕਲ ਨਰ!ਸ਼ਾਸਤ੍ਰ ਜੁ ਬਿਧਿ ਹੈ।ਸੋ ਬਹੁ ਦੂਰ, ਹੋਤਿ ਨਹਿੰ ਸਿਧਿ ਹੈ। ਬਿਰਲਾ ਹੀ ਪ੍ਰਾਤ ਕੋ ਅਹੈ। ਪ੍ਰਾਪਤਿ ਨਹੀਂ ਕਹਾਂ ਕੋ ਲਹੈ[13] ॥ ੧੨ ॥ ਤੀਰਥ ਪਰ ਸ਼੍ਰਾਧ ਕਰਿਵਾਵੈ। ਕਿਧੌਂ ਅਥਿਤ ਕੇ ਮੁਖ ਮਹਿਂ ਪਾਵੈ। ਇਨ ਦ੍ਵੈ ਬਿਧਿ ਹ੍ਵੈ ਪਿਤਰ ਉਧਾਰਾ। ਕਰੈਂ ਸ਼੍ਰਾਧ ਇਮ ਅੰਗੀਕਾਰਾ[14]*' ॥ ੧੩ ॥ ਪੰਡਤ ਬ੍ਰਿੰਦ ਬਹੁਰ ਗੁਰ ਬੂਝੇ[15]।'ਸੂਤਕ ਗ੍ਰਹਣ ਬਿਧੀ ਜਿਨ ਸੂਝੇ[16]† ?।

---

[1]ਸੁਚ ਤੋਂ ਬਿਨਾ ਹੋਵੇ ਤੇ ਜੰਞੂ ਲੱਥਾ ਹੋਸ। [2]ਸਭ ਕਿਸੇ ਦੇ ਅੰਨ ਖਾਣ ਤੋਂ ਰਹਿਤ ਹੋਵੇ ਭਾਵ ਜੋ ਹਰ ਕਿਸੇ ਦਾ ਨਾ ਖਾਵੇ। [3]ਜੋ ਨਿੱਤ ਨਮਿੱਤ ਕਰਮ ਨਾ ਕਰੇ। [4]ਬਹੁਤੇ ਵਿਵਾਹ ਭੀ ਨਾ ਕੀਤੇ ਹੋਣ ਜਿਸ ਨੇ। [5]ਭਾਵ ਜਾਪ ਕਰਕੇ ਜੋ ਜਾਪ ਦਾ ਮੁੱਲ ਲਵੇ ਉਹ ਬੀ ਨਾ ਲਓ। [6]ਜੋ ਰੰਡਾ, ਬਾਲਕ ਤੇ ਸਿਰ ਮੁੰਨਿਆਂ ਹੋਵੇ(ਉਹ ਬੀ)ਨਾਂ ਲਓ।[7]ਜਟਾਂ ਵਾਲਾ ਤੇ ਸ਼੍ਰਾਧ ਦਾ ਤਿਆਗੀ(ਜੋ ਹੋਵੇ ਉਹ ਬੀ) ਨਾ ਲਓ। [8]ਅਨਪੜ੍ਹ ਸੰਨਿਆਸੀ ਤੇ ਬੈਰਾਗੀ (ਬੀ ਨਾ ਲਓ)। [9]ਛੱਤ੍ਰੀ, ਵੈਸ਼, ਸ਼ੂਦ੍ਰ, ਤੇ ਇਨ੍ਹਾਂ ਦੀਆਂ ਇਸਤ੍ਰੀਆਂ, ਬਕਵਾਸੀ ਤੇ ਵਿਭਚਾਰੀ (ਸ਼੍ਰਾਧ) ਦੇ (ਅਧਿਕਾਰੀ) ਨਹੀਂ ਹੁੰਦੇ। [10]ਨਾਂ ਹੀ ਪਖੰਡੀ ਤੇ ਨਾਂ ਹੀ ਜੋ ਨਸ਼ਾ ਖਾਂਦਾ ਹੋਵੇ। [11]ਜੋ ਇਨ੍ਹਾਂ ਦੋਸ਼ਾਂ ਵਾਲਿਆਂ ਨੂੰ ਨਿਉਂਦਾ ਦੇਊ। [12]ਸ੍ਰਾਪ ਦੇਕੇ ਅਪਦਾ ਪਾਕੇ ਖਾਲੀ ਚਲੇ ਜਾਂਦੇ ਹਨ। [13]ਕਿਥੋਂ ਕੋਈ ਲੱਭੇ। [14](ਪਿੱਤ੍ਰ)ਇਉਂ ਅੰਗੀਕਾਰ ਕਰਦੇ ਹਨ ਸ਼੍ਰਾਧ। [15]ਸਾਰੇ ਪੰਡਤਾਂ ਨੂੰ ਗੁਰਾਂ ਨੇ ਪੁੱਛਿਆ। [16]ਜਿਨ੍ਹਾਂ ਨੂੰ ਸੂਤਕ ਤੇ ਗ੍ਰਹਣ ਦੀ ਵਿਧੀ ਦੀ ਸੋਝੀ ਹੈ,ਤੇ ਸ਼ਾਸਤ੍ਰਾਂ ਵਿਚ ਕੀਕੂੰ(ਵਿਧੀ)ਲਿਖੀ ਹੈ,ਦੱਸੋ। *ਪਿੱਤ੍ਰਾਂ ਦਾ ਉਧਾਰ ਤਾਂ ਸ੍ਰੀ ਗੁਰੂ ਜੀ ਨੇ ਐਉਂ ਲਿਖਿਆ ਹੈ "ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥"ਤੀਰਥਾਂ ਤੇ ਰਸਮੀ ਸ਼੍ਰਾਧਾਂ ਨਾਲ ਪਿਤਰ ਉਧਾਰ ਗੁਰਮਤ ਵਿਹਤ ਨਹੀਂ ਹੈ।ਪਿਤ੍ਰਾਂ ਲਈ ਪਾਠ,ਭੋਗ,ਕੀਰਤਨ,ਅਰਦਾਸ ਕਰਨੇ ਸੁਖਦਾਈ ਹਨ ਤੇ ਦਾਨ ਗੁਰਮਤ ਵਿਚ ਕਦੇ ਮਨ੍ਹੇ ਨਹੀਂ। †ਗੁਰੂ ਜੀ ਦੇ ਆਪਣੇ ਸ਼ਾਸਤ੍ਰ ਵਿਚ 'ਸਭੋ ਸੂਤਕ ਭਰਮ ਹੈ' ਲਿਖਿਆ ਹੈ, ਉਨ੍ਹਾਂ ਨੂੰ ਹੁਣ ਸੂਤਕ ਦੀ ਬਿਧੀ ਪੁੱਛਣ ਦੀ ਕੀ ਲੋੜ ਸੀ?ਇਹ ਬੀ ਮੈਂ ਸਾਖੀ ਦਾ ਤਰਜਮਾ ਹੀ ਕਵੀ ਜੀ ਨੇ ਕੀਤਾ ਹੈ।

ਸ਼ਾਸਤ੍ਰਨਿ ਬਿਖੈ ਲਿਖੇ ਕਿਮ ਕਹੋ? ਨਿਰਨੈ ਕਰਜੋ ਮੁਨੀ ਗਨ ਲਹੋ'॥੧੪
॥ ਪੰਡਤ ਹਿਮਾਦ੍ਰੀ ਦੇਵਰਾਜ ਤਹਿੰ[1]। ਸੁਨਿ ਸਤਿਗੁਰ ਤੇ ਆਸ਼ੈ ਕੋ ਲਹਿ।
[2]ਇਕ ਮਾਸ ਕੀ ਕਥਾ ਪੁਰਾਣ। ਧਰਮ ਸ਼ਾਸਤ੍ਰ ਕੀ ਕਰੀ ਬਖਾਨ[2] ॥ ੧੫ ॥
ਮੈਂ[3] ਭੀ ਸੁਣੀ ਬਿਸਰ ਅਬਿ ਗਈ। ਯਾਂਤੇ ਨਹੀਂ ਕਹੌਂ ਜਿਮ ਭਈ। ਅਰੁ
ਕਹਿਬੇ ਕੋ ਅਰਥ ਨ ਕੋਈ[4]। ਗੁਰੂ ਕਥਾ ਸੁਨੀਏ ਜਿਮ ਹੋਈ ॥੧੬॥ ਸ਼੍ਰੋਤਾ
ਸਾਹਿਬ ਸਿੰਘ ਤੇ ਆਦਿ। ਬੋਲੇ ਕਥਾ ਸੁਨਤਿ ਅਹਿਲਾਦ। 'ਭਾਈ ਜੀ!
ਤੁਮ ਕੌ ਸਭਿ ਗਯਾਤਾ। ਜੇਤਿਕ ਨਿਰਨਾ ਉਰ ਬੱਖਯਾਤਾ॥੧੭॥ਗੁਰ ਵਿਗ
ਕੋ ਨਿਰਨਾ ਜੁ ਬਿਸਾਲ। ਕਹਹੁ ਅਲਪ ਭੀ[5] ਤੁਮ ਇਸ ਕਾਲ। ਨਤੁ
ਗੁਰ ਸਿੱਖ ਸੁਨਹਿੰਗੇ ਕਹਾਂ। ਜੇ ਕਰਿ ਤੁਮ ਅਬਿ ਨਾਂਹਿਨ ਕਹਾ' ॥ ੧੮ ॥
ਸੁਨਿਕੈ ਰਾਮਕੁਵਰ ਤਬਿ ਕਹਯੋ। ਸ਼੍ਰੀ ਗੁਰ ਮੁਖ ਤੇ ਜਿਮ ਸੁਨਿ ਲਹਯੋ*।
[6]ਦਿਜ ਕੇ ਦਸ ਦਿਨ ਸੂਤਕ ਹੋਇ। ਛੱਤ੍ਰੀ ਕੇ ਦ੍ਵਾਦਸ਼[6] ਲਖਿ ਸੋਇ॥੧੯॥
ਦਿਵਸ ਪੰਚ ਦਸ਼ ਬੈਸ਼ ਪਛਾਨ। ਸਦਨ ਸ਼ੂਦ੍ਰ ਕੇ ਤੀਸ ਬਖਾਨ। ਦੂਧ ਧੇਨੁ
ਕੋ ਦਸ ਦਿਨ ਜੋਇ। ਮਹਿਖੀ ਕੋ ਦ੍ਵਾਦਸ਼ ਲਖਿ ਸੋਇ ॥ ੨੦ ॥
ਸ਼੍ਰਾਧ ਨ ਜੱਗ ਕਰਹੁ ਤਿਹ ਸੰਗਾ। ਜੋ ਖਾਵੈ ਰੋਗੀ ਹੁਇ ਅੰਗਾ। ਸੂਤਕ ਤੇ
ਪਾਤਕ[7] ਸਭਿ ਮਿਟੈ। ਪਾਤਕ ਤੇ ਸੂਤਕ ਨਹਿੰ ਹਟੈ ॥੨੧॥ ਸੂਤਕ ਪਾਤਕ
ਸਦਨ ਰਹੇਯ[8]। ਤਬਿ ਲੌ ਦਾਨ ਦੇਯ ਨਹਿੰ ਲੇਯ। ਜੌ ਲੇਵੈ ਬੰਦਰ ਤਨ

---

[1]ਹਿਮਾਲੇ ਦਾ (ਅ) ਹਿਮਾਂਦ੍ਰਿ ਨਾਮੇ ਪੰਡਿਤ ਦੇ ਰਚਿਤ 'ਚਤੁਰ ਵਰਗ ਚਿੰਤਾਮਣਿ' ਨਾਮੇ ਗ੍ਰੰਥ ਦਾ ਜੋ ਪੰਡਿਤ ਹੋਵੇ ਸੋ ਹਿਮਾਂਦ੍ਰੀ, ਜਿਸ ਦਾ ਨਾਮ ਦੇਵਰਾਜ ਸੀ। (ੲ) ਸੁਮੇਰ ਦਾ। [2]ਇਕ ਮਹੀਨਾ ਭਰ ਕਥਾ ਪੁਰਾਣ ਦੀ ਹੋਈ (ਜਿਸ ਵਿਚ) ਧਰਮ ਸ਼ਾਸਤ੍ਰ ਦੀ ( ਗਲ) ਵਰਣਨ ਕੀਤੀ। [3]ਭਾਵ ਭਾਈ ਰਾਮਕੁਇਰ ਜੀ। [4]ਲੋੜ ਵੀ ਕੋਈ ਨਹੀਂ। ਇਸ ਤੋਂ ਪਤਾ ਲੱਗਾ ਕਿ ਇਹੋ ਜਿਹੀਆਂ ਕਥਾਂ ਸਿੱਖਾਂ ਦੇ ਕਿਸੇ ਪ੍ਰਯੋਜਨ ਸਿੱਧੀ ਦੀਆਂ ਨਹੀਂ ਹਨ। [5]ਥੋੜਾ ਜਿਹਾ ਹੀ ਕਹੋ। [6]ਬਾਰਾਂ (ਦਿਨ)। [7]ਸੂਤਕ=ਜੰਮੇ ਦੀ ਛੂਹ। ਪਾਤਕ=ਮਰੇ ਦੀ ਛੋਹ। [8](ਜਦ ਤਕ) ਘਰ ਰਹੇ।

*ਅੰਕ ੧੫ ਵਿਚ ਕਹਿ ਆਏ ਹਨ ਕਿ ਹਿਮਾਂਦ੍ਰੀ ਦੇਵਰਾਜ ਨੇ ਸੂਤਕ ਪਾਤਕ ਦੀ ਵਿਧੀ ਦੀ ਮਹੀਨੇ ਵਿਚ ਕਥਾ ਸੁਣਾਈ ਤੇ ਮੈਨੂੰ ਭੁੱਲ ਗਈ ਹੈ ਤੇ ਸ਼੍ਰੋਤਾ ਕਹਿੰਦੇ ਹਨ ਕਿ ਨਹੀਂ ਆਪ ਗਜ਼ਾਤਾ ਹੋ ਸੁਣਾਓ। ਹੁਣ ਚਾਹੀਦਾ ਸੀ ਕਿ ਆਪ ਕਹਿੰਦੇ ਕਿ ਹਿਮਾਂਦ੍ਰੀ ਬ੍ਰਾਹਮਣ ਤੋਂ ਅਸਾਂ ਐਉਂ ਸੁਣਿਆਂ ਸੀ, ਪਰ ਆਖਦੇ ਹਨ ਕਿ ਅਸਾਂ ਸਤਿਗੁਰਾਂ ਤੋਂ ਐਉਂ ਸੁਣਿਆਂ ਸੀ। ਸਤਿਗੁਰਾਂ ਦੇ ਸੂਤਕ ਸੁਨਾਉਣ ਦਾ ਜ਼ਿਕਰ ਪਿੱਛੇ ਕੋਈ ਨਹੀਂ ਹੈ, ਤਾਂਤੇ ਇਹ ਬੀ ਸੌ ਸਾਖੀ ਵਾਲੇ ਦੀ ਬਨਾਵਟ ਦਾ ਸੂਚਕ ਹੈ ਜੋ ਚੇਤਾ ਖੁੰਝ ਗਿਆ ਹੈ, ਬਨਾਵਟ ਕਰਨਵਿਚ ਚੇਤਾ ਖੁੰਝ ਜਾਣਾਮਾਮੂਲੀ ਬਾਤ ਹੈ। ਸੌ ਸਾਖੀ ਵਿਚ ਇਹ ਇਬਾਰਤ ਹੈ:-"ਬੋਲ ਵਾਕ ਗੁਰੂ ਜੀ ਪਾਤਸ਼ਾਹੀ ਦਸਵੀਂ।"

ਪਾਵੈ। ਦਾਨ ਦੇਯ ਸੋ ਨਰਕ ਸਿਧਾਵੈ*॥੨੨॥ ਦੋਹਰਾ ॥ ਗ੍ਰਹਣ ਜੁ ਖਜਾਹੀ ਅਸ਼ਟਕਾ ਰੋਗੀ ਦੇਵੈ ਤਜਾਗ[1]। ਅੰਤ ਦਾਨ ਕ੍ਰਿਆ ਮ੍ਰਿਤਕ ਕੀ ਕਰੈ ਸੂਤਕੀ ਰਾਗ[2] ॥੨੩॥ ਤੀਰਥ ਜਾਵੈ ਸ਼੍ਰਾਧ ਬਿਧਿ ਅਰ ਜੋ ਕਰੈ ਨ ਦਾਨ[3] ਰਾਖਸ਼ ਹੁਇ ਚੰਡਾਲ ਘਰ ਭੋਗੈ ਦੀਆ ਆਨ[4]॥੨੪॥[5]ਗ੍ਰਹਣਆਦਿ ਗੰਗਾ ਸਲਲ ਪੁੱਤ੍ਰ ਜਨਮ ਜਬਿ ਹੋਇ। ਬਜਾਹ ਸਮੈਂ ਨੰਦੀ ਕਰੈ ਦੋਖ ਸ਼ੰਕ ਦੇ ਧੋਇ[5]॥੨੫॥[6]ਅਪਦਾ ਬਿਪਦ ਬਿਦੇਸ਼ ਮਹਿਂ ਅਣਸੁਨ ਦੋਖ ਨ ਹੋਇ।ਸ਼ੁੱਧਿ ਕਰਮ ਬਿੱਪ੍ਰ ਨ ਕਰੈ ਸਕਲ ਦੋਸ਼ ਲੇ ਸੋਇ[6]॥੨੬॥ਲੋਭੀ ਬਿੱਪ੍ਰ ਜੁ ਪਾਤਕੀ ਲੋਭੀ ਸਾਕ ਰੁ ਸਿੱਖ[7]।ਭੋਗੇ ਨਰਕ ਪਿਸ਼ਾਚੁ ਹੁਇ ਇਹੀ ਬੇਦਕਹਿਂ ਰਿੱਖਿ[8] ॥੨੭॥ ਮੇਰੋ ਸਿੱਖ ਸਭਿ ਜਾਤਿ ਕਾ ਪੰਦ੍ਰਾ ਦਿਨ ਕੀ ਮਾਨ[9]†।ਪਿੱਤ੍ਰ ਦਿਵਸ ਪਛ ਏਕ ਕਰ ਸੋ ਮਮ ਨਿਕਟੀ ਜਾਨ[10]‡॥੨੮॥ਭਲਾ ਬਹੁਤ ਅਣਪੜ੍ਹ ਜੁ ਨਰ ਵਾ ਗਜਾਨੀ ਨਿਰਲੋਭ[11]।ਪੜ੍ਹਿਆ ਪਾਪੀ ਨਾਰਕੀਜੋਲੋਭੀਬਹੁ ਖੋਭ[12] ॥੨੯॥ਇੱਤਜਾਦਿਕ ਨਿਰਨੈ ਭਯੋ ਧਰਮ ਸ਼ਾਸਤ੍ਰਨ ਮਾਂਹਿ। ਨਿਜ ਸਿੱਖਨਿ ਪਹਿ§ਗੁਰ ਕਹੀ[13] ਸਭਿਹੂੰ ਬੈਠੇ ਪਾਹਿ ॥ ੩੦ ॥ ¶ਕਹਿ ਕਰਿ ਮੰਦਰ ਮੋਂ

---

[1]ਗ੍ਰਹਣਦਾ, ਖਜਾਹ ਦਾ, ਅਸ਼ਟ (ਜੋਗਣੀ) ਦਾ ਤੇ ਰੋਗੀ ਦਾ ਦਾਨ ਤਿਆਗ ਦੇਵੇ। [2](ਮਰਨਹਾਰੇ ਦੇ)ਅੰਤਲੇ ਦਾਨ ਦਾ,ਮੋਏ ਦੀ ਕਿਰਿਆ ਦੇ (ਦਾਨ)ਦਾ ਤੇ ਸੂਤਕ ਦੇ ਦਾਨ ਦਾ ਜੋ ਲਾਲਚ ਕਰੇਗਾ। [3]ਜੋ ਤੀਰਥ ਤੇ ਤਾਂ ਜਾਵੇ ਤੇ ਬਿਧਿ ਸੰਯੁਕਤ ਸ਼੍ਰਾਧ ਤੇ ਦਾਨ ਨਾ ਕਰੇ (ਸੋ)। [4]ਤੇ ਦੂਜੇ ਦਾ ਦਿੱਤਾ ਖਾਏਗਾ। [5]ਗ੍ਰਹਣ ਆਦਿ (ਸਮੇਂ) ਗੰਗਾ ਜਲ ਵਿੱਚ (ਨ੍ਹਾਵੇ ਤੇ) ਪੁੱਤ੍ਰ ਜਨਮ ਜਦ ਹੋਵੇ ਜਾਂ ਵਿਆਹ ਹੋਵੇ ਤਾਂ ਨੰਦੀ ਮੁਖ ਕਰੇ ਤਾਂ ਦੋਖ ਤੇ ਸ਼ੰਕ ਧੋਤੇ ਜਾਣਗੇ। [ਨੰਦੀ ਮੁਖ=ਵਿਵਾਹ, ਪੁੱਤ੍ਰ ਜਨਮ, ਬ੍ਰਿਧੀ ਆਦਿ ਮੰਗਲ ਸਮਿਆਂ ਤੇ ਇੱਕ ਸ਼੍ਰਾਧ ਕਰਦੇ ਹਨ, ਉਸ ਨੂੰ ਨਾਂਦੀਮੁਖ ਕਹਿੰਦੇ ਹਨ]। [6]ਆਪਤ ਕਾਲ ਵਿੱਚ, ਵਿਪਤਾ ਵਿੱਚ ਵਿਦੇਸ਼ ਗਏ ਹੋਇਆਂ ਨਾ ਸੁਨਣ ਦੀ ਹਾਲਤ ਵਿੱਚ ਦੋਸ਼ ਨਹੀਂ ਲੱਗਦਾ, (ਪਰ ਜੇ ਇਨ੍ਹਾਂ ਗੱਲਾਂ ਤੋਂ) ਸ਼ੁੱਧ ਅਵਸਥਾ ਵਿੱਚ ਬ੍ਰਹਮਨ (ਲੋੜੀਂਦਾ) ਕਰਮ ਨਾਂ ਕਰੇਗਾ ਉਹ ਸਾਰੇ ਦੂਸ਼ਣ ਲੈ ਲਵੇਗਾ। [7]ਲੋਭੀ ਬ੍ਰਾਹਮਣ, ਲੋਭੀ ਸਾਕ ਤੇ ਲੋਭੀ ਸਿੱਖ ਪਾਪੀ ਹਨ। [8]ਰਿਖੀ ਤੇ ਬੇਦ ਕਹਿੰਦੇ ਹਨ। [9]ਪੰਦ੍ਰਾਂ ਦਿਨਾਂ ਦਾ ਸੂਤਕ ਮੰਨੇ। [10](ਸਾਰੇ) ਪਿਤ੍ਰ ਪੱਖ ਵਿਚ ਇਕ ਦਿਨ ਕਰੇ (ਸ਼ਰਾਧ) ਉਹ ਮੇਰਾ ਨਿਕਟੀ ਜਾਣੋ। [11]ਜੋ ਨਰ ਅਨਪੜ੍ਹ ਹੈ ਚਾਹੇ ਗਿਆਨੀ ਹੈ ਜੇ ਨਿਰਲੋਭ ਹੈ ਤਾਂ ਬਹੁਤ ਭਲਾ ਹੈ। [12]ਪੜ੍ਹਿਆ ਲੋਭੀ ਤੇ ਗੁੱਸੇ ਵਾਲਾ ਨਾਰਕੀ ਹੈ। [13]ਭਾਵ ਸਿੱਖਜਾ। *ਏਹ ਵਹਿਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਵਿਰੁੱਧ ਹਨ। ਹਾਂ ਸਫਾਈ ਤੇ ਸੁੱਛਤਾ ਦਾ ਤਜਾਗ ਕਦੇ ਨਹੀਂ ਕਰਨਾ। †ਕਿਸ ਚਲਾਕੀ ਨਾਲ ਕੋਈ ਆਖੇਪਕਾਰ ਸਿੱਖਾਂ ਨੂੰ ਅਪਣੇ ਹਿਸਾਬ ਵੈਸ਼ ਦਾ ਦਰਜਾ ਦੇ ਰਿਹਾ ਹੈ। ਦੇਖੋ ਪਿੱਛੇ ਅੰਕ ੨੦। ‡ਸੂਤਕ ਤੇ ਮ੍ਰਿਤਕ ਦੇ ਸ਼੍ਰਾਧ ਆਦਿ ਗੁਰਮਤ ਵਿੱਚ ਵਿਹਤ ਨਹੀਂ। ਕੀਰਤਨ ਪਾਠ ਅਰਦਾਸੇ ਪੁੰਨ ਦਾਨ ਆਦਿ ਸਦਾ ਵਿਹਤ ਹਨ।

§ਪਾ:-ਪਰਿ। ¶ਇਹ ਸੌ ਸਾਖੀ ਦੀ ੬੮ ਵੀਂ ਸਾਖੀ ਹੈ।

ਗਏ ਥਿਰੇ ਸੇਜ ਪਰ ਜਾਇ।ਤਬਿ ਗੁਰ ਮਹਿਲਾ ਦੀਰਘਾ[1] ਜੀਤੋ ਜਿਸ ਕਾ ਨਾਇ ॥ ੩੧ ॥ ਚੌਪਈ ॥ ਪਹੁੰਚੀ ਸ੍ਰੀ ਕਲਗ਼ੀਧਰ ਪਾਸ । ਜਿਸ ਕੇ ਰਿਦੇ ਸ਼੍ਰੇਯ ਕੀ ਆਸ । ਬਾਰ ਬਾਰ ਪਦ ਬੰਦਨ ਕਰੀ । ਭਨਤਿ ਬਿਨੈ ਕਰ ਜੋਰਿ ਹੁਇ ਖਰੀ ॥ ੩੨ ॥ ਕਮਲ ਬਿਲੋਚਨ ਤੇ ਗੁਰ ਹੇਰੀ । ਹੁਇ ਪ੍ਰਸੰਨ ਬੋਲੇ ਤਿਸ ਬੇਰੀ । 'ਘਰ ਵਾਲਜੋ ਮਨ ਮਤਾ ਤੁਹਾਰਾ । ਕਿਸ ਬਿਧ ਕੋ ਹੈ[2]?ਕਰੋ ਉਚਾਰਾ ॥ ੩੩ ॥ ਕਹਿਬੇ ਉਚਿਤ ਹੋਇ ਕਛੁ ਕਹੋ । ਜਥਾ ਕਾਮਨਾ ਤੈਸੇ ਲਹੋ' । ਸੁਨਿ ਅਧੀਨ ਹੁਇ ਜੀਤੋ ਤਬੈ।ਮਨ ਕੋ ਮਤਾ ਭਨਤਿ ਭੀ ਸਬੈ ॥ ੩੪॥ 'ਜਗ ਗੁਰ! ਮੈਂ ਹੌਂ ਤੁਮਰੇ ਗ੍ਰੇਹ।ਹਮ ਭੀ ਅਹੈਂ ਮਾਨੁਖੀ ਦੇਹ । ਕਹਾਂ ਭਯੋ ਜੇ ਤ੍ਰੀਮਤ ਜਾਮਾ।ਬੀਤੀ ਬੈਸ ਆਪ ਕੇ ਧਾਮਾ ॥੩੫ ॥ ਪ੍ਰਾਪਤਿ ਨਹਿੰ ਸਤਿਸੰਗ ਵਿਸ਼ੇਸ਼ਹੁ । ਤੁਮ ਹੀ ਗੁਰ ਸਭਿ ਕੋ ਉਪਦੇਸ਼ਹੁ । ਨਿਜ ਪ੍ਰਿਯ ਸਿੱਖਨਿ ਜਿਮ ਸਮੁਝਾਵਹੁ। ਤਿਮ ਮੋਕਉ ਉਪਦੇਸ਼ ਦ੍ਰਿੜ੍ਹਾਵਹੁ॥੩੬॥ਨਿਤ ਹੀ ਚਿਤ ਕੀ ਚਾਹ ਬਖਾਨੀ[3] । ਮਨ ਥਿਰਤਾ ਲਹਿ ਜਿਮ ਨਿਜ ਥਾਨੀ' । ਸ੍ਰੀ ਸਤਿਗੁਰ ਸੁਨ ਪਤਨੀ ਬਾਤ।ਬੋਲੇ ਜੋਗ ਰੀਤਿ ਬੱਖਜਾਤ॥੩੭॥ਦੋਹਰਾ॥ 'ਮਨ ਤੇ ਸਭਿ ਸਾਧਨ ਬਨੇ ਮਨ ਲਗ ਸਭਿ ਉਪਦੇਸ਼[4] । ਮਨੂਆ ਪਲਟੈ ਗਯਾਨ ਹੁਇ ਮਨ ਲਾਗੇ ਰਤਿ ਸ਼ੇਸ਼[5]॥੩੮॥ਮੁਖ ਰੂਧੈ ਲਖਿ ਸ੍ਵਾਸ ਕੋ ਬ੍ਰਿਤ ਅੰਤਰ ਮੁਖ ਦੇਇ[6]।ਇਹੈ ਰੀਤਿ ਕਰਨਾਦੁਰਤਿ ਮਨੂਆ ਮ੍ਰਿਗ ਸੁਖ ਲੇਇ[7] ॥੩੯॥ ਨੈਨ ਲਗੇ ਬੈਨਨਿ ਲਗੇ ਸ੍ਰਵਨ ਸ਼ਬਦ ਕੇ ਮੱਧ । ਉਪ੍ਰਤ ਮਨੂਆ ਬਿਖੈ ਤੇ ਬ੍ਰਹਮਨੰਦ ਸੁਖ ਸੁੱਧ[8]॥੪੦॥ਜਿਹਬਾ ਤਾਲੂ ਮੱਧ ਦੇ ਨੈਨ ਲਗਾਵੈ ਨਾਕ[9]। ਪਹਿਲਾਂ ਐਸੇ ਸੇਵੀਐ ਸਤਿਗੁਰ ਪਦ ਮਨ ਭਾਕ[10] ॥ ੪੧ ॥

---

[1]ਵਡੇ ਮਹਿਲ । [2]ਮਨ ਦਾ ਮਤਾ ਤੁਹਾਡਾ ਕੀਹ ਹੈ । [3]ਮੈਂ ਕਹੀ ਹੈ । [4]ਮਨ ਤਕ ਸਭ ਸਾਧਨ ਤੇ ਮਨ ਤਕ ਹੀ ਸਭ ਉਪਦੇਸ਼ ਹਨ। [5]ਜਦ ਮਨ (ਸੰਸਾਰ ਵਲੋਂ) ਪਲਟਦਾ ਹੈ ਤੇ ਗਿਆਨ ਹੋ ਜਾਂਦਾ ਹੈ ਤਦ ਮਨ ਦੀ ਪ੍ਰੀਤੀ ਵਿਸ਼ੇਸ਼(ਕਰਕੇ) ਲਗਦੀ ਹੈ(ਵਾਹਿਗੁਰੂ ਵਿਚ) । (ਅ)ਮਨ ਦੀ ਪ੍ਰੀਤ ਲਗਦੀ ਹੈ ਸ਼ੇਸ਼(=ਬ੍ਰਹਮ) ਵਿਚ । [6]ਮੂੰਹ ਰੋਕੇ (ਮੋਨ ਕਰੇ) ਸੁਾਸਾਂ ਨੂੰ ਵੇਖੇ (ਕਿ ਨਾਮ ਨਾਲ ਮਿਲੇ ਆ ਜਾ ਰਹੇ ਹਨ ਇਉਂ) ਬ੍ਰਿਤੀ ਨੂੰ ਅੰਤਰਮੁਖ ਕਰੇ । [7]ਇਹ ਰੀਤ ਕਰਨ ਨਾਲ ਮਨ ਰੂਪੀ ਮ੍ਰਿਗ (ਦ੍ਰੁਤ=) ਛੇਤੀ ਸੁਖੀ ਹੋ ਜਾਂਦਾ ਹੈ । (ਅ) ਜੇ ਪਾਠ 'ਨਾਦ ਰਤਿ' ਕਰੀਏ ਤਾਂ ਸੋ ਸਾਖੀ ਨੇ ਇਹੋ ਪਦ 'ਰਤਿ ਨਾਦ'ਕਹਿਕੇ ਫੇਰ ਵਰਤਿਆ ਹੈ।ਉਸਦਾ ਟੀਕਾ ਕਵਿ ਜੀਨੇ ਅਗਲੇ ਅੰਸੂ ਦੇ ਅੰਕ ੩੧–੩੨–੩੩ ਵਿਚ ਕੀਤਾ ਹੈ । [8]ਵਿਸ਼ਿਆਂ ਤੋਂ ਮਨ ਦੇ ਉਪ੍ਰਾਮ ਹੋਣ ਨਾਲ ਆਨੰਦ ਰੂਪ ਬ੍ਰਹਮ ਦੇ ਸੁਖ ਦੀ ਸੋਝੀ ਹੁੰਦੀ ਹੈ । [9]ਨੱਕ ਦੀ ਕੋਲੀ ਯਾ ਭਰਵਟਿਆਂ ਦੇ ਵਿਚ ਨੱਕ ਦੀ ਜੜ੍ਹ ਤੋਂ ਭਾਵ ਹੈ । (ਇਹ ਹਠ ਯੋਗ ਦੀ ਖੇਚਰੀ ਮੁੱਦ੍ਰਾ ਹੈ, ਦੇਖੋ ਹਠ ਯੋਗ ਪ੍ਰ: ੩੦ ਤੋਂ ੩੫) । [10]ਭਾਵ ਸੂਧਾ [ਦੇਖੋ ਗੀਤਾ ੯,੩੦, ਜਿਥੇ ਪਦ ਭਾਕ ਵਰਤਿਆ ਹੈ] ।

ਨਾਭਿ ਠਹਿਰਾਵੈ ਸ੍ਵਾਸ ਜਬ ਬ੍ਰਿੱਤਿ ਥੈਭਾਵੈ ਐਂਤਿ[1]।ਬਹੀ ਬਾਸਨਾ ਰੋਕੀਏ ਤੀਨ ਮਾਸ ਲਗੁ ਸੰਤ[2]॥੪੨॥[3]ਚੌਥ ਮਾਸ ਥਿਤ ਪਾਇਕੈ ਨਾਮ ਵਸਤੁ ਜੋ ਦੇਖਿ। ਸੋਈ ਅੰਗ ਆਪਨ ਲਖੈ ਇਹੀ ਜੁਗੀਸ਼ਰ ਪੇਖਿ[3] ॥ ੪੩ ॥ ਤੀਬਰ ਬਾਸ਼ਨਾ ਦੂਰ ਕਰਿ ਜਿਉਂ ਜਲ ਮਕਰੀ ਧਾਇ[4]। ਐਸੀ ਸਾਧੈ ਸਾਧਨਾ ਮਨੂਆ ਚਿੱਤ ਬਿਲਾਇ[5] ॥੪੪॥ ਪੰਚ ਭੂਤ[6], ਭੂ[7], ਬਾਰਿ[8], ਹਰਿ[9], ਬਾਯੂ, ਗਗਨ[10] ਸਥੂਲ[11]। ਗੰਧ, ਰਸ, ਰੂਪ, ਸਪਰਸ[12], ਧੁਨਿ[13] ਸੂਖਮ ਕ੍ਰਮ ਇਹ ਮੂਲ[14] ॥ ੪੫ ॥ ਪ੍ਰਾਨ, ਅਪਾਨ, ਸਮਾਨ, ਤ੍ਰੈ ਪੁਨ ਬਿਆਨ, ਉੱਦਜਾਨ[15] । ਉਰ[16], ਪਾਯੂ[17], ਰਿਦ[18], ਸੰਧ[19]* ਲਖਿ ਨਾੜੀ

---

[1]ਜਦੋਂ ਸਵਾਸਾਂ ਨੂੰ ਨਾਭੀ ਵਿਚ ਠਹਿਰਾਵੇ (ਤਦੋਂ) ਬ੍ਰਿਤੀ ਨੂੰ ਅੰਤਰਮੁਖ ਠਹਿਰਾਵੇ। [2]ਹੇ ਸੰਤ ਜੀ ! ਜਦ ਤ੍ਰੈ ਮਹੀਨੇ ਤਕ ਚਲ ਰਹੀਆਂ ਵਾਸ਼ਨਾਂ ਨੂੰ ਰੋਕੀਏ ਤਾਂ……। [3]ਚੌਥੇ ਮਹੀਨੇ ਟਿਕਾਉ ਪ੍ਰਾਪਤ ਹੋ ਜਾਕੇ ਨਾਮ (ਰੂਪੀ) ਵਸਤੂ ਨੂੰ ਲਖ ਲੈਂਦਾ ਹੈ, ਉਹੀ (ਨਾਮ ਫਿਰ) ਆਪਣੇ (ਅੰਗ= ਹਿਰਦੇ ਵਿਚ ਅਥਵਾ) ਅੰਗ ਅੰਗ ਵਿਚ ਲਖ ਲੈਂਦਾ ਹੈ, ਇਹੋ ਵਡੇ ਜੋਗੀਆਂ ਨੇ ਲਖਿਆ ਹੈ। ( ਅ ) ਕਈ ਸਿਆਣੇ ਵੇਦਾਂਤ ਪੱਖ ਵਿਚ ਇਸ ਦਾ ਅਰਥ ਐਉਂ ਲਾਉਣ ਦਾ ਯਤਨ ਕਰਦੇ ਹਨ:-੪ ਮਹੀਨੇ (ਮਨ ਦੇ) ਟਿਕ ਗਿਆਂ ਜੋ ਵਸਤੂ ( ਬਾਹਰ) ਦੇਖੀਦੀ ਹੈ ( ਸੋ ) ਨਾਮ ( ਰੂਪ, ਭਾਵ ਮਿਥਿਆ) ਦਿੱਸਦੀ ਹੈ ਤੇ ਉਹੋ (ਸਾਧਕ ਫਿਰ) ਆਪਣੇ (ਅੰਗ=) ਸਰੂਪ ਨੂੰ ਲਖ ਲੈਂਦਾ ਹੈ। [4]ਤ੍ਰਿਖੀਆਂ ਵਾਸ਼ਨਾਂ ਨੂੰ ਜੋ ਜਲ ਉਤੇ ਮਕੜੀ ਵਾਂਗੂੰ ਦੌੜਦੀਆਂ ਹਨ ਦੂਰ ਕਰੇ। ( ਅ ) ਤੀਬਰ ਵਾਸ਼ਨਾ ਦੂਰ ਕਰੇ ਤੇ ਬ੍ਰਹਮ ਵਲ ਐਉਂ ਚਲੇ ਕਿ ਜਿਵੇਂ ਜਲ ਤੇ ਮਕਰੀ ਚਲਦੀ ਹੈ। [ਸੰਸਕ੍ਰਿਤ, ਮਕਰੀ=ਮਾਗਰ ਮੱਛੀ] [ਪੰਜਾ:, ਜਲਮਕੜੀ=ਜਲ ਤੇ ਦੌੜਨ ਵਾਲਾ ਇਕ ਨਿੱਕਾ ਜੰਤੂ]। [5]ਮਨ ਦੀਆਂ ਚਿਤਵਨਾਂ ਨਾਸ਼ ਹੋ ਜਾਣ। [6]ਪੰਜ ਤੱਤ। [7]ਪ੍ਰਿਥਵੀ। [8]ਜਲ। [9]ਅਗਨੀ। [10]ਅਕਾਸ਼। [11](ਇਹ ਪੰਜੇ) ਸਥੂਲ ਹਨ। [12]ਛੁਹ। [13]ਸ਼ਬਦ। [14]ਇਹ ਸੂਖਮ ਤੱਤ ( ਦੂਜੇ ਪੰਜਾਂ) ਦਾ ਕ੍ਰਮਵਾਰ ਮੂਲ ਹਨ। [15]( ਇਹ ਪੰਜ ਪ੍ਰਾਣ ਹਨ )। [16]ਹਿਰਦਾ। [17]ਗੁਦਾ। [18]ਨਾਭਿ। [19]ਕੰਠ।

*ਸੌ ਸਾਖੀ ਨੇ ਨਾਭਿ ਦੀ ਥਾਂ ਪਦ 'ਹਿਰਦਾ' ਵਰਤਿਆ ਹੈ ਤੇ ਕਵਿ ਜੀ ਨੇ ਇਸ ਨੂੰ 'ਰਿਦ' ਲਿਖਿਆ ਹੈ ਤੇ ਸੌ ਸਾਖੀ ਨੇ 'ਕੰਠ' ਦੀ ਥਾਵੇਂ 'ਸੰਧ' ਲਿਖਿਆ ਹੈ ਤੇ ਕਵਿ ਜੀ ਨੇ ਵੀ 'ਸੰਧ' ਹੀ ਲਿਖ ਦਿਤਾ ਹੈ। ਜਾਪਦਾ ਹੈ ਕਿ ਸੌ ਸਾਖੀ ਵਿਚ ਪਦ 'ਸੰਘ' ਸੀ, ਲਿਖਾਰੀ ਦੀ ਭੁਲ ਨੇ 'ਸੰਧ' ਕੀਤਾ ਹੈ ਤੇ ਸੂ: ਪ੍ਰ: ਵਿਚ ਬੀ ਇਹੋ ਗਲਤੀ ਮੱਖੀ ਤੇ ਮੱਖੀ ਵਾਕੂ ਜਾ ਵੱਜੀ ਹੈ। ਸੰਧ ਦਾ ਅਰਥ ਕੰਠ ਨਹੀਂ ਹੈ। ਤੇ ਉਦਜਾਨ ਨਾਮੇ ਪ੍ਰਾਨ ਕੰਠ ਯਾ ਸੰਘ ਵਿਚ ਹੈਨ ਸੋ ਦੋਵੇਂ ਕ੍ਰਮ ਭੰਗ ਦੋਸ਼ ਬੀ ਹੈ ਕਿਉਂਕਿ ਨਾ: ਪ੍ਰ: ਪੂ: ਧਿ: ੬੦ ਅੰਕ ੫੦,੫੧ ਅਨੁਸਾਰ ਠੀਕ ਕ੍ਰਮ ਇਹ ਹੈ:- ਪ੍ਰਾਣ, ਅਪਾਨ, ਸਮਾਨ, ਉਦਜਾਨ ਤੇ ਬਜਾਨ। ਇਹੀ ਕ੍ਰਮ ਵਿਚਾਰ ਚੰਦੋਦਯ ਦਾ ਹੈ।

ਪੰਚ ਸਥਾਨ* ॥੪੬॥ ਨਾਗ, ਕੱਛੂਓ, ਕ੍ਰਿੱਕਲੀ, ਦੇਵ ਦੱਤ, ਧਨ ਜੀਤ[1]।
ਉਦਗਾਰ[2], ਨੇਤ੍ਰ[3], ਛਿਕ[4], ਜੰਭਣਾ[5], ਮ੍ਰਿਏਕਪਾਲੀ ਰੀਤ[6]॥੪੭॥ ਭਿੰਨ ਭਿੰਨ
ਸਭ ਬਾਂਟ ਕਰਿ ਤੱਤ੍ਰਨਿ ਧਾਤੂ ਬਾਂਟ[7]। ਅੰਤਹਕਰਨ ਸੁ ਭਿੰਨ ਕਰਿ ਸ਼ੇਖ
ਆਤਮਾ ਸਾਟ[8]† ॥ ੪੮ ॥ ਇਹੀ ਗਯਾਨ ਇਹ ਜੋਗ ਹੈ ਇਹੀ ਭਗਤਿ ਕਾ
ਕਾਜ। ਜੱਗ ਦਾਨ ਤੀਰਥ ਤਪਨਿ ਜਾਂ ਬਿਧ ਮਨ ਕੋ ਸਾਜ[9] ॥੪੯॥ ਚੌਪਈ॥
ਦਿਨ ਕੈ ਨਿਸ ਮਹਿਂ ਅਲਪ ਅਹਾਰੀ। ਦਮ ਕੌ[10] ਸਾਧੈ ਮਨਹਿਂ ਸੁਧਾਰੀ।
ਮਿੱਥਿਆ ਤਨ ਧਨ ਸੁਤ ਅਰੁ ਦਾਰਾ। ਮਿੱਥਿਆ ਜਗੁ ਕੋ ਬ੍ਰਿੰਦ ਪਸਾਰਾ
॥੫੦॥ ਪ੍ਰਾਪਤਿ ਜੋਗੁ ਬਨੈ ਅੱਭਯਾਸੀ[11]। ਬਿਨ ਅੱਭਯਾਸ ਪਰੈ ਜਮ ਫਾਸੀ।
ਰਾਜ ਜੋਗ ਇਹ ਤੋਹਿ ਬਤਾਯੋ। ਕਰਿ ਸਾਧਨ ਜੇ ਚਿਤ ਲਲਚਾਯੋ‡

---

[1]ਇਹ ਪੰਜੇ ਉਪ ਪ੍ਰਾਣ ਹਨ। [2]ਡਕਾਰ। [3]ਪਲਕ ਉਘਾੜਨਾ। [4]ਨਿੱਛਣਾ। [5]ਉਬਾਸੀ। [6]ਪ੍ਰਾਣ ਮੋਇਆਂ ਤੇ (ਧਨੰਜੇ) ਕਪਾਲ ਕ੍ਰਿਯਾ ਨਾਲ (ਨਿਕਲਦੇ ਹਨ)। ਭਾਵ ਇਹ ਹੈ ਕਿ ਪੰਜੇ ਕ੍ਰਮਵਾਰ ਉਪ ਪ੍ਰਾਣਾਂ ਦੀਆਂ ਕ੍ਰਿਯਾਂ ਹਨ। [7]ਤੱਤਾਂ ਦੀਆਂ ਪ੍ਰਕ੍ਰਿਤੀਆਂ ਬੀ ਵੰਡ ਦੇਵੇ। [8]ਬਾਕੀ ਆਤਮਾ ਨੂੰ ਛਾਂਟ ਲਵੇ ਭਾਵ ਪ੍ਰਿਥਕ ਪ੍ਰਿਥਕ ਲਖ ਲਵੇ। (ਅ) 'ਸਾਟ' ਦਾ ਅਰਥ ਮ੍ਰਿਸ਼ਟ ਭੀ ਕਰਦੇ ਹਨ। [9]ਜਿਸ ਤਰ੍ਹਾਂ ਮਨ ਸਵਾਰਿਆ ਜਾਂਦਾ ਹੈ। [10]ਸ੍ਵਾਸਾਂ ਨੂੰ। [11](ਪਿਛਲੀਆਂ ਦੋ ਤੁਕਾਂ ਵਿਚ ਵੈਰਾਗ ਦੱਸਿਆ ਨੇ ਤੇ ਕਹਿੰਦੇ ਹਨ ਕਿ ਵੈਰਾਗ ਨਾਲ) ਅਭ੍ਯਾਸੀ ਜੋਗ ਨੂੰ ਪ੍ਰਾਪਤ ਹੁੰਦਾ ਹੈ।

*ਇਹ ਪੰਜ ਪ੍ਰਾਣਾਂ ਤੇ ਪੰਜ ਉਹਨਾਂ ਦੇ ਟਿਕਾਣਿਆਂ ਦਾ ਵੇਰਵਾ ਕਵਿ ਜੀ ਨੇ ਸੌ ਸਾਖੀ ਮੂਜਬ ਦਿਤਾ ਹੈ:—

ਪ੍ਰਾਣ (ਉਰ=) ਦਿਲ ਵਿਚ, ਅਪਾਨ (ਪਾਯੂ=) ਗੁਦਾ ਵਿਚ, ਸਮਾਨ (ਰਿਦ=) ਨਾਭੀ ਵਿਚ, ਬਯਾਨ (ਸਿੰਘ=) ਕੰਠ ਵਿਚ ਤੇ ਉਦਯਾਨ (ਨਾੜੀ=) ਨਾੜੀਆਂ ਵਿਚ। ਇਸ ਹਿਸਾਬ ਵਿਚ ਗ਼ਲਤੀ ਹੈ, ਉਦਯਾਨ ਕੰਠ ਵਿਚ ਤੇ ਬਿਆਨ ਸਾਰੇ ਸਰੀਰ ਅਥਵਾ ਨਾੜੀਆਂ ਵਿਚ ਹੈਨ। ਇਹ ਦਰੁਸਤ ਹਿਸਾਬ ਕਵਿ ਜੀ ਆਪ ਨਾ: ਪ੍ਰ: ਪੂ: ਧਿ: ੬੦ ਅੰਕ ੫੦-੫੧ ਵਿਚ ਦੇ ਆਏ ਹਨ, ਏਥੇ ਸੌ ਸਾਖੀ ਵਿਚ ਜੋ ਸ਼ਰਧਾ ਆਪ ਦੀ ਸੀ ਉਸ ਕਰਕੇ ਇਸ ਗ਼ਲਤੀ ਨੂੰ ਬੀ ਉਸ ਦੇ ਮੁਤਾਬਿਕ ਟੀਕਾ ਕਰ ਗਏ ਹਨ, ਦਰੁਸਤ ਕਰਨ ਵਲ ਧਿਆਨ ਨਹੀਂ ਗਿਆ।

†ਇਹ ਹਠ ਯੋਗ ਦਾ ਵਿਸ਼ਾ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰ: ਧਿਆ ੬੦ ਵਿਚ ਖੁੱਲ੍ਹਾ ਆ ਚੁੱਕਾ ਹੈ।

‡ਇਹ ਉਪਦੇਸ਼ ਵਿਸ਼ੇਸ਼ ਕਰਕੇ ਹਠ ਯੋਗ ਦਾ ਹੈ ਜਿਸ ਨੂੰ ਕਵਿ ਜੀ ਕਲਿਜੁਗ ਲਈ ਨਾ ਮੁਨਾਸਬ ਦੱਸ ਆਏ ਹਨ (ਦੇਖੋ ਨਾ: ਪ੍ਰ: ਪੂ: ਧਿਆ ੪੮ ਅੰਕ ੯੧) ਤੇ ਆਪ ਇਸ ਦਾ 'ਕਸ਼ਟ ਯੋਗ' ਨਾਮ ਧਰ ਆਏ ਹਨ। ਇਹ ਪ੍ਰਕ੍ਰਿਆ ਸੌ ਸਾਖੀ ਦੀ ਹੈ:—ਅੰਕ ੩੯ ਤੋਂ ੪੭ ਤਕ ਹਠ ਯੋਗ ਦੀ ਪ੍ਰਕ੍ਰਿਆ ਕਹਿਕੇ ਅੰਕ ੪੮ ਵਿਚ ਸਾਂਖ ਤੇ ਵੇਦਾਂਤ ਦੀ ਸਿਨਤ ਮਾਰਦੇ ਹਨ, ਅੰਕ ੫੦ ਵਿਚ ਵੈਰਾਗ ਤੇ ਅੱਭਯਾਸ ਗੀਤਾ ਦਾ ਉਪਦੇਸ਼ ਦਿਤਾ ਹੈ, ਇਸ ਸਾਰੇ ਮਿਸ੍ਰਤ ਨੂੰ ਰਾਜ ਯੋਗ ਕਿਹਾ ਹੈ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

॥੫੧॥ ਸੁਨਿ ਸਤਿਗੁਰ ਕੇ ਬਚ ਗਤਿ ਜੋਗੁ[1]। ਸ੍ਰੀ ਜੀਤੋ ਜੀ ਲਾਗੀ ਜੋਗੁ॥ ਬੰਦਨ ਕਰਿ ਬੈਠੀ ਇਕ ਥਾਨ। ਸਾਧਨ ਲਾਗੀ ਸ੍ਵਾਸ ਮਹਾਨ॥ ੫੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ੍ਰੀ ਜੀਤੋ ਜੀ' ਪ੍ਰਸੰਗ ਬਰਨਨੰ ਨਾਮ ਅਸ਼ਟ-ਦਸਮੋ ਅੰਸੂ॥ ੧੮॥

੧੯. [ਮਾਤਾ ਜੀਤੋ ਜੀ ਸੱਚਖੰਡ ਪਯਾਨ]।

ਦੋਹਰਾ॥ ਅਲਪ ਅਹਾਰਨ ਹੋਇ ਕਰਿ ਬੈਠਹਿ[2] ਆਸਨ ਧਾਰਿ। ਦ੍ਰਿਸ਼ਟਿ ਠਹਿਰਾਵੈ ਨਾਸਕਾ* ਮਨ ਤੇ ਬਾਸ਼ਨ ਡਾਰ[3]॥੧॥ ਚੌਪਈ॥ ਖਸ਼ਟ ਮਹੀਨੇ ਸਾਧਨੇ ਜਬੈ। ਸਿੱਧਾਂ ਪ੍ਰਾਪਤਿ ਹੋਈ ਸਬੈ। ਸਾਧਤਿ ਦ੍ਵਾਦਸ਼ ਮਾਸ ਬਿਤਾਏ। ਅੰਤ੍ਰਜਾਮਤਾ ਉਰ ਬਿਦਤਾਏ॥ ੨॥ ਭੂਤ ਭਵਿੱਖਤ ਕੀ ਸਭਿ ਬਾਤ।

[1]ਮੁਕਤੀ ਦੇ ਦੇਣੇ (ਲਾਇਕ ਯਾ) ਵਾਲੇ। [2](ਮਾਤਾ ਜੀ) ਬੈਠਦੇ ਹਨ। [3]ਵਾਸ਼ਨਾ ਦੂਰ ਕਰਕੇ।

*ਇਹ ਗੀਤਾ ਦਾ ਉਪਦੇਸ਼ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਇਹ ਉਪਦੇਸ਼ ਗੁਰਮਤ ਦੇ ਰਾਜ ਜੋਗ ਦੇ ਅਨਕੂਲ ਨਹੀਂ ਹੈ, ਇਹ ਸੌ ਸਾਖੀ ਦਾ ਆਖੇਪਕਾਰ ਮੁੜ ਭਗਤੀ ਮਾਰਗ ਦੇ ਨਾਮ ਉਪਾਸਕਾਂ ਤੇ ਪ੍ਰੇਮ ਭਾਵਨਾਂ ਦੇ ਅੱਭਯਾਸੀ ਸਿਖਾਂ ਨੂੰ ਇਕ ਮਿਸ਼੍ਰਿਤ ਜਿਹਾ ਤ੍ਰੀਕਾ ਸਿਖਾਲਦਾ ਹੈ ਤੇ ਮੌਕਿਆ ਕੈਸਾ ਲੈਂਦਾ ਹੈ ਕਿ ਸਾਹਿਬ ਆਪ ਪਰਮ ਪਾਵਨ ਜੀਤੋ ਜੀ ਨੂੰ ਉਪਦੇਸ਼ ਦੇ ਰਹੇ ਹਨ ਤੇ ਫਰਜ਼ ਕਰ ਲੈਂਦਾ ਹੈ ਕਿ ਮਾਤਾ ਜੀ ਹੁਣ ਤਕ ਪਰਮ ਪਦ ਦੀ ਪ੍ਰਾਪਤੀ ਤੋਂ ਸੱਖਣੇ ਸਨ।

ਬਚਿੱਤ੍ਰ ਸਿੰਘ ਤੇ ਉਦਯ ਸਿੰਘ ਵਾਲਾ ਜੰਗ ਜਿਸ ਵਿਚ ਜਸਵਾਲੀਆਂ ਦੇ ਹਾਥੀ ਦਾ ਮੁਕਾਬਲਾ ਬਚਿੱਤ੍ਰ ਸਿੰਘ ਜੀ ਨੇ ਕੀਤਾ ਸੀ ਕਵੀ ਜੀ ਪਿੱਛੇ ਦੇ ਆਏ ਹਨ, ਇਸ ਜੰਗ ਦਾ ਸੰਮਤ ੧੭੫੮ ਬਿ: ਸਹੀ ਹੁੰਦਾ ਹੈ। ਮਾਤਾ ਜੀਤੋ ਜੀ ਦਾ ਦੇਹਾਂਤ ਅੱਸੂ ੧੭੫੭ ਬਿ: ਵਿਚ ਹੋਇਆ ਹੈ ਜੋ ਕਿ ਉਪ੍ਰੋਕਤ ਜੁੱਧ ਤੋਂ ਪਹਿਲੋਂ ਦਾ ਵਾਕਿਆ ਹੈ। ਇਸ ਹਿਸਾਬ ਦੇਖੀਏ ਤਾਂ ਏਥੇ ਇਹ ਸਾਖੀ ਦੇਣੀ ਹੀ ਇਤਿਹਾਸਕ ਹਿਸਾਬ ਤੋਂ ਅਨਬਨ ਪਈ ਭਾਸਦੀ ਹੈ। ਇਹ ਬਾਤ ਨਿਰਸੰਸੇ ਹੈ ਕਿ ਮਾਤਾ ਜੀ ਪਰਮਪਦ ਨੂੰ ਪ੍ਰਾਪਤ ਸੇ ਅਰ ਉਨ੍ਹਾਂ ਨੂੰ ਦਿੱਬ ਦ੍ਰਿਸ਼ਟੀ ਪ੍ਰਾਪਤ ਸੀ। ਗੁਰ ਉਪਦੇਸ਼ ਤੇ ਉਨ੍ਹਾਂ ਦੇ ਭਜਨ ਬੰਦਗੀ ਕਰਨ ਦੀ ਸਾਖੀ ਇਸ ਤੋਂ ਬਹੁਤ ਪਹਿਲੋਂ ਦੀ ਵਰਤ ਚੁੱਕੀ ਹੋਸੀ। ਹਾਂ ਜਿਸ ਹੋਣਹਾਰ ਨੂੰ ਦੇਖਕੇ ਮਾਤਾ ਜੀ ਨੇ ਚੋਲਾ ਛੋੜਿਆ ਉਹ ਉਨ੍ਹਾਂ ਨੂੰ ਦਿੱਸ ਪੈਣੀ, ਉਨ੍ਹਾਂ ਦੇ ਅੱਭਯਾਸੀ ਮਨ ਲਈ ਮਾਮੂਲੀ ਬਾਤ ਸੀ।

ਸ੍ਰੀ ਮੁਖਵਾਕ ਪਾਤਸ਼ਾਹੀ ੧੦ ਕਸ਼ਟ ਯੋਗ ਆਦਿਕਾਂ ਦੇ ਉਲਟ ਇਉਂ ਹਨ:-

ਸ੍ਰਾਵਗ ਸੁਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜੋਗ ਜਤੀ ਕੇ॥ ਸੂਰ ਸੁਰਾਰਦਨ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ॥ ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨ ਪਤੀ ਕੇ॥ ਸ੍ਰੀ ਭਗਵਾਨ, ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨ ਏਕ ਰਤੀ ਕੇ॥ ੧॥

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥ ਬੇਦ ਪੁਰਾਨ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਭਈ ਰਿਦੇ ਮਹਿ ਸਭਿ ਬੱਖ੍ਯਾਤ। ਗੁਰ ਕੀ ਗਤਿ[1] ਜਬਿਹੂੰ ਮਨ ਜਾਨੀ।
–ਜੋਗ ਬੀਚ ਹੁਇ ਸੰਤਤਿ ਹਾਨੀ–॥੩॥ਅਪਰ ਬਾਰਤਾ ਸਭਿ ਬਿਦਤਾਈ।
ਇਕ ਦਿਨ ਪੁਨਿ ਸਤਿਗੁਰ ਢਿਗ ਆਈ। 'ਸਕਲ ਕਲਾ ਸਮਰਥ ਗੁਰ
ਪੂਰਨ।ਥਪਹੁ ਉਥਾਪਹੁ ਰਾਵਰ ਤੂਰਨ॥੪॥ ਖਾਲੀ ਭਰੋ ਭਰੇ ਕਰਿ ਖਾਲੀ।
ਥਾਪਹੁ* ਨਾਸਹੁ ਚਹਹੁ ਉਤਾਲੀ। ਜਗ ਮਹਿੰ ਬੰਸ ਰਾਖਿਬੋ ਕਰੀਯਹਿ।
ਪੂਰਹੁ ਆਸ ਇਹ ਆਪ ਬਿਚਰੀਯਹਿ'॥੫॥ ਸ੍ਰੀ ਜੀਤੋ ਤੇ ਸੁਨਿ ਮੁਸਕਾਏ।
'ਭੂਤ ਭਵਿੱਖਤ ਤੁਵ ਲਖਿ ਪਾਏ। ਸੰਤਤਿ ਕੇ ਹਿਤ ਜੋਗ ਕਮਾਯੋ[2] ?
ਕੈ ਪਰਲੋਕ ਭਲੋ ਉਰ ਭਾਯੋ ॥ ੬ ॥ ਮੋਹ ਆਦਿ ਸੇ ਸਕਲ ਬਿਕਾਰਾ।
ਇਨ ਤੇ ਚਹੀਯਹਿ ਬਨਿਬੋ ਨਯਾਰਾ। ਤੈਂ ਬਿੱਪ੍ਰੀਤ ਸਗਲ ਇਹ ਧਾਰੀ।
ਕਯੋਂ ਨਹਿੰ ਲਖੀ ਅਰਸ਼ ਸਿਰਦਾਰੀ[3] ॥ ੭ ॥ ਸੁਤ ਸਮੇਤ ਜੋ ਪਦ ਅਬਿ-
ਨਾਸ਼ੀ। ਤਹਿੰ ਕੋ ਬਨੋ ਸਦਾ ਤੁਮ ਬਾਸੀ।ਨੱਸ੍ਵਰ ਜਗਤ ਦੇਖਿ ਕਯੋਂ ਭੂਲੀ।
ਜੋਗ ਧਰੇ ਆਨੰਦ ਬ੍ਰਿਤਿ ਝੂਲੀ[4] ॥੮॥ ਬ੍ਰਹਮਾਤਮ ਕਹੁ ਗਯਾਨ ਉਪੰਨਾ।
ਸਫਲ ਜਨਮ ਹੋਯਸਿ ਤੂੰ ਧੰਨਾ। ਉਚਿਤ ਨਹੀਂ ਇੱਤਯਾਦਿਕ ਕਹਿਬੋ।
ਤਨ ਤੇ ਭਿੰਨ ਆਪ ਕੋ ਲਹਿਬੋ[5]†'॥੯॥ ਸੁਨਿ ਜੀਤੋ ਕਰ ਜੋਰਿ ਉਚਾਰੀ।

---

[1]ਗੁਰਾਂ (ਦੇ ਭਾਣੇ) ਦੀ ਗਤੀ। [2]ਕੀ ਤੂੰ ਆਪਣੀ ਉਲਾਦ ਵਾਸਤੇ ਯੋਗ ਕਮਾਯਾ ਹੈ ? [3]ਅਰਸ਼ਾਂ ਦੀ ਪਾਤਸ਼ਾਹੀ। [4]ਜੋਗ ਧਾਰਕੇ ਤੇਰੀ ਬਿਰਤੀ ਅਨੰਦ ਵਿਚ ਝੂਲੀ ਹੈ ਭਾਵ ਮਗਨ ਹੋ ਰਹੀ ਹੈ। [5]ਜਾਣਨਾ। *ਪਾ:–ਬਖਸ਼ਹੁ। †ਪਾ:–ਤੇ ਬਹਿਬੋ।

[ਪਿਛਲੇ ਪੰਨੇ ਦੀ ਬਾਕੀ ਟੂਕ]

ਕਤੇਬ ਕੁਰਾਨ ਜ਼ਿਮੀਨ ਜਮਾਨ ਸਬਾਨ ਕੇ ਪੇਖੇ ॥ ਪਉਣ ਅਹਾਰ ਜਤੀ ਜਤ ਧਾਰ
ਸਬੈ ਸੁ ਬਿਚਾਰ ਹਜਾਰਕ ਦੇਖੇ॥ ਸ੍ਰੀਭਗਵਾਨ ਭਜੇ ਬਿਨ ਭੂਪਤਿ ਏਕ ਰਤੀ ਬਿਨੁ ਏਕ
ਨ ਲੇਖੇ ॥੪॥ ਜੋ ਤ੍ਰਿਕਾਲ ਗਿਆਨ ਹਠ ਯੋਗ ਨਾਲ ਯੋਗੀ ਮੰਨਦੇ ਹਨ ਉਹ ਸੁਤੇ ਹੀ ਰਾਜ
ਯੋਗ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ ਯਥਾ"ਗੁਪਤੁਪ੍ਰਗਟੁ ਸਭੁ ਜਾਣੀਐ ਜੇ ਮਨੁ ਰਾਖੈ ਠਾਇ" ॥
ਪੁਨਃ–"ਇਹੁ ਮਨੁ ਲੈ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥"

ਗੁਰ ਘਰ ਦਾ ਰਾਜ ਜੋਗ ਇਹ ਹੈ । ਯਥਾਃ–ਥਿਰ ਥਿਰ ਚਿਤ ਥਿਰਹਾਂ ॥ ਬਨੁ
ਗ੍ਰਿਹੁ ਸਮਸਰਿ ਹਾਂ ॥ ਅੰਤਰਿ ਏਕ ਪਿਰਹਾਂ ॥ ਬਾਹਰਿ ਅਨੇਕ ਧਰਿਹਾਂ ॥ ਰਾਜਨ
ਜੋਗੁ ਕਰਿਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥ [ਆਸਾਵਰੀ ਮਃ ੫]

ਜਦ ਮਨ ਨਾਮ ਸਿਮਰਨ ਨਾਲ ਟਿਕਦਾ ਹੈ ਤਾਂ ਸ੍ਵਾਸ ਆਪੇ ਟਿਕਵੇਂ ਆਉਂਦੇ ਹਨ, ਤੇ
ਟਿਕਵੇਂ ਸ੍ਵਾਸਾਂ ਦਾ ਬੀ ਮਨ ਪਰ ਅਸਰ ਪੈਂਦਾ ਹੈ। ਰਾਜ ਯੋਗ ਵਿਚ ਇਹ ਗੱਲ ਸੁਤੇ ਹੀ ਹੈ।
ਅੰਕ ੩੦ ਵਿਚ ਸਾਹਿਬ ਰਾਮਕੌਰ ਇਹੋ ਹਠ ਜੋਗ ਸਿੱਖਣਾ ਚਾਹੁੰਦੇ ਹਨ ਤਦ ਗੁਰੂ ਜੀ ਉਸਨੂੰ
ਨਿਰਵਿਕਾਰਤਾ, ਪ੍ਰੇਮ, ਤੇ ਗਯਾਨ ਦਾ ਉਪਦੇਸ਼ ਦਿੰਦੇ ਹਨ, ਹਠਜੋਗ ਨਹੀਂ ਸਿਖਾਲਦੇ।

'ਮੈਂ ਸਦੀਵ ਰਾਵਰਿ ਅਨੁਸਾਰੀ। ਦੇਖਿ ਜਗਤ ਦਿਸ਼ ਕੀਨਸਿ ਅਰਜ਼ੀ। ਬਰਤਹੁ ਜਥਾ ਆਪ ਕੀ ਮਰਜ਼ੀ ॥ ੧੦ ॥ ਮੁਝ ਕੌ ਖੁਸ਼ੀ ਕਰੋ ਤਨ ਛੋਰੌਂ। ਮਹਿਦ ਬਿਘਨ ਗਨ ਪਿਖਯੋ ਨ ਲੋਰੌਂ। ਪੀਛੇ ਰਚੋ ਜਥਾ ਮਨ ਭਾਯਾ। ਅਸ ਅਪਦਾ ਮੈਂ ਪਿਖਿ ਨ ਸਕਾਯਾ[1]'॥੧੧॥ਤਬਿ ਗੁਰ ਕਹਯੋ'ਤੋਹਿ ਚਿਤ ਜੈਸੇ। ਕਰਹੁ ਆਪ ਭਾਵਤਿ ਸ਼ੁਭ ਤੈਸੇ। ਚਾਰ ਦਿਵਸ ਜੀਵਨ ਜਗਮਾਂਹੀ। ਨਿਜ ਨਿਜ ਵਾਰੀ ਸਭਿ ਚਲਿ ਜਾਂਹੀ॥੧੨॥ ਆਗੈ ਪਾਛੈ ਚਲਨਿ ਜ਼ਰੂਰ। ਦੁਖ ਕੈ ਸੁਖੀ*ਨੇਰ ਕੈ ਦੂਰ[2]। ਰਾਉ ਰੰਕ ਸਭਿ ਏਕ ਸਮਾਨਾ। ਉਪ-ਜਨ ਹਾਰੇ ਬਿਨਸ ਨਿਦਾਨਾ[3]' ॥ ੧੩ ॥ ਸੁਨਤਿ ਕੰਤ ਤੇ ਬੰਦਨ ਠਾਨੀ। ਦਰਸ਼ਨ ਕਰਯੋ ਸਥਿਰ ਹ੍ਵੈ ਥਾਨੀ। ਪਤਿ ਮੂਰਤਿ ਕੋ ਰਿਦੇ ਬਸਾਈ। ਕਰਿ ਬਹੁ ਨਮੋ ਅਪਨਿ ਘਰ ਆਈ ॥੧੪॥ ਕਰਿ ਸ਼ਨਾਨ ਪਾਵਨ ਤਨ ਹ੍ਵੈ ਕੈ। ਕੁਸ਼ਕੋ ਆਸਨ ਡਾਸਨਿ ਕੈ ਕੈ।ਦਾਸੀ ਆਦਿ ਅਪਰ ਬਹੁਨਾਰੀ।ਕਰਤਿਜਿ ਸੇਵਾ ਰਖਤਿ ਸੁਖਾਰੀ[4] ॥ ੧੫ ॥ ਕੇਤਿਕ ਪਾਸ ਰਹਤਿ ਤਿਨ ਸਾਥ। ਨਿਜ ਚਲਿਬੇਕੀ ਕਹਿ ਕਰਿਗਾਥ[5]।ਜੋ ਜਿਨ ਜਾਚਯੋ ਸੋਤਿਨਦੀਯੋ।ਮਨ ਭਾਵਤਿ ਸਭਿਹੂੰ ਬਰ ਲੀਯੋ ॥੧੬॥ ਆਸਨ ਕਰਿ ਬੈਠੀ ਤਤਕਾਲਾ। ਸਾਧਯੋ ਪੂਰਬ ਜੋਗ ਬਿਸਾਲਾ। ਤਿਸ ਅੱਭਯਾਸ ਬਲ ਤੇ ਖਿਚਿ ਸ੍ਵਾਸ। ਦਸਮ ਦ੍ਵਾਰ ਮਹਿਂ ਕਰਿ ਤਿਹ[6] ਬਾਸ ॥ ੧੭ ॥ ਪਾਇ ਜੋਰ ਬ੍ਰਹਮਰੰਧਰ[7] ਫੋਰਾ। ਗਮਨੀ ਗੁਰ ਪੁਰਿ ਤਨ ਕੋ ਛੋਰਾ। ਦੇਖਤਿ ਦਾਸੀ ਦੌਰਤਿ ਗਈ। ਮਾਤਾ ਗੁਜਰੀ ਕਉ ਸੁਧਿ ਦਈ॥ ੧੮ ॥ ਸੁਨਤਿ ਅਚੰਭੈ ਹੁਇ ਕਰਿ ਆਈ। ਦੇਖਿ ਨੁਖਾ ਗਤਿ ਕੋ ਬਿਲਖਾਈ[8]। ਪੁਨ ਸੁਨਿ ਸੁਨਿ ਸੁੰਦਰੀ ਤੇ ਆਦਿ। ਮਿਲੀ ਆਇ ਕਿਯ ਰੋਦਨਿ ਨਾਦ ॥੧੯॥ ਤਬਿ ਸਤਿਗੁਰ ਪਠਿ ਦਾਸ ਹਟਾਈ। 'ਕਰਹੁ ਦਾਹੁ ਇਹੁ ਸੁਰਗ ਸਿਧਾਈ'। ਸੁਨਿ ਆਇਸੁ ਤਯਾਰੀ ਕਰਿਵਾਇ। ਕਰਿ ਸ਼ਨਾਨ ਪਟ ਨਵ ਪਹਿਰਾਇ॥ ੨੦ ॥ ਸਾਹਿਬਜ਼ਾਦੇ ਚਾਰਹੁੰ ਸਾਥ। ਕਰੇ ਬਿਬਾਨ ਉਠਾਇਸਿ ਹਾਥ[9]। ਆਦਿ ਖਾਲਸਾ ਲੋਕ ਘਨੇਰੇ। ਗਮਨੇ ਸੰਗ ਵਹਿਰ ਤਿਸ ਬੇਰੇ ॥ ੨੧ ॥ ਨਾਮ ਅਗੰਮਪੁਰਾ ਜਿਸ ਥਾਨਾ।

---

[1]ਦੇਖ ਨਹੀਂ ਸਕਦੀ। [2]ਭਾਵ ਛੋਟੀ ਵੱਡੀ ਆਯੂ ਵਾਲਾ। [3]ਅੰਤ ਨੂੰ ਨਾਸ਼ ਹੋਣਾ ਹੈ। [4]ਸੁਖੀ ਰਖਦੀਆਂ ਸਨ (ਮਾਤਾ ਜੀ ਨੂੰ)। [5]ਕਥਾ। [6]ਭਾਵ ਸੁਆਸਾਂ ਦਾ। [7]ਭਾਵ ਦਸਮ ਦੁਆਰ ਦਾ ਛੇਕ। [8]ਘਬਰਾਈ। [9]ਬਿਬਾਨ ਕਰਕੇ (ਭਾਵ ਬਣਾਕੇ) ਹੱਥਾਂ ਨਾਲ ਉਠਾਯਾ।

*ਪਾ:-ਦੁਖੀਏ ਸੁਖੀਏ।

ਤਹਿਂਲੌ ਪਹੁੰਚੇ ਗੁਰੂ ਬਖਾਨਾ[1]। ਗਾਵਤਿ ਸ਼ਬਦ ਰਬਾਬੀ ਆਗੇ। ਸਿਮਰੈਂ ਨਾਮ ਸਿੱਖ ਵਡਭਾਗੇ ॥੨੨॥ ਗਨ ਚੰਦਨ ਕੀ ਚਿਖਾ ਬਨਾਈ। ਸੁਤ ਨੇ ਗਹਿ ਕਰਿ ਅਗਨਿ ਲਗਾਈ। ਤਿਲ ਜਵ ਘ੍ਰਿਤ ਪਾਇ ਸਮੁਦਾਏ। ਕਰੀ ਪ੍ਰਕਰਮਾ ਫਿਰਿ ਚਹੁੰਘਾਏ[2] ॥੨੩॥ ਅਵਲੋਕੀ ਜਬਿ ਆਧਿਕ ਜਰੀ[3]।ਪੁੱਤ੍ਰ ਕਪਾਲ ਕ੍ਰਿਆ ਤਬਿ ਕਰੀ। ਸਤੁੱਦ੍ਰਵ ਨਿਕਟ ਗਏ ਚਲਿ ਫੇਰ। ਕਰਨੋ ਸ਼ਨਾਨ ਸਭਿਨਿ ਤਿਸ ਬੇਰ ॥੨੪॥ ਬਿਧਿ ਸੌਂ ਦਿਯੋ ਤਿਲਾਂਜੁਲਿ* ਤਬੈ। ਆਏ ਗੁਰ ਸਿਮਰਤਿ ਪੁਰਿ ਸਬੈ। ਸ੍ਰੀ ਕਲਗ਼ੀਧਰ ਕੇ ਢਿਗ ਬੈਸੇ। ਚਲਨੋ ਪ੍ਰਸੰਗ ਤਜਨੋ ਤਨ ਜੈਸੇ ॥੨੫॥ ਇਕ ਤਹਿਂ ਪਰਸਰਾਮ ਬੈਰਾਗੀ। ਸੁਨਿਕੈ ਜੋਗੁ ਬਾਤ ਅਨੁਰਾਗੀ[4]। 'ਬ੍ਰਹਮਰੰਧਰ ਕੋ ਫੋਰਿ ਸਿਧਾਰੀ'।ਬਿਸਮਨ ਬੂਝਨ ਹੇਤ ਉਚਾਰੀ[5] ॥ ੨੬ ॥ 'ਜਿਮ ਬਡਭਾਗਨ ਕੋ ਉਪਦੇਸ਼ਾ। ਕ੍ਰਿਪਾ ਕਰਹੁ ਮੁਝ ਕਹੀਅਹਿ ਤੈਸਾ।ਥੋਰੇ ਦਿਵਸਨ ਮੈਂ ਸਿਧ ਹੋਵਾਂ[6]।ਬਿਦਤਿ ਦੇਹਿ ਤਜਾ-ਗਨ ਮਹਿਂ ਜੋਵਾਂ[7]॥੨੭॥ਪਰਨੋ ਆਨਿ ਮੈਂ ਸ਼ਰਨਿ ਤੁਮਾਰੀ।ਉਪਦੇਸ਼ੋ ਲਖਿ ਕਰਿ ਅਧਿਕਾਰੀ'।ਭਯੋ ਦੀਨ ਕਲਗ਼ੀਧਰ ਜਾਨਾ।ਤਿਸ ਹੀ ਬਿਧਿ ਕੋ ਜੋਗ ਬਖਾਨਾ ॥੨੮॥ ਸਭਿ ਬਿਧਿ ਤੇ ਸਮੁਝਾਵਨ ਕਰਿਯੋ ॥ ਜਥਾ ਜੋਗੁ ਤਿਨ ਸਾਧਨ ਧਰਿਯੋ।ਸਤਿਗਤਿ[8] ਕੋ ਪ੍ਰਾਪਤਿ ਸੋ ਭਯੋ। ਜੋਗ ਸਾਧ ਰਵਿ ਭੇਦਤਿ ਗਯੋ[9]† ॥੨੯॥ ਭਾਖਤਿ ਰਾਮਕੁਇਰ ਕਥ[10] ਭਾਈ:-ਸੁਨਹੁ ਖਾਲਸਾ ਹਿਤ ਚਿਤ ਲਾਈ।ਮੈਂ ਭੀ ਸੋ ਬਿਧਿ ਬੂਝਨ ਕੀਨੀ।ਪਰਸਰਾਮ ਸੋਂ ਜੋ ਕਹਿਦੀਨੀ ॥੩੦॥ਸੁਨਿ ਕਰਿ ਕਲਗ਼ੀਧਰ ਮੁਸਕਾਏ।ਮੋ ਸੰਗ ਕਹਨੋ ਅਧਿਕ ਅਪਨਾਏ[11]।'ਬ੍ਰਹਮ ਆਤਮਾ ਸੱਚਿਦਾਨੰਦਾ।ਗਯਾਨ ਭਯੋ ਸੁਖ ਭੋਗਬਿਲੰਦ[12]॥੩੧॥ ਕਹਨੋ ਸ਼ਬਦ ਮੈਂ ਜੌ[13] ਤਤਸਾਰ।ਸੋ ਤੁਵ ਪ੍ਰਾਪਤਿ ਅਹੈ ਉਦਾਰ।ਅੰਤਕਾਲ ਜਬਿ ਹੋਵਹਿ ਤੋਰਾ। ਤਾਂਹਿ ਸਮੈ ਦਰਸ਼ਨ ਹੁਇ ਮੋਰਾ ॥੩੨॥ ਮੋਹਿ ਚਰਨ

---

[1]ਗੁਰੂ ਜੀ ਦੇ ਕਹਿਣ ਤੇ। [2]ਚੌਵੇਰੇ ਫਿਰਕੇ। [3]ਅੱਧੀਕੁ ਸੜ ਗਈ। [4]ਪ੍ਰੇਮੀ ਹੋਯਾ। [5]ਅਸਚਰਜ ਹੋਕੇ ਪੁੱਛਣ ਵਾਸਤੇ (ਇਹ) ਕਹੀ। [6](ਜਿਵੇਂ ਮਾਤਾ ਜੀ ਦਾ ਯੋਗ) ਥੋੜੇ ਦਿਨਾਂ ਵਿਚ ਸਿੱਧ ਹੋ ਗਿਆ। [7]ਪ੍ਰਗਟ ਹੀ (ਮਾਤਾ ਜੀ ਦੇ) ਸ੍ਰੀਰ ਤਯਾਗਣ ਤੋਂ ਮੈਂ ਦੇਖਿਆ ਹੈ। [8]ਉੱਤਮ ਗਤੀ। [9]ਭਾਵ ਸੂਰਜ ਮੰਡਲ ਨੂੰ ਭੇਦ ਕੇ(ਬ੍ਰਹਮਲੋਕ ਨੂੰ)ਗਿਆ। [10]ਕਥਾ। [11]ਆਪਣਾ (ਦਾਸ ਜਾਣਕੇ)। [12](ਤੈਨੂੰ ਉਸ ਦਾ) ਗਯਾਨ ਹੋਯਾ ਹੈ ਤੂੰ ਬੜੇ ਸੁਖ ਨੂੰ ਭੋਗ। [13](ਗੁਰੂ) ਸ਼ਬਦਾਂ ਵਿਚ ਜੋ ਕਹਿਆ ਹੈ।

*ਪਾ:-ਤਿਲਾਵਨਿ। ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

†ਪਾ:-ਜੋਗ ਸਾਧ ਤਵ ਦੇਹ ਤਜ ਗਇਓ।

ਕੋ ਸਿਖ ਮੁਖਿ ਅਹੈਂ। ਮਮ ਸਮੀਪਤਾ ਸਦ ਹੀ ਲਹੈਂ। ਨਿਸ ਦਿਨ ਮਨ ਸਤਿਗੁਰ ਮਹਿਂ ਲਾਯੋ। ਨਹੀਂ ਬਿਕਾਰ ਛੁਹਨਿ ਕੋ ਪਾਯੋ' ॥੩੩॥ ਇੱਤਯਾਦਿਕ ਮੁਝ ਸੋਂ ਤਬਿ ਕਹਯੋ। ਗੁਰੂ ਕ੍ਰਿਪਾਲ ਅਪਨ ਪਰ ਲਹਯੋ[1]। ਹਾਥ ਬੰਦਿ ਮੈਂ ਬੰਦਨ ਕੀਨਿ। ਪਦ ਅਰਬਿੰਦਨਿ ਸਿਰ ਧਰਿ ਦੀਨ॥੩੪॥ਸੁਨਿਯਹਿ ਸਾਹਿਬ ਸਿੰਘ ਲਿਖਾਰੀ। ਇਹ ਸਾਖੀ* ਗੁਰ ਆਪ ਉਚਾਰੀ। ਮੋਕਹੁ ਦੀਨੀ ਕਿਰਪਾ ਕਰਿਕੈ। ਤੂੰ ਲਿਖਿ ਸਿੱਖਨਿ ਹੇਤ ਸੁਧਰਿਕੈ ॥ ੩੫ ॥ ਸਭਿ ਸੁਖਦਾਇਕ ਗੁਰ ਕੀ ਕਥਾ। ਸ਼੍ਰੋਤਾ ਜਿਮ ਬਾਂਛਤਿ ਦੇ ਤਥਾ। ਅਦਭੁਤ ਲੀਲਾ ਕਰਤਿ ਗੁਸਾਈਂ। ਦੇਖਿ ਦੇਖਿ ਜਗ ਰਹਿ ਬਿਸਮਾਈ ॥ ੩੬ ॥ ਸਕਲ ਕਲਾ ਸਮਰਥ ਬਲਿ ਭਾਰੀ। ਬਰਤਹਿਂ ਮਾਨੁਖ ਤਨ ਅਨੁਸਾਰੀ। ਭੂਤ ਭਵਿੱਖਤ ਅੰਤਰਜਾਮੀ। ਪੂਰਵਹਿਂ ਸਕਲ ਕਾਮਨਾ ਸ੍ਵਾਮੀ ॥ ੩੭ ॥ ਬੈਠਿ ਸਭਾ ਮਹਿਂ ਦਰਸ਼ਨ ਦੇਤਿ।ਸਿਖ ਸੰਗਤ ਚਿਤ ਬਾਂਛਤਿ ਲੇਤਿ।ਗੁਨੀ ਕਵੀਸ਼ੁਰ ਪੰਡਿਤ ਘਨੇ।ਬਰਨਹਿਂ ਗੁਰ ਗਾਥਾ, ਅਨ ਸੁਨੇਂ[2]॥੩੮॥ਕੀਰਤਿ ਕੇ ਕਲ[3]† ਕਰਹਿਂ ਕਬਿੱਤ। ਆਨਿ ਸੁਨਾਇ ਬਚਿੱਤ੍ਰ ਪਵਿੱਤ। ਬਖਸ਼ਹਿਂ ਕੰਚਨ ਜ਼ੀਨ ਤੁਰੰਗ। ਜ਼ੇਵਰ ਜਰੇ ਜਵਾਹਰ ਸੰਗ ॥ ੩੯ ॥ ਦਰਬ ਬ੍ਰਿੰਦ ਮੁਕਤਾ ਬਰ ਹੀਰੇ। ਪਸ਼ਮ ਰੇਸ਼ਮੀ ਸੂਖਮ ਚੀਰੇ। ਗੁਨੀ ਇਕਾਕੀ[4] ਘਰ ਤੇ ਆਵੈਂ। ਸੈਨ ਸੇਵਕਨਿ ਸਹਿਤ ਸਿਧਾਵੈਂ[5] ॥ ੪੦ ॥ ਸਿੰਧੁ ਮੇਖਲਾ ਅਵਨੀ ਸਾਰੀ। ਕੀਰਤਿ ਪਸਰੀ ਸਸਿ ਉਜਿਆਰੀ[6]। ਅਤਿ ਉਦਾਰਤਾ ਬਰਨਹਿਂ ਜਹਿਂ ਕਹਿਂ। ਮਹਦ ਬੀਰਤਾ, ਸਮ ਨਹਿਂ ਮਹਿ ਮਹਿਂ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ੍ਰੀ ਅਜੀਤੇ ਜੀ ਪ੍ਰਲੋਕ' ਪ੍ਰਸੰਗ ਬਰਨਨੰ ਨਾਮ ਏਕਊਨਇੰਸਤੀ ਅੰਸੂ ॥ ੧੯ ॥

੨੦. [ਪਾਰਧੀ ਇਸਤ੍ਰੀ ਤੋਂ ਮਰਦ]।

ਦੋਹਰਾ ॥ ਇਕ ਦਿਨ ਕਲਗ਼ੀਧਰ ਨਿਕਟ ਸਿੱਖ ਸਿੱਖਣੀ ਬ੍ਰਿੰਦ। ਸ੍ਰੀ ਜੀਤੋ ਤਨ ਤਜਨ ਕੋ ਕਰਤਿ ਪ੍ਰਸ਼ੰਸ਼ ਬਿਲੰਦ ॥ ੧ ॥ ਚੌਪਈ ॥ 'ਗੁਰ ਪਤਨੀ ਜਗ ਮਾਤਾ ਦੇਵੀ। ਬ੍ਰਹਮਰੰਧਰ ਤਜਿ ਦੇਹ ਅਭੇਵੀ"। ਸਭਿ ਤੇ ਸੁਨਿਕੈ

---

[1]ਗੁਰਾਂ ਨੂੰ (ਮੈਂ ਜਦੋਂ) ਆਪਣੇ ਉਪਰ ਕ੍ਰਿਪਾਲੂ ਜਾਣਿਆ। [2]ਹੋਰ (ਲੋਕੀ) ਸੁਣਦੇ ਹਨ। [3]ਸੁੰਦਰ। [4]ਇਕੱਲੇ। [5]ਨੌਕਰਾਂ ਦੀ ਸੈਨਾ ਵਾਲੇ ਹੋਕੇ ਜਾਂਦੇ ਹਨ ਭਾਵ ਅਮੀਰ ਹੋਕੇ। [6]ਚੰਦ੍ਰਮਾ ਵਤ ਉੱਜਲ। [7]ਬ੍ਰਹਮਰੰਧ੍ਰ (ਭੇਦ ਕੇ) ਦੇਹ ਛਡਕੇ (ਵਾਹਿਗੁਰੂ ਨਾਲ) ਇਕ ਹੋ ਗਈ।

*ਪਾঃ-ਸਾਖਾ। †ਪਾঃ-ਕਵਿ।

ਬਰਨਿ ਕ੍ਰਿਪਾਲਾ॥*ਸ਼੍ਰੀਮੁਖ ਤੇ ਬੋਲੇ ਤਿਸਕਾਲਾ॥੨॥ਦੋਹਰਾ॥ਧੰਨ ਨਾਰੀ† ਧੰਨ ਭਜਨ ਹੈ ਧੰਨ ਕਲਜੁਗ ਜਗਈਸ਼[1]। ਮਹਾਂ ਬਿਕਾਰੀ ਜਗੁ ਤਰੇ ਭਜਨ ਤਰਾਏ ਕੀਸ[2] ॥ ੩ ॥ ਨਾਰੀ ਦਇਆ ਅਨੰਤ ਹੈ ਜਾਂ ਜਗੁ ਭੀਤਰ ਭਾਖਿ[3]। ਖਟ ਸ਼ਾਸਤ੍ਰ ਪੜ੍ਹ‡ ਕਿਧਾ ਕਰੈ ਨਾਮ ਜਪਤਿ ਮਨ ਰਾਖਿ[4] ॥ ੪ ॥ ਇਸ ਪਰ ਇਕ ਇਤਿਹਾਸਿ[5]ਹੈ ਦਯਾ ਤ੍ਰਿਯਾਜਿਮ ਕੀਨਿ। ਸੰਗਤਿ ਸੁਨੀ-ਅਹਿ ਬਾਰਤਾ ਜਿਮ ਫਲ ਪ੍ਰਾਪਤਿ ਪੀਨ ॥ ੫ ॥ਚੌਪਈ॥ ਏਕ ਪਾਰਧੀ[6] ਬਨ ਮਹਿਂ ਗਯੋ। ਖਗ ਮ੍ਰਿਗ ਕੋ ਸੰਘਾਰਤਿ ਭਯੋ। ਚਿਰੀਆ ਹਤੀ ਫਸਾਵਤਿ ਜਾਰੀ[7]। ਅਪਰ ਬਿਹੰਗਮ ਕੇਤਿਕ ਮਾਰੀ[8] ॥ ੬ ॥ ਪੰਛੀ ਮਿਲਿ ਇਤ ਉਤ ਸਮੁਦਾਇਆ। ਨਾਦਤਿ ਬਹੁਤ ਬਿਲਾਪ ਸੁਨਾਯਾ। ਬਨ ਮੈਂ ਬਯਾਕੁਲ ਪਿਖੇ ਬਿਹੰਗ। ਬੱਧਕ§ ਸੋਚਤਿ ਰਿਦੇ ਬਿਲੰਦ ॥ 7 ॥ ਮਨ ਸੋਂ ਕਹੈ ਦਇਆ ਉਰ ਧਰੈ[9]।–ਬਨ ਮਹਿਂ ਤਪਸੀ ਤਪੁ ਕੋ ਕਰੈਂ। ਮਹਿਪਾਲਕ ਭੀ ਰਾਜ ਤਜਤਿ ਹੈ। ਬਨ ਮਹਿਂ ਤਪੁ ਕਰਿ ਈਸ਼ ਭਜਤਿ ਹੈ ॥ ੮ ॥ ਹਮ ਨਰ ਤਨ ਹੋਏ ਅਸ ਪਾਪੀ।ਬਨ ਮਹਿਂ ਭੀ ਹਮ¶ਆਇ ਜਦਾਪੀ[10]। ਹਤੈਂ ਜੀਵ ਗਨ ਮਹਾਂ ਸੰਤਾਪੀ। ਭਲੋ ਕਰਮ ਨਹਿਂ ਕੀਨ ਕਦਾਪੀ ॥੯॥ ਜਹਾਂ ਆਇ ਨਰ ਜਨਮ ਸੁਧਾਰੈ। ਤਹਾਂ ਪਹੁੰਚਿ ਹਮ ਜੀਵਨਿ ਮਾਰੈਂ।ਧਿਕ ਹਮ ਜਨਮ ਕਰਮ ਧਿਕ ਬ੍ਰਿੰਦ[11]। ਜਿਸ ਤੇ ਹਿੰਸਾ ਕਰਤਿ ਬਿਲੰਦ–॥ ੧੦ ॥ ਹਟਨੋ ਤਬੈ ਉਰ ਬਿਖੈ ਬਿਚਾਰੀ।–ਬਿੱਕ੍ਰਮਜੀਤ ਅਬੈ[12] ਉਪਕਾਰੀ। ਤਿਸ ਢਿਗ ਚਲਿ ਕਰਿ ਜਨਮ ਸੁਧਾਰੋਂ।ਸਹੌਂ ਦੰਡ ਅਘ ਭਾਰ[13]ਉਤਾਰੋਂ–॥੧੧॥ ਇਮ

[1](ਭਜਨ ਵਾਨ, ਇਸਤ੍ਰੀ ਧੰਨ ਹੈ, ਭਜਨ ਧੰਨ ਹੈ ਕਲਜੁਗ ਧੰਨ ਹੈ ਤੇ ਜੁਗ ਦਾ ਈਸ਼੍ਵਰ (ਗੁਰੂ ਨਾਨਕ) ਧੰਨ ਹੈ। [2](ਜਿਸ ਵਿਚ) ਜਗਤ ਦੇ ਮਹਾਂ ਵਿਕਾਰੀ ਤਰੇ ਹਨ, ਹਾਂ ਭਜਨ ਨੇ (ਸ਼ੁਭ ਗੁਣਾਂ ਤੋਂ ਨੰਗਿਆਂ ਭਾਵ) ਗੁਣਹੀਨਾਂ ਨੂੰ ਵੀ ਤਾਰਿਆ ਹੈ।[ਸੰਸ:, ਕੀਸ਼=ਨੰਗੇ। ਬਾਂਦਰ]। (ਅ) ਬਾਂਦਰਾਂ ਨੂੰ। [3]ਇਸ ਜਗਤ ਵਿਚ ਕਹੀ ਗਈ ਹੈ ਕਿ ਨਾਰੀ ਵਿਚ ਦਇਆ ਬੜੀ ਹੈ। [4]ਜਿਸ ਨੇ ਨਾਮ ਦੇ ਜਾਪਣ ਵਿਚ ਮਨ ਰੱਖਿਆ ਹੈ ਉਸ ਖੱਟ ਸ਼ਾਸਤ੍ਰ ਪੜ੍ਹਕੇ ਕੀ ਕਰਨੇ ਹਨ। [5]ਭਾਵ ਕਥਾ। [6]ਸ਼ਿਕਾਰੀ। [7]ਜਾਲੀ ਵਿਚ ਫਸਾਕੇ ਚਿੜੀਆਂ ਮਾਰੀਆਂ ਸਨ। [8]ਹੋਰ ਕਿੰਨੇ ਪੰਛੀ ਮਾਰੇ ਸਨ। [9]ਦਿਲ ਵਿਚ ਦਯਾ ਧਾਰਕੇ ਮਨ ਨੂੰ ਕਹਿਆ (ਅ) ਮਨ ਨੂੰ ਕਹਿੰਦਾ ਹੈ ਕਿ ਮੈਂ ਬੀ ਦਇਆ ਧਾਰਨ ਕਰਕੇ ਤਪੱਸੀ ਹੋਕੇ ਤਪ ਕਰਾਂ ਆਦਿ। [10]ਜਦੋਂ ਬੀ। [11]ਸਾਰੇ ਕਰਮਾਂ ਨੂੰ ਧ੍ਰਿਕਾਰ ਹੈ। [12]ਹੁਣ ਹੈ। [13]ਪਾਪਾਂ ਦਾ ਭਾਰ।

*ਸੌ ਸਾਖੀ ਦੀ ਇਹ ੬੯ ਵੀਂ ਸਾਖੀ ਹੈ। †ਸੌ ਸਾਖੀ ਤੋਂ ਪਤਾ ਲੱਗਦਾ ਹੈ ਕਿ ਇਹ ਸਾਖੀ ਨਵੀਂ ਚੱਲੀ ਹੈ, ਨੰਬਰ ੬੯ ਹੈ। ਸੌ ਸਾਖੀ ਨੇ ਇਸਨੂੰ ਪਿਛਲੇ ਕਿਸੇ ਪ੍ਰਸੰਗ ਨਾਲ ਜੋੜਿਆ ਨਹੀਂ। ‡ਪਾ:–ਪਦ। §ਪਾ:–ਵੱਧਕ। ¶ਪਾ:–ਮੈਂ।

ਬਿਚਾਰਿ ਤਿਸ ਪੁਰਿ ਕੋ ਚਾਲਾ । ਆਗੇ ਆਵਤਿ ਹੁਤੋ ਭੁਵਾਲਾ । ਚਢਯੋ ਤੁਰੰਗ ਸੰਗ ਜਿਹ ਸੈਨਾ । ਸਮੁਖ ਪਾਰਧੀ ਦੇਖਯੋ ਨੈਨਾ॥੧੨॥ਪਾਪੀ ਜਾਨਿ ਲੀਨ ਪਕਰਾਇ।ਬੰਧਿ ਪੰਚ ਦਿਨ ਦਈ ਸਜ਼ਾਇ।ਇਕ ਦਾਸੀ ਨੇ ਮਾਰਤਿ ਦੇਖਾ । ਮਨ ਮਹਿਂ ਉਪਜੀ ਦਯਾ ਵਿਸ਼ੇਖਾ ॥ ੧੩ ॥ ਪੁਰਖ ਬੇਖ ਧਰਿ ਆਪ ਬੰਧਾਯੋ । ਤਤਛਿਨ ਬੰਧਕ ਕੋ ਛੁਰਵਾਯੋ । ਬੀਤ ਗਯੋ ਜਬਿ ਏਕ ਮਹੀਨਾ।ਯਾਦ ਨਰੇਸ਼ੁਰ ਨੇ ਉਰ ਕੀਨਾ ॥੧੪॥ ਸ਼ਾਹੁ ਬਨਕ ਕੀ ਹੁਤੀ ਜੁ ਦਾਸੀ । ਤਤਛਿਨ ਗਮ੍ਨੀ[1] ਭੂਪਤਿ ਪਾਸੀ । ਧਨ ਕੁਛ ਦੇ ਮੁਕਰਾਇ ਸਿਪਾਹੀ[2]।ਠਾਢੀ ਭਈ ਜਾਇ ਨ੍ਰਿਪ ਪਾਹੀ॥੧੫॥ਦੇਖਿ ਚਿੰਨ੍ਹ ਰਾਜਾ ਭ੍ਰਮ ਗਯੋ। ਸਭਾ ਬਿਖੇ ਕਹਿ ਬੂਝਤਿ ਭਯੋ।–ਨਾਰੀ ਕਿਧੌਂ ਪੁਰਖ ਤੂ ਅਹੈਂ?ਕਯੋਂ ਤੂੰ ਪਾਪ ਕਰਤਿ ਬਹੁ ਰਹੈਂ–॥੧੬॥ਸੁਨਿ ਬੋਲੀ–ਹੇ ਭੂਪਤਿ ਪਾਪੀ!ਮੈਂ ਬੰਧਕ ਪਾਪੀ ਸੰਤਾਪੀ। ਮਹਾਂ ਪਾਪ ਤੇਰ ਮੈਂ ਦੇਖੋ। ਮੋ ਮਨ ਅਚਰਜ ਭਯੋ ਵਿਸ਼ੇਖੋ॥੧੭॥ ਤੁਵ ਘਰ ਕੋ ਭੋਜਨ ਅਰ ਬਾਰੀ।ਖਾਵਤਿ ਹੀ ਪੈਲਟਯੋ ਤਨ ਨਾਰੀ।ਪੁਰਖ ਦੇਹਿ ਕਰਿ ਦੀਜੈ ਮੋਹੀ । ਨਤੁ ਮੈਂ ਮਰੌਂ ਅੱਗ੍ਰ ਅਬਿ ਤੋਹੀ–॥੧੮॥ ਸੁਨਿ ਮਹੀਪ ਮਨ ਹ੍ਵੈ ਬਿਸਮਾਨਾ । ਮਹਿਦ ਸ਼ੋਕ ਮਹਿਂ ਭਾ ਗ਼ਲਤਾਨ੍ਹਾ ।–ਕਰੌਂ ਜਤਨ ਮੈਂ,ਨਹਿਂ ਤਜਿ ਪ੍ਰਾਨਾ[3]–।ਬਹੁ ਚਿੰਤਾ ਕਰਿ ਬਹੁਰ ਬਖਾਨਾ॥੧੯॥ਇਮ ਦੇ ਧੀਰਜ ਰਾਤਿ ਗੁਜ਼ਾਰੀ । ਉਠਯੋ ਪ੍ਰਾਤਿ ਕੀਨਸਿ ਤਬਿ ਤਯਾਰੀ । ਚਢਿ ਤੁਰੰਗ ਪਰੁ ਬਨ ਮਹਿਂ ਗਯੋ । ਇਤ ਉਤ ਦੇਖਤਿ ਬਿਚਰਤਿ ਭਯੋ॥੨੦॥ ਤਹਾਂ ਪਾਰਧੀ ਬੈਠਯੋ ਸੋਇ । ਤਪ ਹਿਤ ਬੇਸ ਤਾਪਸੀ[4] ਹੋਇ।ਮਹਿਪਤਿ ਨੇ ਅਵਿਲੋਕਿ ਅਸੀਨਾ[5]।ਜਾਨਿ ਤਪੀ ਪਦ ਬੰਦਨ ਕੀਨਾ॥੨੧॥ਹੋਇ ਅਨਿੱ-ਛਤਿ[6] ਸੋ ਥਿਰ ਰਹਯੋ । ਮਹੀਪਤਿ ਸੋਂ ਕੁਛ ਕਹਯੋ ਨ ਲਹਯੋ। ਬਡ ਮਹਾ-ਤਮਾ ਤਪਸੀ ਜਾਨਾ ।–ਮੋਹ ਨ ਕ੍ਰੋਹ ਨ ਲੋਭ ਨ ਮਾਨਾ–॥ ੨੨ ॥ ਸਾਦਰ ਤਿਹ ਚਢਵਾਇ ਕਰਿ ਲਯਾਯੋ।ਨਿਜ ਗਾਦੀ ਪਰ ਆਨਿ ਬਿਠਾਯੋ।ਸਭਿ ਸਚਿ-ਵਨ ਕੇ ਸੰਗ ਬਖਾਨਾ ।–ਇਹਿ ਮਮ ਗੁਰ ਹੈ ਤਪੀ ਮਹਾਨਾ॥੨੩॥ਹਟਿਕੈ ਮੈਂ ਨ ਆਇ ਹੌਂ ਜਾਵਦ । ਇਸ ਆਗਯਾ ਮਹਿਂ ਰਹੀਓ ਤਾਵਦ–। ਨਿਜ ਨਿਜ ਥਲ ਪਰ ਸਭਿਨਿ ਟਿਕਾਇ । ਕਹਿ ਕਰਿ ਗਮਨਯੋ ਬਿੱਕ੍ਰਮ ਰਾਇ

[1](ਬੱਧਕ ਦੇ ਭੇਸ ਵਿਚ) ਪਹੁੰਚੀ (ਉਹ ਨਾਰੀ) । [2]ਸਿਪਾਹੀਆਂ ਨੂੰ ਧਨ ਦੇਕੇ ਮੁਕਰਾ ਦਿਤਾ (ਕਿ ਦਰਬਾਰ ਵਿਚ ਇਹ ਨਾ ਕਹਿਣਾ ਕਿ ਬੰਧਕ ਛੱਡਕੇ ਦਾਸੀ ਫੜੀ ਹੈ)। [3]ਮੈਂ ਜਤਨ ਕਰਾਂਗਾ ਤੂੰ ਪ੍ਰਾਣ ਨਾ ਤਜ । [4]ਤਪੱਸ੍ਵੀ ਦੇ ਵੇਸ ਵਿਚ । [5]ਬੈਠਾ ਵੇਖਕੇ । [6]ਇੱਛਾ ਰਹਿਤ ਹੋਕੇ ।

॥੨੪॥ ਕਾਨਨ ਮਹਿਂ ਤਪ ਕਰਨੈ ਲਾਗਾ।–ਤ੍ਰੀਮਤਿ ਕਰੌਂ ਪੁਰਖ–ਕ੍ਰਿਤ ਪਾਗਾ[1]। ਤਪਸੀ ਵੰਧਕ ਬੈਠਯੋ ਰਾਜਾ। ਸਭਿ ਸੇਵਤਿ ਭੇ ਰਾਜ ਸਮਾਜਾ॥ ੨੫॥ ਗਨ ਮੰਤ੍ਰੀ ਨਿਜ ਨਿਕਟ ਬੁਲਾਏ।ਸਭਿ ਸੋਂ ਮਨ ਕੋ ਮਤੋ ਬਤਾਏ। ਗਹੀ ਜੁ ਦਾਸੀ ਸੋ ਮੰਗਵਾਈ।ਰਾਜ ਕਰਨ ਪਰ* ਤੁਰਤ ਬਿਠਾਈ ॥੨੬॥ ਆਪ ਗਯੋ ਬਨ ਤਿਸੀ ਸਥਾਨਾ।ਲਾਗਯੋ ਤਪੁ ਕੋ ਤਪਨਿ ਮਹਾਨਾ।ਸਚਿਵ ਸਕਲ ਮਿਲਿ ਦਾਸੀ ਪਾਸ। ਹਾਥ ਜੋਰਿ ਕੀਨਸਿ ਅਰਦਾਸ ॥੨੭॥–ਗੁਰ ਸਥਾਨ ਬੈਠੀ ਕਰਿ ਰਾਜ[2]। ਤੁਵ ਅਨੁਸਾਰੀ ਸਰਬ ਸਮਾਜ। ਆਗਯਾ ਕਹੋ ਕਰੈਂ ਹਮ ਸੋਈ। ਬਸਿ ਬਰਤੀ[3] ਤੁਵ ਹੈ ਸਭਿ ਕੋਈ॥ ੨੮ ॥ ਸੁਨਿ ਦਾਸੀ ਨੇ ਹੁਕਮ ਬਖਾਨਾ।–ਪਕਰਹੁ ਜਹਿਂ ਸ਼੍ਰੀ ਬਿਸ਼ਨੁ† ਮਹਾਨਾ। ਸਚਿਵ ਸੈਨ ਨ੍ਰਿਪ ਕੇ ਨਰ ਜੇਈ। ਖੋਜਨ ਜਾਹਿਂ[4] ਸਕਲ ਮਿਲਿ ਤੇਈ॥ ੨੯॥ ਬਿਨ ਪਕਰੇ ਨਹਿਂ ਹਟਿ ਕਰਿ ਆਵੈਂ। ਦੇਸ਼ ਬਿਦੇਸ਼ਨ ਮੈਂ ਫਿਰ ਪਾਵੈਂ–।ਸੁਨਤਿ ਹੁਕਮ ਕੋ ਜਹਿਂ ਤਹਿਂ ਧਾਏ। ਅਨਿਕ ਉਪਾਵ ਕਰੈਂ ਬਲ ਲਾਏ॥ ੩੦ ॥ ਸਗਰੇ ਨੱਗੂ ਭਯੋ ਬੈਰਾਨ। ਖੋਜਹਿਂ ਜਿਤ ਕਿਤ ਬਿਸ਼ਨੁ ਸੁਜਾਨ। ਕਰਤਿ ਜਤਨ ਕੋ ਪੁਸ਼ਕਰ ਆਏ। ਏਕ ਗੁਫਾ ਦੇਖੀ ਤਿਸ ਥਾਏਂ॥ ੩੧ ॥ ਖੋਜਤਿ ਅੰਤਰ ਜਾਇ ਪ੍ਰਵੇਸ਼ੇ। ਤਹਿਂ ਪਾਯੋ ਇਕ ਸਿੱਧ ਵਿਸ਼ੇਸ਼ੇ। ਨਮੋ ਕਰੀ ਨਿਜ ਕਾਜ ਸੁਨਾਯੋ।–ਹਾਰ ਪਰੇ ਹਮ ਬਿਸ਼ਨੁ ਨ ਪਾਯੋ॥ ੩੨॥ ਪ੍ਰਾਨ ਦਾਨ ਦਿਹੁ ਕਰਹੁ ਬਤਾਵਨਿ। ਮਹਾਂ ਪੁਰਖ ਤੁਮ ਸੁਖ ਉਪਜਾਵਨ–। ਸੁਨਿਕੈ ਸਿਧ ਸਭਿ ਬਿਧਿ ਮਨ ਮਾਨੀ[5]। ਹਠ ਕਰਿ ਰਹੇ ਪ੍ਰਾਨ ਹੁਇ ਹਾਨੀ॥ ੩੩ ॥ ਦਇਆ ਕਰੀ ਸਿਧ ਲੇ ਸਭਿ ਸੰਗ[6]। ਚਢੇ ਜਾਇ ਗਿਰਨਾਰ[7] ਉਤੰਗੁ। ਤਿਸ ਮਹਿਂ ਸਿੱਧ ਰਹੈਂ ਸਮੁਦਾਯਾ। ਊਚੇ ਚਢੇ ਬਿਲੋਕ ਨਿਕਾਯਾ[8] ॥੩੪॥ ਇਕ ਜਗਰਾਜ[9] ਸਿੱਧ ਤਹਿਂ ਪੂਰਾ। ਮਿਲੇ ਜਾਇ ਕਰਿ ਤਿਸ ਜਸ ਰੂਰਾ। ਸਕਲ ਪ੍ਰਸੰਗ ਸੁਨਾਵਨ ਕੀਨ। ਜਿਸ ਬਿਧਿ ਰਾਜ ਤ੍ਰਿਆ ਨੇ ਲੀਨ॥੩੫॥–ਬਨਯੋ ਚਹੈ ਨਰ, ਹੁਕਮ ਬਖਾਨਾ[10]।

---

[1]ਇਸ ਕ੍ਰਿਤ ਵਿਚ ਖੱਪ ਗਿਆ। [2]ਬੇਠੀ ਰਾਜ ਕਰ। [3]ਭਾਵ ਹੁਕਮ ਹੇਠ। [4]ਲੱਭਣ ਚਲੇ ਜਾਣ। [5]ਮਨ ਵਿਚ ਮੰਨੀ। [6]ਸਿੱਧ ਨੇ ਸਾਰਿਆਂ ਨੂੰ ਨਾਲ ਲੈਕੇ। [7]'ਗਿਰਨਾਰ' ਨਾਮੇ ਪਰਬਤ ਉਤੇ। ਗਿਰਨਾਰ ਪਰਬਤ ਗੁਜਰਾਤ ਕਾਠੀਆਵਾੜ ਵਿਚ ਹੈ। [8]ਸਮੂਹ ਦੇਖੇ। [9]ਸਿੱਧ ਦਾ ਨਾਮ। [10](ਓਹ ਇਸਤ੍ਰੀ) ਨਰ ਬਣਿਆਂ ਚਾਹੁੰਦੀ ਹੈ (ਤੇ ਉਸ ਸਾਨੂੰ) ਹੁਕਮ ਕੀਤਾ ਹੈ।

*ਪਾਃ–ਕੋ। †ਪਾਃ–ਕ੍ਰਿਸ਼ਨ।

ਪਕਰਹੁ ਆਨਹਿੰ[1] ਬਿਸ਼ਨੁ ਸੁਜਾਨਾ–। ਇਸ ਕਰਿ ਲੋਕ ਹਜ਼ਾਰਹੁੰ ਫਿਰੇ। ਨਹੀਂ ਬਿਸ਼ਨੁ ਕੋ ਕਤਹੂੰ ਧਰੇ[2] ॥੩੬॥ ਸੁਨਿ ਜਗਰਾਜ ਸਿੱਧ ਬਰ ਦੀਨਾ। –ਤੁਮਰੋ ਨ੍ਰਿਪ ਨਰ ਹੁਇ ਲਿਹੁ ਚੀਨਾ–। ਪੁਨ ਮੰਤ੍ਰੀ ਕਹਿ–ਬਿਸ਼ਨੁ ਜਿ ਚਾਹੈ[3]।ਤੌ ਹਮ ਕਹਾ ਕਹੈਂ ਤਿਸ ਪਾਹੈ–॥੩੭॥ਇਮ ਸੁਨਿਸਿੱਧ ਸਾਥ ਤਬਿ ਹੋਏ। ਬਿੱਕ੍ਰਮ ਨਿਕਟਿ ਗਏ ਸਭਿ ਕੋਏ। ਤਿਸ ਕੋ ਲੇ ਕਰਿ ਸੰਗ ਸਿਧਾਰੇ। ਸਗਲੇ ਪਹੁੰਚੇ ਪੁਰੀ ਮਝਾਰੇ ॥ ੩੮ ॥ ਦਾਸੀ ਤ੍ਰਿਯਾ ਪੁਰਖ ਕਰਿ ਦਯੋ। ਸਰਬ ਰਾਜ ਪਰ ਬਿੱਕ੍ਰਮ ਕਿਯੋ। ਬਹੁਰ ਮਛਿੰਦਰ* ਗੋਰਖਨਾਥ। ਆਵਤਿ ਭਏ ਮੇਲ ਕਰਿ ਸਾਥ॥੩੯॥ ਮਿਲਿ ਕਰਿ ਰਾਜਾ ਰਾਜ ਬਿਠਾਯੋ। ਸੋ ਦਾਸੀ ਮੰਤ੍ਰੀ ਠਹਿਰਾਯੋ। ਕਹਯੋ–ਮਨੁੱਖ ਦੇਹਿ ਹੈ ਵਿਸ਼ਨੂੰ[4]।ਤੁਰਤ ਦਯਾ ਕੋ ਫਲ ਦਿਯ ਤਿਸ ਨੂੰ[5]–॥ ੪੦ ॥ ਜੁਗ ਕੋ ਧਰਮ ਇਹੀ ਦਿਖਰਾਯੋ। ਗੁਰੂ ਪਾਰਧੀ ਨ੍ਰਿਪ ਠਹਿਰਾਯੋ[6]। ਸਗਰੇ ਪਾਪ ਕਟੇ ਤਿਸ ਕੇਰੇ। ਯਾਂਤੇ ਸਿੱਖਹੁ ਸੁਨੋ ਭਲੇਰੇ॥੪੧॥ ਨਾਮ ਪ੍ਰਤਾਪ ਭਲੇ ਪਿਖਿ ਲਯੋ।ਰਾਜਾ ਗੁਰੂ[7] ਪਾਰਧੀ ਭਯੋ। ਦਾਸੀ ਦੇਹਿ ਪੁਰਖ ਹ੍ਵੈ ਗਯੋ। ਬਹੁਰ ਨ੍ਰਿਪਤਿ ਮੰਤ੍ਰੀ ਠਹਿਰਯੋ ॥੪੨॥ ਭਯੋ ਦਯਾ ਕੋ ਫਲ ਤਤਕਾਲਾ। ਕਰੀ ਕਹਾਂ ਤੇ ਕਹਾਂ[8] ਬਿਸਾਲਾ। ਮਹਿਪਾਲਕ ਪਰਮਾਰਥ[9] ਕੀਨਾ। ਗਨ ਸਿੱਧਨਿ ਕੌ ਦਰਸ਼ਨ ਲੀਨਾ ॥੪੩॥ ਅੰਤ ਸਮੇ ਤਨ ਤਯਾਗਿ ਸਿਧਾਰੇ। ਬਸੇ ਬਿਸ਼ਨੁਪੁਰਿ ਮਹਿਂ ਪੁਨ ਸਾਰੇ†।ਇਮ ਕਲਜੁਗ ਕੋ ਧੰਨ ਬਖਾਨਾ। ਫਲ ਸਭਿ ਜੁਗ ਤੇ ਦੇਤਿ ਮਹਾਂਨਾ ॥ ੪੪ ॥ ਦੋਹਰਾ ॥ ਧੰਨ ਇਹ ਕਲਜੁਗ ਜੁਗਖਰਾ ਕਰਨੀ ਥੋਰੀ ਹੋਇ।ਔਰ ਜੁਗਨਿਤੇ ਅਤਿ ਭਲੋ ਪਾਰ ਉਤਾਰੇ ਸੋਇ' ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਨ੍ਰਿਪ ਬਿੱਕ੍ਰਮ' ਪ੍ਰਸੰਗ ਬਰਨਨ ਨਾਮ ਬਿੰਸਤੀ ਅੰਸੂ ॥ ੨੦ ॥

## ੨੧. [ਸੈਨਾ ਇਕੱਤ੍ਰ ਕਰਵਾਯਾ]।

ਦੋਹਰਾ ॥ ਛੁਟੀ ਮਸੰਦਨ ਤੇ ਸਕਲ ਸੰਗਤਿ ਦੇਸ਼ ਬਿਦੇਸ਼। ਅਧਿਕ ਭਈ ਸਿੱਖੀ ਜਗਤ ਸ਼ਰਧਾ ਸਹਿਤ ਵਿਸ਼ੇਸ਼ ॥ ੧ ॥ ਚੌਪਈ ॥ ਆਪ ਕਾਰ ਸੰਗਤਿ ਲੈ ਆਵੈ। ਭਾਂਤਿ ਭਾਂਤਿ ਕੀ ਭੇਟ ਚੜ੍ਹਾਵੈ। ਅਨ ਗਨ ਧਨ ਭੂਖਨ ਅਰ-

---

[1]ਫੜ ਲਿਆਓ। [2]ਫੜਿਆ। [3](ਜੇ ਸਾਡਾ ਰਾਜਾ) ਵਿਸ਼ਨੂੰ ਨੂੰ ਮੰਗੇ। [4]ਮਨੁਖਾ ਦੇਹੀ ਹੀ ਵਿਸ਼ਨੂ ਹੈ। [5]ਤਿਸ (ਇਸਤ੍ਰੀ) ਨੂੰ। [6]ਰਾਜੇ ਨੇ ਫੰਧਕ ਨੂੰ ਗੁਰੂ ਕੀਤਾ। [7]ਰਾਜੇ ਦਾ ਗੁਰੂ। [8]ਕੀ ਤੋਂ ਕੀ ਕਰ ਦਿਤੀ। [9]ਬਨ ਵਿਚ ਜਾ ਕੇ ਤਪ ਕਰਨ ਰੂਪੀ ਪਰਮਾਰਥ। *ਪਾ:–ਮਛਿੰਦ੍ਰ ਸੁ।

†ਅਜੇਹੀਆਂ ਕਹਾਣੀਆਂ ਸੌ ਸਾਖੀ ਵਾਲਾ ਗੁਰੂ ਜੀ ਦੇ ਮੂੰਹੋਂ ਕਹਾਉਂਦਾ ਹੈ। ਪਰੰਤੂ ਏਹ 'ਲੋਕ ਗਾਥਾ' (Folk lore) ਵਿਚ ਵਧੇਰੇ ਫਬਦੀਆਂ ਹਨ।

ਧਰੰਤੇ।ਬਹੁਤ ਮੋਲ ਕੇ ਬਸਤ੍ਰ ਸੁਭੰਤੇ ॥ ੨॥ ਜ਼ਰੀ ਬਾਦਲਾ ਕੇ ਬਡ ਥਾਨ । ਲ੍ਯਾਇਂ ਰੇਸ਼ਮੀ ਰੰਗੁ ਮਹਾਨ[1]। ਅਨਿਕ ਰੀਤਿ* ਕੇ ਮਸਰੂ[2] ਆਵੈਂ। ਪਸ਼ਮੰਬਰ ਕਸ਼ਮੀਰੀ ਲ੍ਯਾਵੈਂ॥੩॥ਖੀਨਖਾਬ ਕੇ ਥਾਨ ਘਨੇਰੇ। ਸੂਖਮ ਅੰਬਰ ਮੋਲ ਬਡੇਰੇ। ਜਿਸ ਜਿਸ ਦੇਸ਼ ਵਸਤੁ ਸ਼ੁਭ ਹੋਇ। ਕਰਹਿਂ ਪ੍ਰੇਮ ਸਿਖ ਆਨਹਿਂ ਸੋਇ॥੪॥ ਧਤਿ ਮਿਰਯਾਦਾ ਪੂਜਾ ਕਰੈਂ। ਅਰਪਿ ਅਰਪਿ ਕਰਿ ਉਰ ਮੁਦ ਭਰੈਂ। ਵਾਸੀ ਵਾਸੀ ਕੇ ਇਕ ਥਾਇਂ[3]। ਸਹਿਤ[4] ਤਿਹਾਵਲ ਦੇਗ਼ ਬਨਾਇਂ॥੫॥ ਨਿਜ ਨਿਜ ਡੇਰੇ ਭਜਨ ਕਰੰਤੇ। ਸਿੱਖਨ ਸੋਂ ਸਿੱਖ ਪ੍ਰੇਮ ਧਰੰਤੇ।ਮਿਲਿ ਮਿਲਿ ਉਪਜਤਿ ਅਧਿਕ ਅਨੰਦ।ਜਿਮ ਭ੍ਰਾਤਾ ਸੰਗੁ ਭ੍ਰਾਤਾ[5] ਬ੍ਰਿੰਦ॥੬॥ ਭਯੋ ਖਾਲਸਾ ਸ਼ਸਤ੍ਰਨਿ ਧਾਰੀ। ਪੂਜਾ ਮੇਲੇ ਪਰ ਹੁਇ ਭਾਰੀ। ਇਕ ਦਿਨਿ ਸਿੰਘ ਸੁਮਤਿ ਕੇ ਧਾਰੀ।ਬੈਠਿ ਪਰਸਪਰ ਗਿਰਾ ਉਚਾਰੀ॥੭॥ 'ਸਤਿਗੁਰਕੋ ਦਰਸ਼ਨ ਅਤਿ ਸੋਹਤਿ।ਦੇਖਨਿ ਕਰੇ[6] ਸਭਿਨਿ ਮਨਮੋਹਤਿ। ਏਕ ਬਨਹਿ ਕੰਚਨ ਕੋ ਮੰਦਰ[7]। ਜ਼ੇਬ ਜਵਾਹਰ ਬਾਹਰ ਅੰਦਰ[8]॥੮॥ ਦਰ ਪਰ ਮੁਕਤਾ ਝਾਲਰ ਹੋਇ। ਰਚਹਿਂ ਚਤਰ ਕਾਰੀਗਰ ਜੋਇ। ਸ੍ਰੀ ਸਤਿਗੁਰ ਬਹੁ ਮੋਲੇ ਚੀਰ। ਏਕ ਰੰਗ ਕੇ ਧਰੇਂ ਸਰੀਰ॥੯॥ਦਮਕਹਿਂ ਹੀਰੇ ਆਦਿ ਜਰਾਊ। ਪਹਿਰ ਬਿਭੂਖਨ ਕੋ ਸਮੁਦਾਊ। ਜਿਗਾ ਸੁ ਕਲਗ਼ੀ ਸਿਰ ਪਰ ਧਾਰੈਂ। ਗਰ ਮਹਿਂ ਸ੍ਰੀ ਕ੍ਰਿਪਾਨ ਕੋ ਡਾਰਹਿਂ॥ ੧੦॥ ਤਰਕਸ਼ ਜਰੇ ਜਵਾਹਰ ਜਾਲ। ਬਨੀ ਚੁਗਿਰਦੇ ਮੁਕਤਾ ਮਾਲ। ਤਿਸ ਕੋ ਧਰਹਿਂ[9], ਧਨੁਖ ਲੇਂ ਹਾਥ।ਅਸ ਸ਼ੋਭਾ ਯੁਤ ਹੁਇਂ ਗੁਰ ਨਾਥ॥੧੧॥ ਕੰਚਨ ਸਦਨ ਬਿਰਾਜਹਿਂ ਫੇਰੇ।ਇਸ ਪ੍ਰਕਾਰ ਹਮ ਦਰਸ਼ਨ ਹੇਰੇਂ[10]।ਸੁੰਦਰ ਸ਼ੋਭਾ ਹੋਇ ਬਿਸਾਲਾ। ਨਹਿਂ ਤ੍ਰਿਪਤਹਿਂ ਹਮ ਪਿਖਿ ਤਿਸ ਕਾਲਾ'॥ ੧੨॥ ਮਿਲੇ ਸਿੰਘ ਅਸ ਮਸਲਤਿ ਕਰਹਿਂ। ਸਤਿਗੁਰ ਪ੍ਰੇਮ ਰਿਦੇ ਬਹੁ ਧਰਹਿਂ। ਸ੍ਰੀ ਗੋਬਿੰਦ ਸਿੰਘ ਸਭਿ ਕੇ ਸ੍ਵਾਮੀ। ਲਖੀ ਬਾਤ ਇਹ ਅੰਤਰਜਾਮੀ॥ ੧੩॥ ਸ਼ਰਧਾ ਪੂਰਨਿ ਹਿਤ ਨਿਜ ਦਾਸ। ਲਯੋ ਬੁਲਾਇ ਲਿਖਾਰੀ ਪਾਸ। ਸ੍ਰੀ ਮੁਖਿ ਤੇ ਅਸ ਆਗ੍ਯਾ ਕਰੀ। 'ਹਰੀ ਮੋਹਿ ਸੰਗਤ ਸੁਖ ਭਰੀ[11]॥੧੪॥ ਲਿਖਹੁ ਹੁਕਮ-

[1]ਸੁਹਣੇ ਰੰਗਾਂ ਦੇ। [2]ਇਕ ਰੇਸ਼ਮੀ ਕਪੜਾ ਧਾਰੀਦਾਰ [ਅ:, ਮਸ਼ਰੂਅ=ਰੇਸ਼ਮ ਤੇ ਸੂਤ ਦਾ ਮਿਲਾ ਕੇ ਬਣਿਆਂ ਕਪੜਾ ਜਿਸ ਨੂੰ ਪਹਿਨੇ ਹੋਏ ਮੁਸਲਮਾਨ ਨੂੰ ਨਿਮਾਜ਼ ਪੜ੍ਹਨੀ ਜਾਇਜ਼ ਹੈ]। [3]ਨੱਗਰ ਨਗਰ ਦੇ ਇਕ ਥਾਂ ਹੋ ਕਰਕੇ। [4]ਪ੍ਰੇਮ ਨਾਲ। [5]ਜਿਵੇਂ ਭਰਾ ਨੂੰ ਭਰਾ ਮਿਲੇ। [6]ਵੇਖਦਿਆਂ। [7]ਸੋਨੇ ਦਾ ਮੰਦਰ। [8]ਅੰਦਰੋਂ ਬਾਹਰੋਂ। [9]ਪਹਿਰਨ। [10]ਵੇਖੀਏ। [11]ਮੇਰੀ ਸੰਗਤ ਸੁਖਾਂ ਦੇ ਨਾਲ ਹਰੀ ਭਰੀ ਰਹੇ। *ਪਾ:-ਰੰਗ।

ਨਾਮੇ ਸਭਿ ਦੇਸ਼। ਲਗਾਵਹਿਂ ਸੁਇਨਾ ਕਾਰ ਅਸ਼ੇਸ਼*। ਹੇਮ ਬੰਗਲਾ ਗੁਰੂ ਬਨਾਵਹਿਂ। ਯਾਂਤੇ ਸਭਿ ਹੀ ਕੰਚਨ ਲਗਾਵਹਿਂ' ॥੧੫॥ ਸੁਨਤਿ ਲਿਖਾਰੀ ਲਿਖਿ ਸਮੁਦਾਏ।ਦੇਸ਼ ਬਿਦੇਸ਼ਨ ਬਿਖੈ ਪਠਾਏ। 'ਹੁਇ ਇਕ ਬੀਸੁ ਰਜਤ-ਪਣ ਤੋਲਾ[1]। ਅਸ ਕੁੰਦਨ[2] ਆਨਹਿ ਬਹੁ ਮੋਲਾ ॥੧੬॥ ਅਸ ਨਹਿਂ ਹੋਇ ਤਾਂ ਲੀਜੈ ਮੋਲ[3]। ਆਨਹੁ ਜਹਿਂ ਕਹਿਂ ਤੇ ਲਿਹੁ ਤੋਲ'। ਨੇਰੇ ਦੂਰ ਹੁਕਮ ਲਿਖਿ ਪਠਯੋ। ਖੋਲਯੋ ਕਾਗਦ ਸਿੱਖਨਿ ਪਠਯੋ ॥ ੧੭ ॥ ਲੈ ਲੈ ਕੰਚਨ ਕੋ ਚਲਿ ਆਏ। ਕੁੰਦਨ ਕੀ ਸ਼ੁਭਿ† ਜਿਨਸ ਲਿਆਏ। ਸ੍ਰੀ ਕਲਗ਼ੀਧਰ ਕਹਯੋ 'ਲਿਖੀਜੈ। ਜਗੰਨਾਥ[4] ਪਰ ਹੁਕਮ ਪਠੀਜੈ' ॥੧੮॥ ਪੁਰਸ਼ੋਤਮ ਪਰ ਲਿਖਯੋ ਪਠਾਯੋ। ਹੁਕਮ ਮੇਵੜਾ ਲੇ ਕਰਿ ਧਾਯੋ। ਹੁਤੇ ਜੁ ਪਾਂਡੇ ਤਿਹ ਪਰ-ਧਾਨਾ। ਕਾਗਦ ਦਿਯੋ ਤਿਨ੍ਹੋਂ ਕੇ ਪਾਨਾ ॥੧੯॥ ਪਢਿ ਸੁਨਿ ਹੁਕਮ ਸਕਲ ਬਿਸਮਾਏ।–ਜਗੰਨਾਥ ਪਰ ਕੌਨ ਪਠਾਏ[5]? ਹਮ ਤੋ ਕਿਸਕੋ ਜਾਨਹਿਂ ਨਾਂਹੀ।ਐਸੋ ਕਉਨ ਭਯੋ ਜਗ ਮਾਂਹੀ–॥੨੦॥ਰਹਯੋ ਮੇਵੜੋ ਨਿਸ ਬਿਸਰਾਮੂ। ਲਖਹਿ–ਕਰਹਿਂਗੇ ਸਤਿਗੁਰ ਕਾਮੂ[6]। ਤਿਨ ਕੋ ਲਿਖਯੋ ਬਿਅਰਥ ਨ ਜਾਵੈ। ਪੁਰਸ਼ੋਤਮ ਗੁਰ ਕਾਰ ਦਿਵਾਵੈ–॥ ੨੧॥ ਤਹਿਂ ਕੋ ਜੋ ਰਾਜਾ ਧਰਮਾਤਮ। ਲਖਹਿ ਸੁ ਠਾਕਰ ਬਡੋ‡ ਮਹਾਤਮ[7]। ਭਈ ਜਾਮਨੀ ਏਕਲ ਥਿਰਿਯੋ। ਜਗੰਨਾਥ ਤਬਿ ਸ਼ਬਦ ਉਚਰਿਯੋ ॥ ੨੨ ॥ ਅਪਰ ਨ ਸੁਨਹਿਂ, ਸਰਬ ਪਰ ਸੋਏ[8]। ਭੂਪਤਿ ਸੁਨਹਿ ਕਹਯੋ ਪ੍ਰਭੁ ਜੋਏ। 'ਭੋ ਮਹਿਪਾਲਕ! ਮਮ ਅਵਤਾਰ। ਲੀਨਹੁ ਸਤਿਗੁਰ ਕੋ ਤਨ ਧਾਰਿ॥ ੨੩ ॥ ਰਾਖਨਿ ਹਿੰਦੁਪਨੇ ਕੀ ਲਾਜ। ਅਪਰ ਅਨੇਕ ਸੁਧਾਰਨਿ ਕਾਜ। ਦਿੱਲੀ ਮਹਿਂ ਤੁਰਕੇਸ਼ ਨਿਕੇਤ। ਰਾਜ ਤੇਜ ਤਿਨ੍ਹ ਖੋਵਨਿ ਹੇਤੁ ॥ ੨੪ ॥ ਸਭਿ ਪਰ ਹੁਕਮ ਗੁਰੂ ਕੋ ਭਯੋ। ਕੁੰਦਨ ਦੇਸ਼ ਬਦੇਸ਼ਨ ਲਯੋ। ਸੋ ਮੇਰੋ ਹੀ ਹੁਕਮ ਪਛਾਨ। ਉਰ ਸੰਦੇਹ ਨ ਆਨਹੁ ਆਨ ॥ ੨੫ ॥ ਹਮਰੀ ਦਿਸ਼ ਤੇ ਦਿਹੁ ਸੌ ਤੋਲਾ। ਕੁੰਦਨ ਜਿਨਸ[9] ਹੋਇ ਬਹੁ ਮੋਲਾ। ਅਹੈ ਮੇਵਰਾ ਪੁਰੀ ਮਝਾਰੇ। ਤਿਸ ਕੋ ਨਿਕਟ ਹਕਾਰਿ ਸਕਾਰੇ ॥ ੨੬ ॥ ਸਾਦਰ ਦੀਜਹਿ

[1]ਇਕੀਸ ਰੁਪੈ ਤੋਲੇ ਵਾਲਾ। [2]ਸ਼ੁੱਧ ਸੋਨਾ। [3]ਜੇ ਐਸਾ (ਘਰ) ਨਾ ਹੋਵੇ ਤਾਂ ਮੁੱਲ ਲਈ ਆਉਣਾ। [4]ਜਗਨ ਨਾਥ। [5]ਜਗਨ ਨਾਥ ਤੇ ਕੌਣ (ਹੁਕਮ) ਭੇਜ ਸਕਦਾ ਹੈ ? । [6]ਜਾਣਿਆ ਕਿ ਗੁਰੂ ਜੀ ਕਾਜ ਸਵਾਰਨਗੇ। [7]ਠਾਕਰਾਂ ਦਾ ਬੜਾ ਮਹਾਤਮ ਜਾਣਦਾ ਸੀ। [8]ਹੋਰ ਨੇ ਨਹੀਂ ਸੁਣਿਆ ਕਿਉਂਕਿ ਉਹ ਸਾਰੇ (ਲੰਮੇ) ਪੈ ਕੇ ਸੁੱਤੇ ਸਨ। [9]ਕੁੰਦਨ ਦੀ ਕਿਸਮ।

*ਪਾਃ–ਹਮੇਸ਼। †ਪਾਃ–ਸਮ ਸਭ। ‡ਪਾਃ–ਮਹਾ।

ਹਮਰੀ ਦਿਸ਼ ਤੇ। ਬਿਰਥਾ ਹੁਕਮ ਫਿਰਹਿ ਨਹਿਂ ਜਿਸ ਤੇ[1]। ਸੁਨਿ ਮਹਿ-
ਪਾਲਕ ਨਿਸਾ ਬਿਤਾਈ। ਹੋਤ ਪ੍ਰਾਤਿ ਕੇ ਲਿਯੋ ਬੁਲਾਈ ॥ ੨੭ ॥ ਸੌ
ਤੋਲਾ ਕੁੰਦਨ ਮੰਗਵਾਇਸ। ਪਾਰਖੁ ਢਿਗ ਨੀਕੇ ਪਰਖਾਇਸਿ। ਦਿਯੋ
ਤੋਲ ਕਰਿ ਲੇ ਸੋ ਆਯੋ। ਸਤਿਗੁਰ ਨਿਕਟ ਆਨਿ ਅਰਪਾਯੋ ॥ ੨੮ ॥
ਭਈ ਬਾਰਤਾ ਤਿਹਠਾਂ ਜੈਸੇ। ਹੇਮ ਲੇਨਿ ਕੀ ਬਰਨੀ ਤੈਸੇ। ਸੁਨਿ ਕਲਗ਼ੀ-
ਧਰ ਬਹੁ ਬਿਕਸਾਏ। ਪੁਰਸ਼ੋਤਮ ਕੀ ਮਹਿਮਾ ਗਾਏ ॥ ੨੯ ॥ ਦੂਹੂ
ਲੋਗ ਕੀ ਸਭਿ ਵਡਿਆਈ। ਸ਼੍ਰੀ ਸਤਿਗੁਰ ਕੇ ਸੀਸ ਟਿਕਾਈ[1]। ਦੇਸ਼
ਬਿਦੇਸ਼ਨਿ ਹੁਕਮ ਪਠਾਏ। ਸੁਨਿ ਸੁਨਿ ਜਿਨ ਮਾਨਯੋ ਹਰਖਾਏ ॥ ੩੦ ॥
ਕੁੰਦਨ ਮੋਲ ਲੀਨ ਪਰਖਾਏ। ਭੇਜਯੋ ਸਤਿਗੁਰ ਢਿਗ ਸੁਖ ਪਾਏ। ਮਨੋ
ਕਾਮਨਾ ਪੂਰਨ ਭਈ। ਪਾਪ ਤਾਪ ਸਗਰੇ ਬਿਨਸਈ ॥ ੩੧ ॥

ਮੀਆਂ ਦੌਲਾ ਬਿਚ ਗੁਜਰਾਤ। ਮਹਾਂ ਫਕੀਰ ਧੀਰ ਬਿੱਖਯਾਤ। ਆਰ-
ਬਲਾ ਬਪੁ[2] ਬਿਤੀ ਬਿਸਾਲ। ਸਰਬ ਸਿੱਧਿ ਧਰਤਾ ਸਭਿ ਕਾਲ ॥ ੩੨ ॥ ਜਬਿ
ਗੁਜਰਾਤ ਹੁਕਮ ਗੁਰ ਗਯੋ। ਸਿਖ ਲੋਕਨਿ ਤੇ ਤਿਨ ਸੁਨਿ ਲਯੋ। ਬਹੁਤ
ਬਿਸੂਰਤ ਉਰ ਕੇ ਮਾਂਹੀ।–ਹਮ ਪਰ ਹੁਕਮ ਲਿਖਯੋ ਗੁਰ ਨਾਂਹੀ ॥ ੩੩ ॥
ਤਨ ਮਨ ਤੇ ਮੈਂ ਹਾਂ ਸਿਖ ਗੁਰ ਕੋ। ਨਹੀਂ ਅਪਰ ਆਸ਼ਾ ਮਮ
ਉਰ ਕੋ–। ਬਹੁਤ ਬਿਚਾਰਤਿ ਉਰ ਪਛੁਤਾਯੋ। ਸੌ ਤੋਲਾ ਕੁੰਦਨ ਸ਼ੁਭ
ਲਯਾਯੋ ॥ ੩੪ ॥ ਸ਼੍ਰੀ ਸਤਿਗੁਰੂ ਹਦੂਰ ਪਠਾਯੋ। ਬਿਨਤੀ ਲਿਖੀ 'ਨ
ਮੈਂ ਚਿਤ ਆਯੋ*। ਨਿਸ ਬਾਸੁਰ ਮੈਂ ਸਿਮਰੌਂ ਨਾਮ। ਸਦਨ ਜੁ ਤੁਮ ਕੋ
ਸਦਾ ਗ਼ੁਲਾਮ ॥ ੩੫ ॥ ਸੇਵਾ ਸਮੇ ਮੋਹਿ ਚਿਤ ਕਰੀਐ[3]। ਅਪਨੋ
ਦਾਸਨ ਦਾਸ ਬਿਚਰੀਐ'। ਤਿਸ ਕੋ ਕੁੰਦਨ ਲੇ ਪਠਿ ਅਰਜ਼ੀ[4]। ਭਏ ਪ੍ਰਸੰਨ
ਅਧਿਕ ਉਰ ਗੁਰ ਜੀ ॥ ੩੬ ॥ 'ਦੌਲਾਸ਼ਾਹੁ ਸੁ ਮੌਲਾ ਪਯਾਰੋ। ਪਰਉਪਕਾਰ
ਸਦਾ ਉਰ ਧਾਰੋ। ਸਭਿ ਜੀਵਨ ਕੇ ਹਿਤ ਕੋ ਕਰਤਾ। ਦੇਖਿ ਦੁਖੀਨਿ ਦਯਾ
ਦਿਲ ਧਰਤਾ ॥ ੩੭ ॥ ਰਹੈ ਨਿਮਾਨੋ ਅਹੈ ਮਹਾਨੋ[5]। ਲਹਯੋ ਟਿਕਾਨੋ
ਆਨੰਦ ਥਾਨੋ[6]'। ਇਮ ਸ਼੍ਰੀ ਮੁਖਿ ਤੇ ਮਹਿਮਾ ਗਾਈ। ਨਿਜ ਭਗਤਨਿ ਕੋ
ਦੇ ਵਡਿਆਈ ॥ ੩੮ ॥ ਜਹਾਂ ਜਹਾਂ ਪ੍ਰਭੁ ਹੁਕਮ ਪਠਾਯੋ। ਸਰਬ ਥਾਨ

---

[1](ਅਕਾਲ ਪੁਰਖ ਨੇ)। [2]ਸ਼ਰੀਰ ਦੀ ਆਯੂ। [3]ਚੇਤੇ ਕਰੋ। [4]ਸੋਨਾ ਲੈਕੇ ਤੇ ਅਰਜ਼ੀ ਪਤ੍ਰ ਭੇਜ਼ੇ।
[5]ਹੈ ਤਾਂ ਮਹਾਨ ਪਰ ਰਹਿੰਦਾ ਹੈ ਨਿਮਾਣਾ ਹੋਕੇ। [6]ਅਨੰਦ ਦੇ ਥਾਂ ਉਸ ਟਿਕਾ ਲਿਆ ਹੈ।

*ਪਾ:–ਲਜਾਯੋ।

ਤੇ ਕੁੰਦਨ ਆਯੋ। ਪੂਰਨ ਹੋਯੋ ਏਕ ਖਜ਼ਾਨਾ। ਗਿਣਤੀ ਜਿਸ ਕੀ ਜਾਇ ਨ ਜਾਨਾ ॥੩੯॥ ਇਹ ਮਾਇਆ ਕੋ ਕੀਨ ਚਲਿੱਤ੍ਰਾ। ਨਿਜ ਸੰਗਤ ਕੋ ਕਿਯੋ ਪਵਿੱਤ੍ਰਾ। ਜ਼ਬਿ ਤੇ ਕੋਸ਼ ਵਿਖੈ ਧਰਿਵਾਯਸਿ। ਪੁਨ ਗੁਰ ਉਰ ਚੇਤਾ ਨਹਿਂ ਆਯਸਿ॥੪੦॥ਕੋਸ਼ ਬਿਖੈ ਕੋਸ਼ਪ ਧਰਿ ਲੀਨ। ਨਹਿ ਕਿਛ ਕੀਨ[1] ਨ ਕਿਸ ਕੋ ਦੀਨ। ਭਈ ਇਕੱਤ੍ਰ ਲੱਖਮੀ ਭਾਰੀ॥ ਨਹਿਂ ਤਿਸ ਤੇ ਕੁਛ ਕਾਰ ਸੁਧਾਰੀ ॥੪੧॥ ਅਚਰਜ ਲੀਲਾ ਸਤਿਗੁਰ ਕਰੈਂ ॥ ਨਹਿਂ ਕਿਸ ਕੇ ਮਨ ਜਾਨੀ ਪਰੈ।ਸ਼੍ਰੀ ਹਰਿਰਾਇ ਬਾਕ ਜੋ ਭਯੋ। 'ਸ਼੍ਰੀ ਨਾਨਕ ਜਹਾਜ ਫਟ ਗਯੋ' ॥ ੪੨ ॥ ਪੰਥ ਖਾਲਸਾ ਉਪਜਨਿ ਕਿਯੋ। ਸੋ ਜਹਾਜ ਸਾਬਤ ਕਰਿ ਦਯੋ। ਟੂਟੇ ਫੂਟੇ ਬਹੁ ਫਟਗਏ[2]। ਤੇਜ ਪੰਥ ਕੋ ਪਿਖਿ ਇਕ ਭਏ[3] ॥੪੩॥ ਯੌਂ ਸਤਿਗੁਰ ਸਭਿ ਕਾਜ ਸਵਾਰੇ। ਮਹਾਂ ਬਿਘਨ ਤੇ ਦਾਸ ਉਧਾਰੇ। ਗੁਰਮਤਿ ਸਿੱਖੀ ਬਹੁ ਬਿਸਤਾਰੇ[4]। ਕਵਿ ਸੰਤੋਖ ਸਿੰਘ ਹੈ ਬਲਿ-ਹਾਰੇ ॥੪੪॥ ਦੋਹਰਾ ॥ ਕਲਗ਼ੀਧਰ ਸਤਿਗੁਰੂ ਕੀ [5]ਬਾਤਿ ਬਾਤ ਮੈਂ ਬਾਤ। ਜੋ ਸਾਧੇ ਸਿਧ ਹੋਤਿ ਤਿਸ ਨਿਸ਼ਕਲੰਕ ਜਿਮ ਧਾਤ[5] ॥ ੪੫ ॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕੰਚਨ ਇਕੱਤ੍ਰ ਕਰਨ' ਪ੍ਰਸੰਗ ਬਰਨਨੰ ਨਾਮ ਇਕ ਬਿੰਸਤੀ ਅੰਸੂ ॥ ੨੧ ॥

੨੨. [ਥਾਨ ਸਾੜਨੇ ਤੇ ਖਜ਼ਾਨਾ ਸਤਲੁਜ ਵਿੱਚ]।

ਦੋਹਰਾ ॥ ਸਿਖ ਸੰਗਤਿ ਕੋ ਬਰਸ ਮਹਿਂ ਕੇਤਿਕ ਛਠਵੈਂ ਮਾਸ। ਆਵਹਿਂ ਅਰਪਹਿਂ ਪਾਇੰ ਫਲ ਹੋਤਿ ਬਿਸਾਲ ਪ੍ਰਕਾਸ਼ ॥ ੧ ॥ ਚੌਪਈ ॥ ਧਨ ਅਨ-ਗਨਤ ਚਲਯੋ ਨਿਤ ਆਵਹਿ। ਕੁਛ ਗਿਨਤੀ ਕਿਸ ਕੋ ਨਹਿਂ ਪਾਵਹਿ। ਇਕ ਦਿਨ ਬੈਠੇ ਗੁਰੂ ਕ੍ਰਿਪਾਲਾ। ਲੀਲ੍ਹਾ ਅਚਰਜ ਕਰਹਿਂ ਬਿਸਾਲਾ* ॥੨॥ ਦਾਸਨਿ ਸੋਂ ਇਮ ਹੁਕਮ ਬਖਾਨਾ। 'ਸਕਲ ਨਿਕਾਸਹੁ ਤੋਸ਼ੇਖਾਨਾ। ਆਨਿ ਆਨਿ ਕਰਿ ਧਰਹੁ ਅਗਾਰੀ।ਬਹੁਲਗੁ ਜਾਹੁ[6] ਨ ਕਰਹੁ ਅਵਾਰੀ'। ॥੩॥ ਸੁਨਿ ਆਗਯਾ ਕੋ ਕਰਤਿ ਨਿਕਾਸੇ। ਜ਼ਰੀ ਬਾਫਤਾ ਮਲਮਲ ਖਾਸੇ।

---

[1]ਭਾਵ ਨਾ ਵਰਤਿਆ। [2]ਟੁੱਟਦਿਆਂ ਟੁੱਟਦਿਆਂ ਬਹੁਤ ਟੁੱਟ ਗਏ। [3]ਪੰਥ ਦੇ ਤੇਜ ਨੂੰ ਵੇਖਕੇ ਫਿਰ ਇੱਕ ਹੋ ਗਏ। [4]ਗੁਰਮਤ ਤੇ ਸਿੱਖੀ ਬੜੀ ਫੈਲਾਈ। [5](ਸਧਾਰਨ) ਗੱਲਾਂ ਬਾਤਾਂ ਵਿਚ ਗੁਹਯ ਸਿੱਧਾਂਤ ਹੁੰਦੇ ਹਨ, ਜਿਨ੍ਹਾਂ ਨਾਲ ਮਨ ਨੂੰ ਸਾਧਿਆਂ ਸਿੱਧੀ ਪ੍ਰਾਪਤ ਹੁੰਦੀ ਹੈ, ਜਿਸ ਤਰ੍ਹਾਂ ਪਾਰੇ ਧਾਤੂ ਨੂੰ ਸਾਧਿਆਂ ਸਿੱਧੀ ਪ੍ਰਾਪਤ ਹੁੰਦੀ ਹੈ ਭਾਵ ਸਿੱਧ ਔਖਧੀ ਯਾ ਰਸਾਯਣ ਪ੍ਰਾਪਤ ਹੋ ਜਾਂਦੀ ਹੈ। ['ਨਿਸ਼ਕਲੰਕ' ਨਾਮ ਵੈਦਜਕ ਵਿਚ 'ਪਾਰੇ' ਦਾ ਹੈ] (ਅ) ਨਿਸ਼ਕਲੰਕ' ਨਾਮ ਸ਼ੁਧ ਦਾ ਬੀ ਹੈ, ਭਾਵ ਸ਼ੁੱਧ ਧਾਤੂ। [ਬਾਤ=ਗਲ। ਬਾਤ=ਤੁਬਾਰਤ, ਗੁਹਯ ਭਾਵ]। [6]ਬਹੁਤੇ ਲੱਗ ਪਵੋ। *ਪਾਃ-ਕ੍ਰਿਪਾਲਾ।

ਤਾਸ[1] ਬਾਦਲਾ[2] ਚਮਕਤਿ ਘਨੇ। ਖੀਨਖਾਬ ਜ਼ਰ ਬੂਟੇ ਸਨੇ[3] ॥ ੪ ॥
ਭਾਰ ਉਠਾਵਤਿ ਲੇ ਲੇ ਆਵਹਿਂ। ਸ੍ਰੀ ਸਤਿਗੁਰ ਕੇ ਅੱਗ੍ਰ ਟਿਕਾਵਹਿਂ ॥
ਬਸਤ੍ਰਨਿ ਜਾਤਿ ਅਨੇਕ ਪ੍ਰਕਾਰੋ।ਸਭਿ ਦੇਸ਼ਨਿ ਤੇ ਲਆਇ ਹਜ਼ਾਰੋਂ।।੫।।ਸੋ
ਸਗਰੇ ਬਾਹਰ ਨਿਕਸਾਏ। ਜੁਦੇ ਜੁਦੇ ਕਰਿ ਗੁਰੂ ਦਿਖਾਏ। ਅਨਿਕ
ਜਾਤਿ ਕੇ ਸੁੰਦਰ ਘਨੇ। ਚਹੁੰਦਿਸ਼ਿ ਤੇ ਆਏ ਜ਼ਰਿ ਸਨੇ[4] ॥ ੬ ॥ ਜਿਨ ਕੋ
ਦੇਖਤਿ ਹੋਤਿ ਹੁਲਾਸ। ਮਨਹੁਂ ਦੇਤਿ ਕਰਿ ਅਧਿਕ ਪ੍ਰਕਾਸ਼[5]। ਕਾਰੀਗਰ
ਚਤਰਨਿ ਕੇ ਕਰੇ[6]। ਸਭਿ ਦਿਖਾਇ ਕਰਿ ਆਗੇ ਧਰੇ ॥੭॥ ਬਹੁਰ ਜੌਨ-
ਪੁਰ ਆਦਿਕ ਜੇਤੇ। ਅਨਿਕ ਉਪਾਇਨ ਪਠਵਤਿ ਤੇਤੇ। ਅਤਰ ਫੁਲੇਲ
ਬਿਸਾਲ ਤਹਾਂ ਕੋ। ਕਹਿ ਕਰਿ ਸੋ ਨਿਕਸਾਇ ਮਹਾਂਕੋ ॥੮॥ ਜਬਹਿ ਬ੍ਰਿੰਦ
ਕੋ ਧਰਯੋ ਅਗਾਰੀ। ਦਾਸਨ ਪ੍ਰਤਿ ਸਤਿਗੁਰੂ ਉਚਾਰੀ। 'ਅਤਰ ਫੁਲੇਲਨ
ਥਾਨ ਭਿਗੋਵਹੁ। ਤਾਸ ਬਾਦਲਾ ਆਦਿਕ ਜੋਵਹੁ' ॥ ੯ ॥ ਬਡੇ ਬਡੇ ਪੁਰਿ
ਤੇ ਬਹੁ ਆਏ[7]। ਕਹਿ ਕਰਿ ਅਤਰ ਫੁਲੇਲ ਭਿਗਾਏ। ਦਾਸ ਸਮੀਪੀ
ਬਿਸਮਤ ਜੋਵਤਿ। ਕਵਨ ਲੀਲਾ ਸਤਿਗੁਰ ਕੀ ਹੋਵਤਿ ॥੧੦॥ ਕਹਿ ਸਭਿ-
ਹਿਨਿ ਕੋ ਆਗ ਲਗਾਈ। ਜਰਿ ਬਰਿ ਭਸਮ ਭਈ ਤਿਸ ਥਾਈਂ। ਅਤਰ
ਸਮੇਤ ਫੁਕਾਏ ਥਾਨ। ਜੋ ਪ੍ਰਾਪਤ ਹੁਇ ਮੋਲ ਮਹਾਨ ॥ ੧੧ ॥ ਤਿਨ ਤੇ
ਨਿਕਸਯੋ ਰਜਤ ਘਨੇਰਾ[8]।ਇਕਠੋ ਕਰਿਵਾਯੋ ਤਿਸ ਬੇਰਾ।ਬਿਧਿਪੋਟਦੇ ਰੀਢ
ਸਭਿਨਿ ਕੋ[9]ਹੁਕਮ ਮੰਨਿ ਦਾਸਨਿ ਧਰਿ ਤਿਨ ਕੋ॥੧੨॥ ਵਹਿਰ ਧਰਾਇ
ਉਠੇ ਗੋਸਾਂਈ। ਨਹੀਂ ਕੋਸ਼ ਮਹਿਂ[10]ਸੌਂਪਿ ਧਰਾਈ। ਇਮ ਚਰਿੱਤ੍ਰ ਕਰਿ
ਸਦਨ ਮਝਾਰੇ। ਬਦਨ ਪ੍ਰਫੁਲਤਿ ਵਹਿਰ ਪਧਾਰੇ ॥੧੩॥ ਸਤੁੱਦ੍ਰਵ ਨਦੀ
ਕਿਨਾਰੇ ਗਏ। ਦਾਸਨ ਸਾਥ ਹੁਕਮ ਅਸ ਕਏ। ਏਕ ਗਾਥ ਪਰ ਜਿਹਠਾਂ
ਪਾਨੀ। ਤਹਾਂ ਪ੍ਰਯੰਕ ਡਸਾਯਹੁ*ਆਨੀ॥੧੪॥ਤਿਸ ਪਰ ਬੈਠੇ ਗੁਰ ਮਹਾ-
ਰਾਜ। ਜੋਤਿ ਬਦਨ ਪਰ ਰਹੀ ਬਿਰਾਜ।ਬਹੁਤ ਸਿੱਖ ਤਿਸ ਥਾਨ ਲਗਾਏ।
ਜਲ ਮਹਿਂ ਏਕ ਗਰਤ ਖਨਵਾਏ ॥ ੧੫ ॥ ਬਹੁਰ ਹੁਕਮ ਬਹੁਤਨਿ

[1]ਤਿੱਲੇ ਦਾ ਕਪੜਾ [ਹਿੰਦੀ, ਤਾਸ਼]। [2]ਜ਼ਰਬਫਤ ਦੀ ਕਿਸਮ ਦਾ ਕਪੜਾ ਰੇਸ਼ਮ ਤੇ ਸੋਨੇ ਚਾਂਦੀ ਦੀਆਂ ਤਾਰਾਂ ਨਾਲ ਉਣਿਆ। [3]ਜ਼ਰੀ ਦੇ ਬੂਟਿਆਂ ਸਮੇਤ। [4]ਜ਼ਰੀ ਦੇ ਨਾਲ (ਕੱਢੇ ਹੋਏ)। [5]ਬਹੁਤ ਚਾਨਣਾ। (ਅ) ਜਦ ਚਮਕਦੇ ਹਨ ਮਾਨੋਂ ਕਿਰਨਾਂ ਛੁਟਦੀਆਂ ਹਨ। [6]ਚਤੁਰ ਕਾਰੀਗਰਾਂ ਦੇ ਬਣਾਏ ਹੋਏ। [7]ਬੜੇ ਬੜੇ ਸ਼ਹਿਰਾਂ ਤੋਂ ਜੋ (ਕਪੜੇ) ਆਏ ਸਨ। [8]ਬਹੁਤ ਸੋਨਾ ਚਾਂਦੀ। [ਸਿੰਸ:, ਰਜਤ=ਸੋਨਾ, ਚਾਂਦੀ]। [9]ਸਾਰਿਆਂ ਨੂੰ ਰੀਢ ਬੰਨ੍ਹ ਦਿੱਤੀ। [10]ਖਜ਼ਾਨੇ ਵਿਚ।

*ਪਾ:—ਡਸਾਵਹੁ।

ਕੋ ਦੀਨਾ। ਸਿਖ ਦਾਸਨਿ ਸੋ ਮਾਨਨਿ ਕੀਨਾ[੧]। 'ਕੰਚਨ ਮਹਾਂ ਰਜਤਪਣ ਜੋਊ॥ ਕੋਸ਼ ਬਿਖੈ ਤੇ ਆਨਹੁ ਸੋਊ' ॥੧੬॥ ਸਿੱਖ ਸੈਂਕਰੇ ਲਗੇ ਹਜ਼ਾਰੇ। ਕੰਚਨ ਪੋਟ ਬੰਧਿ ਸਿਰ ਧਾਰੇ। ਜੋ ਚਹੁੰਦਿਸ਼ ਤੇ ਕਹਿ ਮੰਗਵਾਯੋ[੨]। ਅਪਰ ਹੁਤੋ ਸੋ ਸਕਲ ਅਨਾਯੋ॥੧੭॥ ਮਹਾਂ ਰਜਤਪਣ ਸਿਰ* ਧਰਿ ਲ੍ਯਾਵਹਿਂ[੩]। ਗਰਤ ਗੁਰੂ ਆਗੈ ਤਹਿਂ ਪਾਵਹਿਂ[੪]। ਘਰਿ ਸਲਿਤਾ ਲਗ ਹੋਯਹੁ ਲਾਰਾ[੫]। ਇਕ ਆਵਤਿ ਇਕ ਜਾਤ ਸਿਧਾਰਾ॥੧੮॥ ਤੋਰੇ ਆਨ ਰਜਤਪਣ ਕੇਰੇ[੬]। ਬਹੁਤ ਅਸ਼ਰਫੀ ਲੇ ਲੇ ਗੇਰੇ।ਰਜਤ ਹੇਮ ਕੋ ਜਿਤੋ ਖਜ਼ਾਨਾ। ਸਿੱਖ ਹਜ਼ਾਰੋਂ ਸਿਰ ਧਰਿ ਆਨਾ॥੧੯॥ ਬਹੁਰ ਹੁਕਮ ਸਤਿਗੁਰੂ ਬਖਾਨਾ। 'ਲ੍ਯਾਵਹੁ ਅਬਹਿ ਜਵਾਹਰ ਖਾਨਾ'[੭]। ਲ੍ਯਾਵਨ ਲਾਗੇ ਮੁਕਤਾ ਹੀਰੇ। ਗੇਰੇ ਸਲਿਤਾ ਜਲ ਮਹਿਂ ਤੀਰੇ[੮]॥੨੦॥ ਕੰਚਨ ਚਾਂਦੀ ਕੇ ਬਹੁ ਬਾਸਨ। ਹੇਮ ਜਰਾਊ ਲ੍ਯਾਇ ਸੁ ਦਾਸਨਿ।ਡਾਰਤਿ ਹੈਂ ਸਭਿ ਗਰਤ ਮਝਾਰੇ। ਲੋਪ ਹੋਤਿ ਨਹਿਂ ਪਰਹਿਂ ਨਿਹਾਰੇ॥੨੧॥ ਜੇਤਿਕ ਸਿਖ ਸੰਗਤ ਤਹਿਂ ਪਾਸ। ਕਰਹਿਂ ਕਾਰ ਜਿਮ ਹੁਕਮ ਪ੍ਰਕਾਸ਼। ਪੁਨਹਿ ਸਿਲਹਖਾਨਾ[੯] ਮੰਗਵਾਇਵ। ਬਹੁਤ ਮੋਲ ਕੇ ਸ਼ਸਤ੍ਰ ਸੁਹਾਇਵ॥੨੨॥ ਕੰਚਨ ਮੁਸ਼ਟ ਜਰਾਵ ਜਵਾਹਰ। ਖੰਡੇ ਖੜਗ ਦੁਧਾਰੇ ਜ਼ਾਹਰ। ਮੁਕਤਾ ਹੀਰੇ ਜਰੇ ਜਿ ਸੰਗ। ਇਸ ਪ੍ਰਕਾਰ ਕੇ ਅਨਿਕ ਨਿਖੰਗ॥੨੩॥ ਬ੍ਰਿੰਦ ਸਰਾਸਨ ਕੀਮਤ ਮਹਾਂ। ਸਭਿ ਉਠਾਇ ਕਰਿ ਲ੍ਯਾਏ ਤਹਾਂ।ਤਬਿ ਇਕ ਸਿਖ ਨੇ ਪਨਚ[੧੦] ਉਤਾਰਾ। ਕਟ ਲਪੇਟ ਕਰਿ ਢਾਂਪਯੋ ਸਾਰਾ॥੨੪॥ ਕੀਨ ਦੁਰਾਵਨ ਭਲੇ ਬਨਾਇ। ਬ੍ਰਿੰਦ ਸਰਾਸਨ ਡਾਰੇ ਆਇ। ਅੰਤਰਜਾਮੀ ਨੇ ਸੋ ਜਾਨਾ। ਨਿਕਟ ਸਿੱਖਨ ਭਾ ਤਬਹੁ ਬਖਾਨਾ॥੨੫॥'ਕਟ ਸੋਂ ਕਹਾਂ ਲਪੇਟਨ ਕਰਿਯੋ?'। ਸੁਨਤਿ ਬਾਕ ਕੋ ਸੋ ਉਰ ਡਰਿਯੋ। ਹਾਥ ਜੋਰਿ ਕਰਿ ਕੀਨਸਿ ਬਿਨਤੀ। 'ਸੁਨਹੁ ਪ੍ਰਭੂ! ਮੈਂ ਠਾਨੀ ਗਿਨਤੀ॥੨੬॥ ਮਮ ਕਮਾਨ ਕੋ ਪਨਚ ਪੁਰਾਨਾ। ਸ਼ੱਤ੍ਰਨਿ ਸੰਗ ਲਰਹਿਂ ਜਿਸ ਥਾਨਾ। ਇਹ† ਜੇ ਟੂਟ ਜਾਇ ਜਿਸ ਬਾਰੀ। ਤਬਹਿਂ ਚਢਾ-

[੧]ਉਹ (ਹੁਕਮ) ਮੰਨ ਲੀਤਾ। [੨]ਕਹਿ ਕਹਿਕੇ ਮੰਗਾਯਾ ਸੀ। [੩]ਸਿਰਾਂ ਤੇ ਧਰ ਧਰਕੇ ਲਈ ਆਉਂਦੇ ਹਨ। [੪]ਗੁਰਾਂ ਅਗੇ ਜੋ ਟੋਆ ਸੀ ਤਿਸ ਵਿਚ ਪਾਈ ਜਾਂਦੇ ਹਨ। [੫]ਘਰ ਤੋਂ ਨਦੀ ਤਕ ਇਕ ਕਤਾਰ ਬੱਝ ਗਈ (ਮਨੁੱਖਾਂ ਦੀ)। [੬]ਰੁਪੱਯਾਂ ਦੇ ਤੋੜੇ ਲਿਆਕੇ [ਤੋੜਾ=ਇਕ ਹਜ਼ਾਰ ਰੁਪੈ ਦੀ ਥੈਲੀ, ਦੋ ਹਜ਼ਾਰ ਵਾਲੀ ਨੂੰ ਵੀ ਕਹਿੰਦੇ ਹਨ]। [੭]ਜਵਾਹਰਖਾਨੇ ਵਿਚੋਂ ਜਵਾਹਿਰ ਲਿਆਓ। [੮]ਕਿਨਾਰੇ ਖੜੋਕੇ। [੯]ਸ਼ਸਤ੍ਰ ਘਰ। [੧੦]ਚਿੱਲਾ।

*ਪਾ:-ਸਰ। †ਪਾ:-ਇਨ।

ਵਹੁਂ ਇਹ ਗੁਨ ਧਾਰੀ[1] ॥ ੨੭ ॥ ਰਹਤਿ ਪੰਥ ਕੀ ਨੀਤਿ ਲਗਾਈ। ਚਹੁੰ-ਦਿਸ਼ ਬਿਖੈ ਸ਼ੱਤ੍ਰ ਸਮੁਦਾਈ'। ਬੋਲੇ ਸੋਢੀ ਕੁਲ ਅਵਿਤੰਸ਼। 'ਇਹੁ ਪੂਜਾ ਕੀ ਹੈ ਸਭਿ ਅੰਸ਼ ॥ ੨੮ ॥ ਬਿਖ ਸਮਾਨ ਸਭਿ ਸਿੱਖਨ ਕੋ ਹੈ। ਹੀਨ ਬੀਰਤਾ ਕਰਤੀ ਜੋ ਹੈ[2]।ਦੋਨੋ ਲੋਕਨਿ ਕਰਤਿ ਬਿਗਾਰ। ਲੇਨਹਾਰ ਕੇ ਪੁੰਨ ਨਿਵਾਰ* ॥੨੯॥ ਜਪੁ ਤਪੁ ਐਂਚਿ ਲੇਤਿ ਇਸ ਭਾਇ। ਪੋਲਤੀਲ ਤੇ ਜਲ ਜਿਮ ਜਾਇ[3]। ਇੱਤਯਾਦਿਕ ਕੋ ਕਰਹੁ ਬਿਬੇਕ[4]। ਔਗੁਨ ਇਸ ਮਹਿਂ ਲਖਹੁ ਅਨੇਕ' ॥ ੩੦ ॥ ਸੁਨਤਿ ਸਿੱਖ ਸੋ ਥਰਹਰ ਕਾਂਪਾ। ਚਰਨ ਪਰਯੋ ਬਖਸ਼ਾਵਨ ਆਪਾ। 'ਪ੍ਰਭੁ ਲਗਯੋ ਅਬਿ ਰਾਵਰਿ ਸ਼ਰਨੀ। ਮਾਫ ਅਵੱਗਯਾ ਇਹ ਮਮ ਕਰਨੀ ॥੩੧॥ ਨਾਮ ਗ਼ਰੀਬਨਿਵਾਜ ਤੁਮਾਰਾ।ਅਧਮ ਉਧਾਰਨ ਬਿਰਦ ਤੁਮਾਰਾ'। ਸੁਨਿ ਸ਼੍ਰੀ ਮੁਖ ਤੇ ਹੁਕਮ ਬਖਾਨ। 'ਤਯਾਗਹੁ ਪਨਚ ਧਰਹੁ ਇਸ ਥਾਨ ॥ ੩੨ ॥ ਵਸਤੂ ਅਪਰ ਕੋਸ਼ ਮਹਿਂ ਜੇਤੀ। ਪਹੁੰਚਹੁ ਤੂਰਨ ਆਨਹੁ ਤੇਤੀ। ਕੋਸ਼ਪਤੀ ਕੇ ਸੰਗ ਉਚਾਰਨਿ[5]। ਸਭਿ ਸਥਾਨ ਤੇ ਹੇਰਿ ਸੰਭਾਰਨਿ[6]॥ ੩੩ ॥ ਸਭਿ ਨਿਕਾਸ ਸਿੰਘਨ ਕਰ ਦੇਹੁ[7]। ਖਰੇ ਨ ਹੋਵਹਿਂ ਲਯਾਇਂ ਅਛੇਹੁ'। ਗੁਰ ਘਰ ਕੋ ਬਡ ਤੋਸ਼ੇਖਾਨਾ। ਕਿਸ ਤੇ ਹੋਇ ਸਕਹਿ ਪਰਮਾਨਾ[8]॥੩੪॥ ਸਤਿਗੁਰ ਸਿੱਖ ਹਜ਼ਾਰਹੁਂ ਢੋਵੈਂ। ਮਹਾਂ ਅਨੂਠੀ ਵਸਤੂ ਜੋਵੈਂ।ਤੂਰਨ ਦੌਰਿ ਦੌਰਿ ਕਰਿ ਆਨਹਿਂ। ਕੰਚਨ ਆਯੁਧ ਰਜਤ ਮਹਾਂਨਹਿ॥੩੫॥ਜਬਰ ਜਵਾਹਰ ਜੋਤਿ ਜਗੇ ਤੇ।ਜਲ ਮਹਿਂ ਗੇਰਤਿ ਆਨਿ ਤੁਰੇਤੇ[9]। ਐਸੋ ਕੌਨ ਹੁਕਮ ਕੋ ਹੇਰਹਿ। ਗੁਰੂ ਤਜਹਿ ਤਿਸ ਸੰਗ੍ਰਹਿ ਲੇਰਹਿ[10] ॥ ੩੬ ॥ ਅਨਗਨ ਸਿੱਖ ਅਨਗਨਤੀ ਵਾਰੀ। ਅਨਗਨ ਧਨ ਆਨਤਿ ਜਲ ਡਾਰੀ†। ਗੁਰੁ ਹੁਕਮ ਤੇ ਦੌਰਤਿ ਜਾਂਹੀ। ਆਇਂ ਸ਼ੀਘ੍ਰ ਤਹਿਂ ਬਿਲਮਤਿ ਨਾਂਹੀ ॥੩੭॥ ਸੰਧ੍ਯਾ ਲਗ ਢੋਵਨ ਗਨ ਕਰਿਯੋ। ਨੀਠ ਨੀਠ ਕਰਿਤੇ ਤਬਿ ਭਰਿਯੋ। ਜਬਿ ਸਭਿ ਆਇ ਚੁਕਯੋ ਅਸ਼ਬਾਬ। ਸਭਿ ਦਿਨ ਧਰਤੇ ਰਹੇ ਸ਼ਿਤਾਬਿ ॥ ੩੮ ॥ ਸਭਿ ਕੋ ਸ਼੍ਰੀਮੁਖ ਤੇ ਫੁਰਮਾਯੋ।'ਅਬਿ ਤੌ ਸਰਬ ਪਦਾਰਥ ਆਯੋ। ਸਭਿ ਸੰਗਤਿ ਅਬਿ ਡੇਰੇ ਚਲੋ। ਬਿਸਰਾਮਹੁ

[1]ਇਸ ਚਿਲੇ ਨੂੰ ਫੜਕੇ ਚੜ੍ਹਾਵਾਂਗਾ,[ਸੰਸ:,ਗੁਣ=ਚਿੱਲਾ]। [2]ਜੋ ਬੀਰਤਾ ਤੋਂ ਹੀਨ ਕਰਦੀ ਹੈ। [3]ਪੋਲੀ ਤੀਲ ਵਿਚ ਦੀ ਜਿਵੇਂ ਜਲ ਖਿੱਚ ਲਈਦਾ ਹੈ। [4]ਵਿਚਾਰੋ। [5]ਜਾਕੇ ਕਹੋ। [6]ਭਾਲਕੇ ਵੇਖਕੇ। [7]ਸਿੰਘਾਂ ਹੱਥੀਂ ਭੇਜੋ। [8]ਅੰਦਾਜ਼ਾ। [9]ਛੇਤੀ ਛੇਤੀ ਲਿਆਕੇ। [10]ਗੁਰੂ (ਜਿਸ ਧਨ ਦਾ) ਤਯਾਗ ਕਰਨ (ਤੇ ਸਿੱਖ) ਉਸ ਦਾ ਸੰਗ੍ਰਹ ਲੋੜੇ (ਐਸਾ ਕੌਣ ਸਿੱਖ ਹੈ)।

*ਪਾ:-ਪੁਨਨਿਹਾਰਿ। †ਪਾ:-ਡਾਰੀ।

ਤਨ ਤੇ ਸ਼ੂਮ ਦਲੋ[1] ॥ ੩੯ ॥ ਇਮ ਕਹਿ ਗਮਨੇ ਗੁਰ ਗੋਸਾਈਂ । ਸਿੰਘ
ਸਮੂਹ ਸੰਗ ਸੁਖ ਪਾਈ । ਸੁੰਦਰ ਸਦਨ ਬਿਰਾਜੇ ਆਇ।ਸਭਿ ਸਿਖ ਪਹੁੰਚੇ
ਨਿਜ ਨਿਜ ਥਾਇਂ ॥ ੪੦ ॥ ਜਬਿ ਗੁਰ ਪ੍ਰਾਤਿ ਹੁਕਮ ਕੋ ਦਯੋ[2] । ਪਰਬਤ
ਪਤੀ ਦੂਤ ਸੁਨਿ ਲਯੋ । ਲਿਖਿ ਕਰਿ ਸੁਧ ਤਤਕਾਲ ਪਠਾਈ । 'ਗਾਡਯੋ
ਧਨ ਸਲਿਤਾ ਜਲ ਥਾਈਂ' ॥ ੪੧ ॥ ਸੁਨਿਕੈ ਸ਼ੈਨ ਮੂਢ ਲਲਚਾਨੇ । ਭਏ
ਤਿਮਰ ਆਏ ਤਿਸ ਥਾਨੇ । ਗਯੋ ਦੇਖਿ ਤਿਨ ਥਾਇਂ ਬਤਾਈ[3] । 'ਇਹਠਾਂ
ਧਰਯੋ ਕੋਸ਼ ਸਮੁਦਾਈ' ॥੪੨॥ ਸੁਭਟ ਸਨੱਧ ਬੱਧ ਕਰਿ ਠਾਂਢੇ । ਪਰਿ ਦਿਸ਼
ਕਰੇ ਲਰਨ ਹਿਤ ਗਾਢੇ । ਲਗੇ ਸੈਂਕਰੇ ਖੋਜਨਿ ਤਹਾਂ । ਨਹਿਂ ਜਾਨੈਂ
ਮੂਰਖ ਹੈ ਕਹਾਂ ॥੪੩॥ ਸਭਿ ਜਾਮਨਿ ਲੌ ਖੋਜਤਿ ਰਹੇ । ਨਦੀ ਬੀਚ ਜਹਿਂ
ਜਹਿਂ ਜਿਨ ਕਹੇ[4] । 'ਇਸ ਥਲ ਬੈਠੇ ਗੁਰ ਦਿਨ ਸਾਰੇ । ਤਿਨ ਆਟੈ
ਸਗਰੋ ਧਨ ਡਾਰੇ' ॥੪੪॥ ਜਾਰਿ ਮਸਾਲੈਂ ਖੋਜਤਿ ਰਹੇ । ਖਨਹਿਂ ਮ੍ਰਿਤਕਾ
ਜਲ ਮਹਿਂ ਲਹੇ । ਹੋਤ ਪ੍ਰਾਤਿ ਸੋ ਉਠਿ ਕਰਿ ਗਏ । ਰਿਦੈ ਬਿਸੂਰਤਿ ਜਨੁ
ਲੁਟ ਲਏ॥੪੫॥ਚਢਯੋ ਦਿਵਸ ਸਿਖ ਦੇਖਨਿ ਆਇ।ਬਹੁਤ ਸਥਾਨ ਗਰਤ
ਖਨਵਾਏ[5] । ਖੋਜ[6] ਸੈਂਕਰੇ ਮਨੁਖਨਿ ਕੇਰਾ । ਇਤ ਉਤਿ ਬਿਚਰੇ ਸੋ ਸਭਿ
ਹੇਰਾ ॥ ੪੬॥ ਇਮ ਅਵਿਲੋਕਿ ਗਏ ਗੁਰ ਪਾਸੀ । ਸਤੁੱਦ੍ਰਵ ਤਟ ਕੀ ਬਾਤ
ਪ੍ਰਕਾਸ਼ੀ।'ਖਨੀ ਥਾਉਂ ਤਹਿਂ ਦੂਰ ਘਨੇਰੀ । ਘਨੀ ਪੈੜ[6] ਲੋਕਨਿ ਕੀ ਹੇਰੀ'
॥੪੭॥ ਸੁਨਿ ਸ੍ਰੀ ਮੁਖ ਤੇ ਬਾਕ ਬਖਾਨਾ । 'ਹੈਂ ਪਹਾਰੀਏ ਨਰ ਅਨਜਾਨਾ॥
ਸਭਿ ਮਾਇਆ ਅਸਬਾਬ ਜੁ ਰਾਸੀ[7] । ਹਮ ਸੌਂਪਯੋ ਸਤੁੱਦ੍ਰਵ ਕੇ ਪਾਸੀ ॥
੪੮॥ ਧਰੀ ਧ੍ਰੋਹਰ[8] ਹਮ ਸਭਿ ਸੰਭਾਰਿ।ਰਹਿ ਚਿਰਕਾਲਹਿ ਇਸੀ ਮਝਾਰ ।
ਪੰਥ ਹਮਾਰੋ ਪ੍ਰਗਟਹਿ ਭਾਰੋ । ਪ੍ਰਿਥੀ ਰਾਜ ਲੇ* ਕਰਹਿਂ ਉਦਾਰੋ ॥ ੪੯ ॥
ਸਿੰਘ ਪੁਰਖ ਜਨਮਹਿ ਬਲਿ ਭਾਰੀ । ਮਹਾਂ ਤੇਜਸੀ ਰਿਪੁਨਿ ਪ੍ਰਹਾਰੀ ।
ਤਿਸ ਕੇ ਹਿਤ ਹਮ ਨੇ ਇਹ ਰਾਖੀ।ਸੋ ਆਵੈ ਇਸ ਕੋ ਅਭਿਲਾਖੀ ॥੫੦॥
ਲੇਹਿ ਅਮਾਨਤ ਅਪਨੀ ਆਇ । ਪਹੁੰਚਹਿ ਸਮਾਂ ਸਕਲ ਬਨ ਜਾਇ ।
ਨਹੀਂ ਅਪਰ ਕੇ ਇਹ ਕਰ ਆਵੈ।ਜੇ ਕਰਿ ਜਤਨ ਅਨੇਕ ਬਨਾਵੈ'॥੫੧॥

[1]ਬਕਾਨ ਲਾਹੇ । [2]ਹੁਕਮ ਸਵੇਰੇ ਦਿੱਤਾ ਸੀ (ਧਨ ਸੁੱਟਣ ਦਾ) । [3]ਜੋ ਦੇਖ ਗਿਆ ਸੀ (ਦੂਤ) ਤਿਸ ਨੇ ਥਾਂ ਦੱਸੀ । [4]ਜਿੱਥੇ ਜਿੱਥੇ ਜਿਸ ਨੇ ਕਹਿਆ । [5]ਪੱਟੇ ਹੋਏ ਟੋਏ (ਸਿੱਖਾਂ ਨੇ ਵੇਖੇ) । [6]ਪੈਰਾਂ ਦੇ ਨਿਸ਼ਾਨ । [7]ਸਾਰਾ ਹੀ । [8]ਅਮਾਨਤ [ਪੰਜਾ:, ਧਰੋਹਰ=ਕਿਸੇ ਪਾਸ ਅਮਾਨਤ ਰੱਖੀ ਸ਼ੈ] ।

*ਪਾ:-ਕੋ ।

ਜਿਤਨੋ ਧਨ ਗੁਰ ਸਲਿਤਾ ਡਾਰਾ। ਗੁਰ ਸਿੱਖਨ ਕਿਛੁ ਗਿਨਜੋ ਬਿਚਾਰਾ। ਨੌ ਕਰੋੜ ਨਗਦੀ ਠਹਿਰਾਯੋ। ਵਸਤੁ ਮੋਲ ਕਛੁ ਨਹਿਂ ਨ ਲਖਾਯੋ॥੫੨॥ ਕੰਚਨ ਕੀ ਕਛੁ ਗਿਨਤੀ ਨਾਂਹੀ। ਮਹਾਂ ਜਵਾਹਰ ਮੋਲ ਨ ਤਾਂਹੀ। ਗੁਰ ਘਰ ਜਹਿਂ ਲਖਮੀ ਤਹਿਂ ਰਹੈ[1]। ਤਿਸ ਕੀ ਗਿਨਤੀ ਕਹੁ ਕੋ ਕਹੈ॥੫੩॥ ਇਹ* ਸਤਿਗੁਰ ਕੇ ਰੁਚਿਰ ਬਿਲਾਸ। ਪਠਨਿ ਸੁਨਨਿ ਕੋ ਕਰੋਂ ਪ੍ਰਕਾਸ਼। ਸਦਾ ਬਿਅੰਤ ਅੰਤ ਜਿਸ ਨਾਂਹੀ। ਸੰਖ੍ਯਾ ਕਰਨ ਕੌਨ ਤਿਨ ਚਾਹੀ॥੫੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਤੱਦ੍ਰਵ ਮੈ ਦ੍ਰੱਬਧਰਨ' ਪ੍ਰਸੰਗ ਬਰਨਨ ਨਾਮ ਦ੍ਵੈਬਿੰਸਤੀ ਅੰਸੂ॥੨੨॥

੨੩. [ਫਕੀਰ ਫੁੱਲਾਂ ਦਾ ਬੁੱਕ ਭੇਟਾ ਲਿਆਇਆ]।

ਦੋਹਰਾ॥ †ਇਕ ਬਿਰ ਦੇਸ਼ ਬਿਦੇਸ਼ ਤੇ ਗਨ ਸੰਗਤਿ ਚਲਿ ਆਇ। ਪਰੀ ਰਹੀ ਆਨੰਦਪੁਰ ਕਰਿ ਦਰਸ਼ਨ ਕੀ ਚਾਹਿ‡॥੧॥ ਚੌਪਈ॥ ਕਰੀ ਮੇਵਰੇ ਸੁਧਿ ਸਤਿਗੁਰ ਕੋ। 'ਸੰਗਤਿ ਦਰਸ ਮਨੋਰਥ ਉਰ ਕੋ। ਘਨੀ ਬਟੋਰਨ ਹ੍ਵੈ ਚਲਿ ਆਈ। ਬੀਤੇ ਕੇਤਿਕ ਦਿਵਸ ਇਥਾਈ'॥੨॥ ਸੁਨਿ ਕਲਗ਼ੀਧਰ ਗਿਰਾ ਉਚਾਰੀ। 'ਕਰਹੁ ਪ੍ਰਾਤ ਕੋ ਸਭਿ ਕਿਛ ਤਯਾਰੀ। ਬੈਠੇ ਸਭਾ ਸਥਾਨ ਪਿਛਾਰੀ§। ਕਹਿ ਦੀਜਹਿ ਜਹਿਂ ਕਹਿਂ ਨਰ ਨਾਰੀ'॥੩॥ ਸੁਨਤਿ ਹੁਕਮ ਇਮ ਨਿਸਾ ਬਿਤਾਈ। ਉਠੇ ਪ੍ਰਾਤਿ ਸੇਵਕ ਸਮੁਦਾਈ। ਅਨਿਕ ਬਰਨ ਕੇ ਕਰੇ ਬਿਛੌਨੇ। ਹੇਮ ਪ੍ਰਯੰਕ ਡਸਾਯਹੁ ਲੌਨੇ[2]॥੪॥ ਆਸਤਰਨ ਕੇ ਸਹਿਤ ਸੁਹਾਵਤਿ। ਸੇਜਬੰਦ ਸੁੰਦਰ ਛਬਿ ਪਾਵਤਿ। ਕਟ ਸੌਂ ਕਸਿ ਨਿਖੰਗ ਸ਼ਮਸ਼ੇਰ। ਧਨੁ[3] ਕਰਿ ਗਹੇ ਬਨੇ ਸਮ ਸ਼ੇਰ॥੫॥ ਆਨਿ ਬਿਰਾਜੇ ਸਭਾ ਸਥਾਨ। ਸਿੰਘ ਪੁੰਜ ਕੋ ਲਗਯੋ ਦਿਵਾਨ। ਸਤਿਗੁਰ ਕੀ ਸੁਧ ਸੰਗਤਿ ਪਾਈ। ਹੁਮ ਹੁਮਾਇ ਦਰਸ਼ਨ ਕਉ ਆਈ॥੬॥ ਅਨਿਕ ਅਕੋਰਨਿ ਕਹੁ ਅਰਪੰਤੀ। ਬੰਦਤਿ ਪਦ ਅਰਬਿੰਦ ਪੁਜੰਤੀ[4]। ਬਡੀ ਭੀਰ ਹੋਈ ਗੁਰ ਤੀਰ। ਰੁਤਿ ਗਰਮੀ ਕੀ ਸ੍ਵੇਦ[5] ਸਰੀਰ॥੭॥ ਸਿੱਖਨਿ ਦਿਸ਼ ਤੇ ਹੁਇ ਅਰਦਾਸ। ਕਲਗ਼ੀਧਰ ਪੁਰਵਹਿਂ ਉਰ ਆਸ¶। ਚਹੁੰਦਿਸ਼ ਮਨੁਜ ਹਜ਼ਾਰਹੁਂ ਖਰੇ। ਜ਼ਰੀ ਦੋਜ਼ ਬਰ ਬਿਜਨਾ ਫਿਰੇ॥੮॥ ਚਾਮਰ ਚਾਰੁ ਚਲਾਚਲ ਢੋਰਹਿਂ। ਪ੍ਰੇਮੀ ਜਨ ਕੇ ਮਨ ਗੁਰ ਚੋਰਹਿਂ[6]। ਕਰਤਿ ਖੁਸ਼ੀ ਸਿੱਖਨਿ ਪਰ ਭੂਰੀ। ਜਿਸ

[1]ਭਾਵ, ਜਿੱਥੇ ਗੁਰਾਂ ਦਾ ਘਰ ਓਥੇ ਤਾਂ ਲਖਮੀ ਵਾਸਾ ਕਰਦੀ ਹੈ। [2]ਸੁੰਦਰ। [3]ਧਨੁਖ। [4]ਪੂਜਦੀ ਹੈ। [5]ਮੁੜ੍ਹਕਾ। [6]ਦੁਰਾ ਲੈਂਦੇ ਹਨ। *ਪਾ:-ਇਕ। †ਸੌ ਸਾਖੀ ਦੀ ਇਹ ੭੮ ਵੀਂ ਸਾਖੀ ਹੈ। ‡ਪਾ:-ਕੋ ਚਾਇ। §ਪਾ:-ਮਝਾਰੀ। ¶ਪਾ:-ਅਰਦਾਸ।

ਤੇ ਸਕਲ ਕਾਮਨਾ ਪੂਰੀ ॥ ੯ ॥ ਤਿਸ ਛਿਨ ਇਕ ਫਕੀਰ ਮੰਦਾਰੀ[1]।
ਆਯਹੁ ਬਲ ਤੇ ਭੀਰ ਮਝਾਰੀ। ਬਿਸਦ ਬਿੰਦ ਲੇ ਫੂਲਨਿ ਮੰਜੁਲ[2]।ਭਰਿ
ਕਰਿ ਦੋਨਹੁ ਕਰ ਕੋ ਅੰਜੁਲ ॥ ੧੦ ॥ ਪਹੁੰਚਯੋ ਸ੍ਰੀ ਸਤਿਗੁਰੂ ਹਜੂਰਿ।
ਚਲਹਿ ਸ੍ਵੇਦ ਜਿਹ ਕਾਂਯਾ ਭੂਰ[3]। ਨਗਨ ਅੰਗ ਤੇ ਦੌਰਤਿ ਆਯੋ। ਬਡੀ
ਭੀਰ ਚੀਰਤਿ ਨਿਕਸਾਯੋ॥੧੧॥ ਫੂਲ ਗੁਲਾਬ ਚੰਬੇਲੀ ਕੇਰੇ। ਧਰੀ ਭੇਟ
ਸਤਿਗੁਰੂ ਅਗੇਰੇ।ਬੰਦਨ ਕਰਿ ਜਬਿ ਠਾਂਢੋ ਹੋਯੋ। ਸ੍ਵੇਦ ਸਨੇ ਕਲਗੀਧਰ
ਜੋਯੋ॥ ੧੨ ॥ ਸ੍ਰੀ ਮੁਖ ਤੇ ਬੋਲੇ ਅਵਿਲੋਕਿ। 'ਸਾਂਈਵਾਲੇ ਸਾਹਿਬ ਲੋਕ !
ਇਤੋ ਕਸ਼ਟ ਕਿਉਂ ਤਨ ਕੋ ਦੀਨੋ। ਲਯਾਵਨ ਫੂਲ ਜਤਨ ਬਹੁ ਕੀਨੋ॥
੧੩॥ਦਰਸ਼ਨ ਤੁਮ ਸਭਿ ਸੰਤਨ ਕੇਰਾ।ਭੇਟ ਅਹੈ ਸੋ ਹਮ ਨੇ ਹੇਰਾ[4]। ਇਕ
ਜਾਨਯੋ ਤਬਿ ਭੇਦ ਨ ਕੋਈ[5]। ਦੁਬਿਧਾ ਜਿਸ ਉਰ ਮਾਨਹਿੰ ਦੋਈ[6] ॥
੧੪॥ਰਿਦੇ ਅਨੰਦ ਫਕੀਰ ਮੰਦਾਰੀ। ਹਿਤ ਉੱਤਰ ਕੇ ਚਤੁਰ ਉਚਾਰੀ[7]:—
'ਦਸਤ ਜੁ ਖਾਲੀ ਰੂਹ ਸੁ ਸਯਾਹ। ਦਸਤ ਸੁ ਆਮਦ ਵੇ ਪਰਵਾਹ॥ ੧੫॥
ਅਵਾਜ਼ ਖ਼ਾਲੀ ਜਹਾਨ ਬਿਪੀਰ! ਬਦਨ ਸੁੰਨ ਕਾਫਰ ਬੇਵਜ਼ੀਰ*'।

[ ਦਸਤ=ਹੱਥ। ਰੂਇ ਸਿਆਹ=ਮੂੰਹ ਕਾਲਾ ਭਾਵ ਸ਼ਰਮਿੰਦਾ। ਰੂਹ ਸਿਆਹ=ਆਤਮਾ ਕਾਲਾ, ਮੈਲਾ ਦਿਲ। ਆਮਦ=ਆਮਦਨ। ਅਵਾਜ਼=ਸੱਦ, ਵੰਗਾਰ, ਸਦਾ। ਬਿਪੀਰ=ਬੇ ਉਸਤਾਦਾ, ਬੇਮੁਰਸ਼ਦਾ। ਕਾਫਰ=ਜੋ ਦੀਨ ਹੱਕ ਤੇ ਨਾ ਟੁਰੇ, ਭਾਵ ਬੇਦੀਨ। ਵਜ਼ੀਰ=ਜੋ ਕਿਸੇ ਦੇ ਭਾਰ ਵੰਡਾਉਣ ਵਿਚ ਸ਼ਰੀਕ ਹੋਵੇ। ਬੇ ਵਜ਼ੀਰ=ਬੇ ਮਦਦਗਾਰ। ਬੇ ਆਸ਼੍ਰਾ। ਬਦਨ ਸੁੰਨ=ਮੂੰਹ ਸੁੰਞਾ (ਅ) [ ਫਾ:, ਬਦਨ =ਸਰੀਰ] ਸਰੀਰ ਸੁੰਞਾਂ। ]

ਅਰਥ—ਜੋ ਹੱਥ ਖਾਲੀ ਹੈ ਉਸ ਦਾ ਰੂਹ ਕਾਲਾ ਹੈ। ਜਿਸ ਦੇ ਹਥਾਂ ਵਿਚ ਆਮਦਨ ਹੈ ਉਹ ਬੇ ਪਰਵਾਹ ਹੈ, ਜਿਸ ਦੀ ਜਹਾਨ ਵਿਚ ਸਦਾ ਖਾਲੀ ਜਾਂਦੀ ਹੈ ਉਹ ਬੇ ਪੀਰਾ ਹੈ, (ਭਾਵ ਗੁਰਮੁਖ ਦੀ ਆਵਾਜ਼ ਸਦਾ ਸਤਿਕਾਰੀ ਜਾਂਦੀ ਹੈ)। (ਬੇ ਪੀਰਾ ਜੋ ਹੈ, ਉਸ ਦਾ) ਮੂੰਹ ਸੁੰਞਾ ਹੁੰਦਾ ਹੈ ਉਹ ਬੇ ਦੀਨ ਹੁੰਦਾ ਹੈ ਤੇ ਬੇ ਆਸਰਾ ਹੁੰਦਾ ਹੈ।

ਗੁਰ ਕਾਹਿੰ 'ਰੂਹ ਖਾਲਸੀ ਦੀਦਹਿ। ਬਾਜ਼ੀ ਬਗੈਰ ਸਾਂਈ ਮੁਰੀਦਹਿ॥੧੬॥

[1]ਬਦੀਉੱਦੀਨ ਮਦਾਰ, ਜੋ ਕਨੌਜ ਵਿਚ ਹੋਇਆ ਹੈ, ਦੀ ਸੰਪ੍ਰਦਾ ਦਾ ਫਕੀਰ। [2]ਉਜਲ ਤੇ ਉੱਜਲ ਫੁੱਲ। [3]ਮੁੜ੍ਹਕਾ ਚੱਲੇ ਸਾਰੇ ਸਰੀਰ ਤੋਂ। [4](ਓਹੋ ਦਰਸ਼ਨ ਹੀ) ਸਾਡੀ ਭੇਟਾ ਹੈ, (ਸੋਈ ਦਰਸ਼ਨ) ਅਸਾਂ ਇਹ ਦੇਖ ਲਿਆ ਹੈ। [5]ਜਦ ਇਕ ਮੰਨ ਲਿਆ ਤਦ ਫੇਰ ਕੋਈ ਭੇਦ ਨਹੀਂ। [6]ਜਿਸ ਨੇ ਦੋ ਕਰ ਮੰਨਿਆ ਹੈ ਉਸ ਦੇ ਅੰਦਰ ਦੁਬਿਧਾ ਹੈ। [7]ਚਤੁਰ ਨੇ ਕਹਿਆ। (ਅ) ਚਤੁਰਾਈ ਨਾਲ ਕਿਹਾ। *ਇਸ ਗੁਫਤਗੂ ਦੀ ਫਾਰਸੀ ਇਬਾਰਤ ਸਫਾ ਨਹੀਂ।

**ਖ਼ੁਦਾ ਬੰਦਾ ਬਗ਼ੈਰ ਹਵਾਇ। ਖ਼ੁਦਾਇ ਚਸ਼ਮ ਸੋ ਬੇਪਰਵਾਹਿ। ਬਦਨ ਫੁਰਮਾਨ ਖੁਲਾਸੀ ਜਹਾਨ। ਬੰਦਗੀ ਦਾਰ ਦਰਗਹਿ ਪਰਵਾਨ' ॥ ੧੭ ॥**

[ ਰੂਹ ਖਲਾਸੀ=ਰੂਹ ਦੀ ਆਜ਼ਾਦਗੀ, ਰੂਹ ਜਿਸ ਦੀ ਆਜ਼ਾਦ ਹੋਈ ਹੈ।
ਭਾਵ ਸਰਬ ਬੰਧਨਾਂ ਤੋਂ ਜੋ ਨਿਰਬੰਧ ਹੋਇਆ ਹੈ।
ਦੀਦਹਿ=ਦੇਖੋ ਯਾ ਦੀਦਹ ਬਾਯਦ=ਉਸ ਨੂੰ ਦੇਖਣਾ ਚਾਹਿਯੇ। ਦਰਸ਼ਨ ਜੋਗ।
ਬਾਜ਼ੀ=ਖੇਲ, ਬਾਜ਼ੀਗਰੀ, ਬਨਾਵਟ। ਬਗੋਰ=ਬਿਨਾਂ।
ਸਾਂਈ ਮੁਰੀਦਹ=ਰਬ ਦਾ ਸਿੱਖ। ਸਾਂਈਂ ਦਾ ਸੇਵਕ।
ਖ਼ੁਦਾ ਬੰਦਾ=ਰੱਬ ਦਾ ਦਾਸ। ਹਵਾਇ=ਹਿਰਸ, ਲਾਲਚ, ਤ੍ਰਿਸ਼ਨਾਂ।
ਚਸ਼ਮ=ਅੱਖ। ਖ਼ੁਦਾਇ ਚਸ਼ਮ=ਰੱਬ ਤੇ ਹੈ ਤੱਕ ਜਿਸ ਦੀ।
ਬਦਨ ਫੁਰਮਾਨ=ਮੂੰਹ ਦਾ ਹੁਕਮ, ਭਾਵ ਤੇਰਾ।
ਖੁਲਾਸੀ=ਬੇ ਰੋਕ, ਖੁਲ੍ਹਾ ਚੱਲਣ ਵਾਲਾ।
ਬੰਦਗੀਦਾਰ=ਬੰਦਗੀ ਕਰਨ ਵਾਲਾ। ]

**ਅਰਥ**—ਗੁਰੂ ਜੀ ਨੇ ਕਿਹਾ:—(ਜਿਸ ਦੀ) ਆਤਮਾ ਆਜ਼ਾਦ ਹੋਈ ਹੈ (ਉਹ) ਦੀਦਾਰ ਜੋਗ ਹੈ (ਭਾਵ ਉਹ ਰੂਹ ਸਿਆਹ ਨਹੀਂ)। ਸਾਈਂ ਦਾ ਸੇਵਕ (ਉਸ ਲੈਣ ਦੇਣ ਤੋਂ) ਬਿਨਾਂ ਹੈ ਕਿ ਜੋ ਬਾਜ਼ੀਗਰੀ (ਵਾਂਙੂ ਬਨਾਵਟੀ ਗੁਰੂ ਚੇਲਿਆਂ ਵਿਚ ਪਰਵਿਰਤ ਹੈ), (ਕਿਉਂਕਿ) ਰੱਬ ਦਾ ਬੰਦਾ ਹਵਾ (ਤ੍ਰਿਸ਼ਨਾ) ਤੋਂ ਖਾਲੀ ਹੁੰਦਾ ਹੈ। (ਇਸ ਲਈ ਕਿ) ਉਸ ਦੀ ਅੱਖ (ਤੱਕ) ਖ਼ੁਦਾ ਉਤੇ ਹੁੰਦੀ ਹੈ ਉਹ ਬੇਪਰਵਾਹ ਰਹਿੰਦਾ ਹੈ। ਉਸ ਦੇ ਮੂੰਹ ਦਾ ਫੁਰਮਾਨ (ਤੇਰਾ, ਹੁਕਮ) ਜਹਾਨ ਉਪਰ ਖੁੱਲ੍ਹਾ ਤੁਰਦਾ ਹੈ, ਦਰਗਾਹ ਵਿਚ (ਵੀ ਉਹ) ਬੰਦਗੀ ਵਾਲਾ (ਹੀ) ਪਰਵਾਨ ਹੈ (ਚਾਹੇ ਹੱਥ ਉਸ ਦਾ ਖਾਲੀ ਹੈ ਚਾਹੇ ਆਮਦਨ ਵਾਲਾ ਹੈ)।

**ਸੂਚਨਾ**—ਜੇ ਫਕੀਰ ਦੇ ਵਾਕਾਂ ਦੇ ਟਾਕਰੇ ਤੇ ਉਸ ਦੀ ਭੁੱਲ ਦੂਰ ਕਰਨ ਵਾਲੇ ਗੁਰਵਾਕਾਂ ਨੂੰ ਵੇਖਣਾ ਹੋਵੇ ਤਾਂ ਫਕੀਰ ਬਚਨ ਤੇ ਗੁਰਬਚਨ ਦੀ ਵੰਡ ਐਉਂ ਲਗਦੀ ਹੈ:—

| ਫਕੀਰ ਬਚਨ | ਗੁਰ ਬਚਨ |
|---|---|
| ਦਸਤਜੁ ਖਾਲੀ ਰੂਹ ਸੁ ਸਿਆਹ | ਰੂਹ ਖਲਾਸੀ ਦੀਦਹਿ। ਬਾਜ਼ੀ ਬਗੋਰ ਸਾਈਂ ਮੁਰੀਦਹ। |
| ਦਸਤ ਜੁ ਆਮਦ ਬੇ ਪਰਵਾਹ | ਖ਼ੁਦਾ ਬੰਦਾ ਬਗ਼ੈਰ ਹਵਾਇ। ਖ਼ੁਦਾਇ ਚਸ਼ਮ ਸੋ ਬੇਪਰਵਾਹ। |
| ਅਵਾਜ਼ ਖਾਲੀ ਜਹਾਨ ਬਿਪੀਰ | ਬਦਨ ਫੁਰਮਾਨ ਖੁਲਾਸੀ ਜਹਾਨ। |
| ਬਦਨ ਮਨਿ ਕਾਫਰ ਬੇ ਵਜ਼ੀਰ | ਬੰਦਗੀਦਾਰ ਦਰਗਹਿ ਪਰਵਾਨ। |

**ਵਿਸ਼ੇਸ਼ ਵੀਚਾਰ**—ਵਾਰਤਕ ਮਹਿਮਾ ਪ੍ਰਕਾਸ਼ ਪੁਰਾਣਾ ਗ੍ਰੰਥ ਹੈ ਉਸ ਵਿਚ ਜੋ ਵਾਰਤਾਲਾਪ ਆਇਆ ਹੈ ਸੋ ਥੋੜਾ ਹੈ, ਸਿੱਧਾ ਹੈ ਤੇ ਸਾਫ਼ ਹੈ, ਉਹ ਐਉਂ ਹੈ:—

ਤਬ ਫਕੀਰ ਕਹਿਆ: ਦਸਤ ਖਾਲੀ ਰੂਈ ਸ਼ਾਹ। ਹੁਕਮ ਹੋਆ ਦਸਤ ਖਾਲੀ ਪਾਤਸ਼ਾਹ। ਦਿਲ ਖਾਲੀ ਰੂਈ ਸ਼ਾਹ। ਸੌ ਸਾਖੀ ਵਾਲੇ ਹੈ ਇਹ ਬਚਨ ਬਹੁਤ ਕਠਨ

ਕਰਕੇ ਕਹੇ ਹਨ ਤੇ ਉਹੋ ਬਚਨ ਕਵਿ ਜੀ ਨੇ ਲਗ ਪਗ ਰਚੇ ਹਨ ਜਿਨ੍ਹਾਂ ਦਾ ਅਰਥ ਭਾਵ ਉਤੇ ਦੇ ਆਏ ਹਾਂ। ਇਨ੍ਹਾਂ ਵਾਕਾਂ ਦੇ ਹੋਰਵੇਂ ਅਰਥ ਬੀ ਲਾਉਣ ਦਾ ਜਤਨ ਹੁੰਦਾ ਹੈ ਜੋ ਇਸ ਪ੍ਰਕਾਰ ਹੈ:—

ਫਕੀਰ ਬਚਨ:-

੧. ਜੋ ਵਡਿਆਂ ਪਾਸ ਖਾਲੀ ਹੱਥ ਆਵੇ ਉਸ ਦਾ ਮੂੰਹ ਕਾਲਾ (ਯਾ ਆਤਮਾ ਕਾਲੀ) ਹੈ।

੨. ਜੋ ਹੱਥ ਵਿਚ ਕੁਛ ਲੈਕੇ ਆਵੇ ਸੋ ਬੇ ਪਰਵਾਹ ਹੋ ਜਾਂਦਾ ਹੈ।

੩. (ਖਾਲੀ ਹੱਥ ਵਾਲੇ ਦੀ) ਅਵਾਜ਼ ਖਾਲੀ ਹੈ ਉਹ ਜਹਾਂ ਵਿਚ ਬੇ ਪੀਰਾ ਹੈ।
(ਅ) ਜੋ ਫਕੀਰ ਦੀ ਆਵਾਜ਼ ਸੁਣਕੇ ਖਾਲੀ ਮੋੜਦਾ ਹੈ ਸੋ ਬੇ ਪੀਰਾ ਹੈ।

੪. ਮੂੰਹ ਉਸ ਦਾ ਸੁੰਵਾ ਹੈ ਕਾਫਰ ਹੈ ਤੇ ਬਿਨਾਂ ਸਲਾਹੀਏ ਦੇ ਹੈ। ( ਅ) ( ਨਾਮ ਤੋਂ ) ਸੁੰਞਾ ਹੈ ਜਿਸ ਦਾ ਮੂੰਹ-ਉਹ ਕਾਫਰ ਹੈ, ਉਸ ਦਾ ਸਿੱਖਿਆ ਦਾਤਾ ਕੋਈ ਨਹੀਂ ਹੈ।

ਗੁਰਵਾਕ:—

੫. ਗੁਰਾਂ ਕਿਹਾ (ਤੁਸਾਂ) ਆਤਮਾ ਦੀ ਖਲਾਸੀ ਨੂੰ ਡਿੱਠਾ ਹੈ ?
(ਅ) ਗੁਰਾਂ ਕਿਹਾ (ਉਹ) ਜੀਵ ਬੰਧਨਾਂ ਤੋਂ ਰਹਿਤ ਦੇਖੀਦਾ ਹੈ ਜੋ...... ।

੬. ਜਗਤ ਰੂਪੀ ਬਾਜ਼ੀ ਤੋਂ ਬਗੈਰ ਹੋਕੇ ਸਾਈਂ ਦਾ ਮੁਰੀਦ ਹੋ। ( ਅ ) ਸੰਸਾਰ ਬਾਜ਼ੀ ਤੋਂ ਰਹਿਤ ਹੋਕੇ ਉਸ ਦਾ ਮੁਰੀਦ ਬਣੋ।

੭. ਕਾਮਨਾ ਬਿਹੀਨ ਖ਼ੁਦਾ ਦਾ ਬੰਦਾ ਹੋਵੇ।

੮. ਜੋ ਅੱਖਾਂ ਨਾਲ ਦੇਖਦਾ ਹੈ (ਪਰੀਪੂਰਨ) ਖ਼ੁਦਾ ਨੂੰ ਸੋ ਬੇ ਪ੍ਰਵਾਹ ਹੈ।

੯. ਗੁਰਾਂ ਦਾ ਫੁਰਮਾਨ ਹੀ ਜਹਾਨ ਤੋਂ ਮੁਕਤੀ ਹੈ। ( ਅ ) ਜੋ ਗੁਰਾਂ ਦੇ ਮੁਖ ਦਾ ਫੁਰਮਾਨ ਮੰਨਦਾ ਹੈ ਸੋ ਜਹਾਨ ਤੋਂ ਮੁਕਤ ਹੁੰਦਾ ਹੈ।

੧੦. ਬੰਦਗੀ ਵਾਲਾ ਦਰਗਹਿ ਪਰਵਾਨ ਹੈ।

ਸੁਨਿ ਕਰਿ ਹੋਯੋ ਖੁਸ਼ੀ ਵਿਸ਼ੇਸ਼॥ਬੋਲਯੋ ਪ੍ਰਭੁ ਸਿਉਂ ਪੁਨ ਦਰਵੇਸ਼॥ 'ਜ਼ਾਰਤ ਮੱਕੇ ਕੀ ਮੈਂ ਮਾਨੀ[1] । ਰੋਜ਼ ਬਿਐਬ ਆਪ ਸ਼ੁਭ ਜਾਨੀ[2] ॥ ੧੮ ॥ ਦੀਦਮ ਚਸ਼ਮ ਖੁਦਾਇ ਅਲਾਹਿ[3] । ਖ਼ੂਬ ਦਿਦਾਰ ਸੁ ਬੇ ਪਰਵਾਹ[4] । ਏਕ ਬਾਤ ਹੈਗੀ ਗੁਨਖਾਨ[5] ! ਤੂੰ ਸਾਚੋ ਗੁਰ ਪੀਰ ਜਹਾਨ ॥ ੧੯ ॥ ਬੰਦਾ ਬਦਨ ਕਦਮ ਦਰ ਚੂਨਹਿ[6]।ਤੂੰ ਖ਼ੁਦਾਇ ਬਰਤਹਿੰ ਬਹੁ ਗੂਨਹਿ[7]।ਏਕ ਦਿਵਸ ਮੈਂ ਦਰਿ ਦਰਿਆਉ । ਦੇਹਿ ਖੈਰ ਹਿਤ ਦੀਨਸਿ ਪਾਉ[8]॥੨੦॥ਗ਼ੁਸਲ ਕਨਦ[9]

[1](ਆਪ ਦਾ ਦਰਸ਼ਨ) ਮੱਕੇ ਦਾ ਦਰਸ਼ਨ ਮੰਨਦਾ ਹਾਂ। [ ਫਾ:, ਜ਼ਜ਼ਾਰਤ=ਦਰਸ਼ਨ ]। [2]ਅਜ (ਬੇਐਬ=) ਪੁੰਨਾਂ ਵਾਲਾ ਦਿਨ ਹੈ, (ਮੈਂ) ਆਪ ਭਲੀ ਪ੍ਰਕਾਰ ਇਹ ਗੱਲ ਜਾਣ ਲਈ ਹੈ। [3]ਮੈਂ ਹੇ ਖ਼ੁਦਾਇ ਦਾ ਦਰਸ਼ਨ ਅੱਖੀਂ ਦੇਖਿਆ ਹੈ। [4]ਆਪ ਬੇਪਰਵਾਹ ਦਾ ਬੜਾ (ਚੰਗਾ) ਦੀਦਾਰ ਹੈ। [5]ਹੇ ਗੁਨਖਾਨ ! ਇਹ ਇਕ ਗੱਲ ਹੈ। [6]ਮੈਂ ਬੰਦਾ ਮੁਖ(ਵਿਚ ਪਾਂਵਦਾ ਹਾਂ)ਆਪਦੇ ਚਰਨਾਂ ਵਿਚ ਦੀ ਧੂੜੀ। [7]ਤੂੰ ਖ਼ੁਦਾ ਹੈਂ ਤੇ ਬਹੁਤ ਰੰਗਾਂ ਵਿਚ ਵਰਤਦਾ ਹੈਂ। [8]ਦਰਿਆਉ ਵਿਚ ਆਪਣੀ ਦੇਹ ਦੀ ਸੁਖ ਵਾਸਤੇ ਪੈਰ ਰਖਿਆ (ਸ਼ਨਾਨ ਲਈ)। [9]ਸ਼ਨਾਨ ਕਰਨ ਲਗਿਆਂ ਮੈਂ (ਜਦ) ਟੁੱਬੀ ਲਾਈ।

ਮੈਂ ਡੁਬਕ ਲਗਾਈ। ਏਕ ਪੁਰਖ ਤਬਿ ਦੀਨ ਦਿਖਾਈ। ਲੇਕਰਿ ਦੂਰ ਗਯੋ ਮੁਝ ਸੋਈ। ਮਮ ਮਨ ਭਰਮ ਖਾਬ ਸਮ ਹੋਈ[੧] ॥੨੧॥ ਤਹਾਂ ਪਹੁੰਚਿ ਇਕ ਦੇਖੀ ਦਾਰਾ[੨]। ਜਿਸ ਕੇ ਤਨ ਮਹਿਂ ਜੀਵ ਹਜ਼ਾਰਾਂ[੩]। ਮੰਦਰ ਅੰਦਰ ਸੋ ਲੇ ਗਈ। ਮਮ ਸਨਮਾਨ ਕਰਤਿ ਬਹੁ ਭਈ ॥੨੨॥ ਪੂਜਾ ਕਰਿ ਅਕੋਰ ਮੁਝ ਦੀਨਿ। ਪੁਨ ਇਕ ਪੁਰਖ ਬਿਲੋਕਨ ਕੀਨਿ। ਬਹੁ ਬਾਹੂ ਬਹੁ ਬਦਨ ਸੁਹੇਲੇ[੪]। ਨਾਗ ਲਪੇਟੇ ਮਨਹੁਂ ਸਪੇਲੇ[੫] ॥੨੩॥ ਮੋਹਿ ਸੰਗ ਬੋਲਯੋ:-ਸੁਖਸਾਈ[੬]!-। ਮੁਝ ਤੇ ਕਛੂ ਨ ਜਾਨਯੋ ਜਾਈ[੭]। ਕਹਯੋ ਤਬੈ-ਮੈਂ ਨਹੀਂ ਪਛਾਨੋ। ਕੋ ਤੂੰ, ਕੈਸੇ ਕਰਤਿ ਬਖਾਨੋ?-॥੨੪॥ ਸੁਨਿ ਕਰਿ ਕਹਯੋ ਸੰਦੇਸਾ ਰੂਰਾ[੮]।-ਦਸਮੇ ਪਾਤਸ਼ਾਹੁ ਗੁਰ ਪੂਰਾ। ਤਿਨ ਢਿਗੁ ਪਹੁੰਚਹੁ ਕਰਹੁ ਬਤਾਵਨ। ਨਊਂ ਕਰੋਰ ਅਰੁ ਲਾਖ ਪਚਾਵਨਿ ॥੨੫॥ ਦਰਬ ਤੁਮਾਰੋ ਅਬਿ ਕੋ ਧਰਿਯੋ। ਮੋਹਿ ਭਾਰਜਾ ਕੇ ਢਿਗ ਪਰਿਯੋ। ਦਸ ਕਰੋਰ ਅਰ ਸੱਤਰ ਲਾਖਾ। ਦੁਤੀ ਭਾਰਜਾ ਕੇ ਢਿਗ ਰਾਖਾ ॥੨੬॥ ਪ੍ਰਥਮ ਦੇਹਿ ਕੋ ਧਰਯੋ ਤੁਮਾਰੋ[੯]। ਕਿਉਂ ਕਰਿ ਤਿਸਕੀ ਬਾਤ? ਉਚਾਰੋ[੧੦]। ਉਨੀ ਸਵਾ ਕਰੋਰ ਭਯੋ ਸਭਿ[੧੧]। ਵਾਧੇ ਸਹਿਤ[੧੨] ਲੀਜੀਐ ਸੋ ਅਬਿ ॥੨੭। ਕੈ ਸਭਿ ਧਨ ਕੋ ਲੀਜੈ ਦੇਸ਼ਾ। ਚਹਹੁ ਤੁਸੀਂ ਜਹਿਂ ਲੇਹੁ* ਅਸ਼ੇਸ਼[੧੩]। ਦੇਨਦਾਰ† ਮੈਂ ਰਾਵਰਿ ਏਹੋ‡। ਜਹਿਂ ਜਬਿ ਚਾਹੋ ਤਹਿਂ ਤਬ ਲੇਹੋ-'॥੨੮॥ ਹਸ ਕਰਿ ਸ੍ਰੀ ਪ੍ਰਭੁ ਗਿਰਾ ਅਲਾਈ। 'ਭਲਾ ਫਕੀਰ ਭਲਾ ਸੁਨਿ ਸਾਈ[੧੪]! ਜਾਨ ਲੀਨ ਹਮ ਸਰਬ ਸੰਦੇਸਾ। ਸਮੁਝਯੋ ਪਾਛਲ ਪ੍ਰਥਮ ਅਸ਼ੇਸ਼ਾ'॥੨੯॥ ਸੁਨਿ ਫਕੀਰ ਹੁਇ ਦੀਨ ਬਖਾਨੈ। 'ਜ਼ਾਹਰ ਕਰਹੁ ਜਥਾ ਹਮ ਜਾਨੈਂ। ਤਹਾਂ ਨ ਭੇਦ ਪਛਾਨਯੋ ਕੋਈ। ਇਹਾਂ ਆਪ ਭਾਖੀ ਰਖਿ ਗੋਈ[੧੫]॥੩੦॥ ਤਹਾਂ ਖਾਬ ਸਮ ਕਛੂ ਨ ਜਾਨਾ। ਕੁਛ ਮੇਰੋ

---

[੧]ਸੁਪਨੇ ਵਾਂਗ ਝਾਂਵਲਾ ਪਿਆ। [੨]ਇਸਤ੍ਰੀ। [੩]ਮੱਛ ਕੱਛ ਆਦਿ। [੪]ਬਹੁਤੀਆਂ ਬਾਹਾਂ ਬਹੁਤੇ ਮੁਖ ਸੁਹਣੇ। [੫]ਮਾਨੋ ਸਪਾਧੇ ਨੇ ਨਾਗ ਲਪੇਟੇ ਹਨ। [੬]ਉਹ ਮੇਰੇ ਨਾਲ ਬੋਲਿਆ:—ਹੇ ਸਾਈਂ ਜੀ ਸੁਖ ਹੈ? (ਅ) ਹੇ ਸੁਖਾਂ ਦੇ ਸਾਈਂ (ਗੁਰੂ ਜੀਓ!)। [੭]ਪਰ ਮੈਨੂੰ ਕੁਛ ਪਤਾ ਨਾ ਲਗੇ। [੮](ਉਸ ਨੇ) ਕਿਹਾ ਸੁੰਦਰ ਸਨੇਹਾ। [੯]ਤੁਹਾਡੇ ਪਹਿਲੇ ਜਨਮ ਦਾ ਰੱਖਿਆ ਹੋਇਆ ਹੈ ਜੋ। [੧੦]ਭਾਵ ਦੱਸੋ ਉਸ ਦਾ ਕੀ ਕੀਤਾ ਜਾਵੇ। [੧੧]ਉੱਨੀ+ਸਵਾ ਕ੍ਰੋੜ (=ਸਵਾ ਵੀਹ ਕ੍ਰੋੜ)। ਪਿੱਛੇ ਕਿਹਾ ਹਿਸਾਬ ਇਉਂ ਹੈ:—੯੫੫੦੦੦੦੦। ੧੦੭੦੦੦੦੦੦=੨੦੨੫੦੦੦੦੦। [੧੨]ਭਾਵ ਬਿਆਜ ਸਮੇਤ। [੧੩]ਸਾਰਾ। [੧੪]ਹੇ ਭਲੇ ਫਕੀਰ ਸਾਈਂ ਸੁਣ (ਲਿਆ ਹੈ) ਭਲਾ। (ਅ) (ਭਲਾ ਭਲਾ=) ਬਹੁਤ ਭਲਾ, ਸੁਣ ਲਿਆ ਹੈ ਫਕੀਰ ਸਾਈਂ। [੧੫]ਗੁਪਤ ਰੱਖਕੇ ਕਹੀ।

*ਪਾ:—ਲਹਹੂ। †ਪਾ:—ਦੇਨਹਾਰ। ‡ਪਾ:—ਦਿਵੋ।

ਬਸ ਚਲ੍ਯੋ ਨ ਸਜਾਨਾ[1]।ਤੁਮ ਅਬਿ ਕਰੁਨਾ ਕਰਿ ਸਮੁਝਾਵੋ।ਕਹਾਂ ਬਾਤ ਇ ਸਕਲ ਬਤਾਵੋ?' ॥ ੩੧ ॥ ਬਿਨੈ ਸੁਨਤਿ ਸਤਿਗੁਰੂ ਉਚਾਰੀ। 'ਪੁਰਖ ਉਦਧਿ[2], ਸਤੁੱਦ੍ਰਵ[3] ਸੋ ਨਾਰੀ।ਦੂਜੀ ਗੋਦਾਵਰੀ ਸੁ ਦਾਰਾ।ਤਿਨਹੁੰ ਸੁਨੇਹਾ ਤੋਹਿ ਉਚਾਰਾ ॥੩੨॥ ਸੋ ਲੇਖਾ ਹਮ ਸਮਝਹਿਂ ਸਾਰਾ। ਦਰਬ ਇਕੱਤ੍ਰ ਜੁ ਧਰ੍ਯੋ ਉਦਾਰਾ। ਸਿਖ ਪੁੱਤ੍ਰਾਂ ਕੋ·ਲੈ ਹਮ ਦੇਹੈਂ[4]। ਜਬਹਿ ਪੰਥ ਜਗ ਮਹਿ ਬਿਰਧੈ ਹੈ ॥੩੩॥ ਰਾਜ ਕਰਨ ਕੀ ਲਾਇਕ ਹੋਵਹਿ। ਅਵਨੀ ਤੇ ਦੁਸ਼ਟਨ ਕੋ ਖੋਵਹਿ।ਤਿਨ ਮਹਿਂ ਏਕ ਸਿੱਖ ਹੈ ਭਾਰਾ।ਤਿਸ ਹੱਥੀਂ ਲੇਖਾ ਹੁਇ ਸਾਰਾ ॥ ੩੪ ॥ ਸੋ ਲੇਵੈ ਨਿਜ ਮਾਤਾ ਸਹਤਿ[5]। ਸਮੁਝਹਿੰਗੇ, ਲੇਖਾ ਹੈ ਮਹਿਤ। ਇਸੀ ਹੇਤ ਦ੍ਵੈ ਬਾਰ ਉਚਾਰਾ।ਭਲਾ ਭਲਾ ਜੀ ਜਾਨ੍ਯੋ ਸਾਰਾ ॥ ੩੫॥ ਹੈਗਾ ਸੱਚੁ ਫਕੀਰਹਿ ਸਾਂਈ[6]। ਸਭਿ ਹਮ ਸਮੁਝ੍ਯੋ ਜਥਾ ਬਤਾਈ'। ਸੁਨਤਿ ਫਕੀਰ ਝੁਕ੍ਯੋ ਕਰਿ ਨਮੋ। ਬੂਝਨਿ ਹੇਤ ਕਹ੍ਯੋ ਤਿਹ ਸਮੋ ॥ ੩੬ ॥ 'ਮੋ ਕਹੁ ਲਾਭ ਕਹਾਂ ਕਹੁ ਹੋਵਾ।ਦਰਸ਼ਨ ਰਾਵਰ ਕੋ ਬਰ ਜੋਵਾ'। ਸ਼੍ਰੀ ਕਲਗ਼ੀ-ਧਰ ਤਬਿ ਮੁਸਕਾਏ। 'ਪੰਥ ਬਿਖੇ ਤੁਮ* ਉਪਜਹੁ ਆਏ ॥ ੩੭ ॥ ਤੁਮ ਭੀ ਤਪੁ ਕੋ ਫਲ ਹੁਇ ਜੇਤਾ। ਭੋਗਹੁ ਭੋਗ ਹਰਖ ਕਰਿ ਤੇਤਾ। ਕਰੋ ਰਾਜ ਕੋ ਲੇ ਕਰਿ ਧਰਨੀ। ਜਿਸ ਪ੍ਰਕਾਰ ਕੀ ਕੀਨਸਿ ਕਰਨੀ' ॥ ੩੮ ॥ ਕ੍ਰਿਪਾ-ਦ੍ਰਿਸ਼ਟਿ ਕੋ ਜਾਨਿ ਫਕੀਰ। ਪੁਨ ਬੋਲ੍ਯੋ ਜੁਤਿ ਬਿਨੈ ਗਹੀਰ। 'ਭਉਜਲ ਤੇ ਪ੍ਰਭੁ ਹਮਹਿ ਬਚਾਵੈ। ਭੋਗ ਰੋਗ ਮਹਿਂ ਨਾਹਿਨ ਪਾਵੋ ॥੩੯॥ ਸੱਚੁ ਹੱਕ ਸੋਂ ਮੋਹਿ ਮਿਲਾਵੋ[7]। ਜਿਸ ਤੇ ਆਵਾਗਵਨ ਮਿਟਾਵੋ'। ਸੁਨਿ ਸ਼੍ਰੀ ਮੁਖ ਤੇ ਮਾਲਕ ਬੋਲੇ। 'ਸਾਂਈ ਜੀ! ਪ੍ਰਭੁ ਪੂਰਾ ਤੋਲੈ ॥ ੪੦ ॥ ਦੋਹਰਾ ॥ ਭਾਣਾ ਹੈ ਇਸ ਰੀਤਿ ਕੋ ਕਿਸ ਬਿਧਿ ਮਿਟੈ ਨ ਕੋਇ।ਹੁਕਮੈ ਅੰਦਰਿ ਸਭਿ ਕੋ ਬਾਹਰ ਹੁਕਮ ਨ ਕੋਇ ॥੪੧॥ ਤਲ ਤੂਮਤ ਊਪਰ ਮਰਦ ਦੋਨੋ ਕੇ ਦਰ ਜੋਇ। ਫੈਸਲ ਦੀਦਮ ਚਸ਼ਮ ਸਭਿ ਸਾਬਤ ਰਹੈ ਨ ਕੋਇ[8] ॥ ੪੨ ॥ ਸੁਨਿ

[1]ਮੇਰੀ ਪਛਾਣ ਦੀ ਕੋਈ ਵਾਹ ਨਾ ਚੱਲੀ। [2]ਓਹ ਪੁਰਖ ਸਮੁੰਦਰ ਸੀ। [3]ਸਤਲੁਜ। [4]ਸਿੱਖਾਂ ਪੁਤ੍ਰਾਂ ਨੂੰ ਲੈਕੇ ਦਿਆਂਗੇ। [5]ਮਾਤਾ ( ਧਰਤੀ ) ਸਮੇਤ ਆਪ ਓਹ ਲਵੇਗਾ ( ਰੁਪੱਯਾ)। ( ਅ ) ਉਸ ਦੀ ਆਪਣੀ ਮਾਤਾ ਵੀ ਨਾਲ ਹੋਵੇਗੀ। [6]ਹੇ ਫਕੀਰ ਸਾਈਂ ਇਹ ਸੱਚ ਹੈ। [7]ਨਿਸ਼ਚੇ ਕਰਕੇ ਵਾਹਿਗੁਰੂ ਨਾਲ ਮੈਨੂੰ ਮਿਲਾਓ। [8](ਮੈਂ ਇਹ) ਫੈਸਲਾ ( ਦਰਗਾਹ ਦਾ ) ਅੱਖੀਂ ਡਿੱਠਾ ਹੈ ਕਿ ( ਤੇਰੇ ਉਪਰ) ਮਰਦ (ਰੱਬ) ਹੋਵੇਗਾ ਤੇ ਤੇਰੇ ਤਲੇ ਤੂਮਤ (ਮਾਇਆ) ਹੋਵੇਗੀ ਭਾਵ ਤੂੰ ਮਾਇਆ ਵਿਚ ਅਲੇਪ ਰੱਬ ਦਾ ਪ੍ਰੇਮੀ ਹੋਵੇਂਗਾ।(ਇਸ ਹੁਕਮ ਦੀ ਗੱਲ ਨੂੰ ਸਮਝੇ ਬਿਨਾਂ) ਕੋਈ ਸਾਬਤ ਨਹੀਂ ਰਹਿੰਦਾ

[ਬਾਕੀ ਟੂਕ ਲਈ ਦੇਖੋ ਅਗਲੇ ਪੰਨੇ ਦੇ ਹੇਠਾਂ]

*ਪਾ:-ਤਬ।

ਕਲਗ਼ੀਧਰ ਕੇ ਬਚਨ ਖੁਸ਼ੀ ਭਯੋ ਮਨ ਮਾਂਹਿ।ਜਿਤ ਇੱਛਾ ਤਿਤ ਕੋ ਗਯੋ ਗੁਰ ਦਰਸ਼ਨ ਕੋ ਚਾਹਿ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਦਰਵੇਸ਼' ਪ੍ਰਸੰਗ ਬਰਨਨੰ ਨਾਮ ਤ੍ਰੈ ਇੰਸਤੀ ਅੰਸੂ ॥ ੨੩ ॥

੨੪. [ਕਵੀਆਂ ਨਾਲ ਪ੍ਰਸ਼ਨੋਤਰ]।

ਦੋਹਰਾ ॥ *ਸੁਪਤੇ† ਨਿਸ ਮਹਿਂ ਸਤਿਗੁਰੂ ਮਨ ਭਾਵਤਿ ਕਰਿ ਖਾਨ। ਅੰਮ੍ਰਿਤ ਵੇਲਾ ਮਹਿਂ ਉਠੇ ਕੀਨੋ ਸੌਚ ਸ਼ਨਾਨ॥੧॥ ਚੌਪਈ॥ ਬਸਤ੍ਰ ਸ਼ਸਤ੍ਰ ਕੋ ਪਹਿਰਨਿ ਕਰਿਕੈ।ਸੁੰਦਰ ਅੰਗ ਬਿਭੂਖਨ ਧਰਿਕੈ।ਸਭਾ ਬਿਖੈ ਕਲਗ਼ੀ-ਧਰ ਆਏ। ਚਾਮੀਕਰਿ ਪ੍ਰਯੰਕ ਜਿਸ ਥਾਏਂ ॥ ੨ ॥ ਆਸਤਰਨੋ ਮਖ-ਮਲ ਕੋ ਕਸਿਯੋ। ਜਰੀ ਸਹਿਤ ਗੁੰਫਨ ਦੁਤਿ ਲਸਿਯੋ। ਤਿਸ ਪਰ ਥਿਰੇ ਬਿਸਾਲ ਕ੍ਰਿਪਾਲਾ। ਆਇ ਖਾਲਸਾ ਗਨ ਤਿਸ ਕਾਲਾ॥ ੩॥ ਨਮੋ ਕਰਤਿ ਅਰੁ ਹੈਠਤਿ ਹੇਰੇ।ਲਗ੍ਯੋ ਦਿਵਾਨ ਆਨਿ ਤਿਸ ਬੇਰੇ।ਹੇਮਲਸ਼ਟਕਾ ਧਾਰਨ ਕਰੇ। ਆਗੇ ਚੋਬਦਾਰ ਤਹਿਂ ਖਰੇ॥੪॥ ਸ੍ਰੀ ਮੁਖ ਤੇ ਤਬਿ ਹੁਕਮ ਬਖਾਨਾ। 'ਗੁਨੀ ਕਵੀਸ਼ੁਰ ਪੰਡਤਿ ਨਾਨਾ। ਸਭਿਹਿਨਿ ਕੋ ਹਕਾਰਿ ਲੇ ਆਵਹੁ। ਜਹਿਂ ਜਹਿਂ ਡੇਰੇ ਤਹਾਂ ਸਿਧਾਵਹੁ' ॥੫॥ ਸੁਨਿਕੈ ਸਭਿ ਤਤਕਾਲ ਬੁਲਾਏ। ਤਿਨ ਕੇ ਦੈ ਹੌਂ ਨਾਮ ਬਤਾਏ। ਕੇਸ਼ੋਦਾਸ ਪੁੱਤ੍ਰ ਕੁਵਰੇਸ਼।ਦ੍ਰੋਣਪਰਬ ਜਿਨ ਕੀਨ ਅਸ਼ੇਸ਼[1] ॥ ੬ ॥ ਗੁਨੀਆ, ਸੁਖੀਆ, ਬੱਲਭ ਆਯੋ । ਧਯਾਨ ਸਿੰਘ ਗੁਰ ਦਰਸ਼ਨ ਪਾਯੋ। ਇੱਤ੍ਯਾਦਿਕ ਪਹੁੰਚੇ ਕੁਛ ਔਰ। ਬੰਦਤਿ ਭੇ ਸੋਢੀ ਸਿਰਮੌਰ॥੭॥ਸਾਦਰ ਬੈਠੇ ਸਭਾ ਮਝਾਰੀ।ਸਭਿ ਪ੍ਰਤਿ ਸ੍ਰੀ ਪ੍ਰਭੁ ਗਿਰਾ ਉਚਾਰੀ। 'ਤੁਮ ਸਗਲੇ ਬੁਧਿਵੰਤਿ ਬਿਸਾਲੇ। ਕਰਹੁ ਬਿਚਾਰਨ ਵਿੱਦ੍ਯਾ ਜਾਲੇ॥ ੮ ॥ ਕਹਿਂ ਤੇ ਸੁਪਨਾ ਪਾਵਹਿ ਪ੍ਰਾਨੀ? ਕਿਮ ਨਿਸਪਤਿ ਮੈਂ ਸ਼ਾਮ ਨਿਸ਼ਾਨੀ[2] ? ਕਿਮ ਗੋਡੇ ਪਰ ਪਾਗ ਰਖੰਤੇ ? ਕਿਮ ਚੀਤੇ ਪਾਛੇ ਥੁਕਿਯੰਤ[3]? ॥ ੯ ॥ ਚੂਨ[4] ਪਕਾਵਨ ਜਬਿ ਹੀ ਲਾਗੇ। ਤੋਰਿ ਪਿਛੇ ਕਿਮ

[1]ਜਿਸ (ਕੇਸ਼ੋਦਾਸ ਦੇ ਪੁੱਤ੍ਰ ਕੁਵਰੇਸ਼) ਨੇ ਮਹਾਂਭਾਰਤ ਵਿਚੋਂ ਦ੍ਰੋਣ ਪਰਬ ਸਾਰਾ ( ਭਾਸ਼ਾ ) ਕੀਤਾ ਸੀ। [2]ਕਿਉਂ ਚੰਦ੍ਰਮਾ ਵਿਚ ਕਾਲੇ ਦਾਗ਼ ਹਨ ? [3]ਪਿਸ਼ਾਬ ਕਰਕੇ ਪਿੱਛੋਂ ਕਿਉਂ ਥੁੱਕਦੇ ਹਨ। [ਖਾਲਸਈ ਬੋਲਾ:, ਚੀਤਾ ਭਜਾਉਣਾ=ਪੇਸ਼ਾਬ ਕਰਨਾ]। [4]ਆਟਾ।

*ਇਹ ਸੌ ਸਾਖੀ ਦੀ ੮੪ਵੀਂ ਸਾਖੀ ਹੈ। †ਪਾ:—ਸੁਪਤਹਿ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]

ਭਾਵ ਪੂਰਾ ਨਹੀਂ ਉਤਰ ਸਕਦਾ। (ਅ) ਉਪਰ ਮਰਦ (ਅਕਾਸ਼) ਹੈ, ਤਲੇ ਤ੍ਰੀਮਤ ( ਧਰਤੀ ) ਹੈ ਦੋਹਾਂ ਦੇ ਵਿਚ ਜੋ ਕੋਈ ਆਇਆ ਹੈ ਮੈਂ ਇਹ ਫੈਸਲਾ ਅੱਖੀਂ ਡਿੱਠਾ ਹੈ ਕਿ ਸਾਬਤ ਕੋਈ ਨਹੀਂ ਰਹਿੰਦਾ, (ਭਾਵ ਸਾਈਂ ਵਿਚ ਜੁੜੇ ਬਿਨਾ) ਕੋਈ ਨਹੀਂ ਬਚਦਾ। ਇਸ਼ਾਰਾ ਹੈ ਇਸ ਗੁਰਵਾਕ ਵਲ—ਦੁਇ ਪੁੜ ਚਕੀ ਜੋੜਿਕੇ ਪੀਸਣ ਆਇ ਬਹਿਠੁ ॥ ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥ [ਵਾਰ ਮਾਝ ਮ: ੧

ਜੋਰਤਿ ਆਗੇ[੧] ? ਰੁਖ਼ ਬਿਗੈਰ ਕਿਉਂ ਬੋਲਨ ਕਰਿ ਹੈ ? ਧਨੁ[੨] ਟੰਕਾਰ ਕਰੈਂ ਕਿਉਂ ਨਰ ਹੈਂ ? ॥੧੦॥ ਕਹਹੁ ਤਮਾਕੂ ਕਿਉ ਨਹਿਂ ਛੁਹੈਂ ? ਕਥਾ ਦ੍ਵਾਦਸ਼ੀ ਕਿਮ ਨਹਿਂ ਕਹੈਂ?'।ਇਮ ਸ਼੍ਰੀਸਤਿਗੁਰਤੇ ਸਭਿ ਸੁਨੈ[੩]।ਕਵਿਕੁਵ-ਰੇਸ਼ ਪ੍ਰਥਮ ਹੀ ਭਨੈ॥੧੧॥ਦੋਹਰਾ ॥ 'ਖਾਇ ਸਕਲ ਰਸ* ਅੰਨ ਤੇ ਦਪਟੇ ਨਾਰੀ ਭਾਵ[੪] । ਘੂੰਮ[੫] ਨੀਦ ਪੀਛੈ ਪਚੇ† ਜੀਵ ਕਲਾ ਛੁਟ ਦਾਵ[੬]‡॥੧੨॥ ਫੁਰੇ ਸੁਪਨ ਸਭਿ ਜੰਤੁ ਕੌ ਸਾਚ ਝੂਠ ਮਨ ਬੂਝਿ[੭]।ਇਤਨੀ ਜਾਨੀ ਗਯਾਨ ਤੇ,ਤਾਂ ਪਰ ਤੁਮਰੀ ਸੂਝ[੮]' ॥ ੧੩ ॥ [੯]ਬਲਭਃ 'ਕਾਲਸ਼ ਪਾਪ ਫਲ ਗੋਤਮ ਪਤਨੀ ਪ੍ਰੀਤ।ਸਸਿ ਉਠਾਇ ਰਿਖਿ ਨ੍ਹਾਨ ਕੋ ਕਾਮੀ ਬਾਸ਼ਵ ਮੀਤ[੯]'॥੧੪॥ ਗੁਨੀਆਃ'ਜਾਨੁ ਜਾਨਵੀ ਸ਼ੁੱਧ ਠੌਰ ਵਰ ਈਸ਼[੧੦] । ਮੀਤ ਪਾਗ ਸ਼ਰਨਾਗਤੀ ਗੋਡ ਲਾਗ ਸੁਖ ਸੀਸ[੧੧]' ॥੧੫॥ ਮੁਖੀਆਃ'ਤੰਤਰ ਮੰਤ੍ਰ ਕੇ ਨਾਸ਼ ਕਰਨ ਕੇ ਹੇਤ।ਥੁਕ ਕੀਏ ਹਤਿ ਹੋਤਿ ਹੈ ਜਾਂਤੇ ਕੀਨਾ ਚੇਤਿ[੧੨]'॥੧੬॥ਗੁਰਦਾਸਃ 'ਦਾਸ ਪਗ ਸਤਿਗੁਰੂ ਅਹੰ ਮਿਟੈ ਤੁਮ ਸ਼ਰਨ ॥ ਤਵਨ ਕ੍ਰਿਪਾ ਬਿਨ ਅਹੰਮਤੀ ਬੋਲਤ ਪ੍ਰੀਤੀ ਹਰੰਨ[੧੩]§' ॥ ੧੭ ॥ ਸੈਨਾਪਤਿ ਕਹਿਤਾ 'ਇਹੀ

---

[੧](ਤਾਉਣ ਦੇ) ਅਗੋਂ ਆਟਾ ਤੋੜ ਕੇ ਪਿੱਛੇ ਕਿਉਂ ਲਾਉਂਦੇ ਹਨ । [੨]ਧਨੁਸ਼ਦਾ।[੩]ਸਭ੍ਹ ਨੇ ਸੁਣਿਆਂ। [੪]ਸਾਰੇ ਅੰਨ ਆਦਿ ਰਸ ਖਾਕੇ ਨਾੜੀਆਂ ਦੇ (ਸੂਖਮ)ਭਾਵ ਦਬ ਜਾਂਦੇ ਹਨ । [੫]ਘੂਰਮ ਹੋਕੇ।[੬] ਅੰਨ ਪਚੇ ਤੇ ਪਿੱਛੋਂ ਗਾੜ੍ਹੀ ਨੀਂਦ ਪੈਂਦੀ ਹੈ ਤੇ ਜੀਵਕਲਾ (ਅੰਨ ਰਸ ਦੇ) ਦਬਾ ਤੋਂ ਛੁਟ ਜਾਂਦੀ ਹੈ। [੭]ਉਸ ਵੇਲੇ ਸੁਪਨੇ ਨੂੰ ਜੋ ਝੂਠਾ ਹੁੰਦਾ ਹੈ ਤਾਂ ਸੱਚ ਸਮਝਦਾ ਹੈ। [੮]ਇਸ ਤੋਂ ਪਰੇ ਆਪਨੂੰ ਖਬਰ ਹੈ ,ਹੇ ਕਲਗੀਧਰ ਜੀ) ! [੯]ਬੱਲਭ (ਕਵੀ ਨੇ ਕਿਹਾ):-(ਚੰਦ ਦੀ) ਕਾਲੋਂ ਪਾਪ ਦਾ ਫਲ ਹੈ ਜੋ ਗੋਤਮ ਦੀ ਵਹੁਟੀ ਨਾਲ ਪ੍ਰੀਤ ਕੀਤੀ ਸੀ (ਇੰਦਰ ਨੇ); ਤਦੋਂ ਚੰਦ੍ਰਮਾਂ ਨੇ ਵਕਤ ਤੋਂ ਪਹਿਲੇ ਉਦੇ ਹੋਕੇ ਰਿਖੀ(ਗੋਤਮ)ਨੂੰ ਨ੍ਹਾਉਣ ਲਈ ਉਠਾਇਆ ਕਾਮੀ ਇੰਦ੍ਰ ਦਾ ਮਿੱਤ੍ਰ ਬਣਕੇ।[੧੦]ਗੁਨੀਆ (ਕਵੀ ਨੇ ਕਿਹਾ):-(ਵਰ+ ਈਸ਼=)ਸ੍ਰੇਸ਼ਟ ਸ਼ਿਵਜੀ ਦੇ ਸੁੱਧ ਠੌਰ (ਭਾਵ ਜਟਾਂ ਵਿਚੋਂ ਨਿਕਲੀ) ਗੰਗਾ ਨੂੰ ਜਾਨੁ ਰਿਸ਼ੀ ਨੇ ਪੀ ਲਿਆ ਫਿਰ ਉਸਨੇ ਆਪਣੇ) ਜਾਨੂ (ਗੋਡੇ ਤੋਂ ਕੱਢੀ ਤਾਂਤੇ ਗੋਡਾ ਪਵਿੱਤ੍ਰ ਮੰਨਿਆਂ ਗਿਆ) । [੧੧](ਦੂਜਾ ਕਾਰਣ) ਮਿੱਤ੍ਰ ਦੀ ਸ਼ਰਨ ਆਇਆਂ ਪਗ ਸਿਰ ਸਮੇਤ ਗੋਡਿਆਂ ਨੂੰ ਲਗ ਜਾਂਦੀ ਹੈ (ਤਾਂ ਇਸ ਨੂੰ ਉਸ ਤੋਂ) ਸੁਖ ਮਿਲਦਾ ਹੈ। [੧੨]ਸੁਖੀਆ (ਕਵੀ ਨੇ ਕਿਹਾ):-ਕਿਉਂਕਿ ਥੁੱਕ ਸੁਟਿਆਂ ਤੰਤ੍ਰ ਮੰਤ੍ਰ ਨਾਸ਼ ਹੋ ਜਾਂਦੇ ਹਨ (ਤੇ ਖਯਾਲ ਇਹ ਹੈ ਕਿ ਪਿਸ਼ਾਬ ਕੀਤਿਆਂ ਅਪਵਿੱਤ੍ਰ ਹੋਈ ਦਾ ਹੈ ਤੇ ਅਪਵਿੱਤ੍ਰ ਤੇ ਤੰਤ੍ਰ ਮੰਤ੍ਰ ਚਲ ਜਾਂਦਾ ਹੈ, ਇਸ ਕਰਕੇ ਥੁਕ ਸੁਟਣੀ ਸਭ ਦੇ) ਚੇਤੇ ਵਿਚ ਹੈ। (ਅ) ਕੀਨਾਚੇਤ=ਚੀਤਾ ਕਰਕੇ, ਪਿਸ਼ਾਬ ਕਰਕੇ। [੧੩](ਰੁਖ ਬਿਗੈਰ ਬੋਲਣ ਦਾ ਉਤਰ) ਗੁਰਦਾਸ (ਨੇ ਕਿਹਾਃ—ਮੈਂ) ਸਤਿਗੁਰੂ ਦੇ ਚਰਨਾਂ ਦਾ ਦਾਸ ਹਾਂ, ਆਪਦੀ ਸ਼ਰਨ ਆਇਆਂ ਅਹੰਕਾਰ ਮਿਟ ਜਾਂਦਾ ਹੈ (ਪਰ) ਜੋ ਜੀ ਤੁਸਾਡੀ ਕ੍ਰਿਪਾ ਤੋਂ ਬਿਨਾਂ ਹਨ ਓਹ (ਇੰਨੇ) ਹੰਕਾਰੀ (ਮੂਰਖ) ਹੋ ਜਾਂਦੇ ਹਨ (ਕਿ ਜਦੋਂ ਕਿਸੇ ਦੀ ਵਿਚ) ਪ੍ਰੀਤੀ ਨਹੀਂ ਬੀ ਹੈ ਤਾਂ ਬੀ ਬੋਲੀ ਜਾਂਦੇ ਹਨ। *ਪਾਃ—ਨਰ। †ਪਾਃ—ਪਰੇ। ‡ਪਾਃ—ਜਾਵ। §ਪਾਃ—ਸਰਨ।

ਪ੍ਰਥਮ ਬਰਕਤੀ ਜਾਨ। ਗਨਪਤਿ ਆਦਿ ਮਨਾਈਏ ਆਦਿ ਤਵਨ ਕੀ ਕਾਨ[1]॥੧੮॥ਸੁੱਖਾ ਸਿੰਘ[2]ਟਿਕਾਰ ਕੀ ਸ਼ੱਤ੍ਰਨਿ ਦਯੋ ਵੰਗਾਰ[3]। ਹੈ ਬਲ ਬਿੱਦਯਾ ਜਾਸਕੈ ਆਵੈ ਮਮ ਢਿਗ ਸਾਰ[3]॥੧੯॥ [4]ਕਲੂਆ:'ਤੁਰਕਨਿ ਰਾਜ ਜਬਿ ਰਹਯੋ ਭੂਮ ਪਰ ਛਾਇ। ਜੂਠ ਪਾਨ ਜਪ ਮੰਤ੍ਰ ਫਲ ਹਿੰਦੂ ਕੇ ਛਪ ਜਾਇ[4]॥੨੦॥ਸਕਲ ਪਾਪ ਜੋ ਭੂਮ ਕੇ ਹਰਿ ਪੈ ਗਏ ਫਿਰਯਾਦਿ੍ਕਲ ਮਹਿੰ ਤੁਮਰੀ ਮਹਿ ਹਨਨ ਹਰਿ ਕਹਿ ਸ੍ਰੁਤ ਕਥ ਬਾਦ[5] ॥ ੨੧ ॥ ਨਾਨਕ ਜਾ ਤੁਮ ਦਯਾਲ ਹੁਇ ਸਕਲ ਦੋਖ ਮਿਟੇਂ ਜਾਇੰ। ਸੰਕਰ ਬਿਦਰ, ਦਾਰਿਦ ਬਿੱਪ੍ਰ,ਅਜਮਿਲ, ਕੁਬਜ, ਭਿਲਾਇ[6] ॥ ੨੨ ॥ ਚੁੱਪ ਹੁਏ ਸਭਿ ਗੁਰ ਕਹੈਂ 'ਲੜਕੇ ਗੁਰਬਖ਼ਸ਼ ਸਿੰਘ ! ਤੂੰ ਕਯੋਂ ਬੋਲਤਿ ਨਹਿੰ ਅਬੈ,ਕਹਿਨ ਹੋਗ ਮਮ ਸਿੰਘ[7]' ॥ ੨੩ ॥ ਤਬਿ ਮੈਂ ਬੋਲਯੋ ਸਮੁਝਿ ਕੈ 'ਮਨ ਪਰਚਾ ਤੁਮ ਚਰਨ[8]। [9]ਜੈਤੀ ਕੇ ਕਯਾ ਬਸ ਸਹੀ ? ਕਰਤਾ ਤੁਮਰੀ ਸ਼ਰਨ[9] ॥ ੨੪ ॥ ਆਠ ਪਹਿਰ ਕੀ ਚੇਸ਼ਟਾ ਬੈਠਿ ਸਮਰਪਯੋ ਧਯਾਨ। ਨੱਥ ਹਮਾਰੀ ਕੱਥ

---

[1]ਸੈਨਾਪਤ ਨੇ ਕਿਹਾਕਿ ਪਹਿਲਾਂ ਇਹ (ਆਟਾ ਤੌਣ ਵਿਚੋਂ)ਬਰਕਤ ਵਾਸਤੇ ਜਾਣਕੇ ਕੱਢਦੇ ਹਨ, ਜਿਵੇਂ ਗਣਪਤ ਨੂੰ(ਹਰ ਗਲ ਦੇ)ਆਦਿ ਵਿਚ ਮਨਾਕੇ(ਉਸਦਾ ਹਿੱਸਾ ਕਢੀਦਾਹੈ ਤਿਵੇਂ)ਤੌਣਵਿਚੋਂ (ਉਸਦਾ ਹਿੱਸਾ)ਪਹਿਲੋਂ ਕਢੀਦਾ ਹੈ[ ਕਾਨ=ਕੱਢੀਦਾ ਹੈ]। (ਅ)ਤਵਨਕੀ ਕਾਨ=ਉਸ ਗਣੇਸ਼ ਦੇ ਵਾਸਤੇ। [2](ਸੁਖ ਦੀ) ਟਿਕਾਰ ਪਹਿਲੋਂ ਤਾਂ ਕਰੀਦੀ ਹੈ ਕਿ ਇਹ ਵੈਰੀਆਂ ਨੂੰ ਵੰਗਾਰ ਦੇਈਦਾ ਹੈ ਕਿ......। [3]ਕਿ ਜਿਸ ਪਾਸ ਬਲ ਤੇ ਵਿਦਯਾ ਹੈ ਉਹ ਲੋਹਾ(ਸ਼ਸਤ੍ਰ) ਲੈਕੇ ਮੇਰੇ ਸਾਹਮਣੇ ਆਵੇ। [4]ਕਲੂਆ (ਕਵੀ ਕਹਿੰਦਾ ਹੈ) ਤੁਰਕਾਂ ਦਾ ਰਾਜ ਜਦੋਂ ਪ੍ਰਿਥਵੀ ਤੇ ਛਾ ਗਿਆ ਸੀ, (ਉਦੋਂ ) ਜੂਠ ਪਾਨ (=ਤੰਬਾਕੂ) ਚਲੀ ( ਤਾਂਕਿ ) ਹਿੰਦੂਆਂ ਦੇ ਮੰਤ੍ਰ ਜਪਣ ਦਾ ਫਲ ਛਪ ਜਾਵੇ [ ਹੁੱਕਾ ਇਕ ਦੂਜੇ ਦੀ ਜੂਠ ਵਰਤਣਾ ਹੈ ਇਸ ਕਰਕੇ ਤਮਾਕੂ ਦਾ ਨਾਮ 'ਜੂਠ ਪਾਨ' ਹੈ]। [5](ਦ੍ਵਾਦਸ਼ੀ ਸੰਬੰਧੀ ਉਤਰ) ਧਰਤੀ ਦੇ ਸਾਰੇ ਪਾਪ ਹਰੀ ਪਾਸ ਫਰਯਾਦੀ ਹੋਕੇ ਗਏ ਕਿ ਕਲਜੁਗ ਵਿਚ ਤੁਹਾਡੀ ਮਹਿਮਾ (ਭਾਵ ਤੁਹਾਡੀ ਕਥਾ ਸਾਨੂੰ) ਮਾਰਨਹਾਰੀ ਹੈ ਤਾਂ ਹਰੀ ਨੇ ਕਿਹਾ (ਦ੍ਵਾਦਸ਼ੀ ਦੇ ਦਿਨ ਮੇਰੀ) ਕਥਾ ਸੁਣਨੀ (ਇਹ ਫਲ ਦੇਣੋ) ਬਿਰਥਾ ਜਾਏਗੀ, ਭਾਵ ਦ੍ਵਾਦਸ਼ੀ ਨੂੰ ਮੇਰੀ ਕਥਾ ਸੁਣਨ ਦਾ ਫਲ ਪਾਪਾਂ ਦਾ ਨਾਸ਼ ਹੋਣਾ ਨਹੀਂ ਹੋਵੇਗਾ। [6](ਪਰ ਹੇ ਗੁਰੂ) ਨਾਨਕ ਦੇਵ ਜਦੋਂ ਤੁਸੀਂ ਦਿਆਲ ਹੋ ਜਾਓ ਸਾਰੇ ਦੂਸ਼ਨ ਮਿਟ ਜਾਂਦੇ ਹਨ ਜੈਸੇ ਕਿ ਸ਼ੰਕਰ ਵਰਨੀ ਬਿਦਰ ਦੇ, ਦਰਿੱਦ੍ਰੀ ਬ੍ਰਹਮਣ (ਸੁਦਾਮਾਂ, ਦੇ, ਅਜਾਮਿਲ ਦੇ, ਕੁਬਜਾਂ ਦੇ ਤੇ ਭੀਲਨੀ ਦੇ (ਪਾਪ ਤੁਸਾਡੀ ਕਿਰਪਾ ਨਾਲ ਮਿਟ ਗਏ ਸਨ)। (ਸੂਚਨਾ—ਨਾਨਕ ਕਿਸੇ ਕਵੀ ਦਾ ੫੨ ਵਿਚੋਂ ਨਾਮ ਨਹੀਂ ਹੈ)। [7]ਮੇਰੇ ਸਿੰਘਾਂ ਪ੍ਰਤੀ ਤੂੰ ਕਹਿਣਾ ਹੋਵੇਗਾ, ਭਾਵ ਤੂੰ ਅਗੋਂ ਨੂੰ ਖਾਲਸੇ ਵਿਚ ਕਥਾ ਕਰੇਂਗਾ। (ਅ) ਹੇ ਮੇਰੇ ਸਿੰਘ ਤੂੰ ਬੀ ਕੁਛ ਕਹੁ। [8]ਮੇਰਾ ਪ੍ਰੇਮ ਆਪ ਦੇ ਚਰਨਾਂ ਨਾਲ ਹੈ। [9]ਵਾਜੇ ਦੇ ਜੀਵ ਵੱਸ ਹੈ, ਨਿਸ਼ਚੇ ਹੇ ਕਰਤਾਰ ਜੀ ! ਮੈਂ ਤੇਰੀ ਸ਼ਰਨ ਹਾਂ।

ਕਰਿ ਤੁਮਰੇ ਹਮਰਾ ਗਸਾਨ[1]" ॥ ੨੫ ॥ ਸੁਨਿ ਸਾਹਿਬ ਸਿੰਘ ! ਸੁਨਿ ਹਸੇ ਤਬਿ ਹਉਂ ਕਹਿ[2] ਕਰ ਜੋਰਿ। 'ਸਭਿ ਕੋ ਉੱਤਰ ਆਪ ਹੀ ਕਹੀਏ ਸੰਗਤ ਤੋਰ[3]"॥੨੬॥*ਬੋਲੇ ਪ੍ਰਭੁ ਤਬਿ ਦਯਾਲ.ਹੁਇ: 'ਜਨਮ ਜੋਨਿ ਭ੍ਰਮ ਜੀਵ। ਨਿੰਦ੍ਰਾ ਵਸ਼ਿ ਏਕਾਂਤ ਚਿਤ ਲਖੈ ਭ੍ਰਮੈ ਸੁਪਨੀਵ[4]" ॥ ੨੭ ॥ ਤਾਰਾ ਗੁਰ ਪਤਨੀ ਭੁਗੀ ਚੰਦ ਕਾਲਖਾ ਦੇਖਿ। ਪਰਨਾਰੀ ਪਰਸਨ ਅਘੀ ਲੋਕ ਦਿਖਾਯੋ ਲੇਖ[5]" ॥ ੨੮ ॥ [6]ਰਾਮ ਲਖਨ ਮ੍ਰਿਗੀਆ ਗਏ ਵਿਛੁਰੇ ਦੋਨੋ ਭ੍ਰਾਤ। ਨਿਸ ਗੋਡੇ ਪਗੜੀ ਧਰੀ ਮਿੱਤ੍ਰ ਕਹਾਨੀ ਬਾਤ ॥ ੨੯ ॥ ਭਿਆਨ ਮਿਲੇ ਪਰਚਾ ਪਗੜ ਵਰ ਦੀਨਾ ਤਬਿ ਏਹ। ਗੋਡੇ ਪਰ ਦਸਤਾਰ ਧਰਿ ਪਾਵਹਿ ਨਿਰਦੁਖ ਦੇਹਿ[6]॥੩੦॥[7]ਭੂਤ ਜਾਤਿ ਭੂ ਪਰ ਜਿਤੇ ਮੂਤ੍ਰ ਦੋਖ ਮਿਟਿਜਾਇ।

---

[1]ਸਾਡੀ ਕਥਾ ਦੀ ਨੱਥ ਤੁਹਾਡੇ ਹੱਥ ਵਿਚ ਹੈ ਗਜਾਨ ਸਾਡਾ ਤੁਹਾਡਾ (ਦਿਤਾ) ਹੈ। ( ਅ ) ਸਾਡੀ ਨੱਥ ਆਪ ਦੇ (ਕਰ=) ਹੱਥ ਵਿਚ ਹੈ ਤੇ ਸਾਡਾ ਕਥਨ (ਆਪ ਦੇ ਬਖਸ਼ੇ ) ਗਿਆਨ (ਨੂੰ ਕਥਨ ਕਰਨਾ ਹੈ)। [2]ਆਖਿਆ। [3]ਇਹ ਸੰਗਤ ਆਪ ਦੀ ਹੈ। [4]ਜੋਨੀਆਂ ਵਿਚ ਭ੍ਰਮਣ ਤੇ ਅਰ ਇਸ ਜਨਮ ਦੇ (ਅੰਦਰ ਦਬੇ ਸੰਸਕਾਰ) ਨਿੰਦ੍ਰਾ ਦੇ ਵੱਸ ਵਿਚ (ਪਿਆਂ) ਜੀਵ ਚਿੱਤ ਦੀ ਏਕਾਂਤ ਲਖਕੇ ਸੁਪਨੇ ਵਿਚ (ਉਹ ਦਬੇ ਸੰਸਕਾਰ) ਭਖਲਾਉਂਦਾ ਹੈ। ਭਾਵ ਇਸ ਜਨਮ ਤੇ ਅਗਲੇ ਜਨਮਾਂ ਦੇ ਚਿਤ (ਡੂੰਘੇ ਮਨ) ਵਿਚ ਪਏ ਸੰਸਕਾਰਾਂ ਨੂੰ ਸੁਪਨਿਆਂ ਵਿਚ ਲਿਆਕੇ ਜੀਵ ਦੇਖਦਾ ਹੈ। ( ਅ ) ਜੀਵ ਜਿਵੇਂ ਜਨਮ (ਲੈ ਲੈ) ਜੂਨਾਂ ਵਿਚ ਭਟਕਦਾ ਹੈ ਤਿਵੇਂ ਨਿੰਦ੍ਰਾ ਦੇ ਵਸ ਏਕਾਂਤ ਹੋਕੇ ਸੁਪਨਿਆਂ ਵਿਚ ਆਪ ਨੂੰ ਭਟਕਦਾ ਲਖਦਾ ਹੈ। [5]ਗੁਰੂ (=ਬ੍ਰਿਹਸਪਤੀ) ਦੀ ਤਾਰਾ ਨਾਮੇ ਇਸਤ੍ਰੀ (ਚੰਦ੍ਰਮਾਂ ਨੇ) ਭੋਗੀ ਸੀ (ਇਸ ਕਰਕੇ) ਚੰਦ ਵਿਚ ਕਾਲਖ ਦੇਖੀਦੀ ਹੈ। ਪਰ ਨਾਰੀ ਦੇ ਪਰਸਨ (ਨਾਲ) ਪਾਪੀ (ਹੋਇਆ ਚੰਦ੍ਰਮਾ ਹੁਣ) ਲੋਕਾਂ ਵਿਚ (ਆਪਣੇ ਪਾਪ ਦਾ) ਲੇਖ ਦਿਖਾ ਰਿਹਾ ਹੈ। [6]ਰਾਮ ਲਛਮਨ ਸ਼ਿਕਾਰ ਨੂੰ ਗਏ ਤੇ ਦੋਨੋਂ ਭਾਈ ਆਪਸ ਵਿਚ ਵਿੱਛੁੜ ਗਏ, ਸਵੇਰੇ ( ਦੋਵੇਂ ਭਰਾ) ਮਿਲ ਪਏ (ਰਾਤ ਨੂੰ) ਪਗੜੀ ਦੇ ਪਰਚੇ (ਦੀ ਗਲ ਬਾਤ ਸੁਣਕੇ) ਇਹ ਵਰ ਤਦੋਂ ਦਿਤਾ ਕਿ ਜੋ ਗੋਡੇ ਪਰ ਪੱਗ ਰਖੇਗਾ ਉਹ ਆਪਣੀ ਦੇਹੀ ਨਿਰਦੁਖ ਕਰ ਲਏਗਾ। ਕਥਾ ਇਉਂ ਹੈ ਕਿ ਸ਼ਿਕਾਰ ਵਿਚ ਮ੍ਰਿਗ ਦੇ ਮਗਰ ਰਾਮ ਲਛਮਨ ਜੀ ਨੇ ਘੋੜਾ ਸੁੱਟਿਆ ਤਾਂ ਆਪੋ ਵਿਚ ਵਿਛੜ ਗਏ। ਰਾਤ ਨੂੰ ਦੋਵੇਂ ਸੁਤੇ ਨਹੀਂ ਇਕ ਬਿੱਛ ਨਾਲ ਢੋ ਲਾਕੇ ਗੋਡੇ ਉਤੇ ਆਪੋ ਆਪਣੀ ਪਗ ਰੱਖਕੇ ਬੈਠ ਗਏ ਤੇ ਲਛਮਨ ਜੀ ਪੱਗ ਨੂੰ ਰਾਮ ਸਮਝਕੇ ਤੇ ਰਾਮ ਜੀ ਪਗ ਨੂੰ ਲਛਮਣ ਸਮਝਕੇ ਪੱਗ ਨਾਲ ਸਾਰੀ ਰਾਤ ਗੁਣਾਨੁਵਾਦ ਕਰਦੇ ਰਹੇ। ਸਵੇਰੇ ਦੋਵੇਂ ਮਿਲ ਪਏ ਤਾਂ ਪਗ ਨਾਲ ਰਾਤ ਦੇ ਪਰਚਾਵੇ ਦੀ ਗੱਲ ਦੱਸੀ, ਤਦੋਂ ਇਹ ਵਰ ਦਿਤਾ ਜੋ ਗੋਡੇ ਪਰ ਪਗ ਧਰੇਗਾ ਉਸ ਦੀ ਦੇਹਿ ਦੁਖ ਰਹਿਤ ਰਹੇਗੀ। [7]ਪ੍ਰਯਾਯ ਦੇਖੋ ਅੰਕ ੧ ਅਗਲੇ ਸਫੇ ਦਾ।

*ਇਹ ਸੌ ਸਾਖੀ ਦੀ ੮੫ਵੀਂ ਸਾਖੀ ਹੈ।

ਥੂਕ ਦਿਏ ਸੁਧਿ ਕਾਇ ਹੁਇ ਪੀਛੇ ਸਹੀ ਬਨਾਇ[1] ॥ ੩੧॥ [2]ਪਾਪ ਗੁਸੈ ਜਬਿ ਆਨਿ ਕੈ ਤ੍ਰਿਸਕਾਰੈ ਬਿਧਿ ਆਨ। ਬਿਨਾ ਬੁਲਾਇ ਬੋਲੀਏ ਜਾਂ ਬਿਧਿ ਭਲੀ ਨ ਮਾਨਿ[2] ॥ ੩੨॥ [3]ਆਦਿ ਅੰਤਿ ਰੋਟੀ ਗ੍ਰਿਹੀ ਦੇਵ ਪਿਤ੍ਰ ਹਿਤ ਦੇਨਿ। ਬੇਦ ਉਕਤਿ ਤੇ ਧਰਮਵਾਨਿ ਏਕ ਪਿਛਾੜੀ ਲੇਨਿ[3] ॥ ੩੩ ॥ ਸਗੁਨ ਹੋਹਿ ਸਭਿ ਸੂਰਮੇ ਦੇਵ ਦਾਹਿਨੇ ਹੋਹਿ। ਰਨ ਸ਼ੱਤ੍ਰਨਿ ਕੋ ਸਾਮਨੇ ਕਰੇ ਟੰਕਾਰੀ ਕ੍ਰੋਹਿ[4] ॥ ੩੪ ॥ ਚੌਪਈ ॥ ਅਜਮੇਰ ਸ਼ਾਹ ਕੀ ਕੈਨਜਾਂ ਹੋਈ। ਪਿਤ ਆਇਸੁ ਕੋ ਲੇ ਕਰਿ ਸੋਈ। ਚਹਿਤਿ ਕੰਤ ਕੋ ਕਰਨਿ ਨਿਹਾਰੈ[5]।ਖੋਜਨਿ ਕਰਹਿ ਨ ਨਿਸ਼ਚੈ ਧਾਰੈ ॥੩੫॥–ਤਪ ਬਿਸਾਲ ਕੋ ਤਾਪਤਿ ਜੋਇ। ਤੇਜ ਸਹਿਤ, ਮਮ ਪਤਿ ਹੈ ਸੋਇ–। ਖੋਜਤਿ ਰਹੀ

---

[1]ਧਰਤੀ ਉਤੇ (ਜਿਤ=) ਜਿੱਥੇ ਕਿਤੇ ਭੂਤ ਜਾਤੀ (ਹੋਵੇ ਤੇ ਉਥੇ) ਪਿਸ਼ਾਬ (ਕੋਈ ਕਰ ਦੇਠੇ ਤਾਂ ਉਸ ਤੇ ਪਿਸ਼ਾਬ ਕਰ ਬੈਠਣ ਦਾ) ਦੋਸ਼ ਦੂਰ ਕਰਨ ਲਈ (ਪਿਸ਼ਾਬ, ਕਰਨ ਮਗਰੋਂ) ਥੁੱਕ ਦੇਵੇ ਪਿੱਛੋਂ (ਥੁੱਕ ਦੇਣ ਦੇ ਮਗਰੋਂ ਫਿਰ ਸਹੀ ਬਣਾਵੇ ਭਾਵ ਹੱਥ ਆਦਿਕ ਧੋਣੇ ਥੁੱਕ ਸੁਟਣ ਤੋਂ ਕਰੇ, ਫਿਰ ਸਰੀਰ ਸ਼ੁਧ ਹੋ ਜਾਵੇਗਾ। [2]ਜਦੋਂ ਪਾਪ ਆਕੇ ਗੁਸਦੇ ਹਨ ਤੇ ਤ੍ਰਿਸਕਾਰ ਦੀ ਬਿਧੀ ਆ ਬਣਦੀ ਹੈ ਤਦੋਂ ਬਿਨਾਂ ਬੁਲਾਇ ਬੋਲੀ ਦਾ ਹੇ ਇਸ ਬਿਧੀ ਨੂੰ ਚੰਗਾ ਨਾ ਜਾਣੋਂ ਭਾਵ ਜਦੋਂ ਬਿਨ ਬੁਲਾਏ ਬੋਲਣ ਨੂੰ ਜੀ ਕਰੇ ਤਾਂ ਸਮਝ ਲਓ ਕਿ ਪਾਪ ਉਦੇ ਹੋਏ ਹਨ ਤੇ ਨਿਰਾਦਰ ਦੀ ਬਿਧੀ ਬਣਨ ਲਗੀ ਹੈ। [3]ਗ੍ਰਿਹਸਤੀ (ਰੋਟੀ ਪਕਾਉਣ ਦੇ) ਆਦਿ ਅੰਤ ਵਿਚ (ਦੋ ਰੋਟੀਆਂ) ਦੇਵ ਤੇ ਪਿਤ੍ਰਾਂ ਨਮਿੱਤ ਦੇਂਦੇ ਹਨ, ਵੇਦ ਦੀ ਉਕਤੀ ਮੂਜਬ ਚਲਣ ਵਾਲੇ ਧਰਮਵਾਨ ਇਕ ਪਿਛਲੀ ਰੋਟੀ ਹੀ ਲੈਣ। ਭਾਵ ਇਹ ਕਿ ਤੌਣ ਤੋਂ ਪਹਿਲਾਂ ਟੁਕੜਾ ਜੋ ਤੋੜੀਦਾ ਹੈ ਉਹ ਦੇਵ (ਭਗਵਾਨ) ਨਮਿੱਤ ਹੁੰਦਾ ਹੈ ਉਸ ਨੂੰ ਪਕਾਉਣ ਵਾਲੀ ਤੌਣ ਦੇ ਪਿੱਛੇ ਲਾ ਦੇਂਦੀ ਹੈ ਕਿ ਛਾਂਦਾ ਦੇਵ ਦਾ ਕੱਢਕੇ ਰੱਖ ਲਿਆ ਹੈ। ਫਿਰ ਉਹ ਦੂਸਰਾ ਟੁਕੜਾ ਕੱਟਕੇ ਪੇੜਾ ਬਣਾਉਂਦੀ ਹੈ ਇਹ ਪਿਤਰਾਂ ਨਮਿੱਤ ਹੁੰਦਾ ਹੈ। ਇਸੇ ਨੂੰ ਹੰਦਾ ਆਖਦੇ ਹਨ ਤੇ ਇਹ ਬ੍ਰਾਹਮਣ ਲੈ ਜਾਂਦਾ ਹੈ। ਪਰ ਜੋ ਆਟਾ ਪਹਿਲੋਂ ਕੱਟਕੇ ਤੌਣ ਦੇ ਅੰਤ ਰੱਖ ਲਿਆ ਹੈ ਇਸ ਦੀ ਰੋਟੀ ਅਖੀਰ ਪੱਕਦੀ ਹੈ। ਇਹ ਸਾਧੂ ਅਭਜਾਗਤ ਧਰਮ ਅਵਲੰਬੀਆਂ ਨੂੰ ਦੇਈਦੀ ਹੈ, ਇਸ ਨੂੰ ਮੰਡਾ ਆਖਦੇ ਹਨ। ਅਰਥਾਤ ਜੋ ਅਭਜਾਸੀ ਲਈ ਮੰਡਨ ਕੀਤਾ ਗਿਆ ਹੈ। ਇਸ ਪਰ ਲੇਖਕ ਕਹਿੰਦਾ ਹੈ ਇਕ ਪਿਛਲੀ ਰੋਟੀ ਜੋ ਹੈ ਧਰਮਵਾਨ ਉਹੋ ਅੰਗੀਕਾਰ ਕਰੇ ਇਹ ਵੇਦ ਦਾ ਹੁਕਮ ਹੈ, ਕਿਉਂਕਿ ਉਹ ਈਸ਼ਵਰ ਨਮਿੱਤ ਹੁੰਦੀ ਹੈ। [4]ਜੋ ਰਣ ਵਿਚ ਸ਼ੱਤ੍ਰੂਆਂ ਦੇ ਸਾਹਮਣੇ ਕ੍ਰੋਧ ਵਿਚ ਭਰਕੇ (ਧਨੁਖ ਦੀ) ਟੰਕਾਰ ਕਰਦਾ ਹੈ ਉਸ ਸੂਰਮੇਂ ਦੇ ਸਾਰੇ (ਸ਼ੁਭ) ਸ਼ਗਨ ਹੋ ਜਾਂਦੇ ਹਨ ਤੇ ਦੇਵ ਉਸ ਦਾ ਸਹਾਈ ਹੋ ਜਾਂਦਾ ਹੈ (ਕਿਉਂਕਿ ਸ਼ਗਨ ਵੇਲੇ ਭੀ ਵਾਜੇ ਦਾ ਸ਼ਬਦ ਹੁੰਦਾ ਹੈ ਤੇ ਦੇਵ ਪੂਜਨ ਵੇਲੇ ਭੀ ਘੜਿਆਲ, ਛੈਣੇ, ਕੈਂਸੀ ਆਦਿ ਦਾ ਸ਼ੁਭ ਸ਼ਬਦ ਹੁੰਦਾ ਹੈ, ਸੋ ਧਨਖ ਦੀ ਟੰਕਾਰ ਦੁਵੱਲੀ ਅਸਰ ਕਰਦੀ ਹੈ)। [5]ਕੰਤ ਆਪ ਦੇਖਕੇ ਕਰਨਾ ਚਾਹੁੰਦੀ ਸੀ।

ਬਿੱਪ੍ਰ ਇਕ ਹੇਰਾ। ਜਿਨ ਤਨ ਤਾਪਯੋ ਬਹੁਤ ਬਡੇਰਾ ॥ ੩੬ ॥ ਬੇਦ ਮੰਤ੍ਰ ਹਸਤਾਮਲ ਜਾਂਹੀ। ਦ੍ਰਿੜ ਤਪੁ ਰਹੈ ਉਂਛਬ੍ਰਿਤ[1] ਮਾਂਹੀ। ਗਾਹਕ ਕ੍ਰਿਖੀ ਬਾਢ ਲੈ ਜਾਵੈ। ਬੀਨ ਬੀਨ ਦਾਨੇ ਤਹਿਂ ਲ੍ਯਾਵੈ ॥ ੩੭ ॥ ਖਾਇ ਨ੍ਰਿਬਾਹਿਨ ਕਰਹਿ ਸਰੀਰ। ਬੇਦ ਖਟੰਗਨ ਥਿਤ ਚਿਤ ਧੀਰ[2]। ਤਿਸ ਬਿਲੋਕਿ ਅਜਮੇਰ ਕੁਮਾਰੀ। ਤਪ ਬਿਸਾਲ ਕੀ ਨਿਧਿ ਜਿਨ ਭਾਰੀ[3]॥੩੮॥ ਬੁਧਿ ਬਲ ਤੇ ਕਰਿ ਬਿਬਿਧ ਉਪਾਇਆ। ਤਿਸੀ ਬਿੱਪ੍ਰ ਸੋਂ ਬ੍ਯਾਹ ਕਰਾਇਆ। ਦ੍ਵਿਜਬਰ ਕੇ ਉਰ ਅਤਿ ਦੁਚਿਤਾਈ। ਮੈਥੁਨ ਕਰੇ ਧਰਮ ਬਿਨਸਾਈ ॥ ੩੯ ॥ ਭਾਜਯੋ ਜਾਇ ਨ ਕਿਸਹੂੰ ਦੇਸ਼। ਇਨਹੁਂ ਗੰਮਤਾ ਥਾਨ ਅਸ਼ੇਸ਼[4]। ਰਹਯੋ ਬਿਚਾਰਤਿ ਬਸ ਨ ਬਸਾਯੋ। ਪਕਰਿ ਮਲੇਛਨਿ ਸਦਨ ਸੁਵਾਯੋ[5] ॥ ੪੦ ॥ ਦ੍ਵਾਰ ਕਿਵਾਰ ਅਸੰਜਤਿ ਕਰੇ। ਨਿਸਾ ਬਿਖੈ ਬਾਸੋ ਕਰਿ ਥਿਰੇ[6]। ਇਸ ਬਿਧਿ ਦ੍ਵਿਜ ਬੇਬਸਿ ਭਾ ਜਬੈ।ਬੇਦ ਮੰਤ੍ਰ ਕੋ ਪਠਿ ਕਰਿ ਤਬੈ ॥ ੪੧ ॥ ਕੋਟ ਲੋਹ ਕੋ ਚਹੁਂਦਿਸ਼ਿ ਰਚ੍ਯੋ। ਤਿਸ ਅੰਤਰ ਥਿਰ ਹ੍ਵੈ ਕਰਿ ਬਚ੍ਯੋ। ਤਬਿ ਅਜਮੇਰ ਸੁਤਾ ਅਵਲੋਕਾ। ਲੋਹ ਦੁਰਗ ਤੇ ਚਹੁਂ ਦਿਸ਼ ਰੋਕਾ॥੪੨॥ ਕਛ ਨਹਿਂ ਜਤਨ ਚਲ੍ਯੋ ਬਿਤਿ ਰਾਤੀ[7]। ਖੋਲਿ ਕਿਵਾਰ ਦਏ ਪਿਖਿ ਪ੍ਰਾਤੀ ॥ ੪੩ ॥ ਬਹੁਰ ਜਾਮਨੀ ਪ੍ਰਾਪਤਿ ਜਬੈ। ਘਰਿ ਮਹਿਂ ਰੋਕ ਦਯੋ ਦ੍ਵਿਜ ਤਬੈ। ਥਿਰ ਅੰਤਰ ਸੁਪਤਨਿ ਕੇ ਕਾਲ। ਪਠਹਿ ਮੰਤ੍ਰ ਅਯਕੋਟ ਬਿਸਾਲ[8] ॥ ੪੪ ॥ ਬਿਨ ਚਿੰਤਾ ਸੁਪਤਹਿ ਸੁਖ ਪਾਵੈ। ਭਈ ਭੋਰ ਬਾਹਰ ਨਿਕਸਾਵੈ। ਕੇਤਿਕ ਬਾਸਰ ਇਸ ਬਿਧਿ ਕੀਨ। ਨਰ ਨਾਰੀ ਸਭਿਹੂੰ ਸੁਨਿ ਲੀਨ ॥ ੪੫ ॥ ਤਬਿ ਅਜਮੇਰ ਸ਼ਾਹ ਕੇ ਪਾਸ। ਮੰਤ੍ਰ ਸ਼ਕਤਿ ਦ੍ਵਿਜ ਕਰਤ ਪ੍ਰਕਾਸ਼[9]। ਕਹ੍ਯੋ ਮਲੇਛਨਿ ਸਭਿ ਸਮੁਝਾਇ।–ਇਸ ਕੋ ਜਾਨੋਂ ਸੁਗਮ ਉਪਾਇ ॥ ੪੬ ॥ ਤਨਕ ਤਮਾਕੂ ਇਸੇ ਪਿਲਾਵਹੁ। ਸਭਿ ਹਿੰਦੁਨਿ ਕੇ ਮੰਤ੍ਰ ਨਸਾਵਹੁ। ਕਿਸੂ ਮੰਤ੍ਰ ਕੀ ਸ਼ਕਤਿ ਨ ਰਹੈ। ਤਨਕ ਤਮਾਕੂ ਹਿੰਦੁ ਜਿ ਛੁਹੈ–॥ ੪੭ ॥ ਅਸ ਮਸਲਤ ਕਰਿਕੈ ਸਮੁਦਾਇ।ਸਭਾ ਬਿਖੈ ਦ੍ਵਿਜ ਲੀਨ ਬੁਲਾਇ। ਸਭਿਨਿ ਮਲੇਛਨਿ

[1]ਭਾਵ ਸਿਲਾ ਚੁਗਕੇ ਗੁਜ਼ਾਰਾ ਕਰਨ ਵਾਲਾ ਸੀ (ਉਹ ਬ੍ਰਾਹਮਣ)। [2]ਵੇਦ ਦੇ ਖਟ ਅੰਗ ਪੜ੍ਹੇ ਤੇ ਚਿਤ ਧੀਰਜ ਧਾਰੇ। [3]ਦਾ ਖਜ਼ਾਨਾ ਜਿਸ ਨੇ ਲੱਭਿਆ ਸੀ। [4]ਇਨ੍ਹਾਂ ਦੀ ਪਹੁੰਚ ਹਰ ਥਾਂ ਹੈ। [5]ਮਲੇਛਾਂ ਨੇ ਪਕੜ ਕੇ ਘਰ ਸੁਲਾ ਦਿੱਤਾ। [6]ਟਿਕ ਕੇ ਵਾਸਾ ਕਰੇ। [7]ਰਾਤ ਬੀਤ ਗਈ। [8]ਲੋਹੇ ਦਾ ਕਰੜਾ ਕੋਟ (ਬਣਾ ਲਵੇ)। [9]ਦ੍ਵਿਜ ਦੀ ਮੰਤ੍ਰ ਸ਼ਕਤੀ ਦਾ ਪ੍ਰਕਾਸ਼ (ਜ਼ਿਕਰ) ਕੀਤਾ (ਲੋਕਾਂ ਨੇ)।

ਆਦਰ ਕੀਨਾ[1]। ਨਿਕਟ ਬਿਠਾਇ ਤਪੋਧਨ ਲੀਨਾ[2] ॥ ੪੮ ॥ ਕੰਚਨ ਕੋ
ਹੁੱਕਾ ਬਨਵਾਯੋ। ਦਿਜ ਦਿਖਾਇ ਗੁੜ ਸੰਗ ਮਿਲਾਯੋ। ਅਪਰ ਬਿੱਪ੍ਰ
ਕੇ ਹਾਥ ਗਹਾਇ। ਤਿਸ ਕੇ ਆਗੇ ਧਰਯੋ ਬਨਾਇ ॥ ੪੯ ॥ ਰਿਖਿ ਪਿਖਿ
ਕੈ ਸਭਿ ਸੰਗ ਉਚਾਰਾ।–ਮੈਂ ਨ ਕਰਹੁਂ* ਇਹ ਅੰਗੀਕਾਰਾ। ਭਲੋ ਕਿ
ਬੁਰੋ ਨਹੀਂ ਸੁਧ ਕੋਈ। ਨਹੀਂ ਸਪਰਸੌਂ ਦੋਸ਼ ਜਿ ਹੋਈ–॥ ੫੦ ॥ ਸੁਨਿ
ਕਰਿ ਜੇ ਮਲੇਛ ਬੁਧਿਵੰਤੇ। ਹਿਤ ਨਿਰਦੋਖ ਕਰਨ ਉਚਰੰਤੇ।–ਸਕਲ
ਸਭਾ ਕੋ ਕਯੋਂ ਨ ਨਿਹਾਰੇ। ਮਿਲਿ ਪੀਵਤਿ ਹੈਂ ਸ੍ਵਾਦਤਿ ਸਾਰੇ ॥੫੧॥ ਇਸ
ਮਹਿਂ ਦੋਸ਼ ਕਹਾਂ ਅਵਲੋਕਾ। ਕੰਚਨ ਪਾਵਨ ਕੋ ਬਨ ਹੋਕਾ[3]। ਗੁੜ ਸਨ
ਮਿਲਯੋ, ਬਿੱਪ੍ਰ ਲੇ ਆਯੋ–। ਇੱਤਯਾਦਿਕ ਕਹਿ ਕੈ ਬਿਰਮਾਯੋ ॥ ੫੨ ॥
ਕਹੇ ਸਭਿਨਿ ਕੇ ਕੀਨਸਿ ਪਾਨ। ਭਈ ਜਾਮਨੀ ਦਿਨ ਜੁ ਬਿਹਾਨ[4]।
ਘਰ ਅਜਮੇਰ ਸੁਤਾ ਕੇ ਗਯੋ। ਤਥਾ ਮੰਤ੍ਰ ਪਠਿ ਕਰਿ ਥਿਰ ਭਯੋ† ॥੫੩॥
ਬਨਯੋ ਨ ਕੋਟ ਮੰਤ੍ਰ ਨਹਿਂ ਫੁਰਯੋ। ਬਿੱਪ੍ਰ ਬਿਬਸਿ ਹ੍ਵੈ ਕਰਿ ਪੁਨ ਥਿਰਯੋ।
ਮਿਲਿ ਅਜਮੇਰ ਸੁਤਾ ਨਿਜ ਅੰਗ। ਮੈਥੁਨ ਕਰਯੋ ਤਿਸੀ ਕੇ ਸੰਗ।‡'
॥ ੫੪ ॥ ਜਗਤ ਜੂਠ ਮਹਿਂ ਦੋਸ਼ ਬਡੇਰਾ। ਕਰਯੋ ਬਤਾਵਨਿ ਪ੍ਰਭੁ ਤਿਸ

[1]ਸੌ ਸਾਖੀ ਵਿਚ ਇੱਥੇ ਐਉਂ ਲਿਖਿਆ ਹੈ:–ਪੀਰ ਮਲੇਛੀ ਦੇਠ ਕੇ ਕਰ ਆਦਰ ਬੈਠਾਇ। ਇਸੇ ਪੀਰ ਮਲੇਛੀ ਦਾ ਜ਼ਿਕਰ ੨੯ ਅੰਸੂ ਦੇ ਅੰਕ ੯, ੧੫ ਤੇ ੧੭ ਵਿਚ ਆਯਾ ਹੈ। [2]ਤਪੱਸ੍ਵੀ ਨੂੰ ਕੋਲ ਬਿਠਾ ਲਿਆ। [3]ਹੁੱਕਾ। [4]ਬੀਤ ਗਿਆ। *ਪਾ:–ਕਬਹਿ। †ਪਾ:–ਬਿਰਮਯੋ।
‡ਇਹੋ ਜੇਹੀਆਂ ਰਵਾਯਤਾਂ ਦੇ ਅਧਾਰ ਤੇ ਕਥੀਆਂ ਸੌ ਸਾਖੀ ਦੀਆਂ ਕਥਾਵਾਂ ਦਾ ਇਤਿਹਾਸਕ ਪਤਾ ਕਰਨਾ ਕਠਨ ਹੈ।ਪਰ ਸ਼ੱਕ ਹੁੰਦਾ ਹੈ ਕਿ ਲੇਖਕ'ਮੁਅੱਯਨੁੱਦੀਨ ਚਿਸ਼ਤੀ'ਤੋਂ"ਅਜਮੇਰਸ਼ਾਹ' ਦੀ ਮੁਰਾਦ ਲੈ ਰਿਹਾ ਹੈ। ਆਪ ਨੇ ੧੧੬੬ ਸੰਨ ਈ: ਦੇ ਲਗ ਪਗ ਹਿੰਦ ਦੇ ਰਾਜਪੂਤਾਨੇ ਦੇ ਅਜਮੇਰ ਸ਼ਹਿਰ ਜਾਕੇ ਡੇਰਾ ਲਾਇਆ। ਇਨ੍ਹਾਂ ਨੇ ਇਸਲਾਮ ਦਾ ਅਤਿ ਪ੍ਰਚਾਰ ਕੀਤਾ! ਇਨ੍ਹਾਂ ਦੀ ਖਾਨਕਾਹ ਓਥੇ ਹੋਣ ਕਰਕੇ ਮੁਸਲਮਾਨ ਅਜਮੇਰ ਸ਼ਰੀਫ ਕਹਿੰਦੇ ਹਨ। ਆਪ ਨੇ ਅਜਮੇਰ ਦੇ ਸਭ ਤੋਂ ਵਡੇ ਬ੍ਰਾਹਮਣ ਮਹੰਤ ਨੂੰ ਅਪਣੇ ਦੀਨ ਵਿਚ ਆਂਦਾ ਸੀ। ਇਸ ਮਹੰਤ ਦੇ ਇਸਲਾਮ ਵਿਚ ਦਾਖ਼ਲ ਹੋਣ ਬਾਬਤ ਇਸ ਪ੍ਰਕਾਰ ਦੀਆਂ ਰਵਾਯਤਾਂ ਹਿੰਦੂਆਂ ਵਿਚ ਹੋਣਗੀਆਂ। ਪੀਰ ਜੀ ਦੀ ਪੁੱਤ੍ਰੀ ਨੇ ਬੀ ਦੀਨ ਫੈਲਾਉਣ ਵਿਚ ਬਹੁਤ ਹਿੱਸਾ ਲਿਆ ਸੀ। ਤਮਾਕੂ ਅਮਰੀਕਾ ਤੋਂ ੧੫੫੮ ਈ: ਵਿਚ ਪਹਿਲੋ ਪਹਿਲ ਯੂਰਪ ਵਿਚ ਆਇਆ ਹੈ ਤੇ ਹਿੰਦ ਵਿਚ ਲਗ ਪਗ ੧੬੦੫ ਈ: ਵਿਚ ਆਇਆ ਹੈ। ਇਸੇ ਸਾਲ ਅਕਬਰ ਗੁਜ਼ਰਿਆ ਹੈ। ਉੱਪਰ ਕਥੇ ਪੀਰ ਅਜਮੇਰੀ ਸੰਨ ੧ ੩੫ ਵਿਚ ਚੜ ਚੁਕੇ ਸਨ। ਇਤਿਹਾਸਕ ਹਿਸਾਬ ਤਾਂ ਇਸ ਪੀਰ ਤਕ ਠੀਕ ਨਹੀਂ ਬੈਠਦਾ, ਪਰ ਮਗਰੋਂ ਕਹਾਣੀ ਘੜਨ ਵਾਲੇ ਨੂੰ ਤਾਰੀਖਾਂ ਦਾ ਕੀ ਥਹੁ ਤੇ ਕੀ ਪਰਵਾਹ। ਇਹ ਬੀ ਹੋਸਕਦਾ ਹੈ ਕਿ ਮਗਰੋਂ ਦੇ ਕਿਸੇ ਪੀਰ ਵਲ ਸੈਨਤ ਹੋਵੇ। ਪਹਿਲੇ ਪੀਰ ਤੋਂ ਮਗਰੋਂ ਪੀਰ ਅਜਮੇਰੀ ਇਨ੍ਹਾਂ ਦੀ ਅੱਲ ਤਾਂ ਪੈ ਗਈ ਸੀ।

ਬੇਰਾ। 'ਧਰਮ ਹਿੰਦ ਕੋ ਮੰਤ੍ਰ ਸਮੇਤ। ਕਰਮ* ਬਿਨਾਸ਼ਨਿ ਕੋ ਬਡ ਹੇਤ[1] ॥ ੫੫॥ਚੋਬਦਾਰ ਕਲਜੁਗ ਕੋ ਜਗਮੈਂ[2]।ਸੌਚ ਆਦਿ ਗੁਨਨਾਸ਼ਕ ਲਗਿ ਮੈਂ[3]। ਅਧਿਕ ਅਪਾਵਨ ਕਰਿਬੇ ਹਾਰੋ'।ਕਵਿਨਿ ਸਭਾ ਮਹਿਂ ਗੁਰੂ ਉਚਾਰੋ[4]॥੫੬॥

ਇਤਿ ਸ਼੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਵਿਯਨਿ' ਪ੍ਰਸੰਗ ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥੨੪॥

## ੨੫. [ਪ੍ਰਸ਼ਨੋਤਰ। ਕਲਿ ਵਰਤਾਰਾ]।

ਦੋਹਰਾ॥ਉੱਤਰ ਅਪਰ ਜਿ ਰਹਿ ਗਏ ਸਤਿਗੁਰ ਸਭਿਨਿ ਬਤਾਇ[5]।ਸੁਨਿਕੈ ਜਿਨ ਕਉ[6] ਰਿਦੇ ਮਹਿਂ ਨਿਸ਼ਚੈ ਤਤਛਿਨ ਆਇ ॥੧॥ [7]ਤਾਂ ਰਿਖਿ ਸ਼ੁਭ ਗੌਪਦਸੁਵਨਦੀਨਾ ਸ਼੍ਰਾਪਬਨਾਇ।ਮਰਨਕਾਲ ਨਭ ਸ਼ਬਦਹੁਇ ਗੋਕਰਨੀ ਤਜਿ ਜਾਇ' ॥ ੨ ॥ ਸਕਲ ਪਾਪ ਜੋ ਭੂਮ ਮਹਿਂ ਬਸੇਂ ਆਇ ਪਦ ਮਾਂਝ। ਸ਼੍ਰੋਤਾ ਬਕਤਾ ਕੋ ਲਗੈ ਕਬੈ ਨ ਪੂਜ ਕਰਾਂਝ[8] ॥੩॥ [9]'ਅਨੌਧਸਾਇ ਬਿੰਦਸਾ ਘੁਖੈ ਸੋ ਬਾਦੀ ਜਗ ਮਾਂਹਿ। ਦਾਰਿਦ ਆਰਬਲ ਨਾਸ਼ ਹੁਇ ਆਪਦ ਇਹੁ

[1]ਵੱਡਾ ਕਾਰਨ ਹੈ। [2]ਜਗਤ ਵਿਚ ਕਲਜੁਗ ਦਾ ਚੋਬਦਾਰ ਹੈ। [3]ਸੌਚ ਆਦਿ ਦੇ (ਸਾਰੇ) ਗੁਣਾਂ ਨੂੰ ਨਾਸ਼ ਕਰਨ ਵਾਲਾ ਹੈ ਨਾਲ ਲਗਣ ਨਾਲ ਹੀ। [4]ਕਵੀਆਂ ਦੀ ਸਭਾ ਵਿਚ ਇਹ ਗੁਰੂ ਜੀ ਨੇ ਕਿਹਾ। [5]ਸਾਰਿਆਂ ਨੂੰ ਦੱਸੇ। [6]ਜਿਨ੍ਹਾਂ ਉਤ੍ਰਾਂ ਨੂੰ। [7]ਉਸ ਸ਼ੁਭ ਰਿਖੀ ਨੇ ਗਊ ਦੇ ਪੈਰਾਂ ਦੇ ਪੱਤ੍ਰ ਭਾਵ ਤਮਾਕੂ ਨੂੰ ਮਾਰਨ ਸਮੇਂ ਸ਼੍ਰਾਪ ਦਿਤਾ ਜੋ ਅਕਾਸ਼ ਬਾਣੀ (ਹੋਕੇ ਸੁਣਾਈ ਦਿਤਾ ਕਿ ਤਮਾਕੂ ਦੇ ਪੀਣ ਵਾਲੇ ਨੂੰ) ਸ਼ੁਭ ਕਰਨੀ ਛੱਡ ਜਾਏਗੀ। ਸੋ ਸਾਖੀ ਵਿਚ ਪਿਛਲੇ ਅੰਸੂ ਵਾਲੇ ਰਿਖੀ ਦੀ ਜਦ ਤਮਾਕੂ ਪੀਣ ਨਾਲ ਮੰਤ੍ਰ ਸ਼ਕਤੀ ਦੂਰ ਹੋ ਗਈ ਅਗਲੀ ਤੁਕ ਵਿਚ ਇਹੋ ਹੈ ਕਿ 'ਤਾਂ ਰਿਖ ਸੁਤ……' ਤਾਂ ਉਸ ਵੇਲੇ ਰਿਖੀ ਸੁਤ ਨੇ ਸ੍ਰਾਪ ਦਿਤਾ। ਜਿਸ ਤੋਂ ਸਿੱਧ ਹੋਇਆ ਕਿ ਗੁਰ ਪ੍ਰਤਾਪ ਸੂਰਜ ਵਿਚ ਪਿਛਲੇ ਅੰਸੂ ਵਾਲੀ ਕਥਾ ਹੀ ਚਲ ਰਹੀ ਹੈ। ਪਰੰਤੂ ਕਈ ਗਿਆਨੀ ਇਸ ਦੋਹੇ ਦਾ ਹੋਰ ਅਰਥ ਕਰਦੇ ਹਨ, ਕਿ ਯਮਦਗਨੀ ਨੇ ਜਦੋਂ ਸਹੱਸ੍ਰ ਬਾਹੂ ਨੂੰ ਕਾਮਧੇਨ ਗਾਂ, ਜੋ ਉਸ ਨੇ ਸੁਰਗਾਂ ਤੋਂ ਮਾਂਗਵੀ ਮੰਗਾਈ ਸੀ ਨਾ ਦਿਤੀ ਤਾਂ ਗਊ ਅਕਾਸ਼ਾਂ ਨੂੰ ਉੱਡ ਚਲੀ। ਸਹੱਸ੍ਰ ਬਾਹੂ ਨੇ ਤੀਰ ਮਾਰਿਆ ਗਊ ਦੇ ਪੈਰੋਂ ਲਹੂ ਵੱਠਾ ਜਿਸ ਤੋਂ ਤਮਾਕੂ ਉਪਜਿਆ, ਸਹੱਸ੍ਰ ਬਾਹੂ ਨੇ ਯਮਦਗਨੀ ਦਾ ਸਿਰ ਕਟ ਦਿਤਾ, ਉਸ ਵੇਲੇ ਆਕਾਸ਼ ਬਾਣੀ ਹੋਈ ਕਿ ਤਮਾਕੂ ਵਰਤਣ ਵਾਲੇ ਦੀ ਗੋ ਕਰਨੀ ਨਸ਼ਟ ਹੋ ਜਾਏਗੀ [ਗੋ ਕਰਨੀ=ਧਰਤੀ ਤੇ ਰਹਿਕੇ ਕੀਤੀ ਸ਼ੁਭ ਕਰਨੀ ਯਾ ਵੇਦ ਅਨੁਸਾਰ ਕੀਤੀ ਕਰਨੀ]। [8]ਭੂਮੀ ਦੇ ਜੋ ਸਾਰੇ ਪਾਪ ਹਨ ਉਹ ਤਮਾਕੂ ਵਿਚ ਆਕੇ ਵੱਸਣਗੇ, (ਉਸ ਤਮਾਕੂ ਪੀਣ ਵਾਲੇ) ਵਕਤਾ (ਬ੍ਰਾਹਮਣ ਤੋਂ) ਜੋ ਸ਼੍ਰੋਤਾ ਕਥਾ ਸੁਣੇਗਾ ਉਸ ਨੂੰ ਵੀ ਲੱਗਣਗੇ, ਇਸ ਕਰਕੇ (ਐਸੇ ਬ੍ਰਾਹਮਣ ਦੀ) ਪੂਜਾ ਕਦੇ ਨਾ ਕਰੇ। [ਪਦ ਦਾ ਭਾਵ ਹੈ;—ਗੋ ਪਦ ਸੁਵਨ=ਤਮਾਕੂ।] ਤੁਕ—ਅਗੇ ੨੯ ਅੰਸੂ ਵਿਚ ਇਸ ਜ਼ਿਕਰ ਦਾ ਪਤਾ ਸਕੰਧ ਸੰਹਿਤਾ ਵਿਚੋਂ ਦਿਤਾ ਹੈ (ਦੇਖੋ ਅੰਸੂ ੨੯ ਅੰਕ ੪) ਤੇ ਸਕੰਧ ਸੰਹਿਤਾ ਵਿਚ ਐਉਂ ਲਿਖਿਆ ਹੈ;—ਦਾਤਾਰੰ ਨਰਕੰ ਯਾਤੀ ਬ੍ਰਾਹਮਣੋ ਗ੍ਰਾਮ ਸੂਕਰਾ। ਅਰਥਾਤ—ਤਮਾਕੂ ਪੀਣ ਵਾਲਾ ਦਾਨੀ ਨਰਕ ਨੂੰ ਜਾਏਗਾ ਤੇ ਤਮਾਕੂ ਪੀਣ ਹਾਰ ਦਾਨ ਲੈਣ ਵਾਲਾ ਬ੍ਰਾਹਮਣ ਪਿੰਡ ਦਾ ਸਰ ਬਣੇਗਾ। [9]ਦੇਖੋ ਅਗਲੇ ਸਫੇ ਦਾ ਅੰਕ ੧।

*ਪਾ:—ਕਰਨ।

ਉਹੁ ਆਹਿ[੧] ॥ ੪ ॥ *ਰਜ ਨਾਰੀ[੨] ਤ੍ਯਾਗਨ ਬਨੈ ਤਜੈ ਰਾਂਡ ਕਾ ਭੋਗ।
ਬਿਨ ਬ੍ਯਾਹੀ, ਅਨਰੁਚ ਤ੍ਰਿਯਾ[੩] ਤ੍ਯਾਗੈ ਕੁਲ ਅਰੁ ਰੋਗ[੪] ॥ ੫ ॥ ਸੌਚ
ਸ਼ੇਖ ਜਲ ਅਸੁੱਚ ਹੁਇ[੫], ਨਿਗੁਰੇ ਕਰ ਅਪਵਿੱਤ[੬]। ਸ੍ਵਾਨ, ਸੁਪਚ ਜੂਠਾ,
ਅਲਪ, ਘਟਿ ਬੱਧਾ, ਜਲ ਅਸਿਤ[੭] ॥੬॥ ਐਸੇ ਵੇਦ ਪੁਰਾਨ ਸੁਚ ਸੰਕਰ
ਮਲਿਨ ਨ ਜੋਗ। ਸ਼੍ਰੋਤਾ ਸੁਨਿ ਨਾਰਕ ਪਸ਼ੂ ਹਾਨ, ਕੁਲੀਨੀ ਜੋਗ[੮] ॥੭॥

[੧]ਜੋ ਛੁੱਟੀ ਵਾਲੇ ਦਿਨ ਵਿੱਦ੍ਯਾ ਪੜ੍ਹੇਗਾ (ਭਾਵ ਹਰੀ ਦੀ ਕਥਾ ਕਰੇਗਾ) ਉਹ ਜਗਤ ਵਿਚ ਝਗੜਾਲੂ ਬਣੇਗਾ,ਉਸ ਨੂੰ ਦਰਿੱਦ੍ਰ ਪਏਗਾ,ਉਮਰਾ ਨਾਸ਼ ਹੋਏਗੀ। ਇਹ ਤੇ ਉਹ (ਭਾਵ ਸਾਰੀਆਂ) ਅਪਦਾ ਉਸ ਨੂੰ ਪੈਣਗੀਆਂ [ ਅਨਅੱਧ੍ਯਾਈ=ਉਹ ਦਿਨ ਜਿਸ ਦਿਨ ਪੜ੍ਹਨਾਂ ਵਿਵਰਜਤ ਹੈ। ਛੁੱਟੀ ਦਾ ਦਿਨ। ਸੋ ਆਮ ਕਰਕੇ ਅਸ਼ਟਮੀ, ਚੌਦਸ, ਅਮਾਵਸ ਤੇ ਪੂਰਣਮਾ ਹਨ, ਅਰ ਏਕਮ ਵੀ ਵਿਚ ਸ਼ਾਮਲ ਸਮਝੀ ਜਾਂਦੀ ਹੈ। ਪਰ ਪਿਛੇ ਪ੍ਰਸ਼ਨ ਵਿਚ ਦ੍ਵਾਦਸ਼ੀ ਨੂੰ ਕਥਾ ਮਨ੍ਹੇ ਦਾ ਕਾਰਨ ਪੁੱਛਿਆ ਸੀ। ਏਥੇ ਉੱਤਰ ਨਾ ਪੜ੍ਹਨ ਦੇ ਦਿਨ ਦੇ ਆਏ ਹਨ]। [੨]ਰਿਤੂ ਵਾਲੀ ਇਸਤ੍ਰੀ। [੩]ਜਿਸ ਇਸਤ੍ਰੀ ਦੀ ਰੁਚੀ (ਭੋਗ ਵਿਚ) ਨਾ ਹੋਵੇ। [੪](ਆਪਣੀ ਕੁਲ ਦੀ (ਆਪਣੀ ਜ਼ਾਤ ਦੀ ਤੇ) ਰੋਗਣ ਭਾਵ ਬੀਮਾਰ ਇਸਤ੍ਰੀ ਬੀ ਤਿਆਗੇ। [੫]ਸੌਚ ਦਾ ਬਚਿਆ ਜਲ ਅਪਵਿੱਤ੍ਰ ਹੁੰਦਾ ਹੈ। [੬]ਤੇ ਨਿਗੁਰੇ ਦੇ ਹੱਥਾਂ ਦਾ(ਪਾਣੀ ਬੀ)ਅਪਵਿੱਤ੍ਰ ਹੁੰਦਾ ਹੈ। [੭]ਕੁਤੇ ਤੇ ਚੂੜ੍ਹੇ ਦਾ ਜੂਠਾ, ਥੋੜਾ ਖੜੋਤਾ ਹੋਇਆ ਤੇ ਘੜੇ ਵਿਚ (ਬਹੁਤ ਦਿਨਾਂ ਦਾ)ਬੰਦ ਪਿਆ ਹੋਇਆ ਤੇ ਮੈਲਾ(ਪਾਣੀ ਅਪਵਿੱਤ੍ਰ ਹੈ)[ਅਸਿਤ=ਜੋ ਚਿੱਟਾ ਨਾ ਹੋਵੇ ਭਾਵ ਮੈਲਾ]। [੮]ਐਸੇ ਹੀ ਪਵਿੱਤ੍ਰ ਵੇਦ ਅਰ ਪੁਰਾਣ ਸ਼ੰਕਰ ਵਰਨ ਤੇ ਮੈਲੀਆਂ (ਭਾਵ ਨੀਚ) ਜਾਤੀਆਂ ਦੇ (ਪੜ੍ਹਨ) ਜੋਗ ਨਹੀਂ ਹਨ। (ਐਸਿਆਂ ਤੋਂ) ਸੁਣਨ ਵਾਲਾ ਨਾਰਕੀ ਤੇ ਪਸ਼ੂ ਹੋਵੇਗਾ (ਤੇ ਉਸ ਦੀ ਹਰ ਤਰ੍ਹਾਂ) ਹਾਨੀ ਹੋਵੇਗੀ ਇਹ ਕੰਮ ਕਥਾ ਵਾਰਤਾ ਕਰਨ ਦਾ) ਕੁਲੀਨ ਪੁਰਖਾਂ ਨੂੰ ਹੀ ਜੋਗ ਹੈ। [ਸਤਿਗੁਰੂ ਜੀ ਸਿੱਖਾਂ ਨੂੰ ਵਿਦਿਆ ਦੇ ਰਹੇ ਸਨ। ਇਸ ਕਰਕੇ ਉੱਚ ਜਾਤ ਦਾ ਕੋਈ ਅਭਿਮਾਨੀ ਆਖੇਪਕਾਰ ਪੇਸ਼ਬੰਦੀਆਂ ਕਰ ਰਿਹਾ ਹੈ ਕਿ ਆਮ ਸਿੱਖਾਂ ਨੂੰ ਕਥਾ ਵਾਰਤਾ ਦਾ ਅਧਿਕਾਰ ਨਾ ਰਹੇ]। ( ਅ ) ਇਨ੍ਹਾਂ ਦੇ ਅਰਥ ਐਉਂ ਬੀ ਲਗਦੇ ਹਨ:—ਐਸੇ ਵੇਦ ਪੁਰਾਨ ਸੁੱਚਤਾ (ਕਹਿਣ ਵਾਲੇ ਕਹਿੰਦੇ ਹਨ ਕਿ ਤਮਾਕੂ) ਸ਼ੰਕਰ ( ਵਰਣ ਕਰਨ ਵਾਲਾ ਹੈ ਤੇ) ਮਲੀਨ ਹੈ (ਇਸ ਕਰਕੇ ਵਰਤਣੇ) ਜੋਗ ਨਹੀਂ। ਹੇ ਸ਼੍ਰੋਤਾ ਜਨੋ ਸੁਣੋ ( ਪੀਣ ਵਾਲਾ ਨਾਰਕੀ ਪਸ਼ੂ ਤੇ ਉੱਚ ਕੁਲਤਾ ਨੂੰ ਹਾਨੀ ਦੇਣ ਵਾਲਾ ਹੈ। ਜੋ ਕਿ ( ਸ੍ਰੈ ) ਇਸਤ੍ਰੀ ਇਸਤ੍ਰਿਤ੍ਵ ਕਰਕੇ ਬੁਰੀ ਨਹੀਂ, ਪਰ ਰਜੱਸ੍ਵਲਾ ( ਮਨ੍ਹੇ ਹੈ )। ਵਿਧਵਾ ਰੰਡੀ, ਅਨਵਿਆਹੀ ਤੇ ਅਨਰੁਚ ਭਾਵ ਵਿਧਵਾ, ਕੁਆਰੀ, ਤੇ ਜਬਰੀ ਸਭ ਮਨ੍ਹੇ ਹੈ ਕੇਵਲ ਵਿਆਹੀ ਵਿਹਤ ਹੈ। ਤੇ ਜੋਸੇਪਾਣੀ ਪਾਣੀ-ਪਣੇ ਕਰਕੇ ਤ੍ਯਾਗਨੇ ਜੋਗ ਨਹੀਂ ਪਰ ਸੌਚ ਦੀ ਅਪਵਿੱਤ੍ਰਤਾ ਕਰਕੇ, ਨਿਗੁਰੇ ਦੇ ਬੁਰੇ ਪ੍ਰਭਾਵ ਕਰਕੇ, ਕੁੱਤੇ ਚੂੜ੍ਹੇ ਦਾ ਜੂਠਾ ਹੋਣ ਕਰਕੇ, ਮੈਲਾ ਤੇ ਬੱਧਾ ਹੋਣ ਕਰਕੇ ਤ੍ਯਾਗਨੇ ਯੋਗ ਹੈ। ਐਸੇ ਹੀ ਵੇਦ ਪੁਰਾਣ ਤਾਂ ਸੁੱਚੇ ਹਨ ਪਰ ਦ੍ਵਾਦਸ਼ੀ ਵਾਲੇ ਦਿਨ ਅਨਅੱਧ੍ਯਾਯੀ ਦਿਨ ਹੋਣ ਕਰਕੇ ਨਹੀਂ ਸੁਣਨੇ ਚਾਹੀਏ। ਜੋ ਸ਼੍ਰੋਤਾ ਸੁਣਨਗੇ ਓਹ ਸ਼ੰਕਰ ਬਰਨੀ ਤੇ ਮੈਲੇ ਹੋ ਜਾਣਗੇ, ਨਾਰਕੀ ਪਸ਼ੂ ਤੇ ਅਕੁਲੀਨ ਹੋਕੇ ਕਿਸੇ ਗਲ ਜੋਗੇ ਨਹੀਂ ਰਹਿਣਗੇ।

*ਪ੍ਰਸ਼ਨਾਂ ਦੇ ਉਤਰ ਮੁਕ ਗਏ, ਅਗੇ ਖੁੱਲ੍ਹੇ ਖਿਆਲ ਚੱਲੇ ਹਨ।

ਪੰਥ ਰਚੵੋ ਮੈਂ ਧਰਮ ਹਿਤ ਪੂਜਾ ਦਾਨ ਨ ਖਾਇ। ਲੋਭ ਬੰਧ[1] ਮਾਨਤਿ ਨਹੀਂ ਸੂਕਰ ਜੋਨੀ ਪਾਇ ॥ ੮ ॥ ਦਿਵਸ ਰੈਨ ਗੁਰ ਚਰਨ ਭਜਿ, ਕੁਲ ਕੀ ਕਰਿ ਹੈ ਕਾਰ। ਪਾਪ ਬਿਡਾਰੈ ਸਿੱਖ ਮਮ ਸਾਖੀ ਸੁਨਿ ਉਪਕਾਰ[2]॥੯ ॥ ਖੰਡੇ ਕੀ ਪਾਹੁਲ ਜਿਨਹੁ ਸੋ ਸ਼ਸਤ੍ਰਨਿ ਕੋ ਧਾਰਿ। ਕਰੈਂ ਜੀਵਕਾ ਆਪਨੀ ਪਰਾਲਬਧ ਅਨੁਸਾਰ ॥ ੧੦ ॥ ਰਣ ਮਹਿਂ ਸ੍ਵਾਮੀ ਧਰਮ ਕੋ, ਪੀਠ ਨ ਰਿਪੁ ਕੋ ਦੇਹਿ[3]। ਸਨਮੁਖ ਹੁਇ ਸ਼ਸਤ੍ਰਨਿ ਹਤਹਿ, ਸੁਰਪੁਰਿ ਕੈ ਜਸ ਲੇਹਿ[4]॥੧੧॥ਤਜਿ ਧੀਰਜ ਰਣ ਤੇ ਭਜਹਿ ਜਗ ਮਹਿਂ ਲੇ ਅਪਵਾਦ[5]।ਮਰੇ ਪਾਪ ਫਲ ਭੋਗਿ ਹੈ ਪਾਇ ਨ ਕਿਤ ਅਹਿਲਾਦ ॥ ੧੨॥ ਜਾਤ ਬਰਣ ਕੀ ਕਾਨ ਤਜਿ ਮਿਲਹਿ ਖਾਲਸੇ ਸੰਗ। ਗੁਰਬਾਣੀ ਸੋਂ ਪ੍ਰੇਮ ਕਰਿ ਮਨ ਰਪ ਗੂੜ੍ਹਾ ਰੰਗੁ[6] ॥ ੧੩ ॥ ਹਮਰੋ ਹੈ ਉਪਦੇਸ਼ ਅਸ ਜੋ ਧਾਰਹਿ ਸੁਖ ਪਾਇ। ਵਧਹਿ ਖਾਲਸਾ ਜਗਤ ਮਹਿਂ ਸਭਿ ਅਵਨੀ ਪਰ ਛਾਇ॥੧੪॥*ਵਧੈਂ ਪੰਥ ਪਰ ਧਰਮ ਨਹਿਂ[7] ਯਾ ਬਿਧਿ ਕਲਿ ਕਾ ਧਰਮ। ਵਰਤਹਿ ਸਕਲ ਜਹਾਨ ਮਹਿਂ ਵਿਰਲਾ ਜਾਨੈ ਮਰਮ ॥ ੧੫ ॥ ਕਰਤਾ ਹੁਕਮ ਹੁਇਓ ਹਮੈ ਤਬਿ ਕਲਿ ਜੋਰੇ ਹਾਥ[8] ।-ਰਾਜ ਤੁਮਾਰੋ ਬੇਰ ਹਮ ਹਮੈ ਪੰਥ ਕੇ ਸਾਥ[9] ॥ ੧੬ ॥ ਜਗੰਨਾਥ ਦੀ ਠਉਰ ਮੁਹਿ ਦ੍ਵਾਰਕਾ ਮਹਿਂ ਰਨਛੋਰ । ਕਾਂਸ਼ੀ ਬਿਸ੍ਵਾ ਨਾਥ ਮੈਂ ਕੁਰ ਮਹਿਂ ਧਰਮਨਿਵੋਰ[10]॥੧੭॥ਤੈਸੇ ਤੁਮ ਮਮੁ ਰਾਖੀਯੋ ਸਕਲ ਕਰੌਂਗਾ ਕਾਜ॥ਸਕਲ ਲੋਕ ਮਹਿਂ ਜਾਨੀਯੋਂ ਮੋਰ ਤੁਮਾਰੋ ਰਾਜ[11]-॥੧੮॥ ਤਬਿ ਹਮ ਐਸੇ ਕਹਯੋ ਤਿਹ-ਤੁਮ ਕੋ ਕਰਨੀ ਸਿੱਧ[12] ?-ਬੋਲਾਃ-

[1]ਜੋ ਲੋਭ ਦੇ ਵੱਸ ਹੋਕੇ। [2]ਸਿੱਖ ਮੇਰੀ ਸਿੱਖਯਾ ਸੁਣਕੇ ਪਾਪ ਦੂਰ ਕਰੇ, ਉਪਕਾਰ ਕਰੇ। (ਅ) ਗੁਰ ਉਪਕਾਰ ਦੀਆਂ ਸਾਖੀਆਂ ਸੁਣੇ ਅਤੇ ਪਰਉਪਕਾਰ ਵਾਸਤੇ ਸਾਖੀਆਂ ਸੁਣਾਵੇ। [3]ਸੁਆਮੀ ਧਰਮ=ਮਾਲਕ ਨਾਲ ਅੰਗ ਪਾਲਨ ਤੋਂ ਮੂੰਹ ਨਾਂ ਮੋੜੇ ਤੇ (ਸ਼ੱਤ੍ਰੂ ਦੇ ਸਾਹਮਣੇ ਹੋਕੇ ਲੜੇ), ਉਸਨੂੰ ਪਿੱਠ ਦੇਕੇ ਭੱਜੇ ਨਾ। [4](ਐਥੇ) ਜਸ ਤੇ (ਅੱਗੇ) ਸੁਰਗ ਨੂੰ ਲਵੇਗਾ। [5]ਨਿੰਦਾ। [6]ਗੂੜ੍ਹੇ ਰੰਗ (ਪ੍ਰੇਮ) ਵਿਚ ਮਨ ਰੰਗੇ। [7]ਕਲਿਜੁਗ ਵਿਚ ਹੋਰ ਪੰਥ (ਬਥੇਰੇ) ਵਧਣਗੇ ਪਰ ਉਨ੍ਹਾਂ ਵਿਚ ਧਰਮ ਭਾਵ ਨਹੀਂ ਹੋਵੇਗਾ। [8]ਕਲਿਜੁਗ ਨੇ (ਤਦੋਂ) ਹੱਥ ਜੋੜੇ ਸਨ। [9]ਤੁਹਾਡਾ (ਅਰਥਾਤ ਖਾਲਸੇ ਦਾ) ਰਾਜ ਮੇਰੇ ਸਮੇਂ ਵਿੱਚ ਹੈ ਤਾਂਤੇ ਮੈਨੂੰ ਵੀ ਪੰਥ ਦੇ ਨਾਲ ਰੱਖੋ। [10]ਜੈਸੇ ਜਗਨਨਾਥ ਵਿਚ (ਜਗਨ ਨਾਥ ਹੈ) ਤੇ ਰਣਛੋਰ (ਭਗਵਾਨ) ਦ੍ਵਾਰਕਾ ਵਿਚ, ਕਾਂਸ਼ੀ ਵਿਸ਼ੇਸ਼੍ਵਰ ਨਾਥ ਤੇ ਕੁਰਛੇਤਰ ਵਿਚ ਧਰਮ ਵਾਲਿਆਂ ਨੇ ਮੈਨੂੰ ਠਉਰ ਦਿੱਤੀ ਹੈ [ਧਰਮਨਿ ਵੋਰ=ਧਰਮ ਵਾਲਿਆਂ ਨੇ]। [11]ਕਿ ਮੇਰੇ ਸਮੇਂ ਆਪ ਦਾ ਰਾਜ ਹੋਯਾ ਹੈ। (ਅ) ਜਾਨਿਆ ਜਾਏ ਕਿ ਮੇਰਾ ਤੁਹਾਡਾ ਰਾਜ (ਇਕੱਠਾ ਹੋ ਰਿਹਾ) ਹੈ। [12]ਤੇਰੇ ਸਮੇਂ ਵਿਚ ਕੇਹੜੀ ਕਰਨੀ ਸਿੱਧ ਹੋਸੀ, ਭਾਵ ਕਿਸ ਕਰਨੀ ਨਾਲ ਫਲ ਦੀ ਪ੍ਰਾਪਤੀ ਹੋਵੇਗੀ। *ਇਹ ਸੌ ਸਾਖੀ ਦੀ ੮੬ਵੀਂ ਸਾਖੀ ਹੈ।

ਕਰਨੀ ਨਾਂਹਿ ਕੋ ਕਰੌਂ ਨਾਮ ਕੀ ਬਿੱਧ[1]॥੧੯॥ਕਲਹਿ ਕਰਾਵੈਂ ਬਾਪ ਸੁਤ ਨਾਰਿ ਪੁਰਖ ਕੋ ਜੁੱਧ।ਭੈਨ ਮਾਇ ਕੋ ਛੋਡਿ ਕੈ ਪਾਲੈ ਗ੍ਰੈਹਨ ਸੁੱਧ[2]॥੨੦॥ਸੁਤ ਨਾਰੀ ਸਸੁਰਾ ਭਜੈ ਸਾਸੂ ਭਜੈ ਜਮਾਤ[3]।ਦਾਸ ਭਜੈ ਭੂਪਤਿ ਜੁਵਤਿ[4]ਬਿੱਪ੍ਰਨ ਉਪਜੈ ਸ਼ਾਂਤਿ ॥੨੧॥ ਸ਼ੂਦ੍ਰ ਨੇਂਵਦਾ ਜੇਂਵਦੇ ਬਿੱਪ੍ਰਹਿੰ ਦੇਂ ਧਿਧਕਾਰ। ਉਪ-ਕਾਰੀ ਸੂਝੇ ਨਹੀਂ[5], ਬਹੁਤੇ ਬਧੈਂ ਬਿਕਾਰ ॥੨੨ ॥ ਪੁੱਤ੍ਰ ਜਨੈ ਨਾਰੀ ਭਲੀ, ਕੰਨਿਆਂ ਜਨਨੀ ਦੂਰ[6]। ਸੁਤ ਸਮੁਝਾਵੈ ਬਾਪ ਕੋ, ਨੁਹਿ[7] ਕਹਿ ਸਾਸੂ ਕੂਰ[8] ॥੨੩॥ਸਿਖ ਉਪਦੇਸ਼ੈ ਗੁਰੂ ਕੋ ਅੰਨ ਅਪਾਵਨ ਖਾਇੰ[9]। ਨ੍ਹਾਣ ਤਜੈਂ ਕਾਯਾਂ ਦੁਖੀ[10]ਖਾਵੈਂਬਹੁ ਰੁਚਿ ਭਾਇ[11]॥੨੪॥ਪ੍ਰੀਤ ਥੋਰ ਖੁਸ਼ਮਾਂਤ ਬਚਨ ਉਦਰ ਭਰਨ ਕੇ ਕਾਜ [12]।ਨਾਰੀ ਮਿਲਨਾ ਭੋਗ ਕਵਿ ਗ੍ਰਿਹ ਗ੍ਰਿਹ ਜਜੀਏ ਸਾਜ[13] ॥੨੫॥ਬੇਦ ਬੇਚਦੇ ਬੇਦਧਰ[14]ਭੂਮਿ ਬੇਚਤੇ ਛੱਤ੍ਰਿ[15]*।ਘਰ ਬੇਚੇ ਬਨੀਏ[16] ਬਹੁਤ, ਸ਼ੂਦ੍ਰ ਬੇਚਤੇ ਪੁੱਤ੍ਰ ॥੨੬॥ ਭੂਖੇ ਮਰਤੇ ਕਾਮ ਬਿਨ ਭਗਵਾ ਕਰਿ ਕੈ ਭੇਖ[17]।ਜਟਾ ਬੰਧਿਕਰਤੇ ਸੁਰਸ ਮ੍ਰਿਗਛਾਲਾ ਪਰਵੇਖ[18]॥੨੭॥ਲੋਕਨ ਕਉ ਐਸੇ ਕਹੈਂ ਸੰਤ ਸੰਗ ਹੈਭਾਗ[19]।ਆਪ ਨਰਕ ਅਵਰਨ ਨਰਕ ਕਰਨੀਬਨੈ ਨ ਲਾਗ[20] ॥੨੮॥ ਲੋਕਨਿ ਕੋ ਬੰਚਨ ਕਰੈਂ ਕਥੈਂ ਗਯਾਨ ਕੀ ਬਾਤ।ਸਿਰ ਧੁਨ[21],ਲੋਚਨ ਜਲਸ੍ਰਵਤ[22],ਕਪਟੀ ਅਧਿਕਸੁਹਾਤ॥੨੯॥ਗਰਭਗਿਰਾਵੈਂ ਰੰਡ ਕਾ, ਸੁਭਗਾ ਹੋਹਿ ਨ ਗਰਭ[23]।ਭੂਤ ਪ੍ਰੇਤ ਸੇਵਨ ਕਰੈਂ, ਨਹਿੰ ਸਿਮਰੈਂ

[1]ਨਾਮ ਦਾ ਵਾਧਾ ਕਰਾਂਗਾ। [2]ਨਿਰੋਲ ਵਹੁਟੀ ਨੂੰ ਪਾਲਣਗੇ (ਕਲਜੁਗ ਦੇ ਜੀਵ)। [3]ਜਵਾਈ। [4]ਰਾਜੇ ਦੀ ਇਸਤ੍ਰੀ। [5]......ਲੱਭੇਗਾ ਨਹੀਂ। (ਅ)...... ਦੀ ਸੋਝੀ ਨਹੀਂ ਰਹੇਗੀ। [6]ਕੰਨਿਆਂ ਜੰਮਣ ਵਾਲੀ ਨੂੰ ਤਿਆਗਣਗੇ। [7]ਨੂੰਹ। [8]ਸੱਸ ਝੂਠੀ ਹੈ। [9]ਅੰਨ ਅਪਵਿੱਤ੍ਰ ਖਾਣਗੇ। [10]ਨ੍ਹਾਉਣਾ ਛੱਡ ਦੇਣਗੇ (ਕਹਿਣਗੇ ਕਿ) ਸਰੀਰ ਦੁਖੀ ਹੈ। [11]ਰੁਚੀ ਤੋਂ ਬਹੁਤ, (ਭਾਇ=) ਲੋਭ ਨਾਲ। [12]ਖੁਸ਼ਾਮਦ ਦੇ ਬਚਨ (ਕਹਿਣਗੇ) ਪੇਟ ਪਾਲਣ ਲਈ। [13](ਮਰਦ ਤਾਂ ਸਾਰਾ ਦਿਨ ਇਨ੍ਹਾਂ ਮੰਦ ਸੋਚਾਂ ਵਿਚ ਰਹਿਣਗੇ ਕਿ) ਕਦੋਂ (ਰਾਤ ਆਵੇ ਤੇ) ਨਾਰੀ ਦਾ ਭੋਗ ਮਿਲੇ (ਤੇ ਇਸਤ੍ਰੀਆਂ ਸਾਰਾ ਦਿਨ) ਘਰ ਘਰ ਵਿਚ (ਸੰਭੋਗ) ਦੇ ਸਮਾਨ ਇਕੱਤ੍ਰ ਕਰਨਗੀਆਂ। (ਅ) ਕਵੀ ਨਾਰੀਆਂ ਦੇ ਮਿਲਣ ਤੇ ਭੋਗ ਬਿਲਾਸ ਦੀ ਸਾਜਨਾ (ਰਚਨਾ) ਰਚਣਗੇ ਤੇ ਘਰ ਘਰ (ਇਹ ਸੋਹਿਲੇ) ਸੁਣਾਕੇ ਮੰਗਦੇ ਫਿਰਨਗੇ। [14]ਬ੍ਰਹਮਣ। [15]ਛੱਤ੍ਰੀ ਜ਼ਿਮੀਨ ਵੇਚਣਗੇ। [16]ਵੈਸ਼। [17]ਕੰਮ ਤੋਂ ਬਿਨਾਂ (ਬੇਰੁਜ਼ਗਾਰੇ ਹੋਕੇ) ਸਾਧ ਬਣਨਗੇ। [18]ਜਟਾਂ ਬੰਨ੍ਹਕੇ ਤੇ ਮ੍ਰਿਗਛਾਲਾ ਪਹਿਨਕੇ ਵਿਸ਼ੇ ਭੋਗ ਭੋਗਣਗੇ [ਸੰਸਃ, ਪਰਿਵਿਸ਼=ਲਪੇਟੇ ਹੋਏ। ਰਸ=ਵਿਸ਼ੇ ਰਸ]। [19]ਭਾਗਾਂ ਨਾਲ ਮਿਲਦਾ ਹੈ। [20]ਸ਼ੁਭ ਕਰਨੀ ਨਾਲ ਲੱਗਣਾਂ ਹੀ ਨਾ ਬਣੇਗਾ ਭਾਵ ਛੁਹਣਗੇ ਨਹੀਂ। [21]ਸਿਰ ਝੁਮਾਉਣਗੇ। [22]ਭਾਵ ਅੱਥਰੂ ਕਿਰਨਗੇ। [23]ਸੁਹਾਗਣਾਂ ਨੂੰ ਗਰਭ ਨਹੀਂ ਹੋਵੇਗਾ। *ਪਾਠਾਂਤ੍ਰ–ਭੂਪ ਬੇਚਤੇ ਛਤ੍ਰ=ਰਾਜੇ ਛੱਤ (ਭਾਵ) ਰਾਜ ਵੇਚਣਗੇ, ਯਾ ਰਾਜੇ ਭੂਮੀ=ਜ਼ਿਮੀਨਾਂ ਵੇਚਣਗੇ।

ਸ਼੍ਰੀ ਪ੍ਰਭੁ ॥ ੩੦ ॥ ਜਹਾਂ ਚਾਹ[1] ਤਹਿੰ ਬਿਘਨ ਬਹੁ, ਬਿਨਾਂਚਾਹ[2] ਹੁਇ ਕਾਮ। ਮਿੱਤ੍ਰ ਕਰੈਂ ਅਤਿ ਸ਼ੱਤ੍ਰਤਾ ਸ਼ੱਤ੍ਰ ਮੀਤ ਕਾ ਕਾਮ[3]–॥੩੧॥ਸੁਨਿਬੋਲੇ –ਕਉਤਕ ਭਲੇ ਤੂੰ ਤਾ ਨਟ ਜਿਉਂ ਪੰਥ। ਨਾਮਦਾਨ ਹੁਇ ਪੰਥ ਮਹਿੰ, ਕਰੀਅਹੁ ਅਪਨੀ ਸੰਥ[4]'॥੩੨॥ [5]ਤਬਿ ਬੋਲੇ ਸਤਿਗੁਰ'ਸਹੀ ਸੁਨੈ ਸੁਨਾਵ ਉਦਾਤ। ਹਮ ਹਮਰੇ ਸੰਗਤਿ ਭਗਤ ਕਹਾਂ ਤੁਮਾਰੀ ਬਾਤ[6]–॥੩੩॥ ਕਲ-ਜੁਗ ਬੋਲ ਸੁਨਾਇਓ–ਸੁਨੋ ਹਮਾਰੀ ਖਜਾਤ।ਕਥਾ ਸੁਨਾਵਹੁੰ।ਆਦਿਕੀ ਮਤ ਕਰੀਅਹੁ ਬਿੱਖਜਾਤ[7]–'॥੩੪॥[8]ਕਲਿਨਾਮਾ ਗੁਰਬਖਸ਼ ਸਿੰਘ ਤੋ ਕੋ ਦੀਨੋ ਏਹ'। ਸਤਿਗੁਰ ਆਪ ਸੁਨਾਇਆ ਸਾਚੁ ਸੁਨਾਵੌਂ ਤੋਹਿ[9]॥੩੫॥ਕਲਜੁਗ ਕਹਿਤਾ:-ਆਦਿ ਮੈਂ ਬ੍ਰਹਮਾ ਜਨਤਾ ਕੀਨ[10]।ਕਹੈਂ ਸਕਲ ਹਮ ਹੈਂ ਅਧਿਕ

---

[1]ਸ਼ੁਭ ਕੰਮ ਦੀ ਇੱਛਾ। [2]ਅਸ਼ੁਭ ਇੱਛਾ। [3](ਕੰਮ ਆ ਪਏ ਤੇ) ਮਿੱਤ੍ਰ ਅਤਿ ਸ਼ੱਤ੍ਰਤਾ ਕਰੇਗਾ, (ਪਰ ਜਦ ਅਪਣਾ ਕੰਮ ਆ ਪਏਗਾ ਤਾਂ ਓਹੋ) ਸ਼ੱਤ੍ਰ ਮਿੱਤ੍ਰਤਾ ਦਾ ਕੰਮ ਆ ਕਰੇਗਾ ਭਾਵ· ਉਸਨੂੰ ਸ਼ਰਮ ਨਾ ਆਏਗੀ ਕਿ ਮੈਂ ਅੱਗੇ ਵੈਰ ਕਮਾਯਾ ਸੀ ਹੁਣ ਮੇਰੀ ਮਿੱਤ੍ਰਤਾ ਦਾ ਕੀ ਅਰਥ ਹੈ ਪਰੰਤੂ ਸ੍ਵਾਰਥਵਸ਼ ਫੇਰ ਬਨਾਵਟਾਂ ਆ ਕਰੇਗਾ। (ਅ) ਜਿੱਥੇ (ਮਿੱਤ੍ਰ ਨੂੰ ਕਿਸੇ ਕੰਮ ਦੇ ਸਿਰੇ ਚਾੜ੍ਹਨ ਦੀ ਤੀਬਰ) ਇੱਛਾ ਹੋਵੇਗੀ ਓਥੇ ਤਾਂ ਬਹੁਤੇ ਵਿਘਨ (ਪਾਉਣੇ ਚਾਹੁਣਗੇ ਤੇ ਜਿੱਥੇ ਆਪਨੂੰ ਕਿਸੇ) ਕੰਮ ਦੀ ਚਾਹ ਹੋਵੇਗੀ (ਓਥੇ ਚਾਹੁਣਗੇ ਕਿ) ਬਿਨਾਂ ਵਿਘਨ ਕੰਮ ਹੋ ਜਾਏ। [4]ਸੁਣਕੇ ਆਪ ਬੋਲੇ (ਤੇਰੇ) ਕਰਮ ਤਾਂ ਅਚਰਜ ਹਨ, ਤੂੰ ਤਾਂ ਐਉਂ (ਗੱਲਾਂ ਕਰਦਾ ਹੈਂ) ਜਿਵੇਂ ਨਟ ਪੰਥੀ (ਹੁੰਦਾ ਹੈ), ਤੇ ਸਾਡੇ ਪੰਥ ਵਿਚ ਨਾਮ ਤੇ ਦਾਨ ਨੇ (ਪ੍ਰਧਾਨ) ਹੋਣਾ ਹੈ, (ਮੇਲ ਕੀਕੂੰ ਬਣੇ ? ਤਦ ਕਲਜੁਗ ਬੋਲਿਆ, ਕਿਵੇਂ ਜਿਵੇਂ ਹੋ ਸਕੇ ਅਪਣੇ ਪੰਥ ਨਾਲ) ਮੇਰੀ ਸਾਂਝ ਰਲਾਓ। [ਸੰਥ=ਸੰਧਿ=ਮੇਲ]। (ਅ) (ਪਿਛਲੀ ਤੁਕ ਦਾ) ਮੇਰੇ ਪੰਥ ਵਿਚ ਨਾਮਦਾਨ ਹੋਵੇਗਾ (ਤੂੰ ਕੋਈ ਆਪਣੀ) ਮ੍ਰਿਯਾਦਾ (ਵੱਖਰੀ ਟੋਰ) [ਸੰਸ:, ਸੰਸਥਾ=ਮ੍ਰਿਯਾਦਾ]। [5]ਭਾਈ ਰਾਮਕੁਇਰ ਜੀ ਕਹਿੰਦੇ ਹਨ। [6]ਤਦ ਸਤਿਗੁਰ ਜੀ ਬੋਲੇ:–ਸਚੀ ਸੁਣਨਾ ਹੈਂ ? (ਲੈ ਤੈਨੂੰ) ਉੱਚੀ ਉਚਾਰ ਕੇ ਸੁਨਾਉਂਦੇ ਹਾਂ ਕਿ ਸਾਡੇ ਭਗਤ ਤਾਂ ਸਾਡੇ ਨਾਲ ਜੁੜੇ ਰਹਿੰਦੇ ਹਨ, ਤੁਹਾਡੀ ਗੱਲ ਹੀ ਕੀ ਹੈ ਭਾਵ ਕੋਈ ਥਾਂ ਨਹੀਂ [ਸੰਗਤਿ=ਮਿਲੇ ਹੋਏ, ਜੁੜੇ ਹੋਏ]। [7]ਕਲਜੁਗ ਨੇ ਫੇਰ ਬੋਲਕੇ ਸੁਣਾਇਆ:–ਸਾਡੀ ਪ੍ਰਗਟਤਾਈ (ਦੀ ਗੱਲ) ਸੁਣੋਂ ਮੈਂ ਮੁੱਢਲੀ ਕਥਾ ਸੁਣਾਉਂਦਾ ਹਾਂ ਇਸ ਨੂੰ ਵਿਸ਼ੇਸ਼ ਕਰਕੇ ਪ੍ਰਗਟ ਨਾ ਕਰਨਾ [ਸੰਸ:, ਖਜਾਤ=ਪ੍ਰਗਟ, ਪ੍ਰਗਟਤਾਈ। ਵਿੱਖਜਾਤ=ਵਿਸ਼ੇਸ਼ ਕਰਕੇ ਪ੍ਰਗਟ]। [8](ਸੁਣੋਂ ਸਾਹਿਬ ਸਿੰਘ ਜੀ ! ਸਤਿਗੁਰ ਜੀ ਮੈਨੂੰ ਕਹਿਣ ਲਗੇ) (ਹੁਣ ਰਾਮ ਕੌਰ ਜੀ ਸਾਹਿਬ ਸਿੰਘ ਨੂੰ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਬੋਲੇ ਕਿ ਹੇ) ਗੁਰਬਖਸ਼ ਸਿੰਘ ਅਸੀਂ ਇਹ ਕਲਿਨਾਮਾਂ ਤੈਨੂੰ ਦਿੱਤਾ ਹੈ। ਸੋ ਸਤਿਗੁਰ ਜੀ ਨੇ ਮੈਨੂੰ ਕਹਿਕੇ ਸੁਣਾਇਆ ਸੀ (ਹੇ ਸਾਹਿਬ ਸਿੰਘ!) ਉਹ ਤੈਨੂੰ ਮੈਂ ਸੱਚੋ ਸੱਚ ਸੁਣਾਉਂਦਾ ਹਾਂ। [9]ਕਲਜੁਗ ਕਹਿੰਦਾ ਹੈ ਕਿ ਮੁੱਢਕਾਲ ਵਿਚ ਜਦ ਬ੍ਰਹਮਾ ਜੀ ਨੇ ਸਾਡੀ ਉਤਪਤੀ ਕੀਤੀ।

ਹੰਕਾਰੀ ਲਖਿ ਲੀਨ[੧] ॥ ੩੬ ॥ ਤਬਿ ਬ੍ਰਹਮਾ ਸਮੁਝਾਯਹੁ–ਤੁਮਰਾ ਨਜਾਇ ਸਮਾਜ[੨]–। ਕਹਿ ਸਮਾਧਿ ਕਰਿ* ਮੌਨ ਹੁਇ ਚਿਤਵਾ ਪੁਰਖ ਜੁਰਾਜ[੩] ॥ ੩੭॥ਏਕ ਖਰਾ ਦੂਵਾ ਹੂਯਾ ਤੀਜਾ ਚੌਥਾ ਸੁਵਨ[੪]†।ਪ੍ਰਥਮ ਜਨਮ ਕੋ ਸੌਂਪ ਕਰਿਨੀਤਿ ਪੜ੍ਹਾਈ ਗੁਨਿ[੫]॥੩੮॥ਬਿਧਿ ਬੂਝਹੁ–ਕਨਾਵਰਤਨੀਪੁਤ੍ਰਕਰੇਂਗਾ ਜਾਇ[੬]? ਸੋ ਈਹਾਂ ਕਹੁ ਮੋਹਿ ਢਿਗ ਹੁਕਮ ਰਾਜ ਮਹਿੰ‡ ਦਾਇ[੭]–॥੩੯॥ ਸਤ ਬੋਲਜੋ ਤਬਿ–ਪੁਰਖਿ ਨੈ ਦੇਸ਼ ਦੇਸ਼ ਦਿਯੋ ਬਾਂਟ। ਜਿਸੈ ਦੇਸ਼ ਤਾਂਕਾ ਲਿਖੌਂ ਪਾਪ ਪੁੰਨ ਕੀ ਸਾਂਟ[੮] ॥ ੪੦ ॥ ਤਪਿ, ਸਤ, ਅਰੁ ਮਖ, ਅਰਚਨਾ, ਲੋਕ ਕਰਾਊਂ ਰੋਜ[੯]।ਬ੍ਰਾਹਮਣਬ੍ਰਹਮ ਪਰਾਯਣੀ ਊਚਾ ਬਨ ਬਸਿ ਜੋਜ[੧੦]§ ॥੪੧॥ਬੀਜ ਫਲਾਊ ਬੇਰ ਸੌ ਉਮਰ ਲਾਖਿ ਇਕਬਰਸ[੧੧]।ਜੋਗ ਬਿਖੈ ਲਾਊਂ ਨਰਨਿ ਸ਼ੁਭ ਗੁਨ ਉਪਜੈਂ ਸਰਸ[੧੨]॥੪੨॥ਸ਼ਸਤ੍ਰ ਧਰਮ ਛੱਤ੍ਰੀ ਕਰੈਂ,ਪੁੰਨਜ ਬਿਹਾਰੀ ਬੈਸ[੧੩]।ਤੀਨ ਬੇਦ ਤੀਨੋ ਬਰਨ ਸਭਿਨਿ ਲਖਾਊਂ ਐਸ[੧੪]–॥੪੩॥ ਦੂਜਾ[੧੫]ਬੋਲਜੋ:–ਪਿਤਾਜੀ!ਸ਼ਸਤ੍ਰਧਰਮਮੁਹਿਖੂਬ[੧੬]।ਸਭੈ ਚਲਾਊਂ ਰੀਤ[੧੭]

---

[੧](ਅਸੀਂ ਸਾਰੇ) ਆਖੀਏ ਅਸੀਂ ਵਡੇ ਹਾਂ ਤਾਂ ਬ੍ਰਹਮਾ ਜੀ ਨੇ ਸਾਨੂੰ ਹੰਕਾਰੀ ਜਾਣ ਲਿਆ। [੨](ਹੇ ਬੇਟਿਓ!) ਤੁਹਾਡਾ (ਜਦ ਰਾਜ) ਸਮਾਜ (ਹੋਵੇਗਾ ਤਦੋਂ) ਨਜਾਯ ਕਰਨਾ। [੩](ਇਹ ਗਲ) ਕਹਿਕੇ ਬ੍ਰਹਮਾ ਚੁਪ ਕਰਕੇ ਟਿਕ ਗਿਆ ਤੇ ਯੁਵਰਾਜ(ਟਿੱਕੇ ਵਲ)ਤੱਕਿਆ[ਸ੍ਰਿਸ:, ਪੁਰਖ= ਬ੍ਰਹਮਾ। ਯੁਵਰਾਜ ਨੂੰ ਜੁਰਾਜ ਲਿਖਿਆ ਹੈ]। [੪]ਇਕ ਖੜੋ ਗਿਆ ਫੇਰ ਦੂਜਾ (ਵੀ ਖੜੋ) ਗਿਆ ਫੇਰ ਤੀਜਾ ਚੌਥਾ ਪੁਤਰ (ਖੜੇ ਹੋ ਗਏ)। [੫]ਪਹਿਲੇ ਜੰਮੇ ਭਾਵ ਸਤਿਜੁਗ) ਨੂੰ (ਰਾਜ) ਸੌਂਪਕੇ ਪੜ੍ਹਾਈ ਹੋਈ ਨੀਤੀ ਪਰ ਵੀਚਾਰ ਅਰੰਭੀ [ਗੁਣਨਾ=ਵੀਚਾਰਨਾ]। [੬]ਬ੍ਰਹਮਾ ਨੇ ਪੁਛਿਆ ਕਿ ਹੇ ਪੁੱਤਰ (ਨਜਾਯ ਦੀ) ਵਰਤੋਂ ਨੂੰ ਜਾਕੇ ਕੀਹ ਕਰੇਂਗਾ? [੭]ਜੋ ਹੁਕਮ ਰਾਜ ਵਿਚ ਦੇਵੇਂਗਾ। [੮]ਤਬ ਸਤਿਜੁਗ ਬੋਲਿਆ ਕਿ (ਜੋ ਪਾਪ ਪੁੰਨ ਕਿਸੇ) ਦੇਸ਼ ਦੇ ਪੁਰਖ ਨੇ (ਕੀਤਾ ਸੋ ਮੈਂ ਉਸਦੇ ਆਪਣੇ) ਦੇਸ਼ ਵਿਚ ਵੰਡ ਦਿਆਂਗਾ। ਜਿਸ (ਦੇਸ਼ ਨੇ) ਪਾਪ ਪੁੰਨ ਕੀਤਾ ਉਸ ਦੇਸ ਦਾ ਲਿਖ ਲਵਾਂਗਾ (ਤੇ ਉਸ ਦੇਸ਼ ਨੂੰ ਪਾਪ ਪੁੰਨ ਦਾ ਸਾਂਟ=) ਬਦਲਾ ਦਿਆਂਗਾ। [੯]ਤਪੱਸਯਾ, ਸੱਚ, ਜੱਗ, ਪੂਜਾ, (ਚਾਰੇ ਧਰਮ ਦੇ ਕੰਮ) ਰੋਜ਼ ਕਰਵਾਵਾਂਗਾ (ਲੋਕਾਂ ਤੋਂ)। [੧੦]ਬ੍ਰਹਮਣ ਬ੍ਰਹਮ ਪ੍ਰਾਯਣ ਹੋਣਗੇ, ਬਨਾਂ ਵਿਚ ਵੱਸਕੇ ਯੋਗ ਕਰਕੇ ਉੱਚੇ ਹੋਣਗੇ।(ਅ) ਊਚਾ ਬਨ ਬਸ ਜੋਜ=ਮੌਜ (ਗ੍ਰਿਹਸਤ ਦੀ ਸਮੱਗ੍ਰੀ ਵਿਚ) ਵਸਦੇ ਹੋਏ ਉੱਚੇ ਬਣਨਗੇ। ( ੲ ) ਬਨ ਬਸ ਜੋਜ=ਬਨਾਂ ਵਿਚ ਵੱਸਣਾ ਉਨ੍ਹਾਂ ਨੂੰ ਫਬੇਗਾ। [੧੧]ਇਕ ਵੇਰ ਦਾ ਬੀਜਿਆ ਸੌ ਵੇਰ ਫਲਾਵਾਂਗਾ। (ਅ) ਭਾਵ ਏਥੇ ਇਕ ਬੀਜਿਆ ਅਗਲੇ ਲੋਕ ਵਿਚ ਸੌ ਗੁਣਾਂ ਹੋਕੇ ਫਲੇਗਾ। ਉਮਰਾ ਲੱਖ ਵਰ੍ਹੇ ਦੀ ਦਿਆਂਗਾ। [੧੨]ਬਹੁਤੇ। [੧੩]ਵੈਸ਼ ਧਰਮ ਦਾ ਵਿਹਾਰ ਕਰਨਗੇ। [੧੪]ਤਿੰਨਾਂ ਵਰਨਾਂ ਨੂੰ ਤਿੰਨਾਂ ਵੇਦਾਂ ਦੇ ਧਰਮ ਐਸ ਤਰ੍ਹਾਂ ਲਖਾ ਦਿਆਂਗਾ। [੧੫]ਭਾਵ ਤ੍ਰੇਤਾ। [੧੬]ਮੇਰੇ ਸਮੇਂ ਵਿਚ ਸ਼ਸਤ੍ਰ ਧਰਮ ਚੰਗਾ ਹੋਵੇਗਾ। [੧੭]ਸਭ ਨੂੰ ਮਿਰਯਾਦਾ ਵਿਚ ਚਲਾਵਾਂਗਾ। *ਪਾ:–ਕਹਿ।

†ਪਾ:–ਸੁੰਨਿ। ‡ਪਾ:–ਮੁਹਿ। §ਪਾ:–ਮੌਜ।

ਮੈਂ ਦੇਵੌਂ ਸੇਵਾ ਹੂਬ[1] ॥੪੪॥ ਜੱਗਸ ਕਰਾਊਂ ਅਰਥ ਸੰਜਿ ਪਾਪ ਮਿਟਾਊਂ ਲੋਗ[2]। ਸੁਰਗ ਲੋਕ ਲਗ ਕਰਮ ਹੀ ਦਸ ਬੋਈ ਲੇ ਭੋਗ[3] ॥ ੪੫ ॥ ਦਸ ਸਹੰਸ੍ਰ ਜੀਵੇਂ ਸਕਲ, ਪਾਪ ਡਰਨ ਸਭਿ ਆਹ[4] । ਬਡੇ ਭ੍ਰਾਤ ਤੇ ਊਨ ਦਸ ਧਰਮ ਚਲਾਊਂ ਰਾਹ[5]–॥੪੬॥ ਚੁੱਪ ਹੋਇ, ਤੀਜਾ ਕਹੈ–ਅਰਚਾ ਘਰ ਕੀ ਵੰਡ । ਸਹੰਸ੍ਰ ਜੀਵਨਾ, ਚਾਰ ਬੀਜ[6], ਅਰਧ ਪੁੰਨ ਅਘ ਖੰਡ[7] ॥ ੪੭ ॥ ਅਧਿਕ ਬਿੱਪ੍ਰ ਅਰ ਛੱਤ੍ਰਕੀ ਵਣਜ ਕਰੈ ਜਨ ਆਪ। ਰਾਜਾ ਕੋ ਗੁਰ ਮਾਨਿਕੈ ਨਜਾਇ ਕਰਾਵੈ ਆਪ[8]–॥੪੮॥ ਚੁੱਪ ਹੂਆ ਚੁਪ ਚਤੁਰਥਾ ਬ੍ਰਹਮਾ ਕਹਿ–ਤੂੰ ਬੋਲ–। ਤਬਿ ਹਮ ਕਰਿ ਜੋਰੇ ਨੰਮ੍ਰ–ਆਵਿਸ ਤੁਮਰੀ ਕੋਲ[9]– ॥੪੯॥ਹਸਕਰਿ ਬ੍ਰਹਮਾ ਬੋਲਿਯੋ:–ਪੁੱਤ੍ਰ ਪਿਛਾਰੀ ਮੋਰ। ਤੇਰੀਇੱਛਾ ਹੋਇਜੋ ਸੋ ਮੇਰੇ ਮਨ ਲੋਰ[10]–॥੫੦॥–[11]ਕੁਛਤੌ*ਹੈਂਕਹਿਨੇ ਲਗਾ ਜਨਘਰ ਪੁੰਨਰੁ

---

[1]ਸੇਵਾ ਵਿਚ ਭਾਵਨਾ ਲਾ ਦਿਆਂਗਾ [ਹੁੱਬ (=ਮੁਹੱਬਤ) ਤੋਂ ਹੂਬ]। [2]ਧਨ ਕੱਠਾ ਕਰਕੇ ਜੱਗ ਕਰਵਾਵਾਂਗਾ ਤੇ ਲੋਕਾਂ ਦੇ ਪਾਪਾਂ ਨੂੰ ਮਿਟਾਵਾਂਗਾ। [3]ਸੁਰਗ ਲੋਕ ਤਕ (ਅੱਪੜਨ ਲਈ ਸ਼ੁਭ) ਕਰਮ ਹੀ ਕਰਨਗੇ, ਤੇ ਇਕ ਵੇਰ ਬੀਜਿਆ ਦਸ ਵੇਰੀਂ ਲੈਕੇ ਭੋਗਣਗੇ [ਬੋਈ=ਬੀਜਿਆ]। (ਅ) ਜੋ ਕਰਮਾਂ ਦਾ (ਬੋਈ=) ਬੀਜ ਬੀਜਣਗੇ ਉਹ ਸੁਰਗ ਲੋਕ ਵਿਚ ਦਸ ਹਿੱਸੇ ਜ਼ਿਆਦਾ ਭੋਗਣਗੇ। [4]ਦਸ ਹਜ਼ਾਰ (ਵਰਖ) ਸਾਰੇ (ਜੀਵ)ਜੀਵਿਆ ਕਰਨਗੇ, ਪਾਪਾਂ ਤੋਂ ਸਾਰੇ ਡਰਨਗੇ। [5]ਵਡੇ ਭਿਰਾ (ਭਾਵ ਸਤਿਜੁਗ) ਤੋਂ ਦਸ ਹਿੱਸੇ ਘੱਟ ਧਰਮ ਦਾ ਰਾਹ ਚਲਾਵਾਂਗਾ। [6](ਜਦੋਂ ਦੂਜਾ ਭਰਾ) ਚੁਪ ਹੋ ਗਿਆ ਤਾਂ ਤੀਜਾ (=ਦੁਆਪਰ) ਕਹਿੰਦਾ ਹੈ ਕਿ ਮੈਂ ਘਰ ਘਰ ਵਿਚ ਪੂਜਾ ਵੰਡ ਦਿਆਂਗਾ ਤੇ ਆਰਬਲਾ ਹਜ਼ਾਰ ਵਰ੍ਹੇ ਦੀ ਹੋਸੀ (ਇਕ ਵੇਰ ਦਾ) ਬੀਜਿਆ ਚਾਰ (ਵੇਰ ਫਲੇਗਾ)। (ਅ) ਇਥੇ ਇੱਕ ਦਿੱਤਾ ਅੱਗੇ ਚੱਲਕੇ ਚੌਗੁਣਾ ਮਿਲੇਗਾ। [7]ਅੱਧਾ ਪੁੰਨ ਤੇ ਅੱਧਾ ਪਾਪ ਦਾ ਹਿੱਸਾ (ਰਹਿ ਜਾਏਗਾ)। (ਅ) ਪਾਪਾਂ ਦੇ ਖੰਡਨ ਲਈ (ਜੀਵ ਦੇ ਕੀਤੇ) ਪੁੰਨ ਅੱਧੇ (ਕੱਟੇ ਜਾਣਗੇ, ਅੱਧਿਆਂ ਦਾ ਫਲ ਭੋਗੇਗਾ)। [8]ਬਹੁਤ ਬ੍ਰਹਮਨ ਤੇ ਛੱਤ੍ਰੀ (ਲੋਭ ਵਸ਼ ਹੋਏ) ਵਪਾਰ ਕਰਨ ਲਗ ਪੈਣਗੇ, ਕੋਈ ਆਪ (ਕਰਨਗੇ ਕੋਈ) ਜਨ (=ਨੌਕਰ ਰੱਖਕੇ ਉਨ੍ਹਾਂ ਦੇ ਜ਼ਰੀਏ ਵਪਾਰ ਕਰਨਗੇ)। ਰਾਜਾ ਨੂੰ ਵੱਡਾ ਮੰਨਕੇ ਉਸ ਤੋਂ ਜਾ ਕੇ ਨਜਾਇ ਕਰੌਣਗੇ (ਭਾਵ ਪਿਰੇਤ ਦਾ ਯਾ ਘਰ ਦਾ ਘਰੇ ਫੈਸਲਾ ਨਹੀਂ ਨਜਿੱਠਿਆ ਜਾ ਸਕੇਗਾ। [ਛੱਤ੍ਰਕੀ=ਛੱਤ੍ਰੀ ਵੰਸ਼ ਦੇ]। [9](ਤੀਜਾ) ਚੁੱਪ ਹੋਯਾ (ਤੇ) ਚੌਥਾ (ਮੈਂ) ਜੋ ਚੁਪ (ਸਾਂ ਮੈਨੂੰ) ਬ੍ਰਹਮਾਂ ਨੇ ਕਿਹਾ:–ਤੂੰ ਬੋਲ; ਤਦ ਮੈਂ ਹਥ ਜੋੜਕੇ ਨਿਵਿਆਂ (ਤੇ ਕਿਹਾ ਕਿ) ਤੁਸਾਂ ਕੋਲ(ਮੇਰੀ) ਨਮਸਕਾਰ ਹੋਵੇ। [ਆਵਿਸ= ਆਦਿਸ, ਆਦੇਸ਼=ਨਮਸਕਾਰ ਹੋਵੇ]। (ਅ) ਤੁਸੀਂ ਮੇਰਾ ਆਸਰਾ ਹੋ [ਆਵਿਸ=ਆਸਰਾ ਹੋ]। [10]ਹੱਸਕੇ ਬ੍ਰਹਮਾ ਬੋਲਿਆ:–ਤੂੰ ਮੇਰਾ ਪਿਛਲਾ ਪੁੱਤ੍ਰ ਹੈਂ, ਜੋ ਤੇਰੀ ਇੱਛਾ ਹੋਵੇ ਸੋ ਮੇਰਾ ਮਨ (ਸੁਣਨਾ) ਲੋੜਦਾ ਹੈ। [11]ਵੇਖੋ ਅਗਲਾ ਸਫਾ ਅੰਕ ੧।

*ਪਾ:–ਕਹਤੇ–ਸੌ ਸਾਖੀ ਦਾ ਪਾਠ ਹੈ।

ਪਾਪ। ਬਧ ਸੌ ਬਰਖ ਦੁ ਬੀਜ ਲੇ ਕਰੈ ਸੁ ਭੋਗੈ ਆਪ[1] ॥੫੧॥ [2]ਬਹੁਤ ਪੁੱਤ੍ਰ ਬਹੁ ਬਾਸ਼ਨਾ ਇੱਛਨਾ ਸਿੱਛਨਾ ਸਾਰ।ਸ਼ੂਦ੍ਰ ਰਾਜ ਘਰ, ਹੀਯਰਨ ਬੇਦ ਜਾਪ ਹਰਿ ਧਾਰ[2]॥੫੨॥ [3]ਭਗਤ ਕਰੈ ਪਾਪੀ ਤਰੈ ਨਰ ਨਾਰੀ ਦਿਜ ਸੂਦ। ਨੀਚ ਬਾਲ ਜ੍ਵਾਨੀ ਤੁਰਕ ਸੰਕਰ ਆਸਮ ਖੂੰਦ[3]॥੫੩॥[4]ਨਾਮਬਿਨਾ ਦੰਡੋਂ ਸਕਲ ਨਰਕ ਸੁਰਗ ਮਮ ਰਾਜ[4]। ਭੂਹੀ ਦੋਨੋਂ ਗਤਰਦੋ ਜੋਨੀ ਅਰਥ ਸਮਾਜ[5] ॥੫੪॥ਇਹ ਭਾਵੀ ਪੂਰਨ ਕਰੋ ਤਬਿ ਜਾਵੋਂਗਾ ਖੂਬ[6]।ਏਕ ਤੁਮਾਰੇਦੰਡ ਸਹੁੰ ਅਵਰ ਨ ਜਾਨੌਂ ਦੂਬ[7]—'॥੫੫॥*ਸਤਿਗੁਰ ਕਹਿਂ 'ਇਕ ਸਮੇ ਮੈਂ ਬ੍ਰਹਮਾ

---

[1]ਸੰਕੁਚਦਿਆਂ ਹੋਇਆਂ ਮੈਂ ਕਹਿਣ ਲਗ ਪਿਆ ਕਿ ਪੁੰਨ ਤੇ ਪਾਪ (ਜੋ) ਜਨ (ਕਰੇਗਾ ਆਪਣੇ ਘਰ=) ਦੇਹ (ਉਪਰ ਹੀ ਕਰੇਗਾ;) ਜੋ ਕਰੇਗਾ ਸੋ ਆਪ ਭੋਗੇਗਾ,ਉਮਰਾ ਸੌ ਵਰ੍ਹੇ ਦੀ ਹੋਵੇਗੀ, ਜੋ ਬੀਜੇਗਾ ਦੂਣਾ ਲਵੇਗਾ। [ਕੁਛਤੇ=ਸੰਕੋਚਦਾ]। (ਅ)ਜੋ ਏਥੇ ਬੀਜੇਗਾ ਅਗੇ ਚਲਕੇ ਦੂਣਾਹੋਵੇਗਾ। (ੲ) ਦੋ ਬੀਜ ਦਾ ਅਰਥ ਨਾਮ ਦਾਨ ਤੇ ਪਾਪ ਪੁੰਨ ਬੀ ਕਰਦੇ ਸਨ। [2](ਵਿਸ਼ੈ) ਵਾਸ਼ਨਾ ਬਹੁਤ (ਹੋਵੇਗੀ), ਪੁੱਤ੍ਰ ਬਹੁਤੇ (ਹੋਣਗੇ),ਸਿੱਖਜ਼ਾ ਦਾ ਸਾਰ ਇੱਛਜ਼ਾ ਹੋਵੇਗੀ ਭਾਵ ਮਨਮਤੀਏ ਹੋਣਗੇ, ਜੋ ਜੀ ਕਰੇਗਾ ਉਸਨੂੰ ਸਾਰ ਸਿਧਾਂਤ ਆਖਣਗੇ। ਸ਼ੂਦ੍ਰਾਂ ਦੇ ਘਰ ਰਾਜ ਹੋਵੇਗਾ ਤੇ ਅਹੀਰ (ਨੀਵੇਂ ਲੋਕ) ਵੇਦਾਂ ਦਾ (ਪਾਠ) ਕਰਨਗੇ ਤੇ ਹਰੀ ਦਾ ਜਾਪ ਧਾਰਨ ਕਰਨਗੇ। (ਅ) ਸ਼ੂਦਰ ਰਾਜ ਕਰਨਗੇ ਘਰ (ਘਰ ਵਿਚ ਹੀ) (ਰਨ=) ਜੁੱਧ ਮਚੇਗਾ ਤੇ ਵੇਦ ਉਚਾਰਨ ਤੇ ਉਸ ਦਾ ਧਾਰਨਾ (ਹਰਿ=) ਦੂਰ ਹੋ ਜਾਏਗਾ। (ੲ) ਇਕ ਥਾਵੇਂ 'ਹੀਯਰਨ' ਦੀ ਥਾਵੇਂ ਪਾਠ ਹੈ 'ਹੀ ਅਰਨ' ਇਸ ਨਾਲ ਅਰਥ ਲਗੇਗਾ 'ਸ਼ੂਦ੍ਰ' ਰਾਜ ਕਰਨਗੇ, ਘਰ ਹੀ ਬਨ (ਹੋਣਗੇ ਤੇ) ਹਰ ਕੋਈ ਵੇਦ ਜਪ ਨੂੰ ਧਾਰੇਗਾ, ਭਾਵ ਸਤਿਜੁਗ ਵਾਂਗੂੰ ਬਨਾਂ ਵਿਚ ਵੇਦ ਪਾਠ ਦੀ ਮ੍ਰਿਯਾਦਾ ਨਹੀਂ ਰਹੇਗੀ ਤੇ ਵਰਣਾਸ਼੍ਰਮ ਦੀ ਸੇਧੀ ਉਡ ਜਾਏਗੀ। [3](ਮੇਰੇ ਰਾਜ ਵਿਚ) ਜੋ ਭਗਤੀ ਕਰੇਗਾ ਉਹ ਤਰੇਗਾ (ਚਾਹੇ) ਪਾਪੀ ਹੋਵੇ (ਚਾਹੇ) ਨਰ (ਚਾਹੇ) ਨਾਰੀ ਹੋਵੇ,ਚਾਹੇ) ਬ੍ਰਹਮਣ (ਚਾਹੇ) ਸ਼ੂਦ੍ਰ (ਹੋਵੇ,ਚਾਹੇ) ਨੀਚ ਹੋਵੇ, (ਤੇ ਚਾਹੇ) ਬਾਲ (ਹੋਵੇ) ਚਾਹੇ ਜ੍ਵਾਨ (ਹੋਵੇ, ਚਾਹੇ) ਤੁਰਕ (ਹੋਵੇ, ਚਾਹੇ) ਸ਼ੰਕਰ ਬਰਨੀ ਹੋਵੇ ਤੇ ਚਾਹੇ ਅਨਾਸ਼੍ਰਮੀ ਹੋਵੇ। ਆਸਮ ਖੂਦ=ਆਸ਼੍ਰਮ ਖੂੰਦ। ਹਿੰਦੀ, ਖੂੰਦਨਾ=ਤੋੜਨਾ, ਕੁਚਲਨਾ। ਸੰਸ:, ਖੁੰਡਨ ਤੋਂ ਖੂੰਦ ਤੋੜਿਆ ਹੋਇਆ, ਵਿਹੂਣਾ। ਭਾਵ ਆਸ਼੍ਰਮ ਤੋਂ ਵਿਹੂਣਾ। ਅਨਾਸ਼੍ਰਮੀ]। [4]ਨਾਮ ਤੋਂ ਬਿਨਾ ਸਰਬੱਤ ਨੂੰ ਮੈਂ ਦੰਡ ਦਿਆਂਗਾ, ਨਰਕ ਸੁਰਗ (ਸਭ ਥਾਂ) ਮੇਰਾ ਰਾਜ ਹੋਵੇਗਾ। [5]ਪ੍ਰਿਥ੍ਵੀ ਪਰ ਦੋ ਹੀ ਤੋਰੇ ਤੋਰਾਂਗਾ:—ਵਿਸ਼ੇ ਭੋਗ ਤੇ ਪਦਾਰਥਾਂ ਦੀ ਇਕੱਤ੍ਰਤਾ [ਸੰਸ:, ਗਤ੍ਵਰ। ਹਿੰਦੀ, ਗਤਰ=ਟੁਰਨੇ ਯੋਗ। ਤੋਰਾ]। [6]ਇਹ ਭਾਵੀ (ਇੱਛਾ ਪੂਰਨ ਕਰੋ ਤਾਂ ਮੈਂ ਜੌਂਕੀ ਸੰਸਾਰ ਵਿਚ ਜਾਵਾਂਗਾ। [ਫਾ:, ਖੂਬ=ਚੰਗੀ ਤਰ੍ਹਾਂ, ਜੌਂਕੀ। ਸੂਚਨਾਂ=ਭਾਵੀ ਦਾ ਏਥੇ ਭਵਿੱਖਜਤ ਅਰਥ ਕਰਨਾ ਪ੍ਰਕਰਣ ਵਿਰੁੱਧ ਹੈ, ਸੌ ਸਾਖੀ ਵਿਚ 'ਭਾਵਨੀ' ਪਾਠ ਹੈ ਜੋ ਸ਼ੰਸਾ ਦੂਰ ਕਰ ਦਿੰਦਾ ਹੈ]। [7]ਇਕ ਆਪ ਦਾ (ਬ੍ਰਹਮਾ ਦਾ) ਦੰਡ ਸਹਾਂਗਾ ਹੋਰ ਕਿਸੇ ਦੂਸਰੇ ਨੂੰ ਨਹੀਂ ਪਛਾਣਾਂਗਾ ਭਾਵ ਪਰਵਾਹ ਨਹੀਂ ਕਰਾਂਗਾ। [ਦੂਬ=ਦੂਸਰਾ]

*ਇਹ ਸੌ ਸਾਖੀ ਦੀ ੯੮ਵੀਂ ਸਾਖੀ ਹੈ।

ਕਹਤਿ ਸੁਹਾਤ।–ਸੁਨਿ ਸੁਤ! ਭੂਮੀ ਜਾਈਅਹੁ ਧਰਮ ਕਰਮ ਵਿੱਖਜਾਤ[1] ॥ ੫੬ ॥ ਸੁਨਿ ਕਲਜੁਗ! ਮੇਰੋ ਹੁਕਮ ਤੂੰ ਮਮ ਆਗਜਾਵਾਰੁ। ਸਰਬ ਮੰਤ੍ਰ ਤੁਹਿ ਰਾਜ ਰੱਦ ਨਾਮ ਮੰਤ੍ਰ ਸਿਧ ਸਾਰੁ[2] ॥੫੭॥ [3]ਔਰ ਜੁਗਨਿ ਮਹਿਂ ਆਸਰਾ ਬਹੁਤ ਜੱਗ ਤਪੁ ਅਰਚ। ਰਾਮ ਨਾਮ ਜਪੁ ਰਸਨ ਸ੍ਵਾਸ ਕਲਿ ਮਹਿਂ ਕਾਰਜ ਸਰਚ[3] ॥੫੮॥ ਤੋਹਿ ਰਾਜ ਹੁਇ ਪੁੱਤ੍ਰ! ਜਬਿ, ਸਭਿ ਦੇਵਨ[4] ਦ੍ਰਿੜ੍ਹੈਂ ਵਰਜ। ਜਿਉਂ ਇੱਛਾ ਤਿਉਂ ਵਰਤੀਂਏ ਨਾਮ ਮਹਾਤਮ ਗਰਜ[5] ॥ ੫੯ ॥ ਭਲਾ ਤੁਮਾਰਾ ਰਾਜ ਹੁਇ ਸਕਲ ਸਿੱਧ ਹੁਇ ਵਾਚ[6]। ਥੋੜੀ ਕਰਨੀ ਫਲ ਅਧਿਕ ਤੀਨ ਰਾਖੀਓ ਸਾਚੁ[7] ॥ ੬੦ ॥ ਪਰਅੰਸ਼ੀ ਪਰਨਾਰ ਤਜਿ ਨਾਮ ਸਰਾਹੈ ਸ੍ਵਾਸ। ਹਰਿ ਭਜ, ਹਰਿ ਚਿਤ, ਹੇਤ ਹਰਿ[8], ਹਰਿ ਸਿਦਕੀ ਕੁਲ ਆਸ[9] ॥ ੬੧ ॥ ਦੇਹ ਅੰਤ ਭੀ[10] ਹਰਿ ਭਜੇ ਤਉ ਭੀ ਹੁਇ ਨਿਸਤਾਰ। ਐਸੇ ਹਰਿ ਕੋ ਨਿਤ ਭਜੈ ਭਉਜਲ ਉਤਰੈ ਪਾਰੁ॥੬੨॥ਬ੍ਰਹਮ ਪਰਾਇਣ[11] ਹੋਇਕੈ ਤਨ ਮਨ ਅਰਪੈ ਜੋਇ।ਤਾਂਕਾ ਭੀ ਤੂੰ ਭੈ ਕਰੀਂ ਇਹੈ ਹਮਾਰੀ ਖੋਇ[12]॥੬੩॥ਅਪਰ ਸਕਲ ਤਜਿ ਆਸਰੋ ਏਕ ਨਾਮ ਕੋ ਪ੍ਰੇਮ[13]।

---

[1](ਰਾਮਕੁਇਰ ਜੀ ਕਹਿੰਦੇ ਹਨ ਕਿ) ਸਤਿਗੁਰੂ ਜੀ ( ਮੈਨੂੰ ਫੇਰ ) ਕਹਿਣ ਲਗੇ (ਕਿ ਸੁਣ ਰਾਮ ਕੁਇਰ !) ਇਕ ਸਮੇਂ ਬ੍ਰਹਮਾਂ ਨੇ (ਕਲਜੁਗ ਨੂੰ) ਸ਼ੋਭਨੀਕ ਬਚਨ ਕਹੇ 'ਸੁਣ ਹੇ ਪੁੱਤ੍ਰ ਪ੍ਰਿਥਵੀ ਵਿਚ ਜਾਓ ਤਾਂ ਉਥੇ (ਆਪਣੇ)ਧਰਮ ਕਰਮ ਪ੍ਰਗਟ ਕਰੋ'। (ਅ) (ਓਥੇ ਪਿਛਲੇ ਜੁਗ ਦੇ) ਧਰਮ ਕਰਮ (ਅੱਗੇ) ਪ੍ਰਗਟ ਹੀ ਹੋਣਗੇ। [2]ਸੁਣ ਹੇ ਕਲਿਜੁਗ ਮੇਰਾ ਹੁਕਮ, ਤੂੰ ਮੇਰਾ ਆਗਿਆਕਾਰੀ ਹੈਂ; ਸਾਰੇ ਮੰਤ੍ਰ ਤੇਰੇ ਰਾਜ ਵਿਚ ਮੈਂ ਰੱਦ ਦਿਆਂਗਾ; ਨਾਮ ਮੰਤ੍ਰ ਹੀ ਸਾਰ ਸਿੱਧ (ਮੁਕਤੀ ਦਾ ਦਾਤਾ) ਹੋਵੇਗਾ। [3]ਹੋਰ ਜੁਗਾਂ ਵਿਚ ਤਾਂ ਜੱਗ ਤਪ ਅਰਚਨਾ ਆਦਿ ਦਾ ਆਸਰਾ ਬਹੁਤਾ ਹੋਵੇਗਾ ਪਰ ਰਸਨਾਂ ਤੋਂ ਸਵਾਸ ਸਵਾਸ ਈਸ਼੍ਵਰ ਦਾ ਨਾਮ ਜਪਣਾਂ ਤੇਰੇ ਰਾਜ ਵਿਚ ਕਾਰਜ ਸਾਰਨ ਵਾਲਾ ਹੋਵੇਗਾ [ਸਰਚ=ਸਾਰਨੇ ਵਾਲਾ]। [4]ਦੇਵਤਿਆਂ ਨੂੰ। [5]ਨਾਮ ਮਹਾਤਮ ਗੱਜਕੇ (ਸੁਣਾਵੀਂ)। [6]ਸੌ ਸਾਖੀ ਦਾ ਪਾਠ ਹੈ–ਤੁਹਿ ਵਾਚ=ਤੇਰੇ ਬਚਨ ਜੋ ਤੂੰ ਕਹੇ ਹਨ ਸਿੱਧ ਹੋ ਜਾਣਗੇ। [7]ਤਿੰਨਾਂ (ਜੁਗਾਂ ਨਾਲੋਂ ਇਹ ਗਲ ਆਪਣੇ ਸਮੇਂ) ਸੱਚ ਜਾਣ ਰਖੀਂ ਕਿ (ਨਾਮ ਦੀ) ਥੋੜੀ ਕਰਨੀ ਦਾ ਵੀ ਬਹੁਤ ਫਲ ਹੋਸੀ। (ਅ) ਤਿੰਨ ਗਲਾਂ ਸਚ ਰਖੀਂ ਜੋ ਅਗੇ ਦੱਸਦੇ ਹਨ। ਪਰ ਅੰਸ਼ ਰਹਿਤਤਾ, ਪਰ ਨਾਰ ਤੋਂ ਬਚਣਾ, ਸਵਾਸ ਸਵਾਸ ਨਾਮ ਜਪਣਾ। [8]ਹਰਿ ਜਪਨਾ, ਹਰਿ ਸਿਮਰਨਾ ਤੇ ਹਰਿ ਪ੍ਰੇਮ। [9]ਹਰਿ ਤੇ ਭਰੋਸਾ ਤੇ ਸਭ ਆਸਾਂ (ਹਰੀ ਪਰ ਰੱਖਣੀਆਂ)। [10]ਭਾਵ ਦੇਹੀ ਦੇ ਅੰਤ ਸਮੇਂ ਬੀ ਜੇ। [11]ਵਾਹਿਗੁਰੂ ਵਿਚ ਭਗਤੀ ਭਾਵ। [12]ਖਸਲਤ ਹੈ, ਭਾਵ ਇਹ ਹੈ ਕਿ ਇਹ ਓਪਰੀ ਸਿਖਿਆ ਨਹੀਂ ਸਾਡੇ ਸੁਭਾਵ ਭੂਤ ਹੋ ਚੁਕੀ ਹੈ ਤੂੰ ਇਸ ਦਾ ਉਲੰਘਨ ਕਰੇਂਗਾ ਤਾਂ ਅਸੀਂ ਬੇਵਸੇ ਵਿਰੋਧੀ ਹੋ ਜਾਵਾਂਗੇ। [13](ਜੋ ਕੋਈ ਇਕ ਨਾਮ ਨਾਲ ਪ੍ਰੇਮ ਕਰੇਗਾ ਸੋ.....।

ਤੀਨ ਲੋਕ ਕਉ ਬੇਧਿਕੈ ਜਾਇ ਸਾਜੁਜੀ ਖੇਮ[1]॥੬੪॥ਅਪਨੀ ਨਾਰੀ,ਸੱਚ ਬ੍ਰਿਤ, ਖਾਜ ਅਖਾਜੀ ਬ੍ਰਿੱਤ[2]। ਸੋਈ ਸੰਤ ਗੁਰੁ ਮਾਨੀਯਹੁ ਕਲੂ ਪੁੱਤ੍ਰ! ਸਤਿ ਚਿੱਤ[3] ॥੬੫॥ ਸਤਿਜੁਗ ਮੇਰੇ ਸਿਰ ਬਸਹੁ, ਭੁਜਾ ਬਸਹੁ ਤ੍ਰਿਤੇਯ[4]। ਦੁਆਪੁਰ ਬਸੀਯਹੁ ਜੰਘ[5] ਮਮ, ਤੂੰ ਚਰਨਨ ਕੋ ਸੇਯ[6] ॥ ੬੬ ॥ ਅੰਗ ਅੰਗ ਕੀ ਮੁਕਤਿ ਇਹ ਬੇਦ ਮਾਂਝ ਲਿਖਿ ਦੀਨ[7]। ਸੋਈ ਸੋ ਸਾਚੀ ਭਲੀ ਸਕਲ ਸਮਾਲਾ ਕੀਨ[8] ॥ ੬੭ ॥ ਅਪਨੋ ਅਪਨੋ ਰਾਜ ਕਰਿ ਤੁਮ ਆਈਅਹੁ ਮਮ ਧਾਮ। ਕਰਿ ਕਰਿ ਕਰਨੀ ਕਲਪ ਲਗੋਂ[9] ਪਾਈਅਹੁ ਆ ਇ ਅਰਾਮ ॥੬੮॥ ਬ੍ਰਹਮ ਵਾਕ ਕਹਿ ਸੰਘਤਾ[10], ਪਰਾ ਪਸੰਤੀ ਜਾਪੁ ਮਧਮਾ, ਵੈਖਰੀ ਜਾਪ ਰਸਿ[11] ਚਾਰ ਵੇਦ* ਇਸ ਥਾਪੁ[12]॥੬੯॥ ਨਾਰਾਇਨ ਦੇਵ ਹੈ ਪਰਾ ਕਾ,ਨਰ ਪਸੰਤੀ ਇਸ਼ਟ[13]।ਵਾਗਦੇਵੀ[14] ਮੱਧਮਾ ਬਸੈ, ਬਯਾਸ ਬੈਖਰੀ ਸ੍ਰਿਸ਼ਟਿ[15] ॥ ੭੦ ॥ ਸ੍ਵਾਸ ਠਹਿਰਾਵੈ ਨਾਭਿ ਘਰ ਉਠੇ ਤਰੰਗੀ ਤੇਜ[16]।

[1]ਤਿੰਨਾਂ ਲੋਕਾਂ ਨੂੰ ਚੀਰਕੇ (ਉਲੰਘ ਕੇ) ਸਾਯੁਜ ਮੁਕਤੀ (ਪਾਏਗਾ) [ਸਾਜੁਜੀ ਖੇਮ;—ਸਾਯੁਜ= ਅਭੇਦ। ਕਸ਼ੇਮ=ਮੁਕਤੀ]। [2]ਆਪਣੀ ਨਾਰ (ਤੇ ਸੰਤੋਖ), ਸੱਚ (ਦੀ) ਵੀਚਾਰ (ਯਾ ਸੱਚ ਦਾ ਵਰਤ) ਤੇ ਖਾਣੇ ਯੋਗ ਕੀ ਹੈ ਤੇ ਨਾ ਖਾਣੇ ਜੋਗ ਕੀ ਹੈ (ਇਸ ਦਾ) ਵੀਚਾਰ (ਜੋ ਧਾਰੇਗਾ)। (ਅ) ਆਪਣੀ ਨਾਰੀ ਵਿਚ ਸਤਿਬ੍ਰਿਤ ਹੋਵੇ ਤੇ ਅਖਾਜ ਦੇ ਖਾਣ ਵਿਚ ਬ੍ਰਿਤੀ (ਵੈਰਾਗਵਾਨ ਹੋਵੇ)। [3]ਚਿੱਤ ਵਿਚ ਸੱਚ ਕਰਕੇ (ਧਾਰ ਲੈ)। [4]ਤ੍ਰੇਤਾ। [5]ਲੱਤਾਂ ਵਿਚ। [6]ਸੇਵਾ ਕਰ। [7]ਵੇਦ ਵਿਚ ਇਹ ਗਲ ਲਿਖ ਦਿਤੀ ਹੈ ਕਿ (ਧਰਮ ਦੇ ਕਿਹੜੇ) ਅੰਗ ਨਾਲ (ਬ੍ਰਹਮਾ ਦੇ ਕਿਹੜੇ) ਅੰਗ (ਭਾਵ ਜੁੱਗ ਵਿਚ) ਮੁਕਤੀ ਹੋਣੀ ਹੈ। [8]ਉਹੋ (ਪਿੱਛੇ ਕਹੀ ਗਲ) ਸੱਚੀ ਹੈ, ਉਹੋ ਭਲੀ ਹੈ ਸਾਰੀ ਦਾ ਸਮਾਲ੍ਹਾ ਤੁਹਾਨੂੰ ਕਰ ਦਿਤਾ ਹੈ। ਅਥਵਾ ਤੁਸਾਂ ਸਮਾਲ੍ਹਾ ਕਰਨਾ। [9]ਤਕ। [10]ਸੰਹਿਤਾ ਵਿਚ ਬ੍ਰਹਮਾ ਦੇ ਇਹ ਵਾਕ ਕਹੇ ਹਨ। (ਅ) ਇਹ ਵਾਕ ਬ੍ਰਹਮ ਸੰਹਿਤਾ ਵਿਚ ਕਹੇ ਹਨ। [11]ਕਿ ਜਪ (ਚਾਰ ਪ੍ਰਕਾਰ ਦਾ ਹੈ) ਪਰਾ, ਪਸੰਤੀ, ਮਧਮਾਂ; ਬੈਖਰੀ, (ਇਨ੍ਹਾਂ ਵਿਚੋਂ ਕਿਸੇ ਦ੍ਵਾਰਾ ਨਾਮ ਦੇ) ਜਾਪ ਦਾ ਰਸ (ਲਵੇ, ਦੇਖੋ ਜ: ਸਾ: ਭਾ: ਮਨੀ ਸਿੰਘ:—ਪਰ ਸੋਈ ਬਾਣੀ ਵਿਸੇਖ ਹੈ ਜੋ ਯਕ ਦਿਲ ਹੋਕੇ ਕਰਤਾਰ ਨੂੰ ਯਾਦ ਕਰੀਏ)। [12]ਚਾਰ ਇਨ੍ਹਾਂ ਦੇ ਦੇਵਤੇ ਹਨ। [13]ਪਰਾ ਦਾ ਦੇਵਤਾ ਨਾਰਾਯਣ ਤੇ ਪਸੰਤੀ ਦਾ ਦੇਵ ਨਰ ਹੈ। (ਨਰ ਨਾਰਾਯਣ ਦੋਵੇਂ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ)। [14]ਸਰਸ੍ਵਤੀ। [15]ਬੈਖਰੀ ਦਾ ਇਸ਼ਟ (ਦੇਵਤਾ) ਬਯਾਸ ਹੈ। [16]ਨਾਭੀ ਦੇ ਟਿਕਾਣੇ ਸਵਾਸ ਟਿਕਾਵੇ ਤਾਂ ਅਨੰਦ ਦੀ ਲਹਿਰ ਉਠਦੀ ਹੈ [ਤਰੰਗ—ਲਹਿਰ। ਤੇਜ=ਖੁਸ਼ੀ। ਸੂਚਨਾ— ਨਾਭੀ ਵਿਚ 'ਮਨਿਪੂਰ ਚੱਕ੍ਰ' ਨੂੰ ਕਈ ਵੇਰ ਅਨੰਦ ਦਾ ਟਿਕਾਣਾ ਵੀ ਜੋਗੀ ਦੱਸਦੇ ਹਨ:—ਦੇਖੋ ਵਸੰਤ ਵੇਲੇ ਦੀ ਕੁੰਡਲਨੀ ਸਫਾ ੪੦]। (ਅ) ਨਾਭੀ ਟਿਕਾਣੇ ਸਵਾਸ ਟਿਕਾਉਣ ਨਾਲ ਦੂਰ ਹੁੰਦੀ ਹੈ ਸੰਕਲਪਾਂ ਦੀ ਤੇਜ਼ੀ। [ਉਠੇ=ਦੂਰ ਹੁੰਦੀ ਹੈ। ਤਰੰਗ=ਲਹਿਰ, ਸੰਕਲਪ। ਤੇਜ ਦੀ ਥਾਵੇਂ ਸੌ ਸਾਖੀ ਵਿਚ ਪਾਠ ਤੇਜ ਹੈ।] *ਸੌ ਸਾਖੀ ਵਿਚ ਪਾਠ 'ਦੇਵ' ਹੈ, ਕਿਉਂਕਿ ਅਗਲੀ ਤੁਕ ਵਿਚ ਚਾਰ ਦੇਵਤਾ ਗਿਣੇ ਹਨ ਇਸ ਕਰਕੇ 'ਦੇਵ' ਪਾਠ ਸ਼ੁੱਧ ਸਮਝਣਾ ਚਾਹੀਏ।

ਨਾਮ ਭਜਨ ਕੀ ਜੁਗਤ ਇਹ ਮਥਰਾ[1]*ਬਖਸ਼ੀ ਮੌਜ–'॥੭੧॥ਕਹਿ ਕਰਿ ਸਾਹਿਬਸਿੰਘ ਸੁਨਹੁ, ਚੁਪ ਕੀਨੀ, ਕਲਿ ਗੌਮ[2]। ਇਹ ਸਾਖੀ ਸਤਿਗੁਰ ਦਈ ਪੜਤਿ ਸੁਨਤਿ ਸੁਖ ਸੌਮ[3]॥੭੨॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਲਜੁਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥ ੨੫ ॥

੨੬. [ਅੰਮ੍ਰਿਤ ਰਾਯ ਕਵੀ। ਚੰਦਨ ਕਵਿ]।

ਦੋਹਰਾ ॥ ਸਭਾ ਸਰਬ ਕਵੀਅਨਿ ਬਿਖੈ ਇਸ ਬਿਧਿ ਭਯੋ ਸੰਬਾਦ। ਧੰਨਧੰਨ ਸਭਿ ਹੀ ਕਹੈਂ ਰਿਦੈ ਅਧਿਕ ਅਹਿਲਾਦ ॥ ੧ ॥ ਚੌਪਈ ॥ ਉਠੇ ਪ੍ਰਭੂ ਮੰਦਰ ਕੋ ਗਏ। ਨਾਨਾ ਰਸ ਅਹਾਰ ਅਚਿ ਲਏ। ਪੁਨ ਪ੍ਰਯੰਕ ਪਰ ਕਰਯੋ ਅਰਾਮੂ।ਇਮ ਸੰਬਾਦ ਕਵਿਨਿ[4] ਅਭਿਰਾਮੂ॥੨॥ਦੇਸ਼ ਬਿਦੇਸ਼ਨਿ ਮਹਿਂ ਕਵਿ ਗੁਨੀ। ਆਵੈਂ ਚਲੇ ਸੁ ਕੀਰਤਿ ਸੁਨੀ। 'ਦਰਬ ਕਰੋਰਹੁਂ ਲਗ ਬਖਸ਼ੰਤੇ। ਜੁਗ ਲੋਕਨਿ ਕੇ ਸੁਖਨਿ ਲਭੰਤੇ'॥੩॥ ਅੰਮ੍ਰਿਤਰਾਇ ਕਵੀ ਇਕ ਆਯੋ। ਕਰਿ ਕੀਰਤ† ਕੋ ਕਵਿੱਤ ਲਿਆਯੋ। ਮਿਲਯੋ ਪ੍ਰਥਮ ਹੂੰ ਕੀਨਿ ਪ੍ਰਨਾਮੂ। ਬਹੁਰ ਸੁਨਾਇ ਸੁਜਸ ਅਭਿਰਾਮੂ ॥ ੪ ॥ ਕਬਿੱਤ–

ਜਾਂਹੀ ਓਰ ਜਾਊਂ, ਅਤਿ ਆਦਰ ਤਹਾਂ ਤੇ ਪਾਊਂ, ਤੇਰੇ ਗੁਨ ਗਨ ਕੋ ਅਗਾਊ ਗਨੈ ਸ਼ੇਸ਼ ਜੂ[5]। ਹੀਰ ਚੀਰ ਮੁਕਤਾ ਜੇ ਦੇਤਿ ਦਿਨ ਪ੍ਰਤਿ ਦਾਨ ਤਿਨੈ ਦੇਖ ਦੇਖ ਅਭਿਲਾਖਤਿ ਧਨੇਸ਼ ਜੂ[6]। ਗੁਨਨ ਮੈਂ ਗੁਨੀ ਕਵਿ ਅੰਮ੍ਰਿਤ ਪਛੱਯਾ ਤੋਰੋ

---

[1]ਮਥੁਰਾ ਕਹਿੰਦਾ ਹੈ ਕਿ ਨਾਮ ਭਜਨ ਦੀ ਇਸ ਜੁਗਤੀ ਦੀ ਮੌਜ (=ਸੁਖ) ਮੈਨੂੰ (ਰਾਮ ਕੁਇਰ ਜੀ ਨੇ) ਬਖਸ਼ੀ ਹੈ। [2]ਹੇ ਸਾਹਿਬ ਸਿੰਘ ਸੁਣੋ (ਇਹ ਗੱਲਾਂ ਕਹਿਕੇ ਬ੍ਰਹਮਾ ਨੇ) ਚੁਪ ਕੀਤੀ ਤੇ ਕਲੀ ਚਲਾ ਗਿਆ। [3]ਸੁਖ ਸੰਜੁਗਤ ਹੋਵੇਗਾ। [4]ਕਵੀਆਂ ਦਾ। [5]ਜਿਸ ਤਰਫ ਮੈਂ ਜਾਂਦਾ ਹਾਂ ਓਥੋਂ ਹੀ ਆਦਰ ਪਾਂਵਦਾ ਹਾਂ, ਤੇਰੇ ਸਾਰੇ ਗੁਣਾਂ ਨੂੰ ਤਾਂ ਸ਼ੇਸ਼ਨਾਗ ਪਹਿਲੇ ਤੋਂ ਹੀ ਗਿਣ ਰਿਹਾ ਹੈ। ਭਾਵ ਇਹ ਹੈ ਕਿ ਮੈਂ ਹੋਰਨਾਂ ਦਰਬਾਰਾਂ ਵਿਚ ਜਾਕੇ ਸਾਰੇ ਥਾਂ ਹੀ ਆਦਰ ਪਾਉਂਦਾ ਹਾਂ ਪਰ ਤੇਰੇ ਦਰਬਾਰ ਵਿਚ ਮੈਂ ਨਿਮ੍ਰੀਭੂਤ ਹੋਕੇ ਹੀ ਆ ਸਕਦਾ ਹਾਂ ਕਿਉਂਕਿ ਤੇਰਾ ਗੁਣ ਗਾਯਕ ਕਵੀ ਤਾਂ ਸ਼ੇਸ਼ਨਾਗ ਆਪ ਹੈ ਉਸਦੇ ਸਾਹਮਣੇ ਹੋਰ ਕਵੀ ਮਾਤ ਹੈਨ, ਕਿਉਂਕਿ ਉਸਦੀ ਹਜ਼ਾਰ ਜੀਭ ਹੈ ਤੇ ਮੇਰੀ ਇਕ ਹੈ, ਉਹ ਆਦਿ ਤੋਂ ਕੀਰਤ ਕਰ ਰਿਹਾ ਹੈ ਮੈਂ ਅਜ ਕਰਨ ਲਗਾ ਹਾਂ। [6]ਹੀਰੇ, ਬਸਤਰ, ਮੋਤੀ, ਜੇਹੜੇ ਆਪ ਹਰ ਰੋਜ਼ ਦਾਨ ਦੇਂਦੇ ਹੋ ਤਿਨ੍ਹਾਂ ਨੂੰ ਵੇਖ ਵੇਖ ਕੇ ਕੁਬੇਰ ਵੀ ਚਾਹੁੰਦਾ ਹੈ (ਕਿ ਮੈਨੂੰ ਵੀ ਇਹੋ ਜਿਹਾ ਦਾਨ ਮਿਲੇ)।

*ਸੌ ਸਾਖੀ ਦੇ ਮੁੱਢ ਵਿਚ ਮਥਰਾ ਆਪਣੇ ਆਪ ਨੂੰ 'ਪ੍ਰਸ਼ਨੋਤਰ ਕਰਤਾ' ਸਾਖੀਆਂ ਦਾ ਦੱਸਦਾ ਹੈ, ਪਰ ਏਥੋਂ ਬੜਾ ਸ਼ੰਸਾ ਪੈ ਜਾਂਦਾ ਹੈ ਕਿ ਸੌ ਸਾਖੀ ਦਾ ਲੇਖਕ ਮਥਰਾ ਮਿਸਰ ਆਪ ਹੀ ਨਾ ਕਿਤੇ ਹੋਵੇ।

†ਪਾਃ–ਕਰਿ ਕਵਿ ਗੁਰ।

ਜਬ ਇਨੈ ਹੇਰੋ ਪਜਾਰ ਕੀਜੇ ਅਮਰੇਸ਼ ਜੂ[੧] । ਸ੍ਰੀ ਗੁਰੂ ਗੋਬਿੰਦ ਸਿੰਘ ਛੀਰਨਿਧਿ
ਪਾਰ ਭਈ ਕੀਰਤਿ ਤਿਹਾਰੀ ਤੁਮੈਂ ਕਹਿਕੇ ਸੰਦੇਸ ਜੂ[੨] ॥ ੧ ॥

ਚੌਪਈ॥ ਸੁਨਿ ਪ੍ਰਸੰਨ ਕਲਗ਼ੀਧਰ ਹ੍ਵੈ ਕੈ। ਰਾਖ੍ਯੋ ਨਿਕਟ ਮਾਨ ਬਹੁ ਕੈ ਕੈ।
ਰੋਜ ਦਯੋ ਕਰਿ ਦਰਬ ਘਨੇਰਾ[੩]। ਇਮ ਸੁਨਿ ਸੁਨਿ ਕਰਿ ਸੁਜਸ ਬਡੇਰਾ ॥
੫॥ ਕਰਣ ਪਰਬ*ਭਾਖਾ ਤਿਨ ਕੀਨੀ। ਛੰਦ ਬੰਦ ਸੁੰਦਰ ਗਤਿ ਲੀਨੀ[੪]।
ਲਾਖ ਦਰਬ ਕੀ ਬਖਸ਼ਿਸ਼ ਪਾਈ†। ਗੁਰ ਕੀ ਕੀਰਤਿ ਮਹਿਦ ਬਨਾਈ
॥ ੬ ॥ ਹੰਸਰਾਮ ਕਵਿ ਪਰਬ ਬਨਾਯੋ*। ਦ੍ਰੋਣਪਰਬ ਕੁਵਰੇਸ਼ ਸੁਨਾਯੋ[੫]।
ਇਸੀ ਰੀਤਿ ਬਹੁ ਭਾਖਾ ਬਨੀ। ਮਿਲੇ ਆਨਿ ਇਸ ਹੀ ਬਿਧਿ ਗੁਨੀ॥੭ ॥
ਬਾਵਨ ਕਵਿ ਗਿਨਤੀ ਮਹਿਂ ਨੀਤਿ। ਰਹੈਂ ਨਿਕਟ ਹਰਖਾਵੈਂ ਚੀਤਿ।
ਇਕ ਦਿਨ ਸਤਿਗੁਰ ਸਭਾ ਲਗਾਇ। ਬੈਠੇ ਹੁਤੇ ਮਹਾਂ ਦੁਤਿ‡ਪਾਇ॥੮॥
ਏਕ ਕਵੀ ਚਲਿ ਕਰਿ ਤਹਿਂ ਆਯੋ। ਨਿਜ ਬਿੱਦਯਾ ਹੰਕਾਰ ਬਢਾਯੋ।

[੧]ਹੇ ਅਮਰਾਂ (ਦੇਵਤਿਆਂ) ਦੇ ਈਸ਼੍ਵਰ ਜੀ ! ਆਪ ਗੁਣੀਆਂ ਤੋਂ ਵਡੇ ਗੁਣੀ ਹੋ ਤੇ ਅੰਮ੍ਰਿਤ ਕਵੀ ਨੂੰ (ਜਦ ਇਹ ਦੇਖੋਗੇ ਕਿ) ਮੇਰੇ (ਗੁਣਾਂ ਦਾ) ਪੜ੍ਹਨ ਵਾਲਾ (=ਉਚਾਰਨ ਵਾਲਾ) ਹੈ ਤਾਂ ਪਜਾਰ ਕਰੋਗੇ। (ਅ) ਇਸੇ ਸਤਰ ਦਾ ਅਰਥ ਹੋਰਵੇਂ ਵੀ ਕਰਦੇ ਹਨ:-(ਆਪ ਦੇ) ਗੁਣਾਂ (ਦੇ ਗਾਇਨ ਵਿਚ ਮੈਂ) ਗੁਨੀ ਹਾਂ, ਅੰਮ੍ਰਿਤ ਕਵਿ ਮੇਰਾ ਨਾਮ ਹੈ ( ਤੇ ਜਦੋਂ ਅਮ੍ਰੇਸ਼=) ਇੰਦਰ ਮੈਨੂੰ ( ਆਪ ਦੀ ਕੀਰਤੀ) ਪੜ੍ਹਦੇ ਦੇਖਦਾ ਹੈ ਤਾਂ ਪਿਆਰ ਕਰਦਾ ਹੈ। (ੲ) ਪ੍ਰੰਤੂ ਜੇ ਇਸ ਚਰਣ ਵਿਚ ਆਏ ਪਦ 'ਹੇਰੋ' ਤੇ 'ਕੀਜੇ' ਨੂੰ ਸ਼ੁਧ ਵਯਾਕਰਣਕ ਅਰਥਾਂ ਵਿਚ ਲਾਈਏ ਤਾਂ ਐਉਂ ਜਾਪਦਾ ਹੈ ਕਿ ਇਹ ਚਿੱਠੀ ਅੰਮ੍ਰਿਤ ਰਾਇ ਦਾ ਉਸਤਾਦ ਉਸ ਨੂੰ ਦੇਕੇ ਗੁਰੂ ਜੀ ਪਾਸ ਘੱਲ ਰਿਹਾ ਹੈ ਤੇ ਕਹਿ ਰਿਹਾ ਹੈ ਕਿ:—ਹੇ ਅਮਰੇਸ਼ ਜੂ ! ਗੁਣੀਆਂ ਵਿਚੋਂ ਗੁਣੀ ਹੈ ਅੰਮ੍ਰਿਤ ਰਾਇ ਕਵੀ ਤੇ ਮੇਰਾ ਪੜ੍ਹਾ-ਇਆ ਹੋਇਆ ਹੈ ਇਸ ਨੂੰ ਜਦ ਵੇਖੋ ਤਾਂ ਪਿਆਰ ਕਰਨਾ ਮੈਂ ਇਸਨੂੰ ਇਹ ਸੁਨੇਹਾ ਦੇ ਕੇ ਘਲ ਰਿਹਾ ਹਾਂ ਕਿ ਆਪਦੀ ਕੀਰਤੀ ਹੁਣ ਖੀਰ ਸਮੁੰਦਰਾਂ ਤੋਂ ਪਾਰ ਨਿਕਲ ਗਈ ਹੈ ਆਦਿ। [੨]ਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਆਪਦੀ ਕੀਰਤੀ ਖੀਰ ਸਮੁੰਦਰੋਂ ਬੀ ਪਾਰ ਨਿਕਲ ਗਈ ਹੈ (ਕੇਵਲ ਇਤਨਾ) ਸੰਦੇਸਾ ਕਹਿਕੇ ਆਪ ਜੀ ਨੂੰ (ਸੁਨਾਉਂਣ ਲਈ ਮੈਂ ਆਇਆ ਹਾਂ)। [੩]ਭਾਵ, ਬਹੁਤਾ ਰੋਜ਼ੀਨਾ ਲਾ ਦਿੱਤਾ। [੪]ਛੰਦਾਂ ਬੰਦੀ ਨੇ ਸੁਹਣੀ ਚਾਲ ਲਈ। [੫]ਕੁਵਰੇਸ਼ ਨੇ ਦ੍ਰੋਣ ਪਰਬ (ਭਾਖਾ ਕਰਕੇ) ਸੁਣਾਇਆ।

*ਹੰਸਰਾਮ ਕਵਿ ਦੀ ਉਥਾਨਕਾ ਤੋਂ ਪਤਾ ਲਗਦਾ ਹੈ ਕਿ 'ਕਰਣ ਪਰਬ' ਦਾ ਟੀਕਾ ਉਸਨੇ ਕੀਤਾ ਹੈ, ਅੰਮ੍ਰਿਤ ਰਾਇ ਨੇ ਨਹੀਂ ਕੀਤਾ ਯਥਾ:—ਹੰਸਰਾਮ ਤਾਂ ਦਿਨ ਕਰਯੋ ਕਰਣ ਪਰਬ ਆਰੰਭ। ਅੰਮ੍ਰਿਤ ਕਵੀ ਨੇ 'ਸਭਾ ਪਰਬ' ਬਣਾਇਆ ਹੈ ਜੋ ਪਟਿਆਲਾ ਲਾਇਬ੍ਰੇਰੀ ਵਿਚ ਹੈ।

†ਹੰਸਰਾਮ ਲਿਖਦਾ ਹੈ ਕਿ ੬੦ ਹਜ਼ਾਰ ਰੁਪੱਯਾ ਮੈਨੂੰ ਕਰਣ ਪਰਬ ਦਾ ਇਨਾਮ ਮਿਲਿਆ। ਯਥਾ:—ਪ੍ਰਥਮ ਕ੍ਰਿਪਾ ਕਰਿ ਰਾਖ ਕਰ ਗੁਰੂ ਗੋਬਿੰਦ ਉਦਾਰ। ਟਕਾ ਕਹੇ ਬਖਸ਼ੀਸ਼ ਤਬ ਮੋਕੋ ਸਾਠ ਹਜ਼ਾਰ। ਇਹ 'ਕਰਣ ਪਰਬ' ਬੀ ਪਟਿਆਲਾ ਲਾਇਬ੍ਰੇਰੀ ਵਿਚ ਹੈ।

‡ਪਾ:—ਸੁਖ।

ਕੀਨ ਸਵੈਯਾ ਅਰਥ ਛਪਾਯੋ। ਅਭਿਲਾਖਤਿ ਗੁਰ ਤੇ ਪਰਖਾਯੋ ॥ ੯ ॥
ਹਾਥ ਬੰਦਿ ਕਰਿ ਬੰਦਨ ਠਾਨੀ। ਬੈਠਿ ਪ੍ਰਭੂ ਕੇ ਨਿਕਟ ਬਖਾਨੀ। 'ਦੇਸ਼
ਦੇਸ਼ ਮਹਿਂ ਗਾਵਰਿ ਕੀਰਤਿ। ਜਿਸ ਜਿਸ ਤੇ ਸੁਨਿਯਤਿ ਬਿਸਤੀਰਤਿ
॥ ੧੦ ॥ ਸਭਿ ਬਿੱਦ੍ਯਾ ਕੇ ਗੁਨੀ ਬਖਾਨੇ। ਰਹੈਂ ਸਭਾ ਤੁਮਰੀ ਸਨਮਾਨੇ।
ਛੰਦ ਰਚਹਿਂ ਲਾਖਹੁਂ ਰਹਿਂ ਤੀਰ। ਪਰਖਹੁ ਸਭਿ ਕੇ ਗੁਨੀ ਗਹੀਰ॥੧੧ ॥
ਏਕ ਸ੍ਵੈਯਾ ਰਚ੍ਯੋ ਨਵੀਨਾ। ਅਰਥ ਅਜਾਇਬ ਸ਼ੁਭ ਧਰਿ ਦੀਨਾ*। ਸਭਾ
ਆਪ ਕੀ ਮਹਿਂ ਨਹਿਂ ਐਸਾ। ਜ਼ਾਹਰ ਕਹੈ ਅਰਥ ਕੋ ਜੈਸਾ' ॥੧੨॥ਸੁਨਿ
ਹੰਕਾਰ ਸਮੇਤ ਉਬਾਚਾ। ਬੋਲ੍ਯੋ ਪਾਤਸ਼ਾਹੁ ਗੁਰ ਸਾਚਾ। 'ਨਿਜ ਮੰਤਿ
ਕਰਿਕੈ ਕੀਨਸਿ ਜਥਾ ਸਭਾ ਮਝਾਰ ਉਚਾਰਹੁ ਤਥਾ'॥੧੩॥ ਜਿਸ ਪ੍ਰਕਾਰ
ਕਰਿਕੈ ਕਵਿ ਲ੍ਯਾਯੋ। ਸ਼੍ਰੀ ਸਤਿਗੁਰ ਕੋ ਤਬੈ ਸੁਨਾਯੋ। ਸਭਾ ਬਿਖੈ
ਸਭਿਹੂੰ ਸੁਨਿ ਲਯੋ। ਸੋ ਮੈਂ ਇਹਾਂ ਪਾਠ ਲਿਖਿ ਦਯੋ:-॥ ੧੪ ॥

ਸ੍ਵੈਯਾ ॥ ਨਵਸਾਤ ਤਿਯੇ ਨਵਸਾਤ ਕਿਯੇ ਨਵਸਾਤਿ ਪਿਯੇ, ਨਵਸਾਤ ਪਿਯਾਏ[1]।
ਨਵਸਾਤ ਰਚੇ, ਨਵਸਾਤ ਬਦੇ, ਨਵਸਾਤ ਪਯਾ ਪਹਿ ਦਾਯਕ ਪਾਏ[2]। ਜੀਤ ਕਲਾ
ਨਵਸਾਤਨ ਕੀ ਨਵਸਾਤਨ ਕੇ ਮੁਖ ਅੰਚਰ ਛਾਏ[3]। ਮਾਨਹੁ ਮੇਘ ਕੇ ਮੰਡਲ ਮੇਂ ਕਵਿ
ਚੰਦਨ ਚੰਦ ਕਲੇਵਰ ਛਾਏ[4] ॥ ੧ ॥

ਚੌਪਈ॥ ਸ਼੍ਰੀਕਲਗ਼ੀਧਰ ਸੁਨਿ ਮੁਸ਼ਕਾਏ। ਕਹਿ ਚੰਦਨ ਕੋ ਗਰਬਗਵਾਏ।
'ਇਸ ਜੈਸਨਿ[5] ਕੋ ਅਰਥ ਬਿਚਾਰਨ।ਹਮਰੇ ਘਾਹੀਕਰਹਿਂ ਉਚਾਰਨਿ॥੧੫॥
ਇਹ ਲਾਇਕ ਕਵਿਯਨਿ ਕੇ ਨਾਂਹੀ।ਮਿਲਿਆਪਸਮਹਿਂਕਰਤੇ ਘਾਹੀ।ਛੰਦ
ਸਭਾ ਹਮਰੀ ਮਹਿਂ ਸਰਸਤਿ[6]। ਜਿਨ ਕੇ ਪਾਠ ਕਰੇ ਰਸ ਬਰਸਤਿ ॥੧੬॥
ਕਵੀਯਨਿ ਕੇ ਹਮਰੇ ਹਯ ਦਾਸ[7]। ਪਠਤਿ ਸੁਨਤਿ ਆਨਤਿ ਜਬਿ ਘਾਸ'।
ਚੰਦਨ ਕਵਿ ਗੁਰ ਕੇ ਬਚ ਸੁਨੇ। ਬੋਲ੍ਯੋ ਧਰਿ ਕਰਿ ਅਚਰਜ ਘਨੇ॥੧੭॥

---

[1]ਸੋਲਾਂ (ਵਰ੍ਹੇ ਦੀ) ਤ੍ਰੀਮਤ ਨੇ ਸੋਲਾਂ (ਸ਼ਿੰਗਾਰ) ਕੀਤੇ (ਉਸਦਾ)ਸੋਲਾਂ(ਵਰ੍ਹੇ ਦਾ)ਪਤੀ ਸੀ ਸੋ ਪਤੀ ਸੋਲਾਂ (ਮਹੀਨੇ ਮਗਰੋਂ ਪਰਦੇਸੋਂ ਆਯਾ। (ਅ) ਸੋਲਾਂ 'ਰਸ ਪਿਆਏ' ਵੀ ਅਰਥ ਕਰਦੇ ਹਨ। [2]ਸੋਲਾਂ (ਘਰਾਂ ਵਾਲਾ ਚੌਪੜ) ਵਿਛਾਇਆ,ਸੋਲ੍ਹੀਆ (ਦਾਉ ਹਾਰ ਜਿੱਤ ਦਾ) ਬਦਿਆ। ਅਥਵਾ ਸੋਲਾਂ (ਦਾਉ ਪਾਉਣ ਦੀ) ਸ਼ਰਤ ਲਾਈ, ਪਰ ਸੋਲ੍ਹੀਆ ਦਾਉ ਪੀਆ ਦਾ ਪੇ ਗਿਆ ਭਾਵ ਪੁੱਗ ਗਿਆ। (ਅ) ਦਾਯ ਦਾ ਅਰਥ 'ਦਾਉ' ਦੇ ਥਾਂ 'ਦੇਣੇ ਯੋਗ ਧਨ' ਬੀ ਹੁੰਦਾ ਹੈ। [3]ਸੋਲਾਂ (ਨਰਦਾਂ ਵਾਲੇ ਚੌਪੜ) ਦੀ ਬਾਜੀ ( ਪਤੀ ਨੇ ) ਜਿੱਤ ਲਈ, ਤਾਂ ਸੋਲਾਂ ਕਲਾਂ ਵਾਲੇ ਚੰਦ ਵਰਗੇ ( ਮੁਖੜੇ ਵਾਲੀ ਨੇ ) ਪੱਲੇ ਨਾਲ ਮੂੰਹ ਕੱਜ ਲਿਆ। [ ਕਲਾ=ਬਾਜ਼ੀ ]। [4]ਚੰਦਨ ਕਵੀ ਕਹਿੰਦਾ ਹੈ ਕਿ ਮਾਨੋਂ ਬਦਲਾਂ ਦੇ ਮੰਡਲ ਵਿਚ ਚੰਦ ਦਾ ਸਰੀਰ ਛੁਪ ਗਿਆ ਹੈ। [5]ਏਹੋ ਜੇਹੇ (ਛੰਦਾਂ) ਦਾ। [6]ਰਸ ਵਾਲੇ। (ਅ) ਵਧੀਆ। [7]ਸਾਡੇ ਕਵੀਆਂ ਦੇ ਘੋੜਿਆਂ ਦੇ ਦਾਸ। *ਪਾ:-ਸੁਧਰੀ ਦੀਨ।

'ਇਕ ਘਾਹੀ ਕੋ ਲੇਹੁ ਬੁਲਾਇ। ਜੌ ਇਸ ਕੋ ਦੇ ਅਰਥ ਸੁਨਾਇ। ਜਿਸ ਤੇ ਆਵੈ ਮੋਹਿ ਪ੍ਰਤੀਤ। ਸਭਾ ਗੁਰੂ ਕੀ ਹੈ ਕਵਿ ਜੀਤ[1]'॥ ੧੮ ॥ ਹੇਮ ਲਸ਼ਟਕਾ ਜੁਤਿ ਤਹਿਂ ਖਰਿਯੋ[2]। ਪ੍ਰਭੁ ਸੁਨਿ, ਤਾਂਹਿ ਪਠਾਵਨਿ ਕਰਿਯੋ। 'ਆਨਹੁ ਧੰਨਾਸਿੰਘ ਹਕਾਰਿ।ਇਸ ਹੀ ਛਿਨ ਕੁਛ ਲਗਹਿ ਨ ਬਾਰ'॥੧੯॥ ਸਤਿਗੁਰ ਹੁਕਮ ਮਾਨਿ ਸੋ ਗਯੋ। ਧੰਨਾ ਸਿੰਘ ਸੰਗ ਕਹਿ ਦਯੋ। ਸੁਨਿ ਕੈ ਤਿਨ ਸੋ ਬੂਝਨ ਕੀਨਾ। 'ਕਿਮ ਸਿਮਰਯੋ ਮੁਝ ਕਹਹੁ ਪ੍ਰਬੀਨਾ[3]?'॥ ੨੦॥ ਚੋਬਦਾਰ ਤਬਿ ਕਹ੍ਯੋ ਪ੍ਰਸੰਗ।ਜਿਮ ਗੁਰ ਭਨ੍ਯੋ ਕਵੀ ਕੇ ਸੰਗ।ਧੰਨਾ ਸਿੰਘ ਸੁਜਾਨ ਸਭਿ ਜਾਨੀ। ਸਫਲ ਕਰੀ ਚਾਹੈ* ਗੁਰਬਾਨੀ ॥੨੧॥ ਬਹੁਤ ਮੋਲ ਕੇ ਬਸਤ੍ਰ ਉਤਾਰੇ। ਜੀਰਨ ਮੋਟ ਦੇਹਿ ਪਰ ਧਾਰੇ। ਇਕ ਖੁਰਪਾ[4]ਲੇ ਕਰਿ ਜੁਤ ਜਾਰੀ[5]। ਇਕਠੀ ਕਰਿ ਸਿਕੰਧ ਪਰ ਡਾਰੀ ॥ ੨੨ ॥ ਸਭਿ ਘਾਹੀ ਕੋ ਬੇਖ ਬਨਾਯੋ। ਸ਼੍ਰਿਕ ਬਿਹੀਨ ਸਭਾ ਮਹਿਂ ਆਯੋ। ਗੁਰ ਪਦ ਪਦਮ ਕੀਨ ਤਬਿ ਨਮੋਂ। ਉਚਿਤ ਥਾਨ ਬੈਠ੍ਯੋ ਤਿਹ ਸਮੋ ॥ ੨੩ ॥ ਸ਼੍ਰੀ ਕਲਗ਼ੀਧਰ ਹੁਕਮ ਉਚਾਰਾ। 'ਇਹ ਕਵਿ ਹੈ ਮਤਿਵਾਨ ਉਦਾਰਾ। ਰਚਿ ਕਰਿ ਆਨ੍ਯੋ ਏਕ ਸਵੈਯਾ।ਅਰਥ ਬਿਚਾਰਹੁ ਦੇਹੁ ਸੁਨੈਯਾ'॥੨੪॥ਸੁਨ ਧੰਨਾਸਿੰਘ ਅਰਥ ਬਖਾਨਾ।'ਤ੍ਰਿਯ ਖੋੜਸ[6]ਬਰਖਨ ਬਯਵਾਨਾ। ਤਨ ਖੋੜਸ ਸ਼ਿੰਗਾਰ ਸੁਹਾਯੋ। †ਖੋੜਸ ਮਾਸਨ ਮਹਿਂ ਪਿਯ ਆਯੋ[7]' ॥੨੫॥ ਖੋੜਸ ਘਰ ਕੋ ਚੌਪਰ ਰਚਿਯੋ। ਖੋੜਸ ਦਾਵ ਲਾਇ ਸੁਖ ਮਚਿਯੋ। ਸੋਈ ਖੋੜਸ ਪਸਾਰੋ ਲ੍ਯਾਯੋ[8]। ਖੋੜਸ ਕੀ ਬਾਜੀ ਜੈ ਪਾਯੋ[9] ॥੨੬॥ ਖੋੜਸ ਕਲਾ ਚੰਦ ਮੁਖ ਜੋਈ[10]। ਹਾਰ ਪਾਯ ਤ੍ਰਿਯ ਛਾਦਤਿ ਸੋਈ[11]।ਅਨਹੁੰ ਮੇਘ ਮਹਿਂ ਨਿਸਪਤਿ[12]ਛਾਯੋ। ਇਮ ਅੰਚਰ ਮਾਂਹਿ[13] ਮੁਖਿ ਦਰਸਾਯੋ[14]॥੨੭॥ ਸਤਿਗੁਰ ਸਹਿਤ ਸਭਾ ਸਭਿ ਸੁਨਿਯੋ। ਅਰਥ ਜਥਾਵਤਿ ਜਿਮ ਇਹ ਭਨਿਯੋ।ਸੁਨਿ ਚੰਦਨ ਕਵਿ ਤਜਿ ਹੰਕਾਰਾ। ਹਾਥ ਜੋਰਿ ਗੁਰ ਸਾਥ ਉਚਾਰਾ॥ ੨੮ ॥ 'ਮਹਾਰਾਜ ! ਬਲ ਨਹਿਂ ਬੁਧਿ ਕੇਰਾ। ਕਰਾਮਾਤ ਸਾਹਿਬ ਕੋ ਚੇਰਾ[15]।ਗਰਬ ਨ ਚਲਹਿ ਆਪ ਕੇ ਆਗੇ।

---

[1]ਕਵੀਆਂ ਨੂੰ ਜਿੱਤਣ ਵਾਲੀ ਹੈ। [2](ਜੋ ਚੋਬਦਾਰ) ਖੜਾ ਸੀ। [3]ਭਾਵ ਪ੍ਰਬੀਨ ਗੁਰੂ ਜੀ ਨੇ। [4]ਰੰਬਾ। [5]ਤੰਗੜ। ਜਾਲੀ। [6]ਸੋਲਾਂ। ਨਵ ਸਾਤ (੯+੭) ਦਾ ਅਰਥ ਹੈ। [7](ਪ੍ਰੇਮੀ) ਆਇਆ। [8]ਸੋਈ ਸੋਲ੍ਹੀਆ ਦਾਉ ਪਸਾਰੇ (ਪਤੀ ਨੇ) ਲਿਆਂਦਾ ਭਾਵ ਪਾ ਲਿਆ। [9]ਚੌਪੜ ਦੀ ਬਾਜ਼ੀ ਜਿੱਤ ਲਈ। [10]ਸੋਲਾਂ ਕਲਾਂ (ਸੰਪੂਰਨ) ਚੰਦ ਵਰਗੀ ਮੁੱਖ ਵਾਲੀ। [11]ਤ੍ਰਿਯਾ ਨੇ ਹਾਰ ਪਾਕੇ ਮੂੰਹ ਢਕ ਲਿਆ। [12]ਚੰਦ੍ਰਮਾਂ। [13]ਪੱਲੇ ਵਿਚ। [14]ਮੂੰਹ ਦਿੱਸਿਆ। [15]ਕਰਾਮਾਤ ਦੇ (ਆਪ) ਸਾਹਿਬ ਹੋ ਤੇ ਇਹ ਆਪ ਦਾ ਚੇਰਾ ਹੈ। *ਪਾ:-ਚਾਹੈਂ। †'ਨਵਸਾਤ ਪਿਯੋ' ਦਾ ਅਰਥ ਨਹੀਂ ਆਯਾ।

ਸਿਮਰਹਿ ਨਾਮ ਬਨਾਵਨ ਲਾਗੇ[1] ॥੨੯॥ ਤਬਿ ਕਲਗ਼ੀਧਰ ਬਾਕ ਸੁਨਾਯੋ। 'ਧੰਨਾ ਸਿੰਘ ਜੁ ਤੋਹਿ ਬਨਾਯੋ। ਸੋ ਪਠਿ, ਇਸ ਤੇ ਅਰਥ ਕਰਾਵਹੁ। ਸੁਨਹੁ ਭਲੇ ਪੁਨ ਆਪ ਸੁਨਾਵਹੁ' ॥ ੩੦ ॥ ਸਭਾ ਬਿਖੇ ਜਬਿ ਸਤਿਗੁਰ ਕਹਿਯੋ। ਆਸ਼ੈ ਸਕਲ ਸਿੰਘ ਨੇ ਲਹਿਯੋ[2]। 'ਕਥਹੁ ਅਰਥ ਜੇ ਕਰਿ ਲਖਿ ਪਾਯੋ[3]'। ਉਭੈ* ਸਵੈਯਾ ਕਰਨੋ ਸੁਨਾਯੋ ॥ ੩੧ ॥ ਸੈਯਾ ॥

ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰੇ ਪਰ ਪਾਵਕ ਪਾਇ।
ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨ ਮਰੇ ਤਨ ਤਾਪ ਕੇ ਆਇ।
ਤੀਯ ਮਰੇ ਪੀਯ ਕੇ ਪਰਸੇ ਕਬਹੂੰ ਨ ਮਰੇ ਪਰਦੇਸ਼ ਸਿਧਾਇ।
ਗੂੜ੍ਹ ਮੈਂ ਬਾਤ ਕਹੀ ਦਿਜਰਾਜ[4]! ਬਿਚਾਰ ਸਕੇ ਨ ਬਿਨਾਂ ਚਿਤ ਲਾਇ ॥੧॥
ਕਉਲ ਮਰੇ ਰਵਿਕੇ[5] ਪਰਸੇ ਕਬਹੂੰ ਨ ਮਰੇ ਸਸਿ ਕੀ ਛਬਿ[6] ਪਾਇ।
ਮਿੱਤ੍ਰ ਮਰੇ ਮਿਤ ਕੇ ਮਿਲਿਬੇ ਕਬਹੂੰ ਨ ਮਰੇ ਜਬਿ ਦੂਰ ਸਿਧਾਏ।
ਸਿੰਘ ਮਰੇ ਜਬਿ ਮਾਸ ਮਿਲੈ ਕਬਹੂੰ ਨ ਮਰੇ ਜਬਿ ਹਾਥ ਨ ਆਏ[7]।
ਗੂੜ੍ਹ ਮੈਂ ਬਾਤ ਕਹੀ ਦਿਜਰਾਜ![8] ਬਿਚਾਰ ਸਕੇ ਨ ਬਿਨਾਂ ਚਿਤ ਲਾਏ† ॥੨॥

ਚੌਪਈ ॥ ਧੰਨਾ ਸਿੰਘ ਬਨਾਇ ਸੁਨਾਏ। ਚੰਦਨ ਕਵਿ ਤੇ ਅਰਥ ਨ ਆਏ। ਰਹਯੋ ਬਿਚਾਰਤਿ ਥਿਰ ਚਿਰ ਕਾਲਾ। ਪੁਨ ਲੱਜਾ ਧਰਿ ਰਹਯੋ ਬਿਸਾਲਾ ॥ ੩੨ ॥ ਭਯੋ ਦੀਨ ਤਬਿ ਗੁਰ ਅਗੁਵਾਈ। ਮੁਖਿ ਤੇ ਕਛੂ ਨ ਬੋਲਯੋ ਜਾਈ। ਮਹਿਮਾ ਮਹਾਂ ਜਾਨਿ ਪ੍ਰਭੁ ਕੇਰੀ। ਬਿਨਤੀ ਕਰਤਿ ਭਯੋ ਤਿਸ ਬੇਰੀ ॥੩੩॥ 'ਜੇ[9] ਰਾਵਰ ਕੀ ਚਰਨੀ ਲਾਗੇ। ਮੂਰਖ ਭੀ ਚਾਤੁਰ ਬਡਭਾਗੇ। ਕੌਨ ਚਹੈ ਸਮਤਾ ਤਿਨ ਕੇਰੀ। ਚਹੈ ਜੁ ਹੋਇ ਦਸ਼ਾ ਜਸ ਮੇਰੀ[10]' ॥ ੩੪। ਬੋਲਯੋ ਦੀਨ ਗਰਬ ਜਬਿ ਹਰਯੋ। ਸ਼੍ਰੀ ਗੁਰ ਸੋ ਭੀ ਰਾਖਨਿ ਕਰਯੋ ਇਸੀ ਪ੍ਰਕਾਰ ਅਨਿਕ ਗੁਨਵੰਤੇ। ਸੁਨਿ ਸੁਨਿ ਜਸ ਕੋ ਆਇ ਰਹੰਤੇ। ੩੫ ॥ ਕਰਿ ਚਰਚਾ ਪ੍ਰਭੁ ਕੋ ਪਰਚਾਵੈਂ। ਅਨਿਕ ਜੁਗਤ ਜੁਤਿ

---

[1]ਜੋ (ਆਪ ਦੇ) ਨਾਮ ਨੂੰ ਸਿਮਰਦਾ ਹੈ ਉਹ ਹੀ (ਕਵਿਤਾ) ਬਣਾਉਣ ਲੱਗ ਜਾਂਦਾ ਹੈ। [2]ਧੰਨਾ ਸਿੰਘ ਨੇ ਸਾਰਾ ਆਸ਼ਾ ਜਾਣ ਲਿਆ। [3](ਹੇ ਚੰਦਨ!) ਜੇ ਤੂੰ ਅਰਥ ਸਮਝ ਲਵੇਂ ਤਾਂ ਕਥਨ ਕਰ ਦੇਈਂ। [4]ਹੇ ਚੰਦਨ ਕਵੀ! [5]ਸੂਰਜ ਦੀ ਧੁੱਪ। [6]ਚਾਂਦਨੀ—ਚੰਦ ਦੀਆਂ ਕਿਰਨਾਂ। [7](ਮਾਸ) ਹੱਥ ਨਾ ਆਵੇ ਤਾਂ। [8]ਹੇ ਦਿਜਰਾਜ (ਚੰਦਨ)! [9]ਜਿਹੜੇ। [10]ਜੋ (ਸਮਤਾ ਕਰਨੀ) ਚਾਹੇਗਾ ਉਸ ਦੀ ਐਸੀ ਦਸ਼ਾ ਹੋਵੇਗੀ ਜੈਸੀ ਮੇਰੀ ਹੋਈ ਹੈ। *ਪਾ:—ਦੋ ਕ। ਧੰਨਾ ਸਿੰਘ।

†ਇਨ੍ਹਾਂ ਦੋਹਾਂ ਸ੍ਵੈਯਾਂ ਦੇ ਅਰਥ ਕਰਨ ਦੀ ਕੁੰਜੀ ਇਹ ਹੈ ਕਿ ਪਦ 'ਕਬਹੂੰ ਨ' ਦੇ ਅੱਗੇ ਵਿਰਾਮ ਕਰ ਦਿਤਾ ਜਾਵੇ ਅਰਥਾਤ ਇਸ ਦਾ ਅਰਥ ਪਹਿਲੇ ਅੱਧ ਨਾਲ ਲੱਗ ਜਾਵੇ, ਯਥਾ—ਮੱਛੀ ਜਲ ਦੇ ਸਪਰਸ਼ ਨਾਲ ਮਰੇਗੀ ਕਦੇ ਨਾ, ਪਰ (ਅੱਗ=) ਸੇਕ ਪਾਕੇ ਮਰ ਜਾਏਗੀ।

ਕਵਿਤ ਸੁਨਾਵੈਂ।ਬਖਸ਼ਿਸ਼ ਲੇਤਿ ਮਹਾਂ ਮਨ ਭਾਈ।ਰੀਝਹਿ ਰਿਦੇ ਗੁਨਨਿ ਅਧਿਕਾਈ ॥ ੩੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਵਿਯਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ । ੨੬ ॥

## ੨੭. [ਸੁਖਮਨੀ ਤੇ ਜਪ ਮਹਿਮਾ]।

ਦੋਹਰਾ॥ *ਇਕ ਦਿਨ ਗੁਰ ਕਹਿੰ ਸਭਾ ਮਹਿੰ 'ਸ੍ਰੀ ਅਰਜਨ ਕੀ ਰਹਿਤ। ਕਲਿ[1] ਮਹਿਮਾ ਸੁਖਮਨੀ ਬਹੁ ਜਪੁਜੀ ਮਹਿਮਾਂ ਮਹਿਤ ॥ ੧ ॥ ਜਿਨ ਕੇ ਸੇਵਨ ਤੇ ਮਿਟੈਂ ਬਿਘਨ ਕਲੁਖ ਸਮੁਦਾਇ। ਨਿੱਤ ਪਾਠ† ਚਿਤ ਪ੍ਰੀਤ ਤੇ ਅੰਤ ਭਲੀ ਗਤ ਪਾਇ'॥੨॥ਸੁਨਿ ਕਰਿ ਤਬਿ ਨੰਦਲਾਲ ਇਕ ਪੰਡਤ ਪਿੰਡੀ ਲਾਲ।ਦੋਨਹੁੰ ਬੂਝਨਿ ਲਗੇ ਸ਼ੁਭ ਮਹਿਮਾ ਜਥਾ ਬਿਸਾਲ ॥੩॥ 'ਸ੍ਰੀ ਅਰਜਨ ਜੀ ਰਚੀ ਏ[2] ਸ੍ਰੀ ਨਾਨਕ ਜਪੁ ਕੀਨ।ਸ੍ਰੀ ਮੁਖ ਤੇ ਬਰਨਹੁ ਅਬੈ ਜਥਾ ਮਹਾਤਮ ਪੀਨ' ॥੪॥ ਚੌਪਈ॥ ਇਤਨੇ ਬਿਖੈ ਨੰਦ ਸਿੰਘ ਕਹਿਯੋ। 'ਮਹਾਰਾਜ ਮੈਂ ਅਚਰਜ ਲਹਿਯੋ। ਬਿਚ ਸਰਾਇ ਕੇ ਇਕ ਸਿਖ ਹੇਰਾ। ਤਿਸ ਮਹਿੰ ਪ੍ਰਵਿਸ਼ੇ ਪ੍ਰੇਤ ਬਡੇਰਾ' ॥੫॥ ਇਤਨੋ ਈ ਪ੍ਰਸਤਾਵ ਚਲਾਏ[3]। ਕਵੀ ਗੁਨੀ ਗਨ ਗੁਰ ਢਿਗ ਆਏ। ਪਠਨਿ ਸੁਨਨਿ ਕੋ ਪਰਚਾ ਜੋਇ। ਜਿਨਕੇ ਸੰਗ ਕਰੈਂ ਰਸ ਸੋਇ[4]॥੬॥ਬਿਧੀਚੰਦ, ਪੰਡਤ ਬ੍ਰਿਜਲਾਲ। ਖਾਨ-ਚੰਦ, ਅਰੁ ਚੰਦ ਨਿਹਾਲ। ਮਾਨਦਾਸ ਬੈਰਾਗੀ ਜੋਵ। ਸੈਨਾਪਤਿ, ਪੰਡਤਿ ਸੁਖਦੇਵ॥੭॥ਆਲਮਸ਼ਾਹ‡,ਮਦਨ ਗਿਰ ਆਯੋ। ਬ੍ਰਿੱਖਾ§, ਸੁੱਖੂ, ਗੁਨੀਆ ਭਾਯੋ। ਗੁੰਨਾ,ਅਲੀਹੁਸੈਨ ਰੁ ਅੱਲ। ਉਦੇਰਾਵ, ਰਾਵਲ, ਕਵਿ ਬੱਲ¶॥੮॥ ਸੁਖੀਆ,ਧਰਮ ਸਿਘ ਅਰੁ ਚੰਦਾ। ਬੱਲਭ ਕਵਿ, ਕੁਵਰੇਸ਼ ਬਿਲੰਦਾ। ਮੱਧੂ, ਲੱਖਾ, ਈਸ਼ੁਰਦਾਸ। ਧਜਾਨ ਸਿੰਘ, ਧੰਨਾ ਸਿੰਘ ਦਾਸ ॥ ੯ ॥ ਹੰਸ ਰਾਮ ਆਦਿਕ,ਕਵਿ ਔਰ[]।ਬਿੱਦਜਾਵੰਤਨਿ ਕੇ ਸਿਰਮੌਰ। ਪ੍ਰਿਥਕ ਪ੍ਰਿਥਕ ਸਭਿ

---

[1]ਕਲਜੁਗ ਵਿਚ। [2]ਭਾਵ ਸੁਖਮਨੀ। [3]ਇਤਨਾ ਪ੍ਰਸੰਗ ਚਲ ਹੀ ਰਿਹਾ ਸੀ ਕਿ.....। [4]ਜਿਨ੍ਹਾਂ ਨਾਲ ਗੁਰੂ ਜੀ ਮਿਲਕੇ ਰਸ ਨਾਲ (ਚਰਚਾ) ਕਰਦੇ ਹੁੰਦੇ ਸਨ।

*ਸੌ ਸਾਖੀ ਦੀ ੮੯ਵੀਂ ਸਾਖੀ ਵੇਲੀ। †ਪਾਃ-ਪਾਠ ਕਹਿ।

‡ਸ਼ਿਵ ਸਿੰਘ ਸਰੋਜ ਤੇ ਹਿੰਦੀ ਸ਼ਬਦ ਸਾਗਰ ਕੋਸ਼ ਤੇ ਹਿੰਦੀ ਖਰੀ ਵਿਚ ਲਿਖੇ ਮਾਧਵਾਨਲ ਕਾਮ ਕੰਦਲਾ ਦੇ ਅਗਲੇ ਪਿਛਲੇ ਤੋਂ ਬੀ ਸਹੀ ਹੋ ਗਿਆ ਹੈ ਕਿ ਇਹ ਕਵੀਸ਼ਰ ਗੁਰੂ ਜੀ ਦੇ ਸਮੇਂ ਹੋਇਆ ਹੈ। ੯੯੧ ਹਿ: ਸੰਮਤ ਇਸ ਦੇ ਦੀਬਾਚੇ ਵਿਚ ਦਿਤਾ ਸੀ ਕਵੀ ਸੰਸਕ੍ਰਿਤ ਦੇ ਲੇਖ ਦਾ ਸੰਮਤ ਹੈ। ਸੀਧ ਨੇ ਰਾਗਮਾਲਾ ਨਹੀਂ ਦਿਤੀ। ਕੁਰਦਰਬਾਰੀ ਹੋਣ ਕਰਕੇ ਆਲਮ ਨੇ ਰਾਗਮਾਲਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਲੈਕੇ ਆਪਣੇ ਤਰਜਮੇ ਵਿਚ ਦਿਤੀ ਹੈ। ਦੇਖੋ ਸ੍ਰੀ ਗੁਰੂ ਗ੍ਰੰਥ ਕੋਸ਼ ਦੀ ਅੰਤਕਾ ਪੁਨਾ ਦੇਖੋ ਪਿਛੇ ਰਾਸ ੩ ਅੰਸੂ ੪੮ ਅੰਕ ੩੧ ਦੀ ਹੇਠਲੀ ਟੂਕ।

§ਪਾਃ-ਸੱਖਾ। ¶ਪਾਃ-ਉੱਦੇ ਰਾਵਲ ਹੈ ਕਵਿ ਵੱਲ।

[]ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ੫੨ ਕਵੀ ਹੈਸਨ ਪ੍ਰਸਿੱਧ ਬਾਤ ਹੈ,

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਟੇਕਯੋ ਮਾਥਾ। ਬੈਠੇ ਸਭਾ ਦੇਖਿ ਗੁਰ ਨਾਥਾ॥ ੧੦॥ ਇਨ ਪਸ਼ਚਾਤੀ ਆਇ ਸ਼ਿਤਾਬੀ। ਸੱਦੂ ਮੱਦੂ ਦੌਨ ਰਬਾਬੀ। ਕਿਰਤਨ ਕਰਨਿ ਲਗੇ ਤਬਿ ਆਏ। ਥਿਰ ਚਿਤ ਜਬਹਿ ਥਿਰੇ ਸਮੁਦਾਏ॥੧੧॥ਤਬਿ ਸ੍ਰੀ ਮੁਖ ਤੇ ਉੱਤਰ ਕਹਯੋ। 'ਪ੍ਰੇਤ ਲਗਯੋ ਜਿਹ ਸਿਖ ਕੋ ਲਹਯੋ[1]। ਸੋ ਨਹਿਂ ਪਵਤਿ ਹੋਗ ਜਪੁ ਰਸਨਾ। ਜਿਨਹੁੰ ਕੰਠ ਤਿਨ ਪਰ ਕਛੁ ਬਸ ਨਾ[2]'॥ ੧੨॥ ਨਿਕਟ ਖਾਲਸਾ ਗੁਰ ਬਚ ਸੁਨਿਯੋ। ਬੂਝਨਿ ਕਾਰਨ ਨੀਕੇ ਭਨਿਯੋ। 'ਸ੍ਰੀ ਪ੍ਰਭੁ ਪਾਤਸ਼ਾਹ ਗੁਰ ਸਾਚੇ! ਦਿਹੁ ਬਤਾਇ ਸੰਸੈ ਚਿਤ ਰਾਚੇ॥੧੩॥ ਲੇਤਿ ਮੁਕਤਿ ਜਪੁ ਪਾਠਕ ਜੋਇ[3]? ਕੈ ਸਰੀਰ ਕੀ ਰੱਛਾ ਹੋਇ? ਇਹ ਨਿਰਨੈ ਹਮ ਪਾਵਹਿਂ ਜੈਸੇ। ਸਿੱਖਨ ਹੇਤ ਉਚਾਰਹੁ ਤੈਸੇ'॥੧੪॥ ਸ੍ਰੀ ਮੁਖ ਤੇ ਫੁਰਮਾਵਨ ਕੀਨ। 'ਅੰਮ੍ਰਿਤ ਫਲ ਕਿਸਹੂ ਕਰ ਲੀਨ[4]। ਜੋ ਅਚਿ ਲੇਹ ਅਮਰ ਹੁਇ ਜਾਇ। ਭੂਖ ਤ੍ਰਿਖਾ ਭੀ ਦੁਖ ਬਿਨਸਾਇ॥ ੧੫॥ ਅੰਮ੍ਰਿਤ ਫਲ ਜਿਮ ਦੋਨੋਂ ਕਰੇ[5]॥ ਤਥਾ ਸ਼ਕਤਿ ਜਪੁਜੀ ਜੁਗ[6] ਧਰੇ। ਤਨ ਕੀ ਰੱਛਾ ਮੁਕਤਿ ਪਦਾਰਥ[7]। ਦੇ ਦੋਨੋਂ ਕੋ ਸਦਾ ਸਕਾਰਥ'॥੧੬॥ਸੁਨਿ ਕਰਿ ਤਬਿ ਪੰਡਤਿ ਬ੍ਰਿਜਲਾਲ। ਬਿਨਤੀ ਕਰਤਿ ਭਯੋ ਤਿਸ ਕਾਲ। 'ਪਾਤਿਸ਼ਾਹੁ ਸੁਨਿ ਮੇਰੀ

---

[1]ਪ੍ਰੇਤ ਲੱਗਾ ਹੋਯਾ ਜਿਸ ਸਿੱਖ ਦੇ (ਤੁਸੀਂ) ਵੇਖਿਆ ਹੈ। [2]ਭਾਵ ਜਿਨ੍ਹਾਂ ਨੂੰ ਜਪੁਜੀ ਕੰਠ ਹੈ ਉਨ੍ਹਾਂ ਪਰ ਭੂਤ ਦਾ ਵੱਸ ਨਹੀਂ ਚਲਦਾ। [3]ਕੀ (ਜਪੁਜੀ ਪਾਠਕ) ਮੁਕਤੀ ਲੈਂਦਾ ਹੈ ? [4](ਜੇ) ਅੰਮ੍ਰਿਤ ਫਲ ਕਿਸੇ ਹੱਥ ਵਿਚ ਲਿਆ ਹੈ। [5]ਜਿਵੇਂ ਦੋਵੇਂ ਅਸਰ) ਕਰਦਾ ਹੈ (ਅਮਰ ਵੀ ਤੇ ਭੁੱਖ ਤਿਖਾ ਦਾ ਨਾਸ਼ ਵੀ)। [6]ਦੋਵੇਂ ਸ਼ਕਤੀਆਂ। [7]ਮੋਖ ਪਦਾਰਥ।

[illegible] (ਪਿਛਲੇ ਪੰਨੇ ਦੀ ਬਾਕੀ ਟੂਕ)

ਪਰ ਇਹ ਗਿਣਤੀ ਵਧਦੀ ਘਟਦੀ ਬੀ ਸੀ। ਉਨ੍ਹਾਂ ਬਵੰਜਾ ਕਵੀਆਂ ਵਿਚੋਂ ਹੇਠ ਲਿਖੇ ੪੧ ਕਵੀਆਂ ਦੇ ਨਾਮ ਗੁ: ਪ੍ਰ: ਸੂਰਜ ਦੀ ਇਸੇ ਰੁਤ ਵਿਚ ਅੱਡ ਅੱਡ ਥਾਈਂ ਆਏ ਹਨ:-

ਉਦੇ ਰਾਇ, ਅੱਲੂ, ਆਸਾ ਸਿੰਘ, ਆਲਿਮ, ਅਲੀ ਹੁਸੈਨ, ਅੰਮ੍ਰਿਤਰਾਇ, ਈਸ਼ਰ, ਸੁਖਾ-ਸਿੰਘ, ਸੁਖਦੇਵ, ਸੁੱਖੂ, ਸੁਖੀਆ, ਸੁਦਾਮਾ, ਸੈਨਾ ਪਤ, ਹੰਸ ਰਾਮ, ਕਲੂਆ, ਕੁਵਰੇਸ਼, ਖਾਨ ਚੰਦ, ਗੁਣੀਆਂ, ਗੁਰਦਾਸ, ਚੰਦਨ, ਚੰਦਾ, ਧਰਮ ਸਿੰਘ, ਧਿਆਨ ਸਿੰਘ, ਧੰਨਾ ਸਿੰਘ, ਨਿਹਾਲ ਚੰਦ, ਨੰਦ ਲਾਲ, ਨੰਦ ਸਿੰਘ, ਪਿੰਡੀ ਲਾਲ, ਬੱਲਭ, ਬੱਲੂ, ਬਿਧੀ ਚੰਦ, ਬਿੱਖਾ, ਬ੍ਰਿਜ ਲਾਲ, ਮਦਨ ਗਿਰ, ਮੱਥੁ, ਮਾਨ ਚੰਦ, ਮਾਨ ਦਾਸ, ਮਾਲਾ ਸਿੰਘ, ਮੰਗਲ, ਰਾਵਲ, ਲੱਖਾ। ਬਾਕੀ ੧੧ ਕਵੀਆਂ ਦੇ ਨਾਮ ਇਹ ਹਨ:—

ਅਣੀਰਾਇ, ਸ਼ਜਾਮ, ਸੁੰਦਰ, ਸੋਹਨ, ਹੀਰ, ਟਹਿਕਨ, ਦਯਾ ਸਿੰਘ, ਨਾਨੂ, ਨਿਸ਼ਚਲ ਦਾਸ, ਰਾਮ ਚੰਦ, ਰੌਸ਼ਨ ਸਿੰਘ। ਇਨ੍ਹਾਂ ਤੋਂ ਛੁੱਟ ਅਚਲ ਦਾਸ, ਜਮਾਲ, ਬੁਲੰਦ, ਮਥੁਰਾ, ਮੱਲੂ, ਗੋਪਾਲ ਤੇ ਮਦਨ ਸਿੰਘ, ਹੋਰ ਨਾਮ ਕਵੀਆਂ ਦੇ ਹਨ ਜੋ ਗੁਰ ਦਰਬਾਰ ਵਿਚ ਰਹੇ ਹਨ।

ਬਾਤ । ਇਕ ਦਿਨ ਸੁਪਨੇ ਮਹਿਂ ਬਿੱਖਯਾਤ ॥ ੧੭ ॥ ਸ਼੍ਰੀ ਨਾਨਕ ਕੋ ਦਰ-ਸ਼ਨ ਕੀਨੋ । ਜਨਮ ਕ੍ਰਿਤਾਰਥ ਮੈਂ ਨਿਜ ਚੀਨੋ । ਪਰਮ ਅਰਥ[1] ਜਪੁਜੀ ਕੋ ਹੋਇ । ਮੈਂ ਭੀ ਸੁਨਯੋ, ਸੁਣਾਵੌਂ ਸੋਇ ॥ ੧੮ ॥ ਕਰਯੋ ਸ਼ਲੋਕ ਸੁਨਾਵਨ ਚਹੌਂ[2] । ਤਹਿਂ ਤੇ ਸੁਨਿ ਜੇਤਿਕ ਮੈਂ ਲਹੋਂ[3]" । ਸਤਿਗੁਰ ਤਬੈ ਉਚਾਰਨ ਕੀਨੋ* । 'ਗੁਰ ਘਰ ਕੋ ਪੰਡਤ ਮਤ ਪੀਨੋ† ॥੧੯॥ ਗੁਰ ਮਹਿਂ ਤੁਵ ਪ੍ਰਤੀਤ ਹੈ ਭਾਰੀ । ਸੁਨਯੋ ਜਥਾ ਅਬਿ ਕਰਹੁ ਉਚਾਰੀ' । ਸੁਨਿ ਕਲਗ਼ੀਧਰ ਤੇ ਦਿਜਬਰ ਤਬਿ । ਕਰਯੋ ਸੁਨਾਵਨ ਆਸ਼ੈ ਨਿਜ ਸਬਿ ॥੨੦॥

ਸਲੋਕ । 'ਹਰਿ ਸ਼ਤ੍ਰੂਨਿ ਮਮ ਗ੍ਰਿਹੇ ਦਿਵਾਰਾ ਤ੍ਰੂਹਿ ਦੁਖ ਦਾਨਿ ।
ਤ੍ਰਾਹਿਮਾਂ ਦ੍ਰਸ਼ਜ ਗੁੌਰੋ ਸ੍ਵਪਨ ਸਲੋਕੋਕਤਿਉਕਤਵਾਨਿ[5]' ॥ ੧ ॥

ਚੌਪਈ ॥ ਇਮ ਪੜ੍ਹਿਓ ਪੰਡਤ ਬ੍ਰਿਜਲਾਲ । ਪੁਨ ਬੋਲਯੋ ਸੰਗਤ ਕੇ ਨਾਲ । 'ਸ਼੍ਰੀ ਨਾਨਕ ਗੁਰ ਅਰਜਨ ਜੋਊ । ਸੁਪਨ ਬਿਖੈ ਦਰਸੇ ਤਬਿ ਦੋਊ ॥੨੧॥ ਤਹਾਂ ਸੁਨਯੋਂ ਸੋ ਕਰਹੁਂ ਸੁਨਾਵਨਿ । ਸੁਨਹੁਂ ਭਲੇ ਸ਼ੁਭ ਚਰਚਾ ਪਾਵਨ । ਮਹਿੰਮਾ ਗੁਰ ਬਚ[4] ਅਰ ਗੁਰ ਕੇਰੀ । ਕਹੈ ਕੌਨ ਜੋ ਬਡਿਹੁਂ ਬਡੇਰੀ ॥੨੨॥

ਸਲੋਕ । ਮੋਖੇ ਚ ਪ੍ਰਾਣੇ ਗੁਣੇ ਦ੍ਰਬਜ ਲਾਭੇ ਭਰਮੇ ਵਿਰਕਤੋ ਸੁਰ ਸੇਵਨੇ
ਵਾ । ਯੋਖਤ ਸੁ ਦਾਸੇ ਸਤ ਪੁੱਤ੍ਰ ਯਾਨੇ ਸੰਗ੍ਰਹਿ ਸੁਭਾਵੇ ਰਿਸਟੇ ਪਰਮਦੇ ।
ਮਨੋ ਨਿਰੋਧੇ ਯੁਧਿ ਸਤਿ ਪ੍ਰਗ੍ਰਹੇ ਧਰਮੇਚ ਨੀਤੋ ਦਾਨੇ ਗੁਣਾ ਕਰੇ । ਏਤੇ ਖੁ
ਕੁਰਯਾਤਿ ਸਤਿਨਾਮ ਬਾਨਿ ਮੋ ਕਾਰਿ ਮਾਦੋ ਕਲਿਸ ਦਧਾਨ[5] ॥ ੨ ॥'

---

[1]ਗੂੜ੍ਹ ਅਰਥ । [2](ਜੋ) ਮੈਂ ਸ਼ਲੋਕ ਰਚਿਆ ਸੀ ਸੋ ਸੁਨਾਯਾ ਚਾਹੁੰਦਾ ਹਾਂ । [3]ਜਿਤਨਾ ਕੁ ਮੈਂ ਸਮਝਿਆ ਹੈ । [4]ਗੁਰ ਕੇ ਬਚਨ । [5]ਇਸ ਸ਼ਲੋਕ ਦਾ ਅਰਥ ਅਗੇ ਮੂਲ ਵਿਚ ਬੀ ਆਵੇਗਾ।ਉਦ ਦੋਹਾਂ ਸਲੋਕਾਂ ਦਾ ਪਾਠ ਅਸ਼ੁਧ ਹੈ । ਸ਼ੁਧ ਪਾਠ ਇਸ ਪ੍ਰਕਾਰ ਜਾਪਦਾ ਹੈ । ਜਿਸਦੀ ਟੀਕਾ ਬੀ ਨਾਲ ਹੀ ਦੇਂਦੇ ਹਾਂ । ਯਥਾ—ਮੂਲਃ—ਹਰ ਸ਼ਤ੍ਰੂਨ੍ ਮਮ ਗ੍ਰਿਹੇ ਦਿਵਾਰਾਤ੍ਰੌ ਹਿ ਦੁਃਖਦਾਨ੍ ।
ਤ੍ਰਾਹਿ ਮਾਂ ਦਰ੍ਸ਼ਯ ਗੁਰੋ ! ਸ੍ਵਪ੍ਨ ਸ਼੍ਲੋਕੋਕ੍ਤਿ ਰੁਕ੍ਤਵਾਨ੍ ।

ਅਰਥ—ਹੇ ਗੁਰੂ ਜੀ ! ਮੇਰੇ ਘਰ ਵਿਚੋਂ ਰਾਤੀ ਤੇ ਦਿਨੇ ਦੁਖ ਦੇਣ ਵਾਲੇ ਸ਼ਤ੍ਰੂਆਂ ਨੂੰ ਦੂਰ ਕਰਕੇ ਰੱਖਿਆ ਕਰੋ, ਤੇ ਮੈਨੂੰ ਦਿਖਾਓ (ਅਪਣਾ ਦਰਸ਼ਨ, ਐਉਂ ਪ੍ਰਾਰਥਨਾ ਕਰਨ ਤੇ ਗੁਰੂ ਜੀ ਨੇ) ਸੁਪਨੇ ਵਿਚ ਸ਼ਲੋਕ ਰੂਪੀ ਬਚਨ ਕਹਿਆ ।

ਮੂਲ—ਮੋਕਸ਼ੇ ਚ, ਪ੍ਰਾਣੇ, ਗੁਣ ਦ੍ਰਵ੍ਯ ਲਾਭੇ, ਧਰ੍ਮੇ, ਵਿਰਕ੍ਤੌ, ਸੁਰ ਸੇਵਨੇ ਵਾ ।
ਯੋਸ਼ਿਤ੍ ਸੁਦਾਸੇ, ਸਤ੍ ਪੁਤ੍ਰ, ਯਾਨੇ, ਸੰਗ੍ਰਹ ਸੁਭਾਵੇ, ਰਿਸ਼੍ਟੇ ਪ੍ਰਮੋਦੇ ।
ਮਨੋ ਨਿਰੋਧੇ, ਯੁਧਜਸਤ੍ਰ, ਪ੍ਰਗ੍ਰਹੇ, ਧਰ੍ਮੇਚਨੀਤੌ, ਦਾਨੇ, ਗੁਣਾਕਰੇ ।
ਏਤੇ ਖੁ ਕੁਰ੍ਯਾਤ੍ ਸਤਜਨਾਮ ਬਾਣੀਮੋਕਾਰ ਮਾਦੌ ਕਲਿ ਸੰਦਧਾਨਃ ।

ਅਰਥ—ਮੁਕਤੀ ਵਿਚ, ਪ੍ਰਾਣਾ (ਦੀ ਰੱਖਯਾ) ਵਿਚ, ਗੁਣ ਤੇ ਧਨ ਦੇ ਲਾਭ ਵਿਚ, ਧਰਮ ਵਿਚ, ਉਦਾਸੀ ਵਿਚ, ਦੇਵਤਾ ਪੂਜਨ ਕਰਨ ਵਿਚ, (ਦਾਸੋ ਭਾਵ ਵਾਲੀ ਭਾਵ) ਆਗਯਾਕਾਰ

*ਪਾ:—ਕੀਨਾ । †ਪਾ:— ਪੀਨਾ । [ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਚੌਪਈ॥ਸੁਨਿਕੈ ਸੰਗਤਿ ਬਹੁਰ ਸੁਨਾਯੋ।'ਸੁਪਨੇ ਮਹਿਂ ਸਲੋਕ ਸਿਖ ਆਯੋ।
ਭਾਵ ਅਰਥ ਇਸਕੋ ਸਮੁਝਾਵੈ। ਕਹਿ ਸ੍ਰੀਮੁਖ ਤੇ ਆਪ ਸੁਨਾਵੈ'॥੨੩॥ਸੁਨਿ
ਕਲਗ਼ੀਧਰ ਉਚਰਯੋ ਨੀਕੋ।'ਜਾਨਹੁ ਪਰਮਮੰਤ੍ਰ ਜਪੁਜੀ ਕੋ[1]।ਅਹੈਂ ਮਾਨਸੀ
ਪੰਚੀ ਅੱਛਰ[2]। ਬਾਂਛਤਿ ਦੇਂ[3] ਸਿਮਰਯੋ ਜਿਨ ਰਿਦ ਧਰਿ' ॥੨੪॥ ਤਿਸ ਕੋ
ਅਰਥ ਕਰਯੋ ਗੁਰਦਯਾਲ। ਹਿਤ ਸਿੱਖਨਿ ਕੋ ਕਰਨ ਨਿਹਾਲ। 'ਬਰਨ
ਪਚੀਹ ਅਜੱਪਾ ਜਪੈ[4]। ਕੈ ਰਸਨਾ ਰਸ ਤੇ ਮਨ ਰਪੈ[5] ॥੨੫ ॥ *ਤਿਸ ਤੇ
ਦੂਖਨ,ਦੁਖ,ਰੁਜ ਤੀਨ[6]।ਬਾਤ ਪਿੱਤ ਕਫ ਕਰਤਾ ਹੀਨ[7]।ਮੁਕਤਿ ਜੁਗਤਿ

[1]ਜਪੁਜੀ ਨੂੰ ਸ਼ਰੋਮਣੀ ਮੰਤ੍ਰ ਸਮਝੋ। ਸੌ ਸਾਖੀ ਵਾਲਾ ਐਉਂ ਲਿਖਦਾ ਹੈ:-ਭਾਈ ਇਹ ਜਪੁਜੀ ਕਾ ਮਾਨਸੀ ਪਰਮ ਮੰਤ੍ਰ ਦਾ ਅਰਥ ਹੈ। [2]ਮਾਨਸੀ=ਮਨੋਂ ਵਾਂਛਿਤ ਦੇ ਦੇਣ ਹਾਰੇ।(ਅ) ਮਨ ਨਾਲ ਜਪੇ ਜਾਣ ਵਾਲੇ ਹਨ ਪੰਚੀ ਅਖਰ। ੨੫ ਅਖਰ, ਭਾਵ 'ਇਕੋਂਕਾਰ' ਤੋਂ ਲੈਕੇ 'ਅਕਾਲ ਮੂਰਤਿ' ਤਕ ੨੫ ਅੱਖਰ ਹਨ। ਯਾਦ ਰਹੇ ਕਿ '੧ਓ' ਨੂੰ ਇਕ ਅਖਰ ਗਿਣਨਾ ਹੈ, ਕਿਉਂਕਿ ਗੁਰਮਤ ਵਿਚ ਵਾਹਿਗੁਰੂ ਜੀ ਦਾ ਚਿੰਨ੍ਹ '੧ ਓ' ਹੈ 'ਨਿਰਾ 'ਓਂ' ਨਹੀਂ। ਨਿਰਾ 'ਓਂ' ਤ੍ਰਿਧਾ ਮੂਰਤੀ ਦਾ ਅਰਥ ਕਈ ਮਤਾਂ ਵਿਚ ਰਖਦਾ ਹੈ, ਉਸ ਭਾਵ ਤੋਂ ਸ਼ੁੱਧ ਕਰਕੇ ਏਕਤਾ (ਵਾਹਦਾਨੀਅਤ) ਦੀ ਮੁਰਾਦ ਉਤੇ ਸੰਕੇਤ ਕਰਨ ਹਿਤ ਇਸ ਦਾ ਗੁਰਮਤ ਵਿਚ ਸੰਪੂਰਨ ਰੂਪ '੧ ਓ' ਹੈ, ਜਿੱਥੇ ਓਂਕਾਰ ਪਾਠ ਅੱਗੇ ਆਵੇਗਾ ਸਭ ਜਗਾ ਮੁਰਾਦ '੧ ਓ' ਤੋਂ ਲੈਣੀ ਹੈ, ਗੁਰਮਤ ਵਿਚ ਵਿਹਤ ਰੂਪ ਇਹੋ '੧ ਓ' ਹੈ। ਜੈਸਾ ਕਿ ਸੌ ਸਾਖੀ ਦੇ ਕਰਤਾ ਨੇ ਮੰਨਿਆ ਹੈ ਕਿ ਮੂਲ ਮੰਤ੍ਰ ਦੇ ਮੁੱਢ ਵਿਚ ਏਕੋਂਕਾਰ ਦਾ ਪਾਠ ਕਰੋ; ਦੇਖੋ ਅੰਸੂ ੨੮ ਅੰਕ ੩੪। [3]ਭਾਵ (ਮਨ) ਮੰਗੀ ਮੁਰਾਦ ਦੇ ਦੇਣਹਾਰੇ ਹਨ। [4]ਭਾਵ ਮਨ ਨਾਲ ਜਪੇ। [5]ਯਾ ਰਸਨਾ ਨਾਲ ( ਜਪੇ ਤੋਂ ) ਮਨ ਰਸ ਵਿਚ ਰਚਿਆ ਰਹੇ। [6]('ਮੋਖੇ' ਦਾ ਅਰਥ ਤੁਰਿਆ) ਤਿੰਨ ਤਰ੍ਹਾਂ ਦੇ ਦੂਸ਼ਨ, ਤਿੰਨ ਤਰ੍ਹਾਂ ਦੇ ਦੁਖ ਤੇ ਤਿੰਨ ਤਰ੍ਹਾਂ ਦੇ ਰੋਗ। ਦੂਖਨ=ਮਨ ਦੇ, ਬਾਣੀ ਦੇ, ਸਰੀਰ ਦੇ। ਦੁਖ=ਆਧਿ ਬਿਆਧਿ ਉਪਾਧਿ। ਰੁਜ=ਵਾਤ ਪਿਤ ਕਫ। (ਅ) ਦੂਖਨ, ਦੁੱਖ ਤੇ ਰੁਜ ਏ ਤ੍ਰੈ ਚੀਜ਼ਾਂ। [7]ਅਤੇ ਵਾਤ ਪਿੱਤ ਤੇ ਕਫ ( ਦੇ ਵਿਗਾੜ ਨੂੰ ) ਹੀਨ ਕਰਨਹਾਰੇ ਹਨ (੨੫ ਅੱਖਰ)ਸੂਚਨਾ-ਵਾਤ ਪਿਤ ਕਫ ਦਾ ਭਾਵ ਲੋਭ ਕ੍ਰੋਧ ਤੇ ਕਾਮ ਵੀ ਹੋ ਸਕਦਾ ਹੈ,ਕਿਉਂਕਿ ਲੋਭੀ ਨੂੰ ਵਾਤ, ਕ੍ਰੋਧੀ ਨੂੰ ਪਿੱਤ ਤੇ ਕਾਮੀ ਨੂੰ ਕਫ ਦੇ ਵਿਗਾੜ ਹੋ ਜਾਂਦੇ ਹਨ। ਯਾ ਪਿੱਤ ਵਾਲੇ ਦਾ ਸੁਭਾਵ ਕ੍ਰੋਧੀ, ਲੋਭੀ ਦਾ ਵਾਤੀ ਤੇ ਕਫੀ ਦਾ ਕਾਮੀ ਹੋ ਜਾਂਦਾ ਹੈ। ਸੌ ਸਾਖੀ ਦੇ ਪਾਠ ਤੋਂ ਪਤਾ ਲਗਦਾ ਹੈ ਕਿ ਤ੍ਰੈ ਦੋਖ, ਵਾਤ ਪਿੱਤ ਕਫ ਤੋਂ ਕੇਵਲ ਮੁਰਾਦ ਹੈ। *ਇਥੋਂ ਦੂਜੇ ਸ਼ਲੋਕ ਦਾ ਅਰਥ ਚਲਿਆ ਪਰ ਇਹ ਉਥੇ ਦਿਤੇ ਕ੍ਰਮ ਨਾਲ ਕ੍ਰਮ ਵਾਰ ਨਹੀਂ ਹੈ।

[ਪਿਛਲੇ ਸਫ਼ੇ ਦੀ ਬਾਕੀ ਟੂਕ ]

ਸ੍ਰੇਸ਼ਟ ਇਸਤ੍ਰੀ (ਵਿਆਹੁਣ) ਵਿੱਚ, ਸ੍ਰੇਸ਼ਟ ਪੁੱਤ੍ਰ (ਦੇ ਪ੍ਰਾਪਤ ਕਰਨ) ਵਿਚ,ਸਫਰ ਕਰਨ ਵਿੱਚ, ਸ੍ਰੇਸ਼ਟ ਸੁਭਾਵ ਦੇ ਗ੍ਰਹਣ ਕਰਨ ਵਿਚ, ਦੁਖਦਾਈਆਂ ਨੂੰ ਪ੍ਰਸੰਨ ਕਰਨ ਵਿਚ, ਮਨ ਰੋਕਣ ਵਿੱਚ, ਯੁੱਧ ਵਿੱਚ ਅਸਤ੍ਰ ਗ੍ਰਹਣ ਕਰਨ ਵਿੱਚ, ਵਸੀਕਾਰ ਕਰਨ ਵਿੱਚ, ਧਰਮ ਨੀਤੀ (=ਰਾਜ ਨੀਤੀ) ਵਿਚ, ਦਾਨ ਵਿੱਚ, ਗੁਣਾਂ ਦੇ ਖਜ਼ਾਨੇ ਭਾਵ ਗੁਣ ਕੱਠੇ ਕਰਨ ਵਿੱਚ, ਇਤਨਿਆਂ (ਸਾਰਿਆਂ) ਵਿੱਚ ਸਤਿਨਾਮ ਬਾਣੀ ਜਿਸਦੇ ਆਦਿ ਓਅੰਕਾਰ ਹੈ ਕਲਯੁਗ ਵਿਚ ਧਾਰਨ ਕਰੇ।

ਉੱਤਮ ਪਦ ਪਾਵੈ। ਸੁਖੀ ਹੋਇ ਨਹਿਂ ਅਵਗਤਿ ਜਾਵੈ ॥੨੬। ਜੇ ਭੋਜਨ ਪਰ ਕਰਹਿ ਉਚਾਰਨਿ। ਵਧੈ ਰਿਧਿ ਹੁਇ ਅੰਨ ਬਿਕਾਰ ਨ[1]। ਸੁਖ ਸੋਂ* ਪਚਹਿ,ਨ ਰੁਜ ਉਪਜਾਵੈ।ਕਾਲ ਰਹਿਤ ਹੁਇ ਦੋਖ ਮਿਟਾਵੈ[2]॥੨੭॥[3]ਦਰਬ ਲਾਭ ਮਹਿਂ, ਧਰਮ ਮਝਾਰਾ। ਬੀਚ ਉਦਾਸੀ ਕੇ ਸੁਖਕਾਰਾ। ਇਸਤ੍ਰੀ ਬਯਾਹਨਿ, ਸੁਤ ਉਪਜੈਤੇ।ਦੇਸ਼ ਬਿਦੇਸ਼ਨ ਕੋ ਗਮਨੈਤੇ॥੨੮॥ਜੁੱਧ ਚਢਨਿ ਨਹਿਂ ਸ਼ਸਤ੍ਰ ਪ੍ਰਹਾਰਨਿ। ਹੋਨਿ ਅਰੂਢਨਿ ਬਾਜੀ ਬਾਰਨ[4]। ਸੁਰ ਪੂਜਨ ਮਹਿਂ† ਮੋਹਨ ਕਰਨ[5]। ਸਿਮਰਨਿ ਕਰਿ ਹੈ ਪਚੀਹ ਬਰਨ[6]॥੨੯॥ਸਦਨ ਪ੍ਰਵੇਸ਼ਨਿ[7], ਬਾਹਰ ਜਾਨ। ਇੱਤਯਾਦਿਕ ਜੇ ਕਾਜ ਮਹਾਨ।ਮਸਤਕ ਨੰਮ੍ਰਿ ਕਰਹਿ ਗੁਰ ਆਗੇ। ਦ੍ਰਿੜ ਪ੍ਰਤੀਤ ਕਰਿ ਸਿਮਰਨ ਲਾਗੇ ॥੩੦॥ ਦੇ ਦਸ-ਵੈਧ ਗੁਰੂ ਕੋ ਸਿੱਖ। ਕਰਨ ਕਰਾਹ ਕਰਹਿ ਸੁ ਭਵਿੱਖ[8]। ਦਾਨ ਦੇਨਿ ਲੇਨੇ ਮਹਿਂ ਪ੍ਰਾਹਿ[9]। ਅਤਿ ਸੁਭਾਵ ਕੀ ਪਲਟਨ ਮਾਂਹਿ[10] ॥੩੧॥ ਭੂਤ,ਕਿ ਪ੍ਰੇਤ, ਡਾਕਨੀ ਡੀਠਿ[11]।ਸਹਿਤ ਪ੍ਰਤੀਤ ਪਠਹਿ ਦਿਢ ਨੀਠ[12]।ਸੁਪਨ ਮਹਿਂ ਸ੍ਰੀ ਅਰਜਨ ਕਹ੍ਯੋ। ਦਿਜ ਬ੍ਰਿਜਲਾਲ ਸੁ ਪੰਡਿਤ ਲਹ੍ਯੋ ॥ ੩੨ ॥ ਦਸਮੇ ਪਾਤਸ਼ਾਹੁ ਗੁਰ ਸਾਚੇ।ਲਿਖਵਾਇ ਸ੍ਰੀਬਚਨ‡ਉਬਾਚੇ।ਆਗੇ ਲਾਗੇ ਲਿਖਨਿ ਲਿਖਾਰੀ। ਜਿਮ ਮਹਿੰਮਾ ਬਿਧਿ ਸਹਿਤ ਉਚਾਰੀ ॥੩੩॥ਦੋਹਰਾ॥ '§ਚਲਨ

---

[1]('ਪ੍ਰਾਣੇ' ਦਾ ਅਰਥ:—) ਅੰਨ ਦਾ ਵਿਗਾੜ ਨਹੀਂ ਹੋਸੀ। [2]ਭਾਵ ਲੰਮੀ ਆਯੂ ਵਾਲਾ ਹੋਵੇਗਾ ਤੇ ਅਰੋਗ ਰਹੇਗਾ। [3]ਅੱਗੇ ਦੱਸੇ ਦਸਾਂ ਕੰਮਾਂ ਵਿਚ ਇਹ ਮੰਤ੍ਰ ਸਹਾਈ ਹੈ:— ਸੰਸਕ੍ਰਿਤ ਸਲੋਕ ਦਾ ਭਾਵ ਅਰਥ ਹੀ ਮਾਨੋ ਚੱਲ ਰਿਹਾ ਹੈ। [4]ਘੋੜੇ ਹਾਥੀਆਂ ਉਤੇ। [5]ਵਸੀ ਕਰਨ ਵਿਚ। [6]ਪੱਚੀਆਂ ਅਖਰਾਂ ਨੂੰ। [7]ਨਵੇਂ ਘਰ ਵਿਚ ਪ੍ਰਵੇਸ਼ ਕਰਨ। [8]ਭਾਵ, (ਭਵਿੱਖ=) ਅੱਗੋਂ ਨੂੰ ਮੈਂ ਕੜਾਹ ਕਰਾਵਾਂਗਾ (ਐਸੀ ਸੁੱਖਣਾ ਸੁੱਖੇ)। [9]ਜਪੇ। [10]ਅਤਯੰਤ ਸੁਭਾਵ ਦੇ ਪਲਟਨੇ ਵਿਖੇ ਭਾਵ ਆਪਣਾ ਭੈੜਾ ਸੁਭਾਵ ਇਸ ਮੰਤ੍ਰ ਨਾਲ ਬਦਲਦਾ ਹੈ। [11]ਨਜ਼ਰ। [12]ਦੇਗੀਤਰ੍ਹਾਂ।

*ਪਾ:—ਪੁਨਿ ਸੋ, ਸੁਨਿ ਸੋ। † '੧ ਓ ਸਤਿ ਨਾਮ' 'ਅਕਾਲ ਮੂਰਤਿ' ਮੰਤ੍ਰ ਤਾਂ ਇਕ ਅਕਾਲ ਨੂੰ ਨਿਰੂਪਨ ਕਰ ਰਿਹਾ ਹੈ ਤੇ ਇਸ ਦੇ ਜਪੁ ਨੇ ਇਕ ਅਕਾਲ ਦੀ ਪ੍ਰਾਪਤੀ ਕਰਾਉਣੀ ਹੈ। ਗੁਰੂ ਅਰਜਨ ਦੇਵ ਤੇ ਦਸਮੇ ਗੁਰੂ ਜੀ ਨੇ ਇਸ ਮੰਤ੍ਰ ਨੂੰ ਦੇਵਤਿਆਂ ਦੀ ਸੇਵਾ ਤੇ ਮੋਹਨ ਵਸੀਕਾਰ ਆਦਿ ਲਈ ਕਿਉਂ ਦੱਸਣਾ ਸੀ ? ਇਹ ਸੌ ਸਾਖੀ ਦਾ ਆਖੇਪਕਾਰ ਹੀ ਮੱਲੋ ਮੱਲੀ ਖਿਆਲ ਪਾ ਰਿਹਾ ਜਾਪਦਾ ਹੈ। ਪਿੱਛੇ ਅੰਸੂ ੫ ਅੰਕ ੬੧ ਵਿਚ ਪਰਨਾਰੀ ਪਰ ਅੰਸ਼ ਦਾ ਤਿਆਗ ਸਿਖਲਾ ਹੀ ਆਏ ਹਨ। ਯਥਾ—ਪਰ ਅੰਸੀ ਪਰਨਾਰ ਤਜ ਨਾਮ ਸਰਾਹੈ ਸਵਾਸ। ਇਹ ਪਾਠ ਸੌ ਸਾਖੀ ਦੀ ੮੮ਵੀਂ ਸਾਖੀ ਦਾ ਹੈ। ‡ਪਾ:—ਬਦਨ। §ਪਿੱਛੇ ਸੌ ਸਾਖੀ ਦੇ ਵਾਰਤਕ ਬਚਨ ਕਵਿਤਾ ਵਿਚ ਕਹੇ ਹਨ ਤੇ ਹੁਣ ਸੌ ਸਾਖੀ ਦੀ ਕਵਿਤਾ ਹੀ ਨਕਲ ਕਰਨ ਲਗੇ ਹਨ ਜੋ ਅੰਕ ੩੪, ੩੫, ੩੬ ਵਿਚ ਹੈ।

ਸਮੈ, ਸੰਗ੍ਰਹਿਣ ਮਹਿਂ[1], ਦਾਨ ਦੇਨਿ ਔ ਲੇਨਿ। ਅਤਿ ਸੁਭਾਵ ਕੀ ਪਲਟ ਮਹਿਂ, ਭੂਤ ਡਾਕਨੀ ਸੇਨ[2] ॥ ੩੪ ॥ ਮਨ ਜੀਤਨ, ਰਣ ਮਹਿਂ ਧਰਾ[3] ਰਾਜ ਕਾਜ ਸੁਖਵਾਹਿ[4]। ਮਿਲਨੇ ਗਿਲਨੇ ਬੰਧੁ ਮਹਿ ਰਾਜ ਜੋਗ ਉਤਸਾਹਿ ॥ ੩੫ ॥ ਇਨ ਕਾਰਜ ਕੀ ਅਟਕ ਮਹਿਂ ਪੰਚ ਪਚੀਸਾ ਜਾਪ। ਛੱਤੀ ਅਠਤੀ ਜਾਪ ਕਰਿ ਲਾਖ ਅਰਧ ਤੇ ਲਾਖ*[5] ॥ ੩੬ ॥ ਬਰਣ ਪੰਚ ਪੰਚੀਸ ਕੈ ਅਥਵਾ ਛੱਤੀ ਹੋਇ। ਜਪ ਹਜ਼ਾਰ ਸਮ ਵਰਣ ਕੇ ਪਾਠ ਕਰਹਿ ਨਰ ਜੋਇ[6] ॥ ੩੭ ॥ ਕਰੈ ਹੋਮ ਗੁਰਮੰਤ੍ਰ ਕੋ ਸਕਲ ਬਿਘਨ ਦੇ ਖਾਪ। ਕਾਰਜ ਹੁਇ ਬੰਧਨ ਤੁਟੈਂ ਸ੍ਰੀਮੁਖ ਗੁਰੂ ਪ੍ਰਤਾਪ[7] ॥ ੩੮ ॥ ਬ੍ਰਹਮਣ ਵਿਦਿਆ ਯੁਤ ਪਢੈ ਏਕ ਭਾਗ ਦੁਇ ਮੂੜ੍ਹ॥ ਛਤ੍ਰੀ ਤ੍ਰੈ, ਸ਼ੂਦ੍ਰ ਚਤਰ, ਸਾਢੇ ਤ੍ਰੈ ਵਿਸ਼ ਗੂੜ੍ਹ[8]†। ॥੩੯॥ ਗਯਾਨੀ, ਧਯਾਨੀ, ਜੋਗਧਰਿ[9], ਕਰਮੀ, ਸੁੱਕ੍ਰਿਤ[10] ਮੱਧ। ਉਤਨਾ ਹੀ

---

[1]ਇਕੱਠ ਵਿਖੇ।(ਅ) ਸ਼ੁਭ ਗੁਣਾਂ ਦੇ ਸੰਗ੍ਰਹਿ ਕਰਨ ਵਿਖੇ। [2]ਨਿਤ,ਨਜ਼ਰ। [3]ਅੰਕ ੨੯ ਮੂਜਬ 'ਜੁੱਧ ਵਿਚ ਸ਼ਸਤ੍ਰ ਧਾਰਨ ਸਮੇਂ' ਲੱਗਾ। [4]ਸੁਖਾਂ ਵਾਸਤੇ। [5]ਬਰਣਪੰਚ=ਪੰਚਅਖਰਾਮੰਤ੍ਰ= ੧ ਓ ਸਤਿਨਾਮ। ਪਚੀਸ=ਪੱਚੀ ਅਖਰਾ ਮੰਤ੍ਰ ਜੋ '...ਮੂਰਤਿ' ਤਕ ਹੈ। ਛੱਤੀ='ਪ੍ਰਸਾਦਿ' ਤਕ ਮੰਤ੍ਰ ੩੬ ਅੱਖਰਾਂ ਦਾ ਗਿਣਿਆ ਨੇ 'ਸੈਭੰ' ਨੂੰ ਤ੍ਰੈ ਅੱਖਰ ਮੰਨਕੇ (ਇਸੇ ਅੰਸੂ ਦੇ ਅੰਕ ੪੫ ਦੇ ੨੯, ੩੦, ੩੧ ਵਿਚ ਲੇਖਕ ਨੇ ਸੈਭੰ ਦੇ ਅੱਖਰ 'ਸ, ਇ, ਭੰ.' ਗਿਣੇ ਹਨ) ਫਿਰ 'ਜਪੁ' ਤਕ ੩੮ ਅੱਖਰਾਂ ਦਾ ਮੰਤ੍ਰ ਦੱਸ ਰਹੇ ਹਨ, ਸੋ ਇਨ੍ਹਾਂ ਵਿਚੋਂ ਕੋਈ ਮੰਤ੍ਰ ਲੈਕੇ ਉਹਦਾ ਲੱਖ ਯਾ ਤ੍ਰੈ ਲਖ ਜਪੇ ਅਥਵਾ। [6]ਪੰਜ, ਪੰਝੀ ਯਾ ਛੱਤੀ ਅਖਰਾ (ਕੋਈ ਬੀ ਮੰਤ੍ਰ) ਹੋਵੇ ਅਖਰਾਂ ਮੂਜਬ ਉਨੇ ਹਜ਼ਾਰ ਜਪੇ ਭਾਵ ਪੰਜ ਅਖਰਾ ਮੰਤ੍ਰ ਪੰਜ ਹਜ਼ਾਰ ਵੇਰੀ, ਪੰਝੀ ਅਖਰਾ ੨੫ ਹਜ਼ਾਰ ਵੇਰੀ, ਛੱਤੀ ਅਖਰਾ ੩੬ ਹਜ਼ਾਰ ਵੇਰੀ ਪੜ੍ਹੇ। [7]ਸੁਹਣੇ ਮੂੰਹ ਵਾਲੇ ਗੁਰੂ ਦੇ ਪ੍ਰਤਾਪ ਨਾਲ।(ਅ) ਸ਼੍ਰੀ ਗੁਰੂ ਜੀ ਦੇ ਮੁਖ ਦੇ(ਉਚਾਰੇ ਹੋਏ ਮੰਤ੍ਰ ਜਪ) ਦੇ ਪ੍ਰਤਾਪ ਨਾਲ। [8]ਭਾਵ, ਵਿਦ੍ਵਾਨ ਬ੍ਰਾਹਮਣ ਤਾਂ ਜਿਨੀ ਕਿਹਾ ਹੈ ਓਨਾਂ ਹੀ ਪੜ੍ਹੇ ਜੈਸੇ ਪੰਜ ਹਜ਼ਾਰ ਦਾ ਪੰਜ ਹੀ ਪੜ੍ਹੇ ਅਵਿਦ ਬ੍ਰਾਹਮਣ ਦੂਣਾ, ਛੱਤ੍ਰੀ ਤੀਣਾ, ਵੈਸ਼ ਤੇ ਗੂੜ੍ਹ ਸਾਢੇ ਤਿੰਨ ਗੁਣਾਂ ਤੇ ਸ਼ੂਦ੍ਰ ਚਾਰ ਗੁਣਾ। [ਸੰਸ:, ਗੂਢਜਾ, ਗੂਢ=ਗੁੱਝੇ ਜਨਮ ਵਾਲੇ ਭਾਵ ਹੈ ਅਨਿਸਚਿਤ ਪਿਤਾ ਤੋਂ ਟੁਰੀ ਜਾਤ ਦੇ ਲੋਗ,ਹਿੰਦੂ ਲਾ ਦੇ ੧੨ਪੁਤ੍ਰਾਂਵਿਚੋਂ ਇਕ। (ਅ) ਭਾਵ, ਗੁਪਤ ਪਾਠ ਕਰੇ]। [9]ਜੋਗੀ। [10]ਸ਼ੁਭ ਕਰਮੀ। *ਪਾ:-ਲਾਪ।

†ਕਿਸ ਚਾਤੁਰੀ ਨਾਲ ਈਸ਼੍ਵਰ ਉਪਾਸਨਾ ਵਿਖੇ ਵਰਣਾਸ਼੍ਰਮ ਦੀ ਵੰਡ ਮੁੜ ਸਿੱਖਾਂ ਵਿਚ ਰਲਾਈ ਜਾ ਰਹੀ ਹੈ। ਗੁਰਮਤ ਤਾਂ ਸਪਸ਼ਟ ਦੱਸ ਰਹੀ ਹੈ 'ਬੀਜ ਮੰਤ੍ਰ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥ ਜੋ ਜੋ ਜਪੈ ਤਿਸਕੀ ਗਤਿ ਹੋਇ ॥' ਪੁਨਾ:-'ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥' ਏਹ ਉਪਦੇਸ਼ ਪੰਚਮਗੁਰੂ ਜੀ ਅਪਨੀ ਬਾਣੀ ਵਿਚ ਦੇ ਰਹੇ ਹਨ। ਹੁਣ ਬ੍ਰਿਜ ਲਾਲ ਨੂੰ ਪੰਚਮ ਗੁਰੂ ਜੀ ਨੇ ਸੁਪਨੇ ਵਿਚ ਵਰਣਾਸ਼੍ਰਮ ਦਾ ਵਿਤਕਰਾ ਕਿਵੇਂ ਸਿਖਾ ਦਿੱਤਾ ?

ਲਿਖਿਆ ਸਹੀ ਜੇ ਗੁਰ ਸ਼ਰਧਾ ਸਿੱਧ[੧]*॥੪੦॥ਗੁਰ ਪ੍ਰਸਾਦਿ ਲਗ ਮੁਕਤਿ-
ਮਯ,ਪੰਚ ਗ੍ਯਾਨਕੇ ਜੋਗ[੨]। ਹਿਰਦੇ ਸ਼ੋਧਨ ਸੰਗ੍ਰਹ ਮੈਂ ਪੱਚੀ ਲਗਿ ਸੰਜੋਗ[੩]
॥ ੪੧ ॥ ਪ੍ਰਥਮ ਮਾਰਜਨ ਹੋਮ ਬਿਧਿ[੪] ਲਿਖਿ ਕਰਿ ਸਭਿ ਸਮੁਝਾਇ[੫]।
ਮਹਾਂ ਮਹਾਤਮ ਮੰਤ੍ਰ ਇਹ ਚਾਰ ਪਦਾਰਥ ਦਾਇ ॥ ੪੨ ॥

[੬]ਓਅੰਕਾਰਾਯ ਨਮਹ ॥ ੧॥ ਸਤ੍ਯਾਯ ਨਮਹ ॥ ੨ ॥ ਤਗ੍ਯਾਯ[੭] ਨਮਹ ॥੩॥ ਨਾਰਾ-
ਇਣਾਯ ਨਮਹ ॥੪॥ ਮਖ੍ਯਾਯ[੮] ਨਮਹ ॥ ੫ ॥ ਕਰਤ੍ਰੇ ਨਮਹ ॥ ੬ ॥ ਰਖਤ੍ਰੇ[੯] ਨਮਹ
॥੭॥ ਤਾਰਕਾਯ[੧੦]ਨਮਹ । ੮ ॥ ਪੁਰਸ਼ੋਤਮਾਯ ਨਮਹ ॥ ੯ ॥ ਰੁਕਮਾ ਕਰਤ੍ਰੇ[੧੧]ਨਮਹ
॥੧੦॥ ਖਾਤਮਨੇ[੧੨] ਨਮਹ ॥ ੧੧ ॥ ਨਿਰੰਜਨਾਯ ਨਮਹ ॥ ੧੨ ॥ ਰਥਾਂਗਾਤਮਨੇ[੧੩]
ਨਮਹ ॥ ੧੩ ॥ ਭਵਾਂਤਕਾਯ[੧੪] ਨਮਹ ॥ ੧੪ ॥ ਉੱਤਮ ਯਸਸੇ[੧੫] ਨਮਹ ॥ ੧੫ ॥
ਨਿੱਤ ਰਪਾਯ ਨਮਹ॥ ੧੬ ॥ ਰਜਾਤਮਨੇ[੧੬] ਨਮਹ ॥ ੧੭ ॥ ਵੈਕੁੰਠਾਯ† ਨਮਹ
॥ ੧੮ ॥ ਰਮਾਯ ਨਮਹ[੧੭] ॥ ੧੯ ॥ ਅਖਰਾਯ[੧੮] ਨਮਹ ॥ ੨੦ ॥ ਕਾਲਾਯ ਨਮਹ
॥ ੨੧ ॥ ਲਖਮੀਪਤਿਯਾਯ[੧੯] ਨਮਹ ॥ ੨ ॥ ਮੂਰਤਿ ਧਰਾਯ[੨੦] ਨਮਹ ॥ ੨੩ ॥
ਰਮਾਪਤੀਯੇ[੨੧] ਨਮਹ ।੨੪॥ ‡ਤ੍ਰਿਲੋਕੇਸ਼ਾਯ[੨੨] ਨਮਹ ॥ ੨੫ । ਅਖ੍ਯਾਯ[੨੩] ਨਮਹ
॥ ੨੬ ॥ ਜਗਦੀਸ਼ਾਯ ਨਮਹ ॥ ੨੭ ॥ ਨਿਰਾਕਾਰਾਯ ਨਮਹ ॥ ੨੮ ॥

---

[੧]ਗ੍ਯਾਨੀ, ਧ੍ਯਾਨੀ, ਜੋਗੀ, ਸੁੱਕ੍ਰਿਤਕਰਮੀ ਅਤੇ ਉਸ ਸਿੱਖ ਲਈ ਜਿਸ ਦੀ ਸ਼ਰਧਾ ਗੁਰੂ ਪਰ ਹੈ ਉਤਨਾ ਹੀ ਸਹੀ ਹੈ ਕਿ ਜਿਤਨਾ ਲਿਖ੍ਯਾ ਹੈ [ਸੌ ਸਾਃ ਦਾ ਪਾਠ ਹੈ 'ਸ੍ਰਧਾ ਸਿੱਖ' ਜੋ ਸਹੀ ਜਾਪਦਾ ਹੈ। ਸ੍ਰਧਾ ਸਿਧ=ਦ੍ਰਿੜੀ ਪੱਕੀ ਸ਼ੁੱਧਾ ਹੈ]। [੨]ਗੁਰਪ੍ਰਸਾਦਿ ਤਕ (ਮੰਤ੍ਰ) ਮੁਕਤੀ ਦਾਤਾ ਹੈ, ਪੰਜ (ਅੱਖਰਾ '੧ ਓ ਸਤਿਨਾਮ') ਗ੍ਯਾਨ ਦੇਣ ਜੋਗ ਹੈ। [੩]ਹ੍ਰਿਦੇ ਦੀ ਸ਼ੁਧੀ ਤੇ (ਸ਼ੁਭਗੁਣਾਂ)ਦੇ ਸੰਗ੍ਰਹਣ ਵਿਚ ਪੰਞੀ (ਅੱਖਰਾਂ ਤਕ ਦੇ ਪਾਠ ਦਾ) ਸੰਬੰਧਹੈ। (ਅ)ਸੰਜੋਗ ਕਰੇ= ਪਾਠ ਕਰੇ। [੪]ਪਹਿਲਾਂ ਹੋਮ ਦੀ ਬਿਧੀ (ਫੇਰ) ਜਲ ਉਤੇ ਮੰਤ੍ਰ ਉਚਾਰਕੇ ਅੰਗਾਂ ਨੂੰ ਇਸ ਨਾਲ ਪਵਿੱਤ੍ਰ ਕਰਨਾ। [੫]ਸਮਝਾਉਂਦੇ ਹਾਂ। ਸੌ ਸਾਖੀ ਵਿਚ ਹੈਃ—ਲਿਖ੍ਯਤੇ=ਲਿਖਦੇਹਾਂ।[੬]ਹੁਣ ਅੱਗੇ ਸੌ ਸਾਖੀ ਦੇ ਲੇਖਕ ਜੀ ਮੂਲ ਮੰਤ੍ਰ ਦੇ ਪਦਾਂ ਦੇ ਪਹਿਲੇ ਪਹਿਲੇ ਅੱਖਰ ਲੈ ਲੈਕੇ ਪ੍ਰਮਾਤਮਾ ਦੇ ਨਾਮ ਬਣਾਕੇ ਨਮਸਕਾਰਾਂ ਕਰਦੇ ਹਨ, ਹੋਮ ਕਰਨ ਲਈ ਨਵੇਂ ਪਦ ਬੀ ਘੜਦੇ ਹਨ, ਸ਼ਾਸਤ੍ਰਕ ਹੋਮ ਦੀ ਰੀਸ ਪੂਰੀ ਕਰਨ ਲਈ। ਗੁਰਮਤ ਵਿਚ ਹੋਮ ਬਾਬਤ ਕੀ ਖ੍ਯਾਲ ਹੈ, 'ਹੋਮ ਜੱਗ ਤੀਰਥ ਕੀਏ ਵਿਚ ਹਉਮੈ ਬਧੇ ਬਿਕਾਰ।' ਪੁਨਾ ਦੇਖੋ ਨਾਨਕ ਪ੍ਰਕਾਸ਼ ਪੂਰਃ ਅਧ੍ਯਾਯ ੪੮ ਅੰਕ ੫੫ ਤੋਂ ੫੮। [੭]ਤੱਤ ਗ੍ਯਾਤਾ ਨੂੰ। [੮]ਜੱਗ੍ਯ ਰੂਪ। [੯]ਰੱਖ੍ਯਾ ਕਰਨ ਵਾਲਾ। [੧੦]ਤਾਰਨ ਹਾਰ। [੧੧]ਉੱਜਲਤਾ ਕਰਨ ਹਾਰ। (ਅ)ਸ੍ਵਰਨਰੂਪ। [੧੨]ਆਕਾਸ਼ ਰੂਪ। [੧੩]ਸਰੀਰਰੂਪੀ ਰਥ ਵਿਚ ਆਤਮ ਰੂਪ ਕਰਕੇ ਬਿਰਾਜਮਾਨ। [੧੪]ਸੰਸਾਰ ਦੇ ਅੰਤ ਕਰਨ ਵਾਲੇ। [੧੫]ਉਤਮ ਯਸ ਵਾਲੇ ਨੂੰ। [੧੬]ਤ੍ਰੇਜ ਰੂਪ। [੧੭]ਵ੍ਯਾਪਕ। (ਅ ਰਮ੍ਯ=ਸੁੰਦਰਰੂਪ। [੧੮]ਨਾਸ਼ ਰਹਿਤ। [੧੯]ਮਾਯਾ ਦੇ ਸ੍ਵਾਮੀ। [੨੦]ਮੂਰਤ ਧਾਰੀ ਨੂੰ। [੨੧]ਲਛਮੀ ਦੇ ਪਤੀ ਨੂੰ।[੨੨]ਤ੍ਰਿਲੋਕੀ ਦੇ ਨਾਥ ਨੂੰ। [੨੩]ਖਯ ਤੋਂ ਰਹਤ।

*ਪਾਃ—ਬ੍ਰਧਾ ਸਿਧ। ਸੌ ਸਾਃ ਦਾ ਪਾਠ ਹੈਃ—ਸ਼੍ਰਧਾ ਸਿੱਖ। †ਮੂਲ ਮੰਤ੍ਰ ਦੇ ਅੱਖਰਾਂ ਅਨੁਸਾਰ ਪਾਠ ਵੈਕੁੰਠ 'ਵਵੇ' ਨਾਲ ਚਾਹਪੇ। ‡ਮੂਲ ਮੰਤ੍ਰ ਦੇ ਅੱਖਰਾਂ ਮੂਜਬ 'ਤਤਾ' ਚਾਹੀਏ।

ਸਦਮੇਸਾਯ[1] ਨਮਹ* ॥ ੨੯ ॥ ਇਕਾਰ ਵਾਗ ਵਾਇਨੇ[2]† ਨਮਹ ॥ ੩੦ ॥ ਭੰਜਨਾਯ[3] ਨਮਹ ॥ ੩੧ ॥ ਉਕਾਰਾਯ[4] ਨਮਹ ॥ ੩੨ ॥ ਸ੍ਵਾਹਾ ਪ੍ਰਾਣ ਹੁਤੇ ਜਪੁਇਤਿ[5]। ਸਿੱਖ ਸੁਖਾਯ ਨਮਹ[6] ॥ ੩੩ ॥

ਦੋਹਰਾ ॥ ਅੱਖਰ ਛੱਤੀਸ ਪੰਚ ਪੁਨ ਪੱਚੀ ਤੱਤ ਸੁਜਾਨ। ਗੁਰ ਪ੍ਰਸਾਦਿ ਪਢਿ ਅੱਗ੍ਰ ਤ੍ਰੈ ਲਖਹੁ ਸਿੱਖ ਬੁਧਿਵਾਨ[7] ॥ ੪੩ ॥ ਅਰੁ ਲਿਖਿਬੇ ਮੈਂ ਬਰਨ ਅਠ, ਪਾਂਚ ਪ੍ਰਾਨ ਕੇ ਮਾਂਝ[8]। ਪੱਚੀਸਭਿ ਵਿਵਹਾਰ ਮੇਂ ਛੱਤੀਸ ਲਖਿ ਗੁਨ ਸਾਂਝ[9] ॥੪੪॥ ਛੱਤੀਸ ਲਾਖ ਆਹੁਤਿ ਦੇਮੁਕਤਿ[10] ਹੋਇਤਤਕਾਲ।ਜਪ ਤੇ ਆਤਮ ਸ਼ੁੱਧ ਹੁਇ ਮਾਰਜਨ ਦੂਖਨ ਟਾਲ[11] ॥੪੫॥ ਪ੍ਰਥਮਸਲੋਕਜਪੁਕੋਭਲੋ ਤਿਸ ਕੀ ਬਿਧਿਕਹਿ ਦੀਨ।ਆਗੈ ਸਭਿ ਪੌੜੀਨ ਕੋ ਕਹੈਂ ਸੁ ਸੁਨਹੁ ਪ੍ਰਬੀਨ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਜਪੁ ਸਲੋਕ ਮਹਾਤਮ' ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥ ੨੭ ॥

## ੨੮. [ਜਪੁਜੀ ਮਹਾਤਮ]।

ਦੋਹਰਾ॥ਸ਼੍ਰੀ ਜਪੁਜੀ ਪੌੜੀ ਪ੍ਰਥਮ ਕਰਹਿ ਕਾਮਨਾ ਪੂਰ। ਪਾਠਕ ਸਭਿ ਸੁਖ ਪਾਇਕੈ ਬਿਘਨ ਬਿਨਾਸੈ ਕ੍ਰੂਰ[12]॥੧॥ਆਸ਼ਾ ਪਰ ਦੂਜੀਪੜ੍ਹੇ[13]'ਆਦਿ ਸੱਚੁ'

---

[1]ਨਿੱਤਜ ਈਸ਼੍ਵਰ। (ਅ) ਬ੍ਰਹਮੰਡ ਰੂਪ ਧਰਦਾ ਮਾਲਕ। [2]ਇਕ ਵਾਕ ਦੇ ਉਚਾਰਨ ਵਾਲੇ ਨੂੰ (ਇਕੋ ਕਵਾਉ)। [3]ਨਾਸ਼ ਕਰਤਾ। [4]ਓਅੰਕਾਰ ਰੂਪ ਨੂੰ। [5]ਜਾਪਦਾ ਹੈ ਕਿ ਸ਼ੁੱਧ ਪਾਠ ਐਉਂ ਸੀ: 'ਸ੍ਵਾਹਾ ਪੂਰਣਾਹੁਤੀ ਜਪ ਇਤ।'=(ਹਰ ਪਦ ਦੇ ਉਚਾਰਨ ਤੇ ਆਹੁਤੀ ਦੇਣ ਵੇਲੇ) ਸ੍ਵਾਹਾ (ਪਦ ਕਹੇ ਤੇ ਅੰਤਲੀ ਆਹੁਤੀ ਦੇਣ ਵੇਲੇ 'ਜਪ' (ਇਹ ਦੋ ਅੱਖਰ ਕਹੇ) ਪਰ ਜੇ ਪਾਠ 'ਪ੍ਰਾਣ ਹੁਤੇ' ਨੂੰ ਹੀ ਸਫਲ ਕਰਨਾ ਹੋਵੇ ਤਾਂ ਐਉਂ ਅਰਥ ਲਗੇਗਾ:—ਪ੍ਰਾਣਾਹੁਤਿ=ਉਹ ਪੰਚ ਗ੍ਰਾਸ ਜੋ ਰੋਟੀ ਖਾਣ ਤੋਂ ਪਹਿਲਾਂ'ਪ੍ਰਾਣਾਯਸ੍ਵਾਹਾ' 'ਅਪਾਨਾਯ ਸ੍ਵਾਹਾ', 'ਵਜਾਨਾਯ ਸ੍ਵਾਹਾ' 'ਸਮਾਨਾਯ ਸ੍ਵਾਹਾ' 'ਉਦਾਨਾਯ ਸ੍ਵਾਹਾ' ਮੰਤ੍ਰ ਉਚਾਰ ਕੇ ਖਾਧੇ ਜਾਂਦੇ ਹਨ ਇਹ ਫਿਰ ਹੋਮ ਤੋਂ ਮਗਰੋਂ ਯਗ ਨਾਲ ਜਾ ਸਬੰਧ ਰੱਖਣਗੇ। [6]ਸਿੱਖਾਂ ਨੂੰ ਸੁਖ ਦੇਣ ਵਾਲੇ (ਗੁਰ ਨਾਨਕ ਜੀ) ਨੂੰ ਨਮਸਕਾਰ (ਇਕ ਅਸ਼ੀਰਵਾਦ) ਹੈ। [7]ਹੇ ਸੁਜਾਨ (ਤੱਤ=) ਸਿਧਾਂਤ ਦੀ ਗਲ (ਇਹ ਹੈ ਕਿ) ਪੰਜ, ਪੰਞੀ ਤੇ ੩੬ ਅੱਖਰਾਂ ਦੇ ਜੋ ਮੰਤ੍ਰ ਰੂਪ ਹੈਨ ਇਨ੍ਹਾਂ ਤਿੰਨਾਂ ਦੇ ਅੱਗੇ ਗੁਰਪ੍ਰਸਾਦਿ ਪੜ੍ਹੋ। [8]ਅਤੇ ਲਿਖਣ ਵਿਚ ਅੱਠ ਅੱਖਰ ਲਿਖੇ ਭਾਵ ਚਿੱਠੀ ਪੋਥੀ ਦੇ ਮੁੱਢ ਵਿਚ '੧ ੴ ਸਤਿਗੁਰ ਪ੍ਰਸਾਦਿ' ਲਿਖੇ; ਪਰੰਤੂ (ਜਪਣ) ਲਈ ਪ੍ਰਾਣਾਂ ਵਿਚ ਪੰਜ ਅਖਰਾ (ਨਾਮ ਧਾਰਨ ਕਰੇ '੧ ੴ ਸਤਿਨਾਮੁ'। [9](ਹੋਰ) ਸਾਰੇ ਵਿਹਾਰਾਂ ਵਿਚ ਪੱਚੀ ਅੱਖਰਾ ਤੇ ਸਭ ਗੁਣਾਂ ਦੇ ਧਾਰਨ ਲਈ ੩੬ ਅੱਖਰੇ (ਮੰਤ੍ਰ ਦਾ ਜਾਪ ਕਰੇ)। [10]ਮੁਕਤੀ ਵਾਸਤੇ ਇਸ ਦੀਆਂ ੩੬ ਲੱਖ ਅਹੁਤੀਆਂ ਦੇਵੇ। [11]ਭਾਵ ਪਾਣੀ ਤੇ ਮੰਤ੍ਰ ਪੜ੍ਹਕੇ ਛਿੜਕੇ ਤਾਂ ਦੂਖਨ ਟਲਣਗੇ। [12]ਭਯਾਨਕ, ਕਰੜੇ। [13]ਆਸ਼ਾ ਪੂਰਣ ਹਿਤ ਦੂਜੀ (ਪੌੜੀ)ਪੜ੍ਹੇ।

*ਪਾ:—ਦਸਮੇਸਾਯ ਨਮਹ। †ਪਾ:—ਇਕਾਰ ਵਾਗ ਵਾਯਨੇ

ਜਿਹ ਨਾਮ। ਦੇਵ ਮੰਤ੍ਰ[1] ਅਰ ਚਲਨ ਮੈਂ, ਔਸ਼ਧਿ[2], ਰਸਾਯਨ[3],ਸ਼ਾਮ[4]*॥
੨॥ ਬਿਪਦਾ ਕਾਰਜ ਹਾਨ ਮਹਿਂ 'ਗਾਵਹਿ ਕੋ[5]' ਰਹਿ ਲਾਗ॥ਕਾਰਜ ਕਾਹੂ
ਅਟਕ ਮਹਿਂ ਦੇਯ ਭੇਟ ਗੁਰ ਭਾਗ[6] ॥ ੩ ॥ ਨਵ ਘਰ, ਨਵ ਗੁਣ ਸੰਗ੍ਰਹੈ
ਚੌਥੀ ਕੋ ਕਰਿ ਧ੍ਯਾਨ। ਜਪੁ ਜਪੁ ਸਮ ਪੜ੍ਹਿ ਸਪਤ ਦਿਨ ਸਪਤ† ਭੇਟ
ਧਰਿ ਮਾਨ[8]‡॥੪॥ਉੱਦਮ ਪੰਜੇ[9], ਜੁੱਧ ਮੈਂ ਛੇਵੀਂ, ਸਪਤਮ ਬੰਧ[10]।ਅਟਕੀ
ਨਾਰੀ[11] ਆਠਵੀਂ, ਨਾਵੀਂ ਮੰਤ੍ਰਹਿ ਸੰਧ[12] ॥੫॥ ਦਸਵੀਂ ਦਸਵੇ ਵਨਜ ਜੈ

---

[1]ਦੇਵ ਮੰਤ੍ਰ=ਇਸ਼ਟ ਦੇਵ ਨਿਮੰਤ੍ਰਨ=ਆਪਣੇ ਇਸ਼ਟ ਦੇਵ ਨੂੰ ਆਵਾਹਨ ਲਈ। (ਅ) ਦੇਵਤਾ ਦਾ ਮੰਤ੍ਰ ਆਰਾਧਨ ਲਈ ਵੀ ਅਰਥ ਲਗਦਾ ਹੈ ਪਰ ਦੇਵ ਮੰਤ੍ਰ ਵੀ ਮੰਤ੍ਰ ਹੈ ਤੇ ਇਹ ਸ਼ਲੋਕ ਮਹਾਂ ਮੰਤ੍ਰ ਹੈ ਇਸ ਲਈ ਉਹ ਅਰਥ ਫਬਦਾ ਨਹੀਂ। [2]ਦਵਾ ਵਰਤਨ ਵੇਲੇ। [3]ਰਸਾਯਨ ਬਨਾਉਣ ਲਈ। [4]ਸ਼ਰਨ ਲੈਣ ਲਈ। [5]'ਗਾਵੇ ਕੋ' ਵਾਲੀ ਪੌੜੀ। [6]ਗੁਰੂ ਭਾਗ ਭਾਵ ਦਸਵੰਧ ਦੇਵੇ ਭੇਟਾ। (ਅ) (ਧਨ) ਭੇਟਾ ਦੇਵੇ ਤਾਂ (ਅਟਕ) ਭੱਜ ਜਾਵੇਗੀ। [7]ਨਵਾਂ ਘਰ (ਰਚਨ) ਲਈ ਯਾ ਨਵੇਂ ਗੁਣ ਧਾਰਨ ਲਈ। [8]ਜਪੇ (ਜਪ ਸਮ=ਜਪੁਜੀ ਦੇ ਤੁੱਲ ਭਾਵ) ਚਾਲੀ ਵਾਰ ਸਤ ਦਿਨਾਂ (ਤਕ ਹੋਣ ਤੇ) ਸੱਤ ਭੇਟਾ ਧਰਨੀਆਂ ਸਨਮਾਨ ਲਈ। [9]ਉਦਮ ਲਈ ਪੰਜਵੀਂ ਪੌੜੀ। [10]ਕਿਸੇ ਬੰਧਨ ਦੇ ਪਿਆਂ। (ਅ) ਬੰਧੂ ਦੀ ਰੱਖ੍ਯਾ ਲਈ ਸੱਤਵੀਂ। [11]ਭਾਵ ਪ੍ਰਸੂਤ ਵਿਚ ਅਟਕ ਪਿਆਂ। [12]ਕਿਸੇ ਦੇ ਮੰਤ੍ਰ ਦੇ ਅਸਰ ਨੂੰ ਮੋੜਨ ਲਈ ਜੋ ਆਪਣੇ ਪਰ ਬੁਰਾ ਅਸਰ ਨਾ ਪਵੇ। (ਅ) ਸੁਲਾਹ ਆਦਕ ਦੇ ਮਸ਼ਵਰੇ ਸਮੇਂ (ਸੰਧਿ=ਮੇਲ)। *ਸੌ ਸਾਃ ਦੇ ਕਰਤਾ ਨੇ ਏਥੇ ਟਪਲਾ ਖਾਧਾ ਹੈ। ਜਪੁਜੀ ਵਿਚ ਪਹਿਲਾਂ ਮੂਲ ਮੰਤ੍ਰ ਆਉਂਦਾ ਹੈ, ਤੇ 'ਹੋਸੀ ਬੀ ਸਚੁ' ਪਰ ਅੰਕ ੧ ਆਉਂਦਾ ਹੈ। ਸੌ ਸਾਃ ਵਾਲੇ ਨੇ ਇਸ ਨੂੰ ਦੂਜੀ ਪੌੜੀ ਕਿਹਾ ਹੈ ਗੋਯਾ ਉਸਨੇ 'ਗੁਰ ਪ੍ਰਸਾਦਿ' ਤਕ ੧ ਤੇ 'ਹੋਸੀ ਬੀ ਸਚੁ' ਤਕ ੨ ਪੌੜੀਆਂ ਕਲਪ ਲਈਆਂ ਹਨ ਪਰ ਅੱਗੇ ਚੱਲਕੇ ਇਸ ਨੇ 'ਗਾਵੇ ਕੋ' ਨੂੰ ਚੌਥੀ ਪੌੜੀ ਜਣਾਇਆ ਹੈ। ਇਸ ਦੇ ਆਪਣੇ ਇਸ ਲੇਖੇ 'ਗਾਵੇ ਕੋ' ਦੀ ਪੌੜੀ ਪੰਜਵੀਂ ਹੋਣੀ ਚਾਹੀਦੀ ਸੀ। ਜਪੁਜੀ ਵਿਚ 'ਗਾਵੇ ਕੋ' ਦੀ ਪੌੜੀ ਪਰ ਅੰਕ ੩ ਹੈ, ਸੌ ਸਾਖੀ ਦੇ ਕਰਤਾ ਨੇ ਪਹਿਲੋਂ ਦੋ ਦਾ ਵਾਧਾ ਕਰਕੇ 'ਗਾਵੇ ਕੋ' ਤੇ ਜਾਕੇ ੧ ਦਾ ਵਾਧਾ ਰਹਿਣ ਦਿੱਤਾ ਹੈ। ਸਾਰੀਆਂ ਪੌੜੀਆਂ ਇਸ ਨੇ ੪੦ ਗਿਣੀਆਂ ਹਨ,ਇਸ ਤਰ੍ਹਾਂ ਇਸ ਨੇ ਆਪਣੇ ਹਿਸਾਬ ਅਖੀਰਲਾ ਸ਼ਲੋਕ ਪੌੜੀਆਂ ਦੀ ਗਿਣਤੀ ਵਿਚ ਸ਼ਾਮਲ ਕੀਤਾ ਹੈ। ਸੋ ਇਸ ਦੀ ਗਿਣਤੀ ਸਮਝਣ ਲਈ ਇਸ ਦੀ ਪੰਜਵੀਂ ਪੌੜੀ ਨੂੰ 'ਸਾਚਾ ਸਾਹਿਬ' ਵਾਲੀ ਸਮਝ ਲਈਏ ਤਾਂ ਅਗੋਂ ਪੌੜੀਆਂ ਦੀ ਸਮਝ ਪੈਂਦੀ ਜਾਊ, ਇਸ ਹਿਸਾਬ ਹੁਣ ਗਾਵੈ ਕੋ ਤੋਂ ਪਹਿਲੀਆਂ ਤੇ 'ਹੋਸੀ ਭੀ ਸਚੁ' ਤੋਂ ਮਗਰਲੀਆਂ ਦਾ ਵੇਰਵਾ ਇਹ ਬਣੂ:-ਦੇਵ ਮੰਤ੍ਰ ਅਰ ਚਲਨ ਮੇਂ 'ਸੋਚੈ ਸੋਚ ਦੀ' ਤੇ ਔਖਧਿ ਰਸਾਯਨ ਸ਼ਾਮ ਮੇਂ 'ਹੁਕਮੀ ਹੋਵਨ ਆਕਾਰ' ਦੀ ਪੌੜੀ ਤੇ ਫਿਰ 'ਗਾਵੈ ਕੋ' ਦੀ ਪੌੜੀ ਵਿਚ ਆ ਜਾਣਗੇ ਵਿਪਦਾ ਕਾਰਜ, ਹਾਨ ਮਹਿਂ, ਕਾਰਜ ਅਟਕ, ਨਵ ਘਰ ਤੇ ਨਵ ਗੁਣ।

†ਪਾਃ-ਸਾਤ। ‡ਪਾਃ-ਸਾਨ।

ਵਾਹਨ ਲੈਬੇ ਬੀਚ[1]।ਚੜਨੇ ਕ੍ਰਿਯ ਵਿੱਕ੍ਰਯ ਵਿਖੇ[2] ਗਯਾਰਾਂ ਪੌੜੀ ਖੀਚ ॥੬॥
ਬਾਰ੍ਹੀ ਪੜ ਕਲਪਨ ਕਰੇ ਦੁਖ ਅਰਿਸ਼ਟ ਕੋ ਨਾਸ਼[3]।ਤੇਰਾਂ ਤੇ ਸਿੱਧਨ ਭਜੈ ਕਾਰਜ ਰਾਜਸਿ ਰਾਸ[4] ॥੭॥ ਜੰਤ੍ਰੂਨਿ ਮਹਿੰ[5] ਚੌਦਸ਼ ਕਹਯੋ, ਪੰਚਦਸ਼ੀ ਤੇ ਭੂਤ[6]। ਖੋੜਸਿ ਤੇ ਡਾਕਨ[7] ਤਜੈ, ਸਤਦਸ ਮੋਹਨ ਕੂਤ[8] ॥੮॥
ਪੜਹਿ ਅਠਾਰਹਿ ਆਠਦਸ ਨਿਤ ਉਠਿ ਵਿੱਦਯਾ ਹੇਤ[9]। ਖਟ ਮਾਹੇ ਵਿੱਦਯਾ ਵਧੇ[10] ਨਿਰਮਲ ਬੁੱਧਿ ਸੁਚੇਤ ॥ ੯ ॥ ਉੱਨੀ ਸੁੰਨੀ ਜੋਗ ਮਹਿੰ[11], ਬਿੰਸੀਨਾਰ ਸੰਜੋਗ[12]। ਸੰਤਤਿ ਹਿਤ[13] ਇੱਕੀਸਵੀਂ, ਮ੍ਰਿਤ ਸੁਤ ਬਾਵੀ ਜੋਗੁ[14]॥੧੦॥ਤੇਈ ਰਿਧਨ ਅਖੁੱਟ ਮੈਂ[15],ਚੌਵੀ ਚਾਤੁਰਪ੍ਰੀਤ[16]।ਪੰਚ-ਵਿੰਸਵੀ ਆਦਰੇ ਸਭਿ ਕੋ ਮੋਹਨਰੀਤ[17]॥੧੧॥ਛੱਬੀ ਛਲ ਮੈਂ[18], ਬਲ ਧਰੇ ਸਪਤ ਵਿੰਸ਼ਕਾ ਜਾਪੁ[19]।ਅਠਾਵਿੰਸ ਭੈ ਦੂਰਕੋ ਹੋਇਬੱਜ੍ਰ ਸਮ ਪਾਪੁ[20]॥੧੨॥
ਵਿਖ ਪੀਵੇ ਬਿਖੀਆ ਕਟੇ ਉਨਤੀਸੇ ਕਾ ਝਾੜ[21]। ਦੂਧ ਵਧਾਵੇ ਵਜ਼ਨ ਮੈਂ ਤੀਸ ਪੌੜੀਆਂ ਗਾੜ[22]॥੧੩॥[23]ਏਕੀ ਛੇਕੋ,ਦੋਕੀ ਭਾਗੋ ਤ੍ਰੈ,ਤੇਤੇਇਕਤਾਪ।

---

[1]ਦਸਵੀਂ ਦਸਦੇ ਹਾਂ ਵਣਜ ਵਿਚ (ਜੋ=) ਕਾਮਯਾਬੀ ਤੇ ਵਾਹਨ ਦੇ ਖਰੀਦਨ ਵਿਚ। (ਅ) ਦਸਵੀਂ ਦੱਸ ਦੇਸਨ ਜਸੈ=ਦਸਵੀਂ ਦੇਵਤਿਆਂ ਤੋਂ ਮੁਰਾਦ ਮੰਗਣ ਲਈ ਦੱਸੀ ਹੈ। [2]ਉਸ ਖਰੀਦ ਫ੍ਰੋਖਤ ਵਿਚ ਜੋ ਚੜਕੇ ਕਰੀਦੀ ਹੈ ਭਾਵ ਸੌਦਾਗਰੀ। (ਅ) ਖਰੀਦ ਫ੍ਰੋਖਤ ਲਈ ਜਦ ਚੜ੍ਹੇ (ਭਾਵ ਤੁਰੇ)। [3]ਬਾਰ੍ਹਵੀਂ ਪੜ੍ਹਕੇ ਕਲਪਨਾ (ਆਧਿ),ਦੁਖ (ਬਯਾਧਿ) ਤੇ ਅਰਿਸ਼ਟ (ਉਪਾਧਿ) ਦਾ ਨਾਸ਼ ਕਰੇ। [4]ਤੇਰਵੀਂ ਪੌੜੀ ਸਿੱਧੀਆਂ ਦੇ ਸੇਵਨ ਤੇ ਰਾਜਸੀ ਕੰਮਾਂ ਦੇ ਰਾਸ ਪੈਣ ਲਈ ਹੈ। [5]ਜੰਤ੍ਰ (ਲਿਖਣ ਵੇਲੇ) ਯਾ ਜੰਤ੍ਰਾਂ ਤੋਂ ਰੱਖਯਾ ਲਈ। [6]ਪੰਦ੍ਰਵੀਂ ਨਾਲ ਭੂਤ (ਨੱਠੇ)। [7]ਡੈਣ। [8]ਸਤਾਰ੍ਹਵੀਂ ਮਨਮੋਹਨ ਭੋਜਨ ਪ੍ਰਾਪਤੀ ਲਈ। [9]ਅਠਾਰਾਂ ਵਿਦਿਆ ਦੇ ਪੜਨ ਵਿਚ ਅਠਾਰਵੀਂ। [10]ਛੇ ਮਹੀਨੇ ਵਿਚ ਵਿਦਿਆ ਵਧੇਗੀ। [11]ਅਫੁਰ ਯੋਗ ਵਿਖੇ। [12]ਵੀਹਵੀਂ ਨਾਰੀ ਵਿਆਹੁਣ ਲਈ। [13]ਔਲਾਦ ਵਾਸਤੇ। [14]ਬਾਈਵੀਂ ਦਾ ਮੇਲ ਹੈ ਪੁੱਤਰ ਦੇ ਮਰਨ ਨਾਲ ਭਾਵ ਅਠਰਾਹ ਆਦਿ ਕਸਰ ਹੋਵੇ ਤੇ ਪੁੱਤ੍ਰ ਜੰਮਕੇ ਮਰ ਮਰ ਜਾਂਦੇ ਹੋਣ। [15]ਅਖੁੱਟ ਰਿੱਧੀਆਂ (ਦੀ ਪ੍ਰਾਪਤੀ) ਲਈ। (ਅ) ਪਾਠਾਂਤ੍ਰ—ਰਿਪਨ ਅਖੁਟ=ਵੈਰੀਆਂ ਦੇ ਨਿਖੁੱਟਣ ਲਈ। [16]ਸਿਆਣਿਆਂ ਨਾਲ ਪ੍ਰੀਤੀ ਲਾਉਣ ਵਿਚ। [17]ਆਪਣੇ ਆਦਰ ਲਈ ਜੋ ਸਾਰੇ ਮੋਹਿਤ ਹੋ ਜਾਣ। [18](ਦੂਸਰਿਆਂ ਦੇ) ਛਲਾਂ ਵਿਚੋਂ ਬਚਣ ਲਈ। [19]ਸਤਾਈਵੀਂ ਦਾ ਜਾਪ ਬਲ ਧਾਰਨ ਲਈ। [20]ਭੈ ਦੇ ਦੂਰ ਕਰਨ ਲਈ ਚਾਹੇ ਬੱਜ੍ਰ ਪਾਪ ਹੋ ਗਿਆ ਹੋਵੇ। [21]ਜ਼ਹਿਰ ਪੀਤੀ ਹੋਵੇ,, ਜਾਂ ਸੱਪ (ਆਦਿ ਜੰਤੂ) ਕੱਟ ਜਾਵੇ, ਤਾਂ ਉਨੱਤੀਵੀਂ ਪੌੜੀ ਦਾ ਪਾਠ ਉਸ ਨੂੰ ਝਾੜ ਦੇਵੇਗਾ। (ਅ) ਝਾੜਾ ਕਰੇ ਉਨੱਤੀਵੀਂ ਦਾ। [22]ਤੀਸਵੀਂ ਪੌੜੀ ਨਾਲ ਦੁੱਧ ਤੋਲ ਵਿਚ ਵਧਦਾ ਤੇ ਗਾੜ੍ਹਾ ਹੋ ਜਾਂਦਾ ਹੈ। [23]ਦੇਖੋ ਅਗਲੇ ਪੰਨੇ ਦਾ ਅੰਕ ੧।

ਨਿੱਤ ਜੂਰੀ ਚੌਤੀ ਪੜੈ ਚਾਲੀ ਚਾਲੀ ਬਾਪੁ[1] ॥ ੧੪ ॥ [2]ਕਰਮ ਮਾਂਝ ਦਸ ਕੋ ਪੜੈ, ਅਰਥ ਮਾਂਹਿ ਵੀਹ ਪਾਠ। ਤੀਹ ਕਾਮਨਾ ਸੰਚਰਤਿ, ਚਾਲੀ ਮੁਕਤ ਸੁ ਰਾਠ[2] ॥੧੫॥ ਪੈਂਤੀ ਪੰਗਤ, ਛੱਤੀ ਗੜ੍ਹ, ਸੂਰ ਕਾਜ ਸੈਂਤੀਸ[3]। ਅਠੱਤੀ ਮਿਲਨੇ ਸਾਧ ਕੇ, ਕੈ ਨ੍ਰਿਪ ਪੌਰ ਅਸੀਸ[4] ॥੧੬॥ ਉਨਤਾਲੀ ਤਨ ਦੇਵ ਕੌ[5], ਚਾਲੀ ਚਤਰਭੁਜ ਰੂਪ[6]। ਚਾਰ ਭਾਂਤ ਜਪ ਲਿਖਿਹੁਤੇ ਭੋਜਨ ਅਖੈ ਸਰੂਪ[7] ॥੧੭॥ ਜਪ ਮਹਿੰਮਾ ਪੌੜੀ ਪੜੈ ਕਰਿਹੈ ਗੁਰ ਸਨ ਪ੍ਰੀਤ[8]। ਨਿਹਚਾ

[1](ਏਕੀ=) ਇਕੱਤੀਵੀਂ ਪੌੜੀ ਦੇ ਜਪ ਤੋਂ (ਛੇਕੋ=) ਕਦੇ ਲਹਿਣ ਕਦੇ ਚੜ੍ਹਨ ਵਾਲਾ (ਤਾਪ ਤੇ ਦੋ ਕੀ=) ਬੱਤੀਵੀਂ ਪੌੜੀ ਤੋਂ (ਭਾਗੇ ਤ੍ਰੈ=) ਤੇਈਆ ਭਜ ਜਾਂਦਾ ਹੈ, ਤੇ (ਤੇਤੇ=) ਤੇਤੀਵੀਂ ਦੇ ਪਾਠ ਨਾਲ ਇਕੋ ਜਿਹਾ ਚੜ੍ਹਿਆ ਰਹਿਣ ਵਾਲਾ (ਤਾਪ ਭੱਜ ਜਾਂਦਾ ਹੈ ਤੇ) ਜਿਸ ਨੂੰ ਰੋਜ਼ ਤਾਪ ਚੜ੍ਹਦਾ ਹੋਵੇ ਉਹ ਚੌਤੀਵੀਂ ਪੜ੍ਹੇ। (ਇਨ੍ਹਾਂ ਸਾਰਿਆਂ ਲਈ ਇਕ ਇਕ ਪੌੜੀ) ਚਾਲੀ ਚਾਲੀ ਵਾਰ ਪੜ੍ਹੇ। [2](ਪੌੜੀਆਂ ਦੇ ਪਾਠਾਂ ਦੀ ਗਿਣਤੀ ਦਾ ਆਮ ਨਿਯਮ ਦੱਸਦੇ ਹਨ) ਕਿ:—ਕਰਮ (ਪਰਥਾਇ ਜੋ ਪੌੜੀ ਕਹੀ ਹੈ ਉਸਦੇ) ੧੦ ਪਾਠ ਪੜ੍ਹੇ, ਅਰਥ (ਧਨ ਆਦਿਕ) ਲਈ (ਜੋ ਕਹੀ ਹੈ ਉਸ ਦੇ) ੨੦ ਪਾਠ ਤੇ ਕਾਮਨਾ ਪ੍ਰਾਪਤੀ ਲਈ (ਜੋ ਕਹੀ ਹੈ ਉਸ ਦੇ) ੩੦ ਪਾਠ ਤੇ ਸ੍ਰੇਸ਼ਟ ਮੁਕਤੀ ਲਈ (ਜੋ ਕਹੀ ਹੈ ਉਸ ਪੌੜੀ ਦੇ) ੪੦ ਪਾਠ ਕਰੇ। (ਅ) ਕਿਸੇ ਕਾਰਜ ਦੀ ਸਿੱਧੀ ਲਈ ੧੦ (ਪਾਠ ਪੂਰੇ ਜਪੁਜੀ ਦੇ ਕਰੇ), ਧਨ ਲਈ (੨੦ ਪਾਠ ਜਪੁਜੀ ਦੇ ਤੇ), (ਸੁਰਾਠ ਕਾਮਨਾ ਸੰਚਰਤ=) ਰਾਜ ਦੀ ਕਾਮਨਾ ਪੂਰਨ ਹੋਣ ਲਈ ੩੦ ਤੇ ਮੁਕਤੀ ਲਈ ੪੦ ਪਾਠ (ਜਪੁਜੀ ਦੇ ਕਰੇ)। [3]ਪੈਂਤੀਵੀਂ ਪੌੜੀ ਭਾਈਚਾਰੇ (ਵਿਚ ਮਾਨ ਲਈ, ਤੇ) ਛੱਤੀਵੀਂ ਕਿਲਾ (ਫਤੇ ਕਰਨ ਲਈ ਤੇ) ਸੈਂਤੀਵੀਂ ਸੂਰਮਗਤੀ ਦੇ ਕਾਰਜ ਲਈ। [4]ਯਾ ਰਾਜਦ੍ਵਾਰੇ ਅਸ਼ੀਰਵਾਦ ਦੇਣ ਵੇਲੇ। (ਅ) ਰਾਜ ਦੁਆਰੇ ਟਿਕਣ ਲਈ [ਆਸੀਸ=ਟਿਕਾਣਾ]। [5]ਦੇਵ ਰੂਪ ਹੋਣ ਲਈ। [6]ਵਿਸ਼ਨੂ ਰੂਪ ਹੋਣ ਲਈ। [7]ਅਖੈ ਸਰੂਪ ਹੋਣ ਲਈ ਭਾਵ ਕੇਵਲ ਮੁਕਤੀ ਲਈ ਚਾਰ ਤਰ੍ਹਾਂ ਨਾਲ (ਜਪੁਜੀ) ਸੇਵਨ ਕਰੇ:—ਜਪੇ, ਲਿਖੇ, ਹੋਮ ਕਰੇ ਤੇ ਭੋਜਨ ਦੇਵੇ ਭਾਵ ਯੱਗ ਕਰੇ। ਸੂਚਨਾ—ਸੌ ਸਾਖੀ ਵਾਲਾ ਇਥੇ ਵੀ ਮੰਤ੍ਰ ਸ਼ਾਸਤ੍ਰ ਦੀ ਵਿਧੀ ਹੀ ਗੁਰਮਤ ਵਿਚ ਪਾ ਰਿਹਾ ਹੈ। ਇਹ ਅਸੂਲ ਉਥੋਂ ਦਾ ਹੈ ਕਿ ਜਿਤਨਾ ਮੰਤ੍ਰ ਪੜ੍ਹੇ ਉਸਦਾ ਦਸਵਾਂ ਹਿੱਸਾ ਹੋਮ ਕਰੇ, ਜਿਤਨਾ ਹੋਮ ਕਰੇ ਉਸਦਾ ਦਸਵਾਂ ਹਿੱਸਾ ਯੱਗ ਕਰੇ ਅਰਥਾਤ ਭੋਜਨ ਦੇਵੇ। ਮੰਤ੍ਰ ਲਿਖਕੇ ਜਲ ਪ੍ਰਵਾਹ ਕਰਨੇ ਵੀ ਮੰਤ੍ਰ ਵਿਦਿਆ ਵਿਚ ਲਿਖੇ ਹਨ। (ਅ) ਚਾਰ ਭਾਂਤ ਜਪ ਤੋਂ ਜੇ ਚਾਰ ਬਾਣੀਆਂ ਵਲ ਇਸ਼ਾਰਾ ਕੋਈ ਖਿਆਲ ਕਰੇ ਤਾਂ ਓਹ ਵਿਸ਼ਾ ਅੱਗੇ ਅੰਕ ੨੭ ਵਿਚ ਪ੍ਰਸੰਗ ਆਵੇਗਾ। (ੲ) 'ਭੋਜਨ ਅਖੈ ਸਰੂਪ' ਦਾ ਕਈ ਗਯਾਨੀ ਅਰਥ ਲਾਉਂਦੇ ਹਨ ਕਿ:—ਜੋ ਲਿਖਕੇ ਜਪੁਜੀ ਨੂੰ ਭੋਜਨ ਵਿੱਚ ਰਖੇਗਾ ਤਾਂ ਭੋਜਨ ਅਖੈ ਸਰੂਪ ਹੋ ਜਾਏਗਾ। [8]ਜਪੁਜੀ ਦੀ ਪੌੜੀਆਂ ਦੀ ਜੋ ਮਹਿਮਾਂ (ਅਸਾਂ ਲਿਖੀ ਹੈ ਉਸਨੂੰ ਉਸ ਉਸ ਕਾਰਜ ਲਈ) ਪੜ੍ਹੇ ਗੁਰੂ ਨਾਲ ਪ੍ਰੀਤੀ ਧਾਰਨ ਕਰਕੇ। (ਅ) ਗਿਆਨੀ ਮਹਿਮਾਂ ਦੀ ਪੌੜੀ ਦਾ ਇਸ਼ਾਰਾ ਜਨਮ ਸਾਖੀ ਦੀ ਇਸ ਪੌੜੀ ਵੱਲ ਬੀ ਦਸਦੇ ਹਨ 'ਇਹ ਜੰਪੁ ਕਰਤੇ ਪੁਰਖ ਕਾ'"

ਜਾਂਕਾ ਗੁਰਨਿ ਮੈਂ ਹੋਇ ਸਵਲ ਤਿਹ ਗੀਤ ॥ ੧੮ ॥ [1]ਇਹ ਜਪ ਗੁਰ ਅਰਜਨ ਸਬਿਧਿ ਗੁਰ ਨਾਨਕ ਮੁਖ ਮੰਤ*। ਲਿਖਯੋ ਸੁ ਕਰ ਗੁਰ ਰਾਜ ਸਤਗੁਰ ਸਨਮੁਖਿ ਸੁਖ ਸੰਤ[1] ॥੧੯ ॥ ਸਭਿ ਸਾਧਨ ਪ੍ਰਗਟ ਕੀਏ ਨਹੀਂ ਦੁਸ਼ਟ ਕੋ ਦੇਹ[2]। ਫਲਹਿੰ ਸਿੱਖ ਪਰਤੀਤ ਤੇ[3] ਬਿੱਪ੍ਰ† ਸਾਧ ਕੀ ਸੇਵ ॥ ੨੦ ॥ ਉਸਤਤਿ ਨਿੰਦਾ ਪਰਹਰੈ, ਕਲਹਿ ਈਰਖਾ ਮਾਨ। ਬੇਦ ਬਚਨ ਸਮ ਗੁਰ ਬਚਨ ਸਭਿ ਸੰਤਨ ਪਰਮਾਨ[4]॥੨੧॥ ਸੈਯਾ॥ ਜਪੁ ਜਾਪੁ ਕਿਯੇ[5] ਅਘ ਕੋਟ ਹਰੈ, ਨਿਤ ਦਾਨ ਵਧੈ, ਬੁਧਿ‡ ਸਾਰ ਧਰੈ।ਮਨ ਭਾਵ[6] ਵਧੈ ਸੁਖ ਕਾਮ ਸਧੈ[7], ਸੁਰਸਾਧਨ ਮੈਂ ਤਮ ਪੁੰਜ ਹਰੈ[8]।ਧਨ ਮੈਂ, ਤਨ ਮੈਂ, ਘਰ ਮੈਂ, ਸੁਤ ਮੈਂ, ਅਰੁ ਨਾਰਿ ਬਿਖੈ ਸਭਿ ਦੋਖ ਟਰੈ।ਜਿਹ ਪ੍ਰੀਤ ਨਹੀਂ, ਪਰਤੀਤ ਨਹੀਂ ਤਿਸ ਕੋ ਸਿਖ ਦੇਹਿ[9] ਸੁ ਦੋਖ ਕਰੈ§ ॥ ੨੨ ॥ ਜਿਸ ਕੀ ਬਿਧਿ ਏਹ ਕਹੀ ਗੁਰ ਪੂਰਨ[10] ਹੈ ਸਿਖ ਪ੍ਰਾਪਤ ਸਾਧਨ ਤੇ[11]। [12]ਸਭਿ ਪਾਠਨਿ ਗੀਤ

[1]ਇਹ ਜਪੁਜੀ ਗੁਰ ਨਾਨਕ ਦੇਵ ਜੀ (ਦੇ) ਮੁਖੋਂ (ਉਚਰਿਆ) ਮੰਤ੍ਰ ਹੈ ਤੇ ਗੁਰੂ ਅਰਜਨ ਜੀ (ਨੇ ਇਸਨੂੰ) ਵਿਧੀ ਸਣੇ (ਹੁਣ) ਪ੍ਰਗਟ ਕੀਤਾ ਹੈ ਤੇ ਗੁਰ ਰਾਜ (ਗੁਰੂ ਰਾਮਦਾਸ ਜੀ ਨੇ) ਹੱਥੀਂ ਲਿਖਿਆ (ਉਸ ਤੋਂ ਫੇਰ) ਸੰਤਾਂ ਦੇ ਸੁਖ ਲਈ ਸਤਿਗੁਰੂ ਸਨਮੁਖ (ਭਾਈ ਗੁਰਦਾਸ ਜੀ) ਨੇ (ਲਿਖਿਆ)ਸੀ।ਭਾਵ ਇਹ ਹੈ ਕਿ ਗੁਰੂ ਰਾਮਦਾਸ ਜੀ ਨੇ ਜਪੁਜੀ ਸਾਹਿਬ ਦੇ ਸ਼ੁੱਧ ਪਾਠ ਦੀ ਇਕ ਸੈਂਚੀ ਆਪ ਲਿਖੀ ਸੀ, ਭਾਈ ਗੁਰਦਾਸ ਜੀ ਨੇ ਲਿਖਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਜਪੁਜੀ ਦਾ ਉਤਾਰਾ ਉਸ ਤੋਂ ਕੀਤਾ। ਉਸਤੋਂ ਹੋਏ ਕਈ ਉਤਾਰਿਆਂ ਵਿਚ ਐਉਂ ਲਿਖਿਆ ਹੈ—'ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਥਾ ਤਿਸ ਕੀ ਨਕਲ।' (ਇਹ ਪਾਠ ਬਾਬਾ ਜੀ ਦੀ ਇਕ ਬੀੜ ਸੰਮਤ ੧੭੩੬ ਅੱਸੂ ਸੁਦੀ ੩ ਦੀ ਲਿਖੀ ਹੋਈ ਵਿਚੋਂ ਹੈ)। ਜਿੰਨੀਵੀਂ ਨਕਲ ਹੁੰਦੀ ਹੈ ਉਨੀ ਵੇਰ 'ਨਕਲ' ਲਿਖਿਆ ਹੁੰਦਾ ਹੈ। (ਅ) ਜੋ ਸੰਤ ਗੁਰੂ ਸਨਮੁਖ ਹੋਕੇ ਪਾਠ ਕਰਦਾ ਹੈ ਸੁਖ ਪਾਉਂਦਾ ਹੈ। (ੲ) ਕਈ ਗਜਾਨੀ ਸਤਿਗੁਰ ਦੀ ਥਾਂ ਸੁਤਗੁਰ ਪਾਠ ਪੜ੍ਹਕੇ ਇਸ ਦਾ ਅਰਥ ਗੁਰੂ ਅਰਜਨਦੇਵ ਜੀ ਕਰਦੇ ਹਨ ਕਿ ਉਨ੍ਹਾਂ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਇਆ। [2]ਭਾਵ (ਪ੍ਰਯੋਜਨ ਸਿੱਧੀ ਲਈ) ਸਾਰੇ ਸਾਧਨ (ਅਸਾਂ ਏਥੇ) ਪ੍ਰਗਟ ਕੀਤੇ ਹਨ ਏਹ ਦੁਸ਼ਟਾਂ ਨੂੰ ਨਹੀਂ ਦੱਸਣੇ। [3]ਸਿੱਖ ਦੇ ਭਰੋਸੇ ਨਾਲ (ਸਾਧਨ) ਫਲਨਗੇ। [4]ਚੰਗੀ ਤਰ੍ਹਾਂ ਮੰਨਦੇ ਹਨ। [5]ਜਪੁਜੀ ਦੇ ਜਾਪ ਕੀਤਿਆਂ। [6]ਪ੍ਰੇਮ। [7]ਸੁਖ ਦੀਆਂ ਕਾਮਨਾਂ ਸਿੱਧ ਹੁੰਦੀਆਂ ਹਨ। [8]ਦੈਵੀ ਗੁਣਾਂ ਯਾ ਦੈਵੀ ਸਾਧਨਾਂ ਵਿਚ ਸਾਰਾ ਅੱਗਜਾਨ ਨਾਸ਼ ਕਰੇਗਾ। [9]ਭਾਵ ਜੋ ਸਿੱਖ ਇਹ ਵਿਧੀ ਦੱਸ ਦੇਵੇਗਾ। [10]ਪੂਰੇ ਗੁਰੂ ਨੇ ਕਹੀ ਹੈ। [11]ਸਿੱਖ ਨੂੰ ਪ੍ਰਾਪਤ ਹੁੰਦੀ ਹੈ ਸਾਧਨ ਕਰਨ ਤੇ। [12]ਦੇਖੋ ਅਗਲਾ ਸਫਾ ਅੰਕ ੧।

*ਪਾਃ—ਸੁਖ ਮੰਤ। †ਪਾ.—ਏਥੇ ਇਕ ਗਿਆਨੀ ਜੀ ਦੇ ਨੁਸਖੇ ਵਿਚ ਪਾਠ 'ਸਿੱਧ' ਵੀ ਦੇਖਣ ਵਿਚ ਆਯਾ ਹੈ। ‡ਪਾਃ—ਮਤ। §ਸੌ ਸਾਖੀ ਦਾ ਪਾਠ ਹੈਃ—ਨਹਿੰ ਪ੍ਰੀਤ ਕਰੈ ਵਿਸ਼ਵਾਸ਼ ਨਹੀਂ ਜਹਿ ਤਾਹਿੰਕੋ ਦੇਇ ਸੋ ਦੋਖ ਕਰੈ।

ਖੜੰਗਨ ਤੇ ਉਪਜਯੋ ਫਲ ਕੋ ਤਤਜੋਗਨ ਤੇ। ਤਿਮ ਸਾਧਨ ਸਿੱਧ ਸੁਚੇਤ ਭਲੀ ਬਿਧਿ ਕਾਜ ਸਰੇ ਸੁਖ ਭੋਗਨ ਤੇ[1]।ਸਭਿ ਸਿੱਧ ਕੀਏ ਗੁਰ ਭੇਟ ਦੀਏ ਇਹ ਬੀਜ* ਧਰੇ ਗੁਰ ਮੋਦਨ ਤੇ[2] ॥੨੩॥ ਦੋਹਰਾ ॥ ਗੁਰ ਨਾਨਕ ਕਰੁਣਾ ਕਰੀ ਪੰਥ ਬਤਾਯੋ ਸਿੱਖ। ਗੁਰ ਅਰਜਨ ਬਰਨਨ ਕਰੀ ਅਰਥ ਖਯਾਤਿ ਭਾ ਲਿੱਖ[3]†॥੨੪॥[4] ਸੁਪਨਿ ਬਾਤ ਪਰਗਟ ਕਰੀ ਸਤਿਗੁਰ ਪੂਰਨ ਖਯਾਤ। ਇਹਾਂ ਅਰਥ ਬਿਦਤਾਇ ਸੋ ਲਿਖਯੋ ਜੁ ਸਿੱਖ ਸੁਹਾਤ[4]‡ ॥ ੨੫ ॥ ਪਾਠਕ ਪਰ ਪੂਰਨਕ੍ਰਿਪਾ ਅਰਜਨ ਗੁਰੂ ਪ੍ਰਤਾਪ[5]।ਦੇਖਿ, ਪੜੇ,ਦੇ ਲਿਖ, ਸੁਨੇ ਕਰਿ ਪੂਜਾ, ਗੁਰ ਜਾਪ[6] ॥ ੨੬ ॥ ਕਲਜੁਗ ਮੈਂ ਚਹੁ ਬਰਣ ਕੋ ਚਾਰ ਭਾਂਤ ਕਾ ਜਾਪ§। ਪਰਾ, ਮੱਧਮਾ, ਵੇਦ ਕਹਿ ਪੱਸਯੰਤੀ ਜਿਸ ਮਾਪ ॥ ੨੭ ॥ ਬੈਖਰੀ ਚਾਰੇ ਥਾਨ ਮਹਿੰ ਤਨ ਮੈਂ ਕਰਿ ਹੋ ਵਾਸ। ਪ੍ਰਗਟ ਹੋਤ ਮੁਖ ਮਹਿੰ ਵਸਹਿ

---

[1](ਜਿਵੇਂ) ਛੇ ਨਿਯਮ ਧਾਰਨ ਕਰਕੇ ਵੇਦ ਦੇ ਪਾਠ (ਤੇ ਜਿਵੇਂ ਛੇ ਕਰਮਾਂ ਨਾਲ) ਜੋੜ ਕਰਨ ਤੇ ਤੱਤ ਰੂਪੀ ਫਲ ਪ੍ਰਾਪਤ ਹੁੰਦਾ ਹੈ, ਤਿਵੇਂ (ਜਪੁਜੀ ਦਾ) ਸਾਧਨ ਸੁਚੇਤ ਹੋਕੇ ਸਿਧੀ ਸਹਿਤ ਭਲੀਤਰ੍ਹਾਂ ਨਾਲ ਕਰਨੇ ਤੇ ਸਿੱਧੀ ਪ੍ਰਾਪਤ ਹੁੰਦੀ ਹੈ, ਕਾਜ ਸੰਵਰਦੇ ਹਨ ਤੇ ਸੁਖਾਂ ਦੇ ਭੋਗ ਮਿਲਦੇ ਹਨ। (ਅ) ਜਿਵੇਂ ਸਾਰੇ ਗੀਤਾਂ ਖੱਟ ਸ਼ਾਸਤਾਂ ਯਾ ਵੇਦਾਂ ਦੇ ਛੇ ਅੰਗਾਂ (ਦੇ ਵੀਚਾਰਨ) ਤੇ ਤੱਤ ਜੋਗ ਦੇ ਕਰਨ ਤੇ ਜੋ ਫਲ ਹੁੰਦਾ ਹੈ। [2]ਇਹ ਜੋ ਬੀਜ ਧਰੇ ਹਨ ਗੁਰੂ ਭੇਟਾ ਦਿੱਤਿਆਂ ਤੇ ਗੁਰੂ ਦੇ ਪ੍ਰਸੰਨ ਹੋਇਆਂ ਸਭ ਸਿੱਧ ਕੀਤੇ (ਜਾਣ ਲਓ)। [3]ਇਸ ਤੁਕ ਦਾ ਭਾਵ ਅਗਲੀਆਂ ਦੋ ਤੁਕਾਂ ਵਿਚ ਹੈ। [ਖਯਾਤ ਭਾ ਲਿੱਖ=ਪ੍ਰਗਟ ਹੋਇਆ ਅਰਥ ਲਿਖਿਆ ਗਿਆ]। [4]ਸਤਿਗੁਰ ਪੂਰਨ ਅਨੁਭਵ ਵਾਲੇ ਨੇ ਜੋ ਸੁਪਨੇ ਵਿਚ ਬਾਤ ਪ੍ਰਗਟ ਕੀਤੀ ਸੀ ਓਸੇ ਦਾ ਅਰਥ ਏਥੇ ਪ੍ਰਗਟ ਕਰਕੇ ਲਿਖਿਆ ਹੈ ਜੋ ਸਿੱਖਾਂ ਨੂੰ ਸੁਹਾਉਂਦਾ ਹੈ। [5]ਗੁਰੂ ਅਰਜਨ ਦੇ ਪ੍ਰਤਾਪ ਕਰਕੇ (ਉਸ) ਪਾਠਕ ਤੇ ਪੂਰਨ ਕ੍ਰਿਪਾ ਹੈ ਜੋ"। [6] ਗੁਰ ਜਾਪ=ਗੁਰੂ (ਕ੍ਰਿਤ) ਜਪੁਜੀ ਸਾਹਿਬ ਨੂੰ (ਚਾਰ ਤਰ੍ਹਾਂ ਵਿਚੋਂ ਕਿਸੇ ਤਰ੍ਹਾਂ ਨਾਲ ਸੇਂਵਦਾ ਹੈ ਯਥਾ:—) (੧ ਦੇਖ ਕਰ ਪੂਜਾ=) ਦਰਸ਼ਨ ਕਰਕੇ ਪੂਜਨ ਕਰਦਾ ਹੈ, (੨) ਪੜ੍ਹਦਾ ਹੈ, (੩) (ਪਾਠ) ਸੁਣਦਾ ਹੈ, (੪) ਲਿਖਕੇ (ਦੂਜਿਆਂ ਨੂੰ ਗੁਟਕੇ) ਦੇਂਦਾ ਹੈ।

*ਪਾ:—ਬੀਚ। †ਸੌ ਸਾ: ਪਾ:—ਸਿੱਖ। ‡ਅੰਸੂ ੨੭ ਦੇ ਅੰਕ ੩੫ ਵਿਚ ਦੱਸਿਆ ਹੈ ਕਿ ਦਸਮੇਂ ਗੁਰੂ ਜੀ ਨੇ ਅੱਗੇ ਆਉਣ ਵਾਲੀ ਗਲ ਕਹੀ ਤੇ ਲਿਖਾਰੀਆਂ ਨੇ ਲਿਖ ਲਈ। ਪਰ ਇਸ ਅੰਸੂ ੨੮ ਦੇ ਅੰਕ ੨੪ ਤੋਂ ਮਲੂਮ ਹੁੰਦਾ ਹੈ ਕਿ ਪੰਡਤ ਬ੍ਰਿਜ ਲਾਲ ਲਿਖਾਰੀਆਂ ਦੇ ਲਿਖ ਲੈਣ ਬਾਦ ਫਿਰ ਬੋਲਦਾ ਹੈ ਕਿ ਗੁਰੂ ਨਾਨਕ ਜੀ ਨੇ ਮੇਹਰ ਕਰਕੇ ਰਾਹ ਟੋਰਿਆ ਤੇ ਇਸ ਜਪ ਪਾਠ ਦੀ ਗੁਰੂ ਅਰਜਨ ਜੀ ਨੇ ਮੈਨੂੰ ਉਹ ਬਿਧੀ ਸੁਪਨੇ ਵਿਚ ਪ੍ਰਗਟ ਕੀਤੀ। ਮੈਂ ਸੁਪਨੇ ਦੇ ਅਰਥ ਦਸਮੇਂ ਪਾਤਸ਼ਾਹ ਨੇ ਖੁਹਲਕੇ ਦੱਸੇ ਹਨ ਜੋ ਲਿਖਾਰੀਆਂ ਲਿਖ ਲਏ ਹਨ ਆਦਿ। §ਇਨਾਂ ਤੋਂ ਅਗਲੀਆਂ ਤੁਕਾਂ ਦੇ ਪਾਠ ਸੌ ਸਾਖੀ ਦੇ ਨੁਸਖਿਆਂ ਨਾਲ ਰਤਾ ਰਤਾ ਫਰਕ ਰਖਦੇ ਹਨ,ਭਾਵ ਇਕੋ ਹੈ।

ਸਭਿ ਨਰ ਕਰਤਿ ਪ੍ਰਕਾਸ਼[1] ॥ ੨੮ ॥ ਨਾਭੀ ਪਹਿਲੀ[2], ਰਿਦੇ ਦੁਇ[3], ਕੰਠ ਤ੍ਰਿਤੀ[4], ਮੁਖ ਬੋਲ[5]*।ਜਿਉਂ ਕਿਉਂ ਪਠ ਫਲ ਅਧਿਕ ਹੁਇ ਇਹੀ ਜਾਪ ਕੌ ਮੋਲ[6] ॥੨੯॥ ਜਾਪ ਅਜਪਾ ਜਪ ਪਠਹੁ ।ਦਿਜਬਰ ਕੁਲ ਨੰਦ ਨੰਦ।ਗੁਰ ਅਰਜਨ ਢਿਗ ਦਾਸ ਕੋ ਪਾਇਓ ਪਰਮਾਨੰਦ[7] ॥੩੦॥ਚੌਪਈ॥ ਇਸ ਬਿਧਿ ਪੰਡਤਿ ਪਿੰਡੀ ਲਾਲ। ਬਿਧੀਚੰਦ, ਨੰਦ ਲਾਲ, ਗੁਪਾਲ।ਖਾਨ ਚੰਦ, ਅਰੁ ਆਲਮਸ਼ਾਹੁ। ਸਾਧ ਮਦਨ ਗਿਰ ਸੁਨਤਿ ਉਮਾਹੂ[8] ॥੩੧॥ਦੋਹਰਾ॥ [9]ਮਾਨਯੋ ਗੁਰ ਤੇ ਰਾਤ ਕੋ ਉਡਯੋ ਵਿਹੰਗਮ ਭਾਂਤਿ।ਭੇਟਯੋ ਪੁਰਖ ਪੂਰਨ ਤਹਾਂ ਪੂਛਯੋ ਪੁਨ ਕੋ ਸ਼ਾਂਤਿ ॥੩੨॥ ਤੀਨ ਵਾਰ ਗੁਰ ਇਵ ਕਹੀ 'ਇਹ ਜਪੁ ਰਤਨ ਅ-ਮੋਲ।ਜਾਂਤੇ ਮੁਝ ਕੌ ਭੇਟਿਓ ਇਹੀ ਅੰਤਕੋਚੋਲ[10] ॥੩੩॥ਏਕੋ ਓਅੰਕਾਰ ਕਹੁ

[1]ਭਾਵ ਸਾਰੇ ਜਿਸ ਨੂੰ ਬੋਲਦੇ ਹਨ। [2]ਭਾਵ ਨਾਭੀ ਵਿਚ ਪਰਾ। [3]ਰਿਦੇ ਵਿਚ ਮੱਧਮਾ। [4]ਕੰਠ ਵਿਚ ਪਸਯੰਤੀ। [5]ਮੁਖੋਂ ਬੋਲਣ ਵਿਚ ਬੈਖਰੀ। [6]ਮੂਲ। [7](ਫਿਰ ਬ੍ਰਿਜਲਾਲ ਹੀ ਕਹਿੰਦਾ ਹੈ) ਕਿ ਦਾਸ ਨੇ ਗੁਰੂ ਅਰਜਨ ਜੀ ਪਾਸੋਂ ਬੜਾ ਅਨੰਦ ਪਾਇਆ ਤੇ ਉਨ੍ਹਾਂ ਨੇ ਮੈਨੂੰ ਕਿਹਾ ਕਿ ਹੇ ਬ੍ਰਿਜਲਾਲ ਜਪ ਦਾ ਅਜਪਾ ਪਾਠ ਕਰਿਆ ਕਰੋ। [ਨੰਦ ਦਾ ਨੰਦ ਹੈ ਕ੍ਰਿਸ਼ਨ। ਕ੍ਰਿਸ਼ਨ ਦਾ ਇਕ ਨਾਮ ਹੈ ਬ੍ਰਿਜਲਾਲ, ਇਸ ਕਰਕੇ ਨੰਦ ਨੰਦ ਦਾ ਅਰਥ ਹੈ। ਬ੍ਰਿਜਲਾਲ]। [8]ਹੁਣ ਚੌਪਈ ੩੧ ਵਿਚ ਸੌ ਸਾਖੀ ਦੇ ਕਰਤਾ ਦੀ ਕਵਯੋਕਤੀ ਹੈ ਕਿ ਮਦਨ ਗਿਰ ਆਦਿਕ ਸਾਰੇ ਸੁਣਕੇ ਪ੍ਰਸੰਨ ਹੋਏ। [9]ਹੁਣ ਫੇਰ ਬ੍ਰਿਜਲਾਲ ਸਭਾ ਵਿਚ ਬੋਲਦਾ ਹੈ, ਕਿ ਮੈਂ ਰਾਤ ਨੂੰ ( ਸੁਪਨੇ ਵਿਚ ) ਜਦ ਪੰਛੀ ਵਾਂਙੂ ਉੱਡਕੇ ਗਿਆ ( ਸਾਂ ਤਾਂ ਹੁਣ ਤਕ ਦੱਸੀ ਗਲ ਬਾਤ ) ਗੁਰੂ ( ਅਰਜਨ ਦੇਵ ) ਤੋਂ (ਸੁਣਕੇ) ਮੰਨ ਲਈ। (ਅ) 'ਮਾਨਯੋ......'=ਪਿੰਡੀ ਲਾਲ ਆਦਿਕਾਂ ਨੇ ਖੁਸ਼ੀ ਨਾਲ ਮੰਨ ਲਿਆ ਜੋ ਗੁਰੂ ਅਰਜਨ ਜੀ ਨੇ ਬ੍ਰਿਜ ਲਾਲ ਨੂੰ ਸੁਪਨੇ ਵਿਚ ਕਿਹਾ ਸੀ ਕਿ ਜਦੋਂ ਉਹ ਰਾਤ ਨੂੰ ਪੰਛੀ ਵਾਂਗ ਉਡਿਆ ਸੀ:—ਕਿ ਓਥੇ ਮੈਂ ਪੂਰਨ ਪੁਰਖ (ਗੁਰ ਅਰਜਨ ਦੇਵ ਜੀ ਨੂੰ ਜਦ) ਮਿਲਿਆ ਸਾਂ, ਉਹਨਾਂ ਤੋਂ ਮੈਂ ( ਮੁੜ ) ਪੁੱਛਿਆ ਸੀ ਕਿ ਸ਼ਾਂਤ ਹੋਣ ( ਮਰਣ ਵੇਲੇ ) ਕੌਣ ( ਪਾਠ ਕੀਤਾ ਜਾਵੇ ? ਤਾਂ) ਤਿੰਨ ਵਾਰ ਗੁਰੂ ਜੀ ਨੇ ਇਉਂ ਕਿਹਾ ਕਿ ਇਹ ਜਪੁ ਅਮੋਲਕ ਰਤਨ ਹੈ ਇਸੇ ਨਾਲ ਤੁਸੀਂ ਮੈਨੂੰ ਆ ਮਿਲੋਗੇ, (ਤੇਰਾ) ਅੰਤ ਦਾ ਚੋਲਾ ਇਹੀ ਹੈ, ਭਾਵ ਇਹ ਤੇਰਾ ਆਖਰੀ ਜਨਮ ਹੈ। (ਅ) ਅੰਤ ਕੋ ਚੋਲ=ਸਰੀਰ ਦੇ ਅੰਤ ਵੇਲੇ ਇਹ (ਪਾਠ ਕਰਨਾ)।

*ਅੰਕ ੨੭ ਵਿਚ ਦਿਤਾ ਚਾਰ ਬਾਣੀਆਂ ਦਾ ਕ੍ਰਮ ਤੇ ਉਸ ਅਨੁਸਾਰ ਅੰਕ ੨੯ ਵਿਚ ਦਿਤੀ ਥਾਵਾਂ ਦੀ ਵੰਡ ਵਿਚ ਕ੍ਰਮ ਭੰਗ ਦੂਸ਼ਣ ਹੈ, ਕਵੀ ਜੀ ਨੇ ਕੇਵਲ ਸੌ ਸਾਖੀ ਦਾ ਉਤਾਰਾ ਕੀਤਾ ਹੈ। ਸ਼ੁਧ ਵੇਰਵਾ ਐਉਂ ਹੈ:—

'ਪਰਾ ਨਾਭੌ ਤੁ ਪਸ਼ਯੰਤੀ ਹ੍ਰਿਦਿ ਦੇਸ਼ੇ ਪਰਿ ਕਲਪਤ:
ਮੱਧਮਾ ਕੰਠ ਦੇਸ਼ੇਚ ਵੈਖ੍ਰੀ ਰਸਨਾਗ੍ਰਤਾ।'

ਸ਼ਾਸਤ੍ਰਕਾਰਾਂ ਨੇ ਚਾਰ ਬਾਣੀਆਂ ਤੇ ਚਾਰ ਥਾਉਂ ਉਹਨਾਂ ਦੇ ਮੰਨੇ ਹਨ; ਵੇਰਵਾ ਇਸ ਸ਼ਲੋਕ ਵਿਚ ਹੈ ਤੇ ਭਾਵ ਇਸ ਪ੍ਰਕਾਰ ਹੈ—ਨਾਭੀ ਤੋਂ ਉਠਣ ਵਾਲੀ ਦਾ ਨਾਉਂ 'ਪਰਾ' ਤੇ ਉਥੋਂ ਉੱਠਕੇ ਹ੍ਰਿਦਯ ਵਿਚ ਆਈ ਦਾ ਨਾਉਂ 'ਪਸਯੰਤੀ' ਮੰਨਿਆ ਹੈ, ਹ੍ਰਿਦਯ ਤੋਂ ਉਠ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਪੁਨ ਸਤਿਗੁਰੂ ਪ੍ਰਸਾਦਿ।ਸੱਤਿਨਾਮਕਰਤਾਪੁਰਖਜਪਹਿ ਜਾਪ ਅਹਿਲਾਦ[1]
॥੩੪॥[2]ਜਪੇ ਜਾਪ ਤਨਤਾਪ ਖਪੁ ਆਰਬਲਾ ਵਧ ਜਾਇ। ਕਰਹਿ ਕਾਮਨਾ
ਜਥਾ ਉਰ ਤਥਾ ਜਾਪ ਤੇ ਪਾਇ ॥ ੩੫ ॥ ਨਾਰੀ ਸੁਤ ਕੇ ਕਾਰਨੇ ਅੱਖਰ
ਜਪ ਅਰਧੈਨ[3]। ਸਕਲ ਕਾਮ ਸਾਧਨ ਸਿਧੈ[4],ਸਾਧਕਸੁਖ ਬਹੁ ਚੈਨ॥੩੬॥

[5]ਸਲੋਕ ॥ ਸ਼ੁਭੰ ਪ੍ਰਭਾਤੇ ਸੂਰਥੇ ਚ ਮੱਧਯੇ ਕਾਮੇ ਪਰਾਹਨੇ ਮੋਖਯੇਚ ਸਿਧਯੇ।
ਮੋਹਨ ਪ੍ਰਦੋਖੇ ਵਸਤੇਕ ਯਾਮੇ ਰਿਪੁਦਘਾਤੇ ਰਜੰਨਜਰਧ ਬੀਤੇ । ਮੁਕਤੀ
ਪਰਾਯਣੇ ਪ੍ਰਹਰੇਚ ਸ਼ੇਖੇ ਸੂਰਜੋਦਏਚ ਕਿੰਨੇਵ ਸਿੱਧਯੰ। ਇਦੰ ਫਲੰ ਵੈ
ਵਿਰਚਤੰ ਦਿਜੇ ਨੇ ਸ੍ਰੀ ਗੁਰੂ ਕਰੰ ਸ੍ਰੀ ਕੇਸ਼ਵੇ ਨਾਂ[5] ॥

[1]ਪਿਛੇ ਆਏ ਮੂਲ ਮੰਤ੍ਰ ਦੇ ਜਾਪ ਵਿਚ ਕੋਈ ( ) ਭੁਲੇਵਾਂ ਨਾ ਰਹਿ ਜਾਏ ਏਸੇ ਦੱਸਦੇ ਹਨ ਆਦਿ ਅੰਤ ਵਿਚ ਜਿਸ ਮੂਲ ਮੰਤ੍ਰ ਦੇ '੧ ਓ' ਤੇ 'ਗੁਰਪ੍ਰਸਾਦਿ' ਹੈ ਤੇ ਵਿਚਾਲੇ 'ਸਤਿਨਾਮ ਕਰਤਾ ਪੁਰਖ' ਆਦਿਕ ਪਾਠ ਹੈ। ( ਇਸ ਸਾਰੇ ਮੂਲ ਮੰਤ੍ਰ ) ਦਾ ( ) ਜਪ ਜੋ ਜਪੇਗਾ ਆਨੰਦ (ਨੂੰ ਪ੍ਰਾਪਤ ਹੋਵੇਗਾ। ਮੂਲ ਮੰਤ੍ਰ ਦਾ ਰੂਪ ਇਹ ਹੈ:–) ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ। ਦੇਖੋ ਅੰਸੂ ੨੭ ਅੰਕ ੪੨ ਤੋਂ ਅੱਗੇ। [2]ਹੁਣ ਸੌ ਸਾਖੀ ਦੇ ਕਰਤਾ ਦੀ ਕਵਜੋਕਤੀ ਟੁਰਦੀ ਹੈ:–[3]ਪੁਤ੍ਰ ਨਮਿਤ ਇਸਤ੍ਰੀ ਇਨ੍ਹਾਂ ਹੀ ਅਖਰਾਂ ਦਾ ਜਾਪ ਕਰੇ ਉਸ ਨੂੰ ਆਧਾਨ ਹੋ ਜਾਏਗਾ। [ਸੰਸ:, ਆਧਾਨ=ਗਰਭ। ਅਧਰੇਨ=ਬੁਲ੍ਹਾਂ ਨਾਲ]। [4](ਜਪੁਜੀ ਸਾਹਿਬ ਦੇ) ਸਾਧਨ ਨਾਲ ਸਭ ਕਾਮਨਾ ਸਿੱਧ ਹੋਣਗੀਆਂ।
[5]ਇਸ ਸ਼ਲੋਕ ਦਾ ਸ਼ੁੱਧ ਪਾਠ ਐਉਂਕੁ ਦਾ ਹੈ:–

ਸ਼ੁਭੰ ਪ੍ਰਭਾਤੇ ਸ੍ਵਾਰਥੇਚ ਮਧਜਮੇ, ਕਾਮਜੇ ਪਰਾਹ੍ਣੇ ਖਲੁ ਮੋਕਸ਼ ਸਿਧ੍ਹੇ,
ਮੋਹਨ ਪ੍ਰਦੋਸ਼ੇ ਵਸ੍ਤੁਕ ਯਾਮੇ, ਰਿਪੁਦਘਾਤੇ ਹਿ ਰਜਨਜਰਧ ਵੀਤੇ,
ਮੁਕ੍ਤਿ ਪਰਾਯਣੇ ਪ੍ਰਹਰੇਚ ਸ਼ੇਸ਼ੇ, ਸੂਰਜੋਦਜੇਚ ਕਿੰ ਨੈਵ ਸਿਦ੍ਧ੍ਯਮ੍,
ਇਦੰ ਫਲੰ ਵੈ ਰਚਿਤੰ ਦ੍ਵਿਜੇਨ ਸ਼੍ਰੀ ਗੁਰੂ ਕਰੰ ਹਿ ਸ਼੍ਰੀ ਕੇਸ਼੍ਵੇਨ॥

ਅਰਥ–ਪ੍ਰਭਾਤ ਨੂੰ ਤਾਂ (ਜਪੁ ਪਾਠ ਵੈਸੇ ਹੀ) ਸ਼ੁਭ ਹੈ, ਪਰ ਜੇ ਕਿਸੇ ਕਾਰਜ ਸਿੱਧੀ ਲਈ ਕਰਨਾ ਹੋਵੇ ਤਾਂ ਐਉਂ ਕਰੇ), ਆਪਣੇ ਸ੍ਵਾਰਥ ਲਈ ਦੁਪਹਿਰੇ, ਕਾਮਨਾ ਤੇ ਮੁਕਤੀ ਦੀ ਸਿੱਧੀ ਲਈ ਨਿਸ਼ਚੇ ਕਰਕੇ ਦੁਪਹਿਰ ਤੋਂ ਪਿੱਛੇ, ਮੋਹਨ ਕਰਨ ਵਾਸਤੇ ਸੰਝਾਂ ਵੇਲੇ, ਕਿਸੇ (ਗੁਪਤ) ਵਸਤੂ ਲਈ ਪਹਿਰ ਰਾਤ ਬੀਤਿਆਂ, ਵੈਰੀਆਂ ਦੇ ਨਾਸ਼ ਲਈ ਅੱਧੀ ਰਾਤ, ਮੁਕਤੀ ਦੇ ਆਸਤੇ ਹੋਣ ਲਈ ਪਹਿਰ ਰਾਤ ਬਾਕੀ ਰਹੇ ਵੇਲੇ, ਸੂਰਜ ਉਦੇ ਹੋਣ ਵੇਲੇ ਕੀਹ ਸਿਧ ਨਹੀਂ ਹੋ ਸਕਦਾ (ਭਾਵ ਸਾਰੀਆਂ ਗਲਾਂ ਵਾਸਤੇ ਸੂਰਯੋਦਯ)। ਸ੍ਰੀ ਗੁਰੂ ਜੀ ਦੀ ਕੀਤੀ ਹੋਈ (ਬਾਣੀ ਜਪੁਜੀ) ਦਾ ਇਹ ਫਲ ਬ੍ਰਾਹਮਣ ਬ੍ਰਿਜਲਾਲ ਨੇ ਰਚਿਆ ਹੈ। [ 'ਸ਼੍ਰੀ ਕੇਸ਼ਵ' ਨਾਮ 'ਕ੍ਰਿਸ਼ਨ' ਜੀ ਦਾ ਹੈ ਤੇ 'ਬ੍ਰਿਜਲਾਲ' ਨਾਮ ਬੀ 'ਕ੍ਰਿਸ਼ਨ' ਦਾ ਹੈ ਇਸੇ ਕਰਕੇ 'ਸ਼੍ਰੀ ਕੇਸ਼ਵ' ਦਾ ਮਤਲਬ 'ਬ੍ਰਿਜਲਾਲ' ਹੈ]।

☞[ਪਿਛਲੇ ਪੰਨੇ ਦੀ ਬਾਕੀ ਟੂਕ]
ਕੰਠ ਆਈ ਦਾ ਨਾਮ 'ਮਧਮਾ' ਤੇ ਕੰਠ ਤੋਂ ਉੱਠ ਉਚਾਰੀ ਗਈ ਦਾ ਨਾਮ 'ਵੈਖਰੀ' ਹੈ। ਪਰਾ ਬਾਣੀ ਮੂਲਾਧਾਰ ਤੋਂ ਨਿਕਲੀ ਹੋਈ ਬੀ ਲਿਖਦੇ ਹੈਨ।

ਦੋਹਰਾ॥ਸ਼੍ਰੀ ਗੁਰੁ ਅਰਜਨ ਬਚਨ ਜਬਿ ਸੁਨਯੋ ਸਿੱਖ ਸੁਖਦਾਇ*।ਤਾਂਦਿਨ ਤੇ ਘਰ ਸੁਰਪੜੇ† ਮਿਟਯੋ ਦੂਖਕੋ ਭਾਇ[1]॥੩੭॥ ਅਬਿ ਸੁਨੀਏ ਇਕ ਜਪ ਪੜੇ ਸਤਿਗੁਰ ਸਿੱਖਕੇਸੰਗ[2]।ਭੁਗਤ ਮੁਕਤਿ ਬਖ਼ਸ਼ੀ ਗੁਰੂ ਦਰਗਹਿ ਜਾਹਿ ਨਿਸੰਗ ॥੩੮॥ ਸਭਿ ਪ੍ਰਸੰਗ ਕੇ ਅੰਤ ਮਹਿਂ ਕਹਿਂ ਦਸਮੇ ਪਤਸ਼ਾਹੁ। ਕਰਯੋ ਨੇਮ ਨਿਤ ਜਪ ਪੜੇ ਸਭਿ ਬਯ ਲਗ ਨਿਰਬਾਹੁ[3] ॥੩੯॥ ਆਤਮ ਦਰਸੀ ਕੀ ਗਤੀ ਪ੍ਰਾਪਤਿ ਤਿਸ ਕੋ ਹੋਇ। ਰਹੈ ਸੰਗ ਤਿਹ ਸਤਿਗੁਰੂ ਪਾਇ ਸਹਾਇਕ ਸੋਇ[4]‡ ॥੪੦॥ ਜਿਉਂ ਧੰਨੇ ਕੀ ਧੇਨੁ ਕੋ ਠਾਕਰ ਚਾਰੇ ਨਿੱਤ। ਕਰਿ ਪ੍ਰਤੀਤ ਨਿਤ ਜਪ[5]ਪੜੇ ਤਿਮ ਤਿਹ ਸਤਿਗੁਰ ਮਿੱਤ§॥੪੧॥¶ ਪੜੈ ਸੁਨੈ ਚਿਤ ਲਾਇਕੈ ਜੌ ਲਿਖਿ ਦੇਯ ਸਪ੍ਰੀਤ।ਮਨ ਚਿੰਤਤਿ ਫਲ ਪਾਇਕੈ[6] ਤਰਿ ਹੈ ਸੁਖ ਭੈ ਭੀਤ[7] ॥੪੨॥ ਭੇਟਾ ਕਰਿ ਉਪਦੇਸ਼ ਗੁਰ ਤਬੀ ਫਲੈ ਗੁਰ ਸਿੱਖ[8]। ਜਥਾ ਸ਼ਕਤਿ ਜਪ ਕੋ ਜਪੈ ਸਿੱਧ ਹੋਇ ਗੁਰਮੁੱਖ ॥੪੩॥ 'ਆਦਿ

---

[1]ਭਾਵ ਜਿਸ ਨੂੰ ਭੂਤ ਲਗਾ ਪਿੱਛੇ ਕਿਹਾ ਸੀ ਉਹ ਓਸ ਦਿਨ ਤੋਂ ਮੁਰ ਨਾਲ ਜਪੁਜੀ ਦਾ ਪਾਠ ਕਰਨ ਲਗ ਪਿਆ ਤਾਂ ਉਸ ਦਾ ਦੁੱਖ ਮਿਟ ਗਿਆ। [2]ਜੋ ਕੇਵਲ ਇਕ ਜਪੁ ਪੜ੍ਹੇ ਗੁਰੂ ਜੀ ਉਸ ਦੇ ਅੰਗ ਸੰਗ ਹਨ। [3]ਸਾਰੀ ਉਮਰ ਤਕ ਨਿਰਬਾਹ ਕਰੇ। [4]ਗੁਰੂ ਨੂੰ ਆਪਣਾ ਸਹਾਇਕ ਪਾਏਗਾ। [5]ਜਪੁਜੀ। [6]ਮਨ ਇੱਛਤ ਫਲ ਪਾਵੇਗਾ। [7]ਭੈ ਭੀਤ (ਸੰਸਾਰ)ਤੋਂ ਸੁਖੇਨ ਤਰ ਜਾਏਗਾ। [8]ਤਦ ਹੀ ਫਲੇਗਾ ਗੁਰਉਪਦੇਸ਼(ਭਾਵ ਜਪੁਜੀ ਜੇ) ਗੁਰੂ ਸਿੱਖ(ਜਪੁਜੀ ਦੀ)ਭੇਟਾ ਪੂਜਾ ਕਰੇ।(ਦੇਖੋ ਅੰਕ ੨੬ ਇਸੇ ਅੰਸੂ ਦਾ)। *ਪਾঃ-ਸਮੁਦਾਇ। †ਪਾঃ-ਸੁਰਗ ਮੇਂ। ‡ਪਾঃ-ਹੋਇ।

§ਜਪੁਜੀ ਦੇ ਪਰਮਅਰਥ ਮਹਾਤਮ ਫਲ ਬਾਬਤ ਇਹ ਸੁਪਨਾ ਬ੍ਰਿਜਲਾਲ ਦਾ ਦੇਖਣਾ ਤੇ ਅੱਗੋਂ ਦੱਸਣਾ ਤੇ ਗੁਰੂ ਦਸ਼ਮੇਸ਼ ਜੀ ਦਾ ਲਿਖਵਾਉਣ ਦਾ ਸੰਮਤ ਇਸ ਥਾਵੇਂ ਸੌ ਸਾਖੀ ਨੇ ਦਿਤਾ ਹੈ ੧੭੩੦ ਬਿੱਕ੍ਰਮੀ। 'ਯਥਾঃ-'ਸੰਮਤ ਵਿਕ੍ਰਮ ਰਾਇ ਕੋ ਸਤ੍ਰਹ ਸੈ ਤ੍ਰਿੰਸ ਮਾਸ।'ਜਪ ਪਰਮਾਰਥ ਫਲ ਲਿਖਿਓ ਕਰੀ ਸਰਲਤਾ ਤਾਸ'। ਵੀਚਾਰ-੧੭੩੦ ਵਿਚ ਸ਼੍ਰੀ ਦਸਮੇਸ਼ ਜੀ ਸੱਤ ਬਰਸ ਦੇ ਸੇ, ਅਜੇ ਪਟਨੇ ਸਾਹਿਬ ਰਹਿੰਦੇ ਸੇ। ੧੭੩੨ ਵਿਚ ਨਾਵੇਂ ਗੁਰੂ ਜੀ ਦਾ ਸਾਕਾ ਹੋਇਆ। ੧੭੩੦ ਵਿਚ ਨਾ ਦਸਮੇਸ਼ ਗੁਰੂ ਜੀ ਗੱਦੀ ਪਰ ਸੇ, ਨਾ ਕਵੀਆਂ ਦਾ ਦਰਬਾਰ ਸੀ, ਨਾ ਬ੍ਰਿਜਲਾਲ ਸੀ। [ਸਤ੍ਰਹ ਸੈ ਤ੍ਰਿੰਸ=੧੭੩੦। ਮਾਸ=ਮਾਂਹ=ਵਿਚ]। ਇਹੋ ਅਰਥ ਸঃ ਸਰ ਅਤਰ ਸਿੰਘ ਜੀ ਨੇ ਕੀਤਾ ਹੈ। ਇਹੋ ਸੌ ਸਾਖੀ ਦੇ ਗਜਾਨੀ ਲਾਯਾ ਕਰਦੇ ਸਨ। ਇਸ ਦਾ ਇਹ ਭਾਵ ਨਹੀਂ ਕਿ ਜਪੁਜੀ ਦਾ ਮਹਾਤਮ ਨਹੀਂ ਯਾ ਦਸਮੇਸ਼ ਪਿਤਾ ਜੀ ਨੇ ਕਿਹਾ ਨਹੀਂ ਹੋਣਾ। ਜਪੁਜੀ ਅਕਾਲ ਪੁਰਖ ਦੇ ਗਜਾਨ ਦੀ, ਭਗਤੀ ਦੀ, ਜੁੜਨ ਦੀ ਤੇ ਫਿਲਸਫੇ ਦੀ ਬਾਣੀ ਹੈ। ਮਨ ਨੂੰ, ਸ਼ਾਂਤਿ ਰਸ, ਏਕਾਗ੍ਰਤਾ, ਨਿਰਮਲਤਾ ਤੇ ਜੀਵ ਨੂੰ ਕਲਜਾਨ ਦਾਤੀ ਹੈ। ਇਹ ਅਨੇਕ ਸ਼ਕਤੀਆਂ ਦੀ ਪ੍ਰਦਾਤਾ ਹੈ। ਦਸੇ ਸਤਿਗੁਰੂ ਆਪ ਪੜ੍ਹਦੇ ਪੜ੍ਹਾਉਂਦੇ ਮਹਿਮਾਂ ਤੇ ਮਹਾਤਮ ਦੱਸਦੇ ਰਹੇ ਹਨ। ਸਾਹਿਬ ਰਾਮਕੌਰ ਜੀ ਨੇ ਦਸਮੇਸ਼ ਜੀ ਤੋਂ ਸੁਣੀ ਮਹਿਮਾਂ ਲਿਖੀ ਬੀ ਹੋਣੀ ਹੈ ਪਰ ਜੋ ਕੁਛ ਇਥੇ ਦਿਤਾ ਹੈ ਇਸ ਵਿਚ ਆਖੇਪ ਬਹੁਤ ਕੁਛ ਹੈ ਤੇ ਸੰਮਤ ਵਾਲੀ ਗਲ ਉਸ ਹਸਤਾਖੇਪ ਦਾ ਪ੍ਰਤੱਖ ਸਬਤ ਹੈ। ¶ਇਹ ਸੌ ਸਾਖੀ ਦੀ ੯੦ਵੀਂ ਸਾਖੀ ਹੈ।

ਸੱਚ ਜੁਗਾਦਿ ਸਚ ਹੈ ਭੀ ਸੱਚ ਬਖਾਨ' । 'ਨਾਨਕ ਹੋਸੀ ਭੀ ਸੱਚ' ਇਹ ਪੌੜੀ[੧]ਪੜ੍ਹਹੁ ਪ੍ਰਮਾਨ ॥੪੪॥ ਸਿਰੈ ਮੰਤ੍ਰ ਸਭਿ ਪੌੜੀਅਨਿ ਇਹ ਪੌੜੀ ਲਖਿ ਸਾਰ[੨] । ਅੰਤ ਸਮੈ ਚਲਿਬੇ ਗੁਰੂ ਕੀਨੋ ਇਹੀ ਉਚਾਰ[੩] ॥੪੫॥ ਸੱਤਿਨਾਮ ਸਤਿਗੁਰ ਪ੍ਰਸ਼ਾਦਿ[੪] ਸਿੱਧ ਮੰਤ੍ਰ ਇਹ ਜਾਨ।ਰਾਮਕੁਇਰ ਭਾਖੈ[੫]ਭਲੇ ਸਾਹਿਬ ਸਿੰਘ! ਸੁਨਿ ਕਾਨ॥੪੬॥"ਹਮ ਭੀ ਜਬਿ ਕਬਿ ਜਪਤਿ ਹੈਂ ਇਹੀ ਮੰਤ੍ਰ ਬਰ ਸਾਰ[੬] । ਗੁਰ ਧਰਿਕੈ ਅਵਤਾਰ ਕੋ ਕੀਨੋ ਜਗਤ ਉਧਾਰ ॥ ੪੭ ॥ ਸਤਿਗੁਰ ਚਲਿਤ ਦਿਖਾਇਆ ਦੇਹ ਧਾਰਿਕੈ ਮੀਤ ! ਸਭਿ ਦੇਖਾ[੭] ਸਤਿਗੁਰ ਚਲਿਤ ਸਿਮਰੈਂ[੮] ਅਹਿਨਿਸ ਚੀਤ ॥ ੪੮ ॥ ਇਕ ਬਾਰ ਸਤਿਗੁਰ ਕਹ੍ਯੋ 'ਮੰਤ੍ਰ ਜੰਤ੍ਰ ਕਲਿ ਮਾਂਹਿ।ਲੋਗ ਕਰਹਿੰਗੇ ਜਗਤ ਮਹਿੰ ਮੇਰਾ ਸਿੱਖ ਨ ਚਾਹਿ ॥ ੪੯ ॥ ਏਕ ਸਮੈਂ ਮੰਤ੍ਰੀ ਬਹੁਤ ਘਰਿ ਘਰਿ ਬਾਜਹਿ ਬਾਜ[੯] । ਜਪ ਤਪ ਨਿਹਚਾ ਨਾ ਰਹੈ ਕਰਿਹੈ ਦੇਖਤ ਸਾਜ[੧੦]॥੫੦॥ਜੈਸੀ ਗੁਰ ਕੀ[੧੧]ਭਾਵਨਾ ਤੈਸੀ ਗਤਿ ਹੁਇ ਸ਼ਕਤਿ[੧੨]।ਸ਼ਰਨ ਭਜਹੁ ਸ਼੍ਰੀ ਰਾਮ ਕੀ[੧੩] ਕਲਿ ਮਹਿ ਨਿਹਚਾ ਮੁਕਤਿ[੧੪]*॥੫੧॥ਵਾਹਿਗੁਰੂ ਇਹ ਮੰਤ੍ਰ ਜਪੁ ਸਗਲ ਸਰੈਂਗੋ ਕਾਮ । ਸਿੱਖ ਗੁਰੂ ਕੇ ਹਿਤ ਕਰਹੁ ਨਿਤ ਸਵਾਰ ਅਰਾਮ[੧੫]†' ॥੫੨॥ ਘੋੜਾ ਅਟਕ੍ਯੋ ਚਲਤਿ ਹੀ ਬਡੋ ਜੁੱਧ[੧੬]ਇਕ ਬੇਰ।ਸਤਿਗੁਰ ਬੋਲੇ 'ਮਦਨ ਸਿੰਘ !‡ ਘੋਰਾ ਘਾਸ ਜੁ ਹੇਰ[੧੭]'॥੫੩॥ ਦੇਖਤਿ ਨਿਕਸ੍ਯੋ ਘਾਹ ਮਹਿੰ ਪਰਾ ਤਮਾਕੂ ਢੇਰ।

[੧]ਇਹ ਸ਼ਲੋਕ ਹੈ, ਪੌੜੀਆਂ 'ਸੋਚੈ ਸੋਚ' ਤੋਂ ਸ਼ੁਰੂ ਹੁੰਦੀਆਂ ਹਨ। [੨]ਸਭ ਪੌੜੀਆਂ ਤੋਂ ਸਿਰੇ ਵਾਲਾ ਮੰਤਰ ਤੇ ਇਹ ਪੌੜੀ ( ਭਾਵ ਸ਼ਲੋਕ ) ਨੂੰ ਸਾਰ ਲਖੋ। [੩]ਜੋਤੀ ਜੋਤ ਸਮਾਉਣ ਵੇਲੇ ਗੁਰੂ (ਕਲਗੀਧਰ) ਜੀ ਨੇ ਇਹੀ ਉਚਾਰਨ ਕੀਤੀ ਸੀ। [੪]'੧ ਓ ਸਤਿਨਾਮ' ਤੋਂ 'ਗੁਰਪ੍ਰਸਾਦਿ' ਤਕ। [੫]ਰਾਮਕੁਇਰ ਜੀ ਕਹਿੰਦੇ ਹਨ । [੬]'੧ ਓ' ਤੋਂ ਹੋਸੀ ਭੀ ਸੱਚ' ਤਕ। [੭]ਸਾਰਾ (ਮੈਂ) ਵੇਖਿਆ ਹੈ। [੮]ਸਿਮਰਦੇ ਸਨ। [੯]ਇਕ ਸਮੇਂ ਮੰਤ੍ਰਾਂ ਵਾਲੇ ਬਹੁਤ ( ਕੱਠੇ ਹੋਣਗੇ) ਤੇ ਘਰ ਘਰ ਵਿਚ (ਮੰਤ੍ਰਾਂ ਦੇ) ਵਾਜੇ ਵਜਣਗੇ (ਭਾਵ) ਤੋਰਾ ਤੁਰੇਗਾ । [੧੦]ਜਪ ਤਪ ਵਿਚ ਨਿਹਚਾ ਨਹੀਂ ਰਹੇਗਾ ਤੇ ਦਿਖਾਲੇ ਦੇ ਬਨਾਉ ਬਨਾਉਣਗੇ। (ਅ) ਬਨਾਉਟ ਦੇਖਕੇ ਕਰਨ ਲੱਗ ਜਾਣਗੇ । [੧੧]ਵਿਚ । [੧੨]ਤੈਸੀ ਸ਼ਕਤੀ ਪ੍ਰਾਪਤ ਹੋਵੇਗੀ। [੧੩]ਵਾਹਿਗੁਰੂ ਜੀ ਦੀ । (ਅ) ਸ੍ਰੀ ਰਾਮ ਤੋਂ ਭਾਵ ਗੁਰੂ ਰਾਮਦਾਸ ਜੀ ਦਾ ਵੀ ਹੋ ਸਕਦਾ ਹੈ ਕਿਉਂਕਿ ਪਿੱਛੇ ਜਪੁਜੀ ਦੇ ਉਹਨਾਂ ਦੇ ਹਸਤਾਖਰੀ ਲਿਖੇ ਨੁਸਖੇ ਦਾ ਜ਼ਿਕਰ ਕਰ ਆਯਾ ਹੈ । [੧੪]ਕਲਜੁਗ ਵਿਚ ਨਿਹਚੇ ਨਾਲ ਹੀ ਮੁਕਤੀ ਹੈ । [੧੫]ਸਵੇਰੇ ਤੇ ਰਾਤ [ ਸਵਾਰ=ਸਵੇਰ । ਅਰਾਮ=ਅਰਾਮ ਦਾ ਵੇਲਾ=ਰਾਤ ]। [੧੬]ਜੱਧ ਵਿਚ । [੧੭]ਹੇ ਮਦਨ ਸਿੰਘ (ਘਾਹੀ !) ਘੋੜੇ ਦੇ (ਅੱਗੇ) ਘਾਹ ਨੂੰ ਦੇਖ ।

*ਪਾ:—ਸਦਾ ਮੁਕਤਿ, ਪਰ ਸੌ ਸਾਖੀ ਦਾ ਪਾਠ 'ਨਿਹਚਾ ਮੁਕਤ' ਹੈ।

†ਪਾ:—ਸਵਾਰੇ ਰਾਮ।

‡ਸੌ ਸਾਖੀ ਦਾ ਪਾਠ—ਬਦਨ ਸਿੰਘ।

ਬੋਲੇ ਸਤਿਗੁਰ 'ਪਾਹੁਲੀ'[1] ਇਸ ਤੇ ਰਹੈ ਸਕੁੰਚ ॥ ੫੪ ॥ ਮੇਰੇ ਘੋਰੇ ਘਾਹ ਮਹਿਂ ਦੇਖਿ ਸੰਭਾਰੋ ਸਿੱਖ[2]! ਦੁਸ਼ਟ ਬੀਜ ਤੁਰਕਨ ਕਰਯੋ ਹਿੰਦੀ ਤੋਰੀ ਰਿੱਖ[3] ॥ ੫੫॥ ਹਿੰਦੂ ਹਲਕਾ ਮੁਕਤਿ ਹੈ ਤਜੈ ਦੁਸ਼ਟ ਗੁਰਵਾਕ[4]। ਜਹਾਂ ਤਮਾਕੂ ਹੋਤਿ ਹੈ ਸੋ ਖੇਤੀ ਨਾਪਾਕ[5] ॥੫੬॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਜਪੁ ਮਹਿਮਾ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥ ੨੮ ॥

## ੨੯. [ਤੰਬਾਕੂ]।

ਦੋਹਰਾ ॥ ਇਸ ਪ੍ਰਕਾਰ ਕਹਿ ਸਤਿਗੁਰੂ ਸਦਨ ਪ੍ਰਵੇਸ਼ੇ ਜਾਇ। ਬਹੁਰ ਸਭਾ ਮਹਿਂ ਥਿਰ ਭਏ ਮਿਲੇ ਸਿੱਖ ਸਮੁਦਾਇ ॥ ੧ ॥ *ਭਲਕ[6] ਭਯੋ ਸਤਿਗੁਰ ਸਭਾ ਸਿਖ ਸੰਗਤਿ ਕੀ ਭੀਰ। ਹਾਥ ਜੋਰਿ ਸਤਿਗੁਰ ਪੁਛੇ[7] ਸੁਲਤਾਨੀ† ਸਿਖ ਬੀਰ ॥ ੨ ॥ ਦੋਇ ਭ੍ਰਾਤ ਕੋ ਉਮਗਤਾ ਖੱਤ੍ਰੀ ਤਨ ਸੁਲਤਾਨ[8]†। ਪਾੜੇ ਸੰਗਤ ਸੁਵਨ ਦੋ ਕਹੈਂ "ਤਮਾਕੂ ਕਾਨ[9]?" ॥੩॥ ਸ਼੍ਰੀ‡ ਸਤਿਗੁਰ ਬੋਲਤਿ ਭਏ 'ਮੇਰੀ ਬਾਤ ਪ੍ਰਤੀਤ। ਸਕੰਧ ਸੰਘਤਾ§ ਸ਼ਿਵ ਕਹੀ ਕਥਾ ਭਵਿੱਖਤ ਰੀਤ[10] ॥੪॥ ਸਕੰਧ ਪੁਛਾ—ਹੇ ਪਿਤਾਜੀ! ਜਗਤ ਜੂਠ ਕਸਾ ਨਿੰਦ[11] ? ਕਲਿਜੁਗ

---

[1]ਜੋ ਅੰਮ੍ਰਤੀਆ ਹੈ। [2]ਮੇਰੇ ਘੋੜੇ ਨੇ ਘਾਹ (ਉਗੇ) ਵਿਚੋਂ (ਹੇ) ਸਿਖੋ (ਤੰਮਾਕੂ) ਵੇਖਕੇ (ਆਪਣੇ ਆਪ ਨੂੰ) ਸੰਭਾਲ ਲਿਆ ਹੈ। [3]ਹਿੰਦੀ (ਰਿਖੀ ਦੀ) ਰਿਖ ਸ਼ਕਤੀ ਤੋੜ ਦਿਤੀ, ਤੁਰਕਾਂ ਨੇ ਇਹ ਦੁਸ਼ਟ ਬੀਜ (ਤਮਾਕੂ) ਨੂੰ (ਪ੍ਰਚਲਤ) ਕਰਕੇ। [4]ਇਸ ਤੁਕ ਦਾ ਪਾਠ ਲਿਖਾਰੀ ਦੀ ਕਲਮ ਉਕਾਈ ਨਾਲ ਵਿਗਾੜ ਗਿਆ ਹੈ, ਇਸ ਲਈ ਜਿਨੇ ਅਰਥ ਲਾਏ ਜਾਂਦੇ ਹਨ ਅਟਪਟੇ ਬਣਦੇ ਹਨ, ਸ਼ੁਧ ਪਾਠ ਇਉਂ ਜਾਪਦਾ ਹੈ—ਹਿੰਦੂ ਹਲ ਕਾਮ ਕਰਤਿ ਹੈ ਤਜੈ ਦੁਸ਼ਟ ਗੁਰਵਾਕ=ਜੋ ਹਿੰਦੂ ਹਲ (ਵਾਹੁਣ) ਦਾ ਕੰਮ ਕਰਦਾ ਹੈ, ਉਹ ਗੁਰਵਾਕ ਮੰਨਕੇ ਦੁਸ਼ਟ (ਦੁਸ਼ਟ ਬੀਜ=ਭਾਵ ਤਮਾਕੂ) ਨੂੰ (ਬੀਜਣਾ) ਛੱਡ ਦੇਵੇ। ਅਗਲੀ ਤੁਕ ਵਿਚ ਇਸੇ ਭਾਵ ਦੀ ਪੂਰਣਤਾਈ ਹੈ ਕਿ ਉਹ ਖੇਤੀ ਨਾਪਾਕ ਹੈ। ਸੂਚਨਾ-ਪਿੱਛੇ ਹੁਕਮ ਸੀ ਕਿ ਗੁਰ ਸਿੱਖ ਤਾਂ ਵਪਾਰ ਬੀਜਣ ਆਦਿ ਵਰ-ਤਣ ਕੁਛ ਨਾ ਕਰੇ, ਇਥੇ ਹਿੰਦੂ ਨੂੰ ਬੀ ਮਨਾਹੀ ਕੀਤੀ ਹੈ। [5]ਅਪਵਿੱਤ੍ਰ। [6](ਦੂਜੇ) ਸਵੇਰ। [7]ਗੁਰਾਂ ਪਾਸੋਂ ਪੁੱਛਿਆ। [8]ਦੋਹਾਂ ਭਰਾਵਾਂ ਨੂੰ (ਪ੍ਰੇਮ) ਉਮਗਿਆ, ਖੱਤ੍ਰੀ ਤਨ (ਜਨਮ) ਸੀ, ਪਰ ਮੁਲਤਾਨੀਏ ਸਨ। [9]ਸੰਗਤ ਵਿਚ ਇਹ ਦੋਵੇਂ ਲੜਕੇ ਪੜ੍ਹੇ ਹੋਏ ਸਨ। (ਅ) ਸੰਗਤ (ਨਾਮੇ ਸਿਖ ਦੇ) ਦੋ ਪੁੱਤ੍ਰ ਪਾੜ੍ਹੇ (ਜਾਤ) ਤੇ ਮੁਲਤਾਨੀਏ ਸਨ (ਉਨ੍ਹਾਂ ਪੁਛਿਆ) ਤੰਮਾਕੂ ਦੇ ਵਾਸਤੇ ਯਾ ਬਾਬਤ (ਕਿ ਕਿਉਂ ਮਨ੍ਹਾ ਕਰਦੇ ਹੋ ?) [10]ਪੇਸ਼ੀਨਗੋਈ ਦੀ ਸੂਰਤ ਵਿਚ ਸ਼ਿਵ ਨੇ ਕਹੀ ਹੈ, ਕਿ ਜੋ ਸਕੰਦ ਸੰਹਿਤਾ ਵਿਚ ਹੈ। ਸਕੰਦ ਨਾਮ ਸ਼ਿਵ ਦੇ ਪੁੱਤ੍ਰ ਕਾਰਤਕੇਯ ਦਾ ਹੈ ਜਿਸ ਨੂੰ ਕਥਾ ਕਹੀ ਗਈ ਦੱਸ ਰਹੇ ਹਨ, ਇਸ ਕਰਕੇ ਪਾਠ 'ਸਕੰਦ' ਠੀਕ ਹੈ। [11]ਸਕੰਦ ਨੇ (ਸ਼ਿਵਜੀ ਨੂੰ) ਪੁੱਛਿਆ ਹੈ ਪਿਤਾ ਜੀ ਤੁਮਾਕੂ ਕਿਉਂ ਨਿੰਦਨ ਯੋਗ ਹੈ ?

*ਇਥੋਂ ਸੌ ਸਾਖੀ ਦੀ ੯੧ਵੀਂ ਸਾਖੀ ਦੇਖੋ।

†ਸੌ ਸਾਖੀ ਦਾ ਪਾ: ਹੈ 'ਮੁਲਤਾਨੀ', ਤੇ 'ਮੁਲਤਾਨ' ਜੋ ਸਹੀ ਜਾਪਦਾ ਹੈ।

‡ਪਾ:—ਤਬ।

§ਸੌ ਸਾ: ਦਾ ਪਾਠ 'ਸ੍ਕੰਦ ਸੰਘਿਤਾ' ਹੈ, ਜੋ ਸ਼ੁੱਧ ਪਾਠ ਹੈ।

ਕੈਸੇ ਵਰਤੀਏ,ਇਹੁ ਕਿਨ ਕੀਨ ਮੁਨਿੰਦ[1]-? ॥੫॥ ਸ਼ਿਵ ਕਹਿਨਾ-ਸੁਨ ਪੁਤ੍ਰ ਹਿਤ[2] ਜਾਂਕੀ ਚਰਚਾ ਆਹਿ[3]।ਅਘ ਮਰਖਣ ਤੇ ਸ਼ੁੱਧਮਨ ਛੁਹੇ ਗੀਗ ਜਲ ਨਾਇ[4] ॥ ੬ ॥ ਖਾਵਤਿ ਜਪੁ ਤਪੁ ਨਾਸ਼ ਹੁਇ, ਮੰਤ੍ਰ ਭ੍ਰਿਸਟ[5] ਕਿਯੇ ਪਾਨ[6]। ਖੇਤੀ ਮਗਹਰ ਸਮ ਜਿਮੀ ਸੁੱਧ ਬਰਖ ਤੇ ਜਾਨ[7]॥੭॥ਕਥਾ ਸੁਨੋ: ਸਤਿਜੁਗ ਨਹੀਂ, ਤ੍ਰੇਤਾ ਨਹਿ ਜੁਗ ਦੂਜ[8]। ਨੇਮ ਨਾਥ ਨ੍ਰਿਪ ਪੰਡ ਕੁਲ ਪੂਜਾ ਦੁਖਾਇ ਅਕੁਜ[9] ॥ ੮ ॥ ਪੂਜਾ ਵਾਰ[10] ਟੂਟੀ ਜਬੈ ਦੁਖਤਿ ਭਏ ਸਭਿ ਲੋਗੁ।ਪੀਰ ਮਲੇਛ ਪਸ਼ਚਮ ਤਪੈ[11] ਤਾਂ ਪਹਿ ਗਏ ਸਸੋਗੁ[12]॥੯॥ ਤਿਨ ਮੇਲੇ ਬੁਰਕਾਨ ਨ੍ਰਿਪ ਬਡਾ ਮਲੇਛਨਿ ਰਾਜ[13]।ਤਾਂਕੇ ਘਰ ਅਜਮੇਰ ਸੁਤਸੰਗੀ ਪੂਜਾਸਮਾਜ[14]॥੧੦॥[15]ਮੁਨੀ ਰੂਪ ਦਿਖਿ ਦੇਸ਼ ਮਨੁ ਗਯੋਸੁਪੁਸ਼-ਕਰ ਮਾਝ। ਸ਼ਿਵਬਨ ਗਹਿਬਰ ਗ੍ਵਾਲ ਅਜ ਪਾਇ* ਖੋਜ ਇਕ ਸਾਂਝ[15]† ॥ ੧੧ ॥ [16]ਤਿਨ ਕਹਿਆ: ਸੁਨਿ ਸਾਧ ਜੀ ਮੁਹਿ ਜਲ ਪਾਤ੍ਰ ਸੁ ਚੋਇ।

---

[1]ਕਲਜੁਗ ਵਿਚ ਕਿਵੇਂ ਵਰਤ ਗਿਆ (ਹੈ ਇਹ ਤਮਾਕੂ) ਤੇ ਕਿਸ ਮੁਨੀ ਰਾਜ ਨੇ ਇਸ ਨੂੰ ਪੈਦਾ ਕੀਤਾ ਹੈ? [2]ਪੁਤ੍ਰਾ ਹੇ ! ( ਅ ) ਹਿਤ ਨਾਲ ਸੁਣ । [3]ਜਿਸ ਦੀ ਚਰਚਾ ਹੋ ਰਹੀ ਹੈ ਭਾਵ ਤਮਾਕੂ । [4]ਤਮਾਕੂ (ਯਾਦ ਕੀਤਿਆਂ) ਮਨ ਦੀ ਸ਼ੁਧੀ ਅੰਘ ਮਰਖਨ ਪਾਠ ਨਾਲ ਹੁੰਦੀ ਹੈ ਤੇ ਤਮਾਕੂ ਛੁਹਿਆਂ ਗੰਗਾ ਜਲ ਨਾਲ ਨ੍ਹਾਤਿਆਂ ( ਸ਼ਰੀਰ ) ਸ਼ੁਧੀ ਹੁੰਦੀ ਹੈ । [ ਅਘ ਮਰਖਣ=ਰਿਗਵੇਦ ਦਾ ਇਕ ਮੰਤ੍ਰ ਜੋ ਜਲ ਹਥ ਵਿਚ ਲੈਕੇ ਨਾਸਾਂ ਨੂੰ ਛੁਹਾਕੇ ਪੜ੍ਹਦੇ ਹਨ ਤੇ ਜਲ ਦੇਂਦੇ ਹਨ ਇਸ ਨਾਲ ਪਾਪ ਦੂਰ ਹੋਏ ਸਮਝਦੇ ਹਨ । ਸੰ:, ਅਘ+ਮਰ੍ਖਣ] । [5]ਮੰਤ੍ਰ ਸ਼ਕਤੀ ਨਾਸ਼ ਹੋ ਜਾਂਦੀ ਹੈ । [6]ਪੀਣ ਨਾਲ । [7](ਜਿੱਥੇ ਬੀਜਿਆ ਜਾਵੇ) ਉਹ ਖੇਤੀ ਹੜੰਬਾ ਧਰਤੀ ਸਮ ਹੋ ਜਾਂਦੀ ਹੈ ਤੇ ਇਕ ਵਰ੍ਹੇ ਪਿੱਛੋਂ ਸ਼ੁੱਧ ਹੁੰਦੀ ਹੈ। ( ਅ ) ਬਰਖਤੇ=ਮੀਂਹ ਵੱਸਣ ਨਾਲ। [8]ਭਾਵ ਤਿੰਨਾਂ ਜੁੱਗਾਂ ਵਿਚ ਨਹੀਂ ਸੀ। [9]ਨੇਮ ਨਾਥ ਪਾਂਡਵਾਂ ਦੀ ਕੁਲ ਵਿੱਚੋਂ ਸੀ ਤੇ ਬਿਨਾਂ ਕਿਸੇ ਕਾਰਨ ਦੇ ਉਸਨੇ ਪੂਜਾ ਦੁਖਾਈ। [10]ਪੂਜਾ ਦੀ ਵਾੜ (ਨਿਆਂ ਰੂਪੀ)। [11]ਪੱਛਮ ਵਿੱਚ ਮਲੇਛਾਂ ਦਾ ਪੀਰ ਤਪ ਕਰਦਾ ਸੀ। [12]ਉਦਾਸ ਹੋਏ ਹੋਏ ਲੋਕੀ ਉਸ ਪਾਸ ਗਏ। [13]ਉਸਨੇ ਮਲੇਛਾਂ ਦੇ ਵਡੇ ਰਾਜੇ ਬੁਰਕਾਨ ਨਾਲ ਮਿਲਿਆ (ਪੂਜਾ ਨੂੰ)। [14]ਉਸਦੇ ਘਰ ਅਜਮੇਰ ਨਾਮੇ ਪੁੱਤਰ ਸੀ (ਜਿਸ ਨੂੰ) ਸਾਰੀ ਪੂਜਾ ਦਾ ਸੰਗੀ ਬਣਾ ਦਿੱਤਾ (ਬੁਰਕਾਨ ਨੇ)। ਭਾਵ ਪੁੱਤ੍ਰ ਨੂੰ ਉਨ੍ਹਾਂ ਦੇ ਨਾਲ ਟੋਰਿਆ ਜੋ ਉਨ੍ਹਾਂ ਨੂੰ ਮਦਦ ਦੇਵੇ। [15]ਸੁ (ਅਜਮੇਰ) ਮਨੂ ਦੇ ਦੇਸ਼ (ਭਾਰਤ ਵਰਸ਼) ਵਿਚ ਪੁਸ਼ਕਰ (ਦੇ ਟਿਕਾਣੇ) ਇਕ ਮੁਨੀ ਸਰੂਪ ਨੂੰ ਦੇਖਣ ਵਾਸਤੇ ਗਿਆ। (ਉਥੇ ਇਕ) ਘਨਾ (ਜੰਗਲ ਸੀ) ਸ਼ਿਵਬਨ (ਨਾਮੇ, ਜਿੱਥੇ ਜਾਕੇ ਅਜਮੇਰ) ਬਕਰੀਆਂ ਦਾ ਗੁਆਲਾ ਬਣ ਗਿਆ, ( ਬਕਰੀਆਂ ਬਨ ਵਿਚ ਚਾਰਦਿਆਂ ਉਸ ਨੂੰ) ਇਕ ਸ਼ਾਮਾਂ ਵੇਲੇ (ਉਸ ਮੁਨੀ ਦਾ) ਖੋਜ ਮਿਲ ਗਿਆ ਤੇ ਉਹ ਉਸ ਪਾਸ ਪੁੱਜ ਗਿਆ। [16]ਪ੍ਰਯਾਯ ਲਈ ਦੇਖੋ ਅਗਲਾ ਸਫਾ ਅੰਕ ੧।

*ਪਾ:-ਘਾਹਿ। †ਪਾ:-ਸਾਜ।

ਪ੍ਰਗਟਯੋ ਨਰ ਮੁਹਿ ਕਹਿ ਉਠਯੋਂ ਮਾਂਗ,ਧਰਨ ਜਸੁ ਹੋਇ[1]॥੧੨॥[2]ਲੇ ਤਾਂਕੋ ਤੁਪ ਕਰਤਥੋ ਇਕ ਦਿਨ ਤਹਿੰ ਅਜਮੇਰ। ਪੁਰਖ ਵਾਜ ਗੋ ਮੇਧ ਕਯੋ ਔਖਧ ਦੇ ਸਿਧ ਤੇਰ[2] ॥ ੧੩ ॥ [3]ਪਸ਼ਚਮ ਗੋਮੇਧੀ ਧਰਨ ਸਿੱਧ ਖਾਲ ਤੇ ਲ੍ਯਾਇ।ਇਹਾਂ ਆਇ ਪਰਗਟ ਕਿਯੋ ਵਧੀ ਮਲੇਛੀ ਦਾਇ[3]॥੧੪॥[4]ਅਜਾ-ਪਾਲ ਰਾਜਾ ਭਯੋ ਤਾਕੀ ਬੇਟੀਸੁੰਠ। ਮੁਨਿ ਸੁਤ ਜੀਤਾ ਪਾਨ ਤੇ ਪੂਛੀ ਪੀਰ ਸਮੁੰਠ[4] ॥੧੫॥ ਗਊਮੇਧ ਕੇ ਕੁੰਡ ਤੇ ਉਪਜੀ ਪਾਪਨਿ ਪਾਤਿ। [5]ਜਪੁ ਤਪੁ

[1]ਤਿਨ੍ਹ (ਭਾਵ ਅਜਮੇਰ ਨੇ) ਕਿਹਾ ਹੇ ਸਾਧੂ ਜੀ ਸੁਣੋ (ਏਨਤੀ) ਮੈਨੂੰ ਆਪਣਾ ਜਲ ਪਾਤ੍ਰ ਦਿਓ (ਮੈਂ ਉਸ ਵਿਚ ਆਪ ਨੂੰ ਦੁੱਧ) ਚੋ ਦਿਆਂ। (ਭਾਵੇਹ ਕਿ ਅਜਮੇਰ ਨੇ ਮੁਨੀ ਨੂੰ ਦੁੱਧ ਪਿਲਾਉਣ ਦੀ ਸੇਵਾ ਚਾ ਲਈ ਜਿਸ ਪਰ ਮੁਨੀ ਰੀਝ ਪਿਆ)। ਉਹ ਨਰ (ਜੋ ਪਹਿਲਾਂ ਅਜਮੇਰ ਤੋਂ ਉਹਲੇ ਸੀ ਤੇ ਹੁਣ ਉਸ ਨੂੰ) ਪ੍ਰਤੱਖ ਹੋ ਗਿਆ ਸੀ, ਮੂੰਹੋਂ ਬੋਲ ਉਠਿਆ, ਤੂੰ ਕੁਛ ਮੰਗ, (ਅਜਮੇਰ ਬੋਲਿਆ:—) ਧਰਤੀ ਦਿਓ ਜਿਸ ਨਾਲ ਆਪਦਾ ਜਸ ਹੋਵੇ, ਭਾਵ ਧਰਤੀ ਦਾ ਰਾਜ ਮੰਗਿਆ। [2]ਮੁਨੀ ਨੇ ਵਰ ਦਿਤਾ, ਉਸ ਵਰ ਨੂੰ ਲੈਕੇ ਉਹ ਤਦੋਂ ਹੀ ਤਪ ਕਰਨ ਲਗ ਪਿਆ,ਉਥੇ (ਤਪ ਕਰਦੇ) ਅਜਮੇਰ ਨੂੰ ਇਕ ਦਿਨ (ਉਸ) ਪੁਰਖ ਭਾਵ ਮੁਨੀ ਨੇ ਵਾਜ ਦਿਤੀ: (ਕਿ ਕਦੇ ਕਿਸੇ ਨੇ) ਗੋਮੇਧ ਜਗ ਕੀਤਾ ਸੀ (ਓਥੇ ਇਕ) ਔਖਧੀ (ਪੈਦਾ) ਹੋਈ ਸੀ, ਉਹ ਤੈਨੂੰ (ਮਨੋਰਥ ਦੀ) ਸਿੱਧੀ ਦੇਵੇਗੀ । [3](ਇਹ ਸੁਣਕੇ ਅਜਮੇਰ) ਪੱਛਮ ਨੂੰ ਚਲਾ ਗਿਆ (ਉਥੋਂ) ਗੋਮੇਧੀ ਧਰਤੀ ਤੋਂ ਸਿੱਧ (ਅਉਸ਼ਧੀ ਭਾਵ ਤਮਾਕੂ) ਊਠਾਂ ਤੇ (ਲੱਦਕੇ ਲੈ ਆਇਆ), ਇਥੇ ਆਕੇ (ਉਸ ਨੇ ਉਸ ਅਉਖਧੀ ਨੂੰ) ਪ੍ਰਗਟ ਕੀਤਾ ਭਾਵ ਪ੍ਰਚਾਰ ਕੀਤਾ, ਇਸ ਦਾਉ ਨਾਲ ਮਲੇਛੀ (ਭਾਰਤਵਰਸ਼ ਵਿਚ) ਵਧ ਗਈ। ਭਾਵ ਨੇਮਨਾਥ ਰਾਜਾ ਤੇ ਉਸਦੀ ਪ੍ਰਜਾ ਤਮਾਕੂ ਪੀ ਪੀ ਕੇ ਕਮਜ਼ੋਰ ਹੋ ਗਏ, ਬਲ ਬੁੱਧਿ ਧੈਰਯ ਘਟ ਗਿਆ ਤੇ ਅਜਮੇਰ ਤੇ ਉਸਦੇ ਮਲੇਛਾਂ ਨੇ ਦੇਸ਼ ਸਾਂਭ ਲਿਆ। ਸੂਚਨਾ—ਭਾਵ ਇਹ ਜਾਪਦਾ ਹੈ ਕਿ ਕਲਜੁਗ ਵਿਚ ਗੋਮੇਧ ਜੱਗ ਕਰਨਾ ਮਨ੍ਹੇ ਹੈ,ਪੱਛਮ ਵਿਚ ਕਿਸੇ ਨੇ ਕੀਤਾ ਉਥੇ ਗੋਮੇਧ ਕੁੰਡ ਤੋਂ ਤਮਾਕੂ ਉਗਿਆ ਖੜਾ ਸੀ। ਭਾਵ ਗੋ ਹੱਤਯਾ ਕਰਨ ਕਰਕੇ ਐਸੀ ਪਾਪ ਦੀ ਇਕ ਬੂਟੀ ਪੈਦਾ ਹੋਈ ਸੀ । [ਪੁਰਖ ਦਾ ਅਰਥ 'ਸ਼ਿਵ ਜੀ' ਬੀ ਕਰਦੇ ਹਨ ਕਿ 'ਸ਼ਿਵਏਲੇ' ।ਖਾਲ=ਊਠ]। [4]ਐਉਂ ਬੱਕਰੀਆਂ ਦਾ ਚਰਵਾਹਾ (ਅਜਮੇਰ) ਰਾਜਾ ਹੋ ਗਿਆ। ਇਸ ਰਾਜਾ ਅਜਮੇਰ ਦੇ ਘਰ ਸੁੰਦਰ ਬੇਟੀ ਹੋਈ (ਜਿਸ ਨੇ ਇਕ ਮਹਾਨ ਤਪੱਸ੍ਵੀ ਨਾਲ ਵਿਆਹ ਕਰਨ ਦਾ ਪ੍ਰਣ ਕੀਤਾ, ਇਹ ਕਥਾ ਪਿੱਛੇ ਅੰਸੂ ੨੪ ਅੰਕ ੩੨—੫੪ ਵਿਚ ਆਈ ਹੈ ਕਿ ਇਕ ਤਪੀ ਲੱਭਾ ਜਿਸਨੇ ਵਿਆਹ ਤੋਂ ਨਾਂਹ ਕੀਤੀ। ਬਦੋਬਦੀ ਵਿਆਹ ਕੀਤਾ ਗਿਆ ਤਾਂ ਉਹ ਤਪੀ ਰਾਤ ਲੋਹੇ ਦਾ ਕੋਟ ਮੰਤ੍ਰਾਂ ਨਾਲ ਉਦਾਲੇ ਬਣਾ ਲਵੇ, ਅਜਮੇਰ ਸੁਤਾ ਨੇ ਉਸ ਨੂੰ) ਚੰਗੀ ਤਰ੍ਹਾਂ ਮੁੱਠਣ ਲਈ ਪੀਰ ਤੋਂ (ਵਿਧੀ) ਪੁੱਛੀ, (ਉਸ ਨੇ ਤਮਾਕੂ ਪਿਲਾਉਣਾ ਦੱਸਿਆ ਜਿਸਦੇ) ਪੀ ਲੈਣ ਨਾਲ ਮੁਨਿ ਦਾ ਸੁਤ (ਉਹ ਤਪੀ ਜੋ ਲੋਹੇ ਦਾ ਕੋਟ ਉਸਾਰ ਲੈਂਦਾ ਸੀ) ਜਿੱਤਿਆ ਗਿਆ। [5]ਗਊ ਮੇਧ ਦੇ ਕੁੰਡ ਤੋਂ ਪਾਪਣ ਪੱਤੀ (ਤਮਾਕੂ ਦੀ) ਪੈਦਾ ਹੋਈ ਇਹ ਜਪ ਤਪ ਸੰਜਮ ਦਾਹ ਕਰਦੀ ਹੈ, ਤੀਰਥ ਯਾਤ੍ਰਾ ਦੇ ਸਾਰੇ ਫਲ ਨੂੰ ਖਾ ਜਾਂਦੀ ਹੈ।

ਬ੍ਰਤ ਸੰਜਮ ਦਹੈ ਤੀਰਥ ਫਲ ਸਭਿ ਖਾਤਿ[1]॥੧੬॥ਗੋ ਹੱਤਯਾ ਸਮ ਜਗਤ ਜੂਠ ਪੀਰ*ਅਜਮੇਰ ਲਿਆਇ।ਹਿੰਦ ਦੇਸ਼ ਫੈਲਤਿ ਸਹੀ ਕਲਿ ਕੀ ਐਸੀ ਵਾਇ[2] ॥ ੧੭ ॥ [3]ਪੋਤੇ ਥੋਮ ਅਰੁ ਕਰਨ ਤੇ ਹੋਇ ਤਮਾਕੂ ਨਿੰਦ। ਮਨ ਮੂਰਤਾ ਸ੍ਵੈ ਇਸ਼ਟ ਤੇ ਤਾਂਤੇ ਤਜਿ ਪ੍ਰਤਿੰਦ[3]! ॥੧੮॥ [4]ਜਾਂ ਦਿਨ ਆਇਆ ਬੀਜ ਤਿਸ ਤਯਾਗੀ ਭੂ ਸੁਰ ਪਿਤਰ। ਸੋਈ ਦਿਜ ਕੇਸ਼ਵ ਕਹ੍ਯੋ ਸਾਚੀ ਤਯਾਗੀ ਮਿੱਤ੍ਰ[4]–॥੧੯ ॥[5]ਤਾਂਤੇ ਹਮ ਛੋਰ੍ਯੋ ਸੁਨ੍ਯੋ ਕਹ੍ਯੋ ਸੰਗਤੀ ਬਰਜਿ। ਕਥਾ ਇਹੀ ਬਰਨਨ ਕਰੀ ਦੋਖ ਕਲੰਕੀ ਖਰਜ[5] ॥ ੨੦ ॥ †ਸੁਨੋ ਸਿਖ ਮਮ ਰਹਿਤ ਜੋ ਤਜਹੁ ਤਮਾਕੂ ਸੰਗ। ਮਰਨ ਮਰੇ ਤੋ ਅਤਿ ਭਲੋ ਜਗਤ ਜੂਠ ਨਹਿਂ ਅੰਗਿ[6]॥੨੧॥ਤਨਕ ਤਮਾਕੂ ਸੇਵੀਏ ਦੇਵ ਪਿੱਤ੍ਰ ਤਜਿ ਜਾਇ। ਪਾਨੀ ਤਾਂਕੇ ਹਾਥ ਕੋ ਮਦਰਾ[7] ਸਮ ਅਘ ਦਾਇ[8] ॥ ੨੨ ॥ ਮਦਰਾ[9] ਦਹਿਤਾ ਸਪਤਿ ਕੁਲ ਭੰਗੁ ਦਹੈ ਤਨ ਏਕ[10]।ਸ਼ਤ[11] ਕੁਲ ਦਹਿਤਾ ਜਗਤ ਜੂਠ[12] ਨਿੰਦਾ ਦਹੈ ਅਨੇਕ॥੨੩॥ ਤਜੈ ਤਮਾਕੂ ਮਨੁਖ ਕਲਿ[13]ਉਧਰਿਆ ਦਰ ਪਰਵਾਨ[14]। ਪੂਰੀ ਪਰੀ ਤਿਸ ਭਾਵਨਾ ਸਫਲ ਕਮਾਈ ਮਾਨਿ॥

---

[1]ਦੇਖੋ ਪਿਛਲੇ ਪੰਨੇ ਦਾ ਅੰਕ ੫ ਦਾ ਪ੍ਰਯਾਯ। [2]ਗਊ ਹੱਤਯਾ ਦੇ ਤੁੱਲ (ਇਹ) ਤਮਾਕੂ ਹੈ ਜੋ ਅਜਮੇਰਸ਼ਾਹ ਲਿਆਇਆ; ਕਲਜੁਗ ਦੀ ਵਾਉ ਸਭ ਨੂੰ ਐਸੀ ਵਗ ਗਈ ਕਿ (ਫਿਰ) ਹਿੰਦ ਦੇਸ਼ ਵਿਚ (ਇਹ) ਫੈਲ ਗਈ। [3]ਥੋਮ ਦੀ ਗੰਢੀ ਅਰ ਤਮਾਕੂ (ਗਾਂ ਦੇ) ਕੰਨਾਂ ਤੋਂ ਹੋਏ ਹਨ (ਇਸ ਕਰਕੇ) ਨਿੰਦਨੀਯ ਹਨ। (ਅ) ਕੰਨਾਂ ਤੋਂ ਪਤਰ ਤੇ ਪੋਟਿਆ ਤੋਂ ਥੋਮ। [ਪੋਤੇ=ਪੋਟੇ]।(ਇਸਦੇ ਵਰਤਣ ਨਾਲ)ਮਨ ਮੁੜਦਾ ਹੈ ਅਪਣੇ ਇਸ਼ਟ ਤੋਂ ਤਾਂਤੇ ਹੇ ਸ੍ਰੇਸ਼੍ਟ ਪੁਤਰ ਇਸ ਨੂੰ ਛੱਡ ਦਿਓ। (ਭਾਵ ਸ਼ਿਵ ਅਪਣੇ ਪੁਤਰ ਸਕੰਦ ਨੂੰ ਇਹ ਕੁਛ ਕਹਿ ਰਿਹਾ ਹੈ)।

ਸੂਚਨਾ—ਥੋਮ ਪੁਰਾਤਨ ਹਿਦੀ ਸ਼ੈ ਹੈ। ਵੈਦਕ ਵਿਚ ਇਸ ਦਾ ਵਰਤਣਾ ਲਿਖਿਆ ਹੈ। ਹੁਣ ਬਹੁਤ ਗੁਣਦਾਇਕ ਸਾਬਤ ਹੋ ਰਹੀ ਹੈ। ਸਿਖਾਂ ਨੂੰ ਗੁਰੂ ਜੀ ਨੇ ਤਮਾਕੂ ਵਰਜਿਆ, ਜਿਸ ਨੂੰ ਵੈਦ, ਹਕੀਮ ਤੇ ਡਾਕਟਰ ਸਭ ਹਾਨੀਕਾਰਕ ਦੱਸਦੇ ਹਨ। ਥੋਮ ਗੁਰਸਿਖਾਂ ਲਈ ਗੁਰਮਤ ਵਿਚ ਕਦੇ ਵਰਜਿਤ ਨਹੀਂ ਸੀ ਤੇ ਨਾਂ ਹੈ।

[4]ਜਿਸ ਦਿਨ ਤੋਂ (ਹਿੰਦ ਵਿਚ) ਤਿਸ (ਤਮਾਕੂ) ਦਾ ਬੀਜ ਆਇਆ ਹੈ ਦੇਵਤਿਆ ਤੇ ਪਿਤਰਾਂ ਨੇ (ਇਹ)ਧਰਤੀ ਛੱਡ ਦਿੱਤੀ ਹੈ, ਕੇਸ਼ਵ ਬ੍ਰਾਹਮਣ ਨੇ ਬੀ ਕਿਹਾ ਸੀ ਕਿ ਇਹ ਗੱਲ ਸਾਰੀ ਸੱਚੀ ਹੈ (ਇਸਦੇ) ਤਯਾਗੀ ਬਣੋ ਹੇ ਪਿਆਰੇ ਜੀ। [5]ਤਾਂ ਤੇ ਅਸਾਂ ਨੇ ਕਹਿਕੇ ਸੰਗਤਾਂ ਨੂੰ ਵਰਜ ਦਿੱਤਾ ਹੈ, (ਜਿਸ ਦਿਨ ਤੋਂ ਸੰਗਤਾਂ ਨੇ ਸਾਡਾ ਇਹ ਹੁਕਮ) ਸੁਣਿਆ ਹੈ (ਉਨ੍ਹਾਂ ਨੇ ਤਮਾਕੂ) ਛੋੜ ਦਿੱਤਾ ਹੈ। ਇਹੋ ਕਥਾ ਪਿੱਛੇ ਵਰਣਨ ਕੀਤੀ ਹੈ, ਤਮਾਕੂ ਨੂੰ ਦੋਖੀ ਤੇ ਕਲੰਕੀ ਜਾਣਕੇ ਖਾਰਜ ਕੀਤਾ ਹੈ। [6]ਅੰਗ ਨਾ ਲਾਵੇ, ਛੋਵੇ ਨਾ। [7]ਸ਼ਰਾਬ। [8]ਪਾਪਦਾਇਕ। [9]ਸ਼ਰਾਬ। [10]ਇਥੇ ਗੁਰੂ ਜੀ ਦੀ ਜ਼ਬਾਨੀ ਕਿਹਾ ਜਾ ਰਿਹਾ ਹੈ ਕਿ ਭੰਗ ਸਰੀਰ ਨੂੰ ਸਾੜ ਸੁਟਦੀ ਹੈ, ਫਿਰ ਗੁਰੂ ਜੀ ਨੂੰ ਸੁੱਖਾ ਛਕਣ ਵਾਲਾ ਕਹਿਣਾ ਕਿਤਨਾ ਅੰਨਿਆਯ ਹੈ। [11]ਸੌ। [12]ਤਮਾਕੂ। [13]ਕਲਜੁਗ ਵਿਚ ਜੋ ਤਮਾਕੂ ਛੱਡੇ। [14](ਸਾਈਂ) ਦਰ ਪ੍ਰਵਾਨ ਹੋਕੇ ਉਧਰ ਗਿਆ ਸਮਝੋ। *ਅਜਮੇਰ ਨੂੰ ਰਾਜਾ ਹੋਣ ਕਰਕੇ 'ਸ਼ਾਹ' ਤੇ ਤਪੱਸਯਾ ਕਰਨ ਕਰਕੇ 'ਪੀਰ' ਲਿਖਿਆ ਹੈ। †ਸਾਖੀ ੯੨ਵੀਂ ਚੱਲੀ।

੨੪ ॥ ਸ਼ਾਸਤ੍ਰ ਅਖਾਜਿ ਯਾਕੋ ਕਹੈ[੧], ਕਹੈ ਅਪੇਯਾ ਮੱਦ[੨]। ਨਿੰਦਾ ਕਹਿੰ ਇਹ ਨੀਚਨੀ[੩] ਪੁਰਖ ਕੁਸੰਗੁ ਕੁਬੁੱਧਿ[੪] ॥੨੫॥ ਘੋੜੀ ਚੜ੍ਹਨਾ ਖੱਤ੍ਰਿਕਾਂ[੫], ਬਿੱਪ੍ਰ ਚੜ੍ਹੈ ਜੋ ਬੈਲ। ਘੋੜ ਚੜ੍ਹੇ ਸੰਨਯਸਤ ਜੋ[੬], ਨਾਰੀ ਪੁਰਖਨ ਖੇਲ[੭]॥੨੬॥ ਪੰਡਿਤ ਇਰਖਾਵਾਨ ਜੋ, ਸ਼ੂਦ੍ਰ ਪੱਛ ਮਹਿੰ ਬਿੱਪ੍ਰ[੮]। ਰਾਜਾ ਹੁਇ ਵੱਢੀ ਲਏ, ਮਤਸਰ ਗਜ਼ਾਨੀ ਖਿੱਪ੍ਰ[੯] ॥ ੨੭ ॥ ਕੰਨਯਾ ਜਾਰੀ, ਬ੍ਰਿੱਧ ਕਾਮ, ਬਹੁ ਨਾਰੀ ਪਰਸੰਗ[੧੦]। ਬਯਾਹ ਦਾਮ ਦੈ[੧੧], ਖਰ ਵੀਰਜ ਲੈ, ਐਲ ਨਿਪੁੰਸਕ ਪੰਗ[੧੨] ॥ ੨੮ ॥ ਧੇਨੁ ਲਾਦੁ[੧੩], ਪਰ ਬਸਤ੍ਰ ਲੈ[੧੪], ਉਚਿਸ਼੍ਟ ਭੋਗ[੧੫], ਕੁਲ. ਰੀਤ[੧੬]। ਜੀਵ ਜੀਵਕਾ ਅਪ ਹਰੇ ਚੁਗਲੀ ਤੋਰੈ ਪ੍ਰੀਤ[੧੭] ॥ ੨੯ ॥ ਧਿਕ ਜੀਵਨ ਇਹ ਪਾਪ ਹੈ ਸੁਰਗ ਨ ਲਹਿ ਕਿਹ ਕਾਲ। ਸਿਦਕ ਛੋਰਿ ਗੁਰ ਬਚਨ ਹਤਿ ਦੋਖ ਅਨਗਨੇ ਭਾਲ[੧੮] ॥ ੩੦ ॥ ਦਸ ਕਰਮਨਿ ਕੇ ਸਾਲਸੀ ਕਾਯਾਂ ਮਨ ਅਰ ਬਾਚ[੧੯]। ਚਾਰ ਬਰਨ ਮਹਿੰ ਸਾਧ ਸੋ ਜਮ ਗ੍ਰਿਹ ਜਾਇ ਨ ਸਾਚ[੨੦] ॥ ੩੧ ॥ ਹਿੰਸਾ, ਪਰਤ੍ਰਿਯ, ਪਰਦ੍ਰਵ, ਤੀਨ ਤਜੈ ਇਹ ਦੇਹ[੨੧]। ਬੁਰਾ ਨ ਚਿਤਵੈ ਆਨ ਕਾ ਅਸਤ ਵਸਤੁ ਨਹਿੰ ਕੇਹ[੨੨] ॥ ੩੨ ॥ ਪਰਨਾਰੀ ਚਿੰਤਾ ਤਜੈ, ਤੀਨ ਮਾਨਸੀ ਤਯਾਗ[੨੩]।

---

[੧]ਸ਼ਾਸਤ੍ਰ ਇਸ (ਤਮਾਕੂ) ਨੂੰ ਨਾ ਖਾਣੇ ਜੋਗ ਕਹਿੰਦਾ ਹੈ। [੨]ਸ਼ਰਾਬ ਨਾ ਪੀਣੇ ਜੋਗ ਹੈ। [੩]ਫੰਡਾ-ਲਨੀ। [੪]ਜੋ (ਇਨ੍ਹਾਂ ਦਾ) ਕੁਸੰਗ ਕਰਦਾ ਹੈ ਉਹ ਪੁਰਖ ਦੁਰਮਤੀ ਹੈ। (ਅ) ਕੁਸੰਗੀ ਪੁਰਖ ਦਾ ਸੰਗ ਮੂਰਖਤਾ ਹੈ। [੫]ਖੱਤ੍ਰੀ ਦਾ ਘੋੜੀ ਚੜ੍ਹਨਾ ਬੁਰਾ ਹੈ। ਭਾਵ ਘੋੜੇ ਤੇ ਚੜ੍ਹੇ। ਅਥਵਾ ਗੱਭਣ ਘੋੜੀ ਤੇ ਨਾ ਚੜ੍ਹੇ। [੬]ਸੰਨਯਾਸੀ ਦਾ ਘੋੜੇ ਚੜ੍ਹਨਾ। [੭]ਨਾਰੀ ਜੋ ਮਨੁੱਖਾਂ ਨਾਲ ਖੇਡੇ। [੮]ਬ੍ਰਾਹਮਣ ਜੋ ਸ਼ੂਦਰ ਦਾ ਪੱਖ ਕਰੇ। [੯]ਗਜ਼ਾਨੀ ਜੋ ਈਰਖਾ ਵਿਚ ਖਚਤ ਹੈ। [੧੦]ਕੰਨਯਾਂ ਨਾਲ ਯਾਰੀ, ਬ੍ਰਿੱਧ (ਇਸਤ੍ਰੀ) ਨਾਲ ਕਾਮ ਭੋਗ, ਬਹੁਤ ਇਸਤ੍ਰੀਆਂ ਨਾਲ ਭੋਗ। [੧੧]ਰੁਪੱਯੇ ਦੇਕੇ ਵਿਆਹੁ। [੧੨]ਭਾਵ ਖੱਚਰ ਉਤਪਤ ਕਰਨੀ, ਬੈਲ ਨੂੰ ਖੱਸੀ ਕਰਨਾ ਤੇ ਐਲ ਨੂੰ ਪੰਗਾ ਚੋਭਣਾ [ਬੈਲਾਂ ਨੂੰ ਮਾਰਨ ਵਾਲੀ ਪਰਾਣੀ ਯਾ ਛਾਂਟੇ ਦੀ ਲੱਕੜ ਦੇ ਸਿਰੇ ਵਿਚ ਲੋਹੇ ਦੀ ਚੁੰਝ ਜਿਹੀ ਹੁੰਦੀ ਹੈ ਜਿਸ ਨੂੰ ਆਰ ਭੀ ਕਹਿੰਦੇ ਹਨ ਇਸਦੇ ਚੋਭਿਆਂ ਬੈਲ ਦੁਖੀ ਹੁੰਦੇ ਹਨ]। [੧੩]ਗਊ ਤੇ ਭਾਰ ਲੱਦਣਾ। [੧੪]ਪਰਾਇਆ ਕਪੜਾ ਉਤੇ ਲੈਣਾ। [੧੫]ਜੂਠਾ ਖਾਣਾ। [੧੬](ਗੁਰਮਤ ਦੇ ਵਿਰੁੱਧ) ਕੁਲਾਰੀਤ ਕਰਨੀ ਜਿਸਨੂੰ ਲੋਕਾ ਰੀਤ ਕਹਿੰਦੇ ਹਨ ਯਥਾ 'ਦੁਤੀਆ ਤਿਆਗੀ ਲੋਗਾ ਰੀਤਿ'। [੧੭]ਜੀਵਾਂ ਦੀ ਉਪਜੀਵਕਾ (ਰੋਜ਼ੀ) ਮਾਰੇ, ਚੁਗਲੀ ਮਾਰਕੇ (ਪ੍ਰੀਤਵਾਨਾਂ ਦੀ) ਪ੍ਰੀਤ ਤੋੜੇ। (ਅ)ਅਪਣੀ ਜੀਵਕਾ ਲਈ ਜੀਵਾਂ ਨੂੰ ਮਾਰੇ। [੧੮]ਮੱਥੇ ਤੇ ਅਣਗਿਣਤ ਦੋਖ ਮਲੀਂਦੇ ਹਨ। [੧੯]ਜੋ ਮਨ ਬਚਨ ਤੇ ਕਾਯਾਂ ਕਰਕੇ ਦਸ ਕਰਮਾਂ ਦਾ ਉਪੇਕਸ਼ੀ ਭਾਵ ਤਯਾਗੀ ਹੈ। [ਅ਼:,ਸਾਲਿਸ=ਤ੍ਰਾਕਲ, ਉਪੇਕਸ਼ਾ ਵਾਲਾ, ਅਨਹੁਕਤ ਨਾ ਹੋਵੇ ਜੋ]। ਦਸ ਕਰਮ ਅੱਗੇ ਗਿਣਨਗੇ। [੨੦]ਚਹੁੰ ਵਰਨਾਂ ਵਿਚ ਓਹੋ ਸਾਧੂ ਹੈ, ਸੱਚ ਜਾਣੋ ਓਹ ਜਮ ਧਾਮ ਨਹੀਂ ਜਾਏਗਾ। [੨੧]ਇਹ ਦੇਹੀ ਦੇ ਤਿੰਨੇ (ਕਰਮ) ਤਯਾਗੇ। [੨੨]ਅਸੱਤ ਵਸਤੂ ਵਿਚ ਨਾ ਨਿਸ਼ਚਾ ਕਰੇ। [੨੩]ਇਹ ਤਿੰਨੇ ਮਨ ਦੇ ਤਯਾਗ ਹਨ।

ਪਰੁਖ[1], ਅਸਤਿ[2], ਸਾਲਾਘ ਨਹਿਂ[3], ਅਰਿਤ ਮੰਦ ਤਜੁ ਵਾਗ[4]॥੨੩॥ ਪੀਛੇ ਭੂਲਾ ਬਖਸ਼ੀਐ, ਸਦਾ ਕਰੈ ਦ੍ਰਿੜ੍ਹ ਮੂੜ੍ਹ[5]। ਕਰਿਹਨੀ ਏ ਰਹਿਨੀ ਸਦਾ ਸ੍ਰੀ ਗੁਰ ਬਖਸ਼ੀ ਗੂੜ੍ਹ[6]* ॥੨੪॥ ਨਾਮ ਜਪਨ ਦ੍ਰਿੜ੍ਹ ਸਾਧਨਾ ਸਿੱਖ ਹਮਾਰਾ ਸੋਇ। ਤਰਨ ਉਪਾਵ ਤਾਂ ਇਹ ਕਹੇ ਡੂਬਨ ਕਹੇ ਨ ਕੋਇ[7] ॥ ੨੫ ॥ ਸਮਤਾ[8] ਨਮਤਾ ਇਕਤਾ[9], ਸਿਦਕ ਸਾਬਤੀ ਜਾਂਹਿ। ਸੋ ਮੇਰਾ ਨਿਤ ਮਿਲਜੋ ਮੁਹਿ ਮਨ ਤਨ ਮੁਹਿ ਤਿਸ ਆਹਿ ॥੨੬॥ [10]ਮਰਨੇ ਕਾ ਸਹਿਸਾ ਨਹੀਂ ਜੀਵ ਨ ਲੀਨਾ ਨਾਂਮ। ਸਭੀ ਦੋਖ ਸੰਸਕਤ ਮਹਿਂ ਮੋਹਿ ਬਿਗਾਰਾ ਕਾਮ[10]॥੨੭॥ ਖਾਦੇ ਕੀ ਉਪਮਾ ਬੁਰੀ, ਬੁਰੀ ਖੁਸ਼ਾਮਤਿ ਨਿੱਤ[11]। ਬੁਰਾ ਬਹੁਤ ਬੋਲਨ ਅਧਿਕ, ਬੁਰਾ ਪਰਬਤੀ ਮਿੱਤ ॥੨੮ ॥ ਨਾਮ ਨ ਛੋਰੇ, ਸ਼ਸਤ੍ਰ ਹਿਤ, ਸਿੱਖ ਸਮਾਲਾ ਹੌਂਹੁ[12]। ਖੁੱਜਤਿ ਤਰਕ ਨ ਕੀਜੀਏ ਮੇਰੀ ਕਰੈ ਨ ਸੌਂਹੁ[13]॥੨੯॥ ਚੌਪਈ॥

---

[1]ਕਠੋਰ ਬਚਨ ਕਹਿਣੇ। [2]ਝੂਠ ਬੋਲਣਾ। [3]ਨਿੰਦਾ ਕਰਨੀ [ ਸਾਲਾਘ ਨਹਿਂ=ਉਹ ਵਾਕ ਜੋ ਸ਼ਲਾਘਾ ਦੇ ਨਹੀਂ, ਭਾਵ ਨਿੰਦਾ ਦੇ]। [4]ਵਾਚਲਤਾ, ਬਹੁਤਾ ਬੋਲੀ ਚਲਨਾ [ ਅਰਿਤ ਮੰਦ ਵਾਗ=ਉਹ ਵਾਕ ਜਿਸਨੂੰ ਬੋਲਦਿਆਂ ਆਪ ਆਰਤ ਹੋ ਜਾਵੇ, ਥੱਕ ਜਾਵੇ ਤੇ ਸੁਣਨ ਵਾਲਾ ਮੰਦ ਪੈ ਜਾਵੇ, ਅੱਕ ਜਾਵੇ]। [5]ਜੇ ਕਰਕੇ ਪਿੱਛੋਂ ਭੁੱਲ ਮੰਨੇ ਉਹ ਬਖਸ਼ਿਆ ਜਾਂਦਾ ਹੈ ਪਰ ਜੋ ਕਰਕੇ ਸਦਾ ਦ੍ਰਿੜ੍ਹ ਰਹੇ ਸੋ ਮੂਰਖ ਹੈ। [6]ਸਾਰ ਰੂਪ। [7](ਜੋ ਸਾਡਾ ਸਿੱਖ ਹੈ ਪਿਛਲੀ ਤੁਕ ਵਿਚ ਆਯਾ ਹੈ ਉਹ) ਤਰਨ ਦਾ ਇਹ ਉਪਾਉ ( ਭਾਵ ਨਾਮ ) ਤਾਂ ਦੱਸੇ, ਪਰ ਡੁੱਬਣ ਦਾ ਉਪਾਉ ਕੋਈ ਨਾ ਕਹੇ, ਭਾਵ ਪਾਪਮਯ ਵਾਕ ਨਾ ਕਹੇ। ਯਥਾ—ਜਿਥੈ ਜਾਇ ਬਹੀਐ ਭਲਾ ਕਹੀਐ। [8]ਭਾਵ ਸਮ ਦ੍ਰਿਸ਼ਟੀ ਹੋਣਾ। [9]ਨਿੰਮ੍ਰਤਾ ਤੇ ਸਰਲਤਾ [ ਨਮਤਾਵੰਕਤਾ=ਨਮਤਾ ਅਵੰਕਤਾ=ਨਿੰਮ੍ਰਤਾ ਤੇ ਸਰਲਤਾ]। [10](ਜਿਸ ਨੂੰ) ਮਰਨੇ ਦਾ ਕਦੇ ਭੈ ਨਹੀਂ ਆਯਾ, ਜੀਊਂਦਿਆਂ ਕਦੇ ਨਾਮ ਨਹੀਂ ਲਿਆ, (ਸਗੋਂ) ਸਾਰੇ ਦੋਖਾਂ ਵਿਚ ਮੋਹ ਕਰਕੇ ਜੋ ਆਸ਼ਕਤ ਹੈ (ਉਸ ਨੇ ਅਪਣਾ) ਕੰਮ ਵਿਗਾੜ ਲਿਆ ਹੈ [ ਸੰ:, ਸੰਸਕ੍ਤ=ਆਸ਼ਕਤ]। (ਅ) ਜਿਸਨੇ ਜੀਊਂਦਿਆਂ ਨਾਮ ਜਪਿਆ ਹੈ ਉਸਨੂੰ ਮਰਨ ਦਾ ਕੋਈ ਭੈ ਨਹੀਂ, ਸਾਰੇ ਦੋਸ਼ਾਂ ਵਿਚ ਆਸ਼ਕਤੀ ਦਾ, ਕਾਮ ਦਾ ਤੇ ਮੋਹ ਦਾ ਜਿਸਨੇ ਕੰਮ ਵਿਗਾੜ ਦਿੱਤਾ ਹੈ। [11]ਖਾਕੇ ਉਪਮਾ ਕਰਨ ਵਾਲੇ ਦੀ ਉਪਮਾ ਬੁਰੀ ਹੈ ਤੇ ਖੁਸ਼ਾਮਦ ਸਦਾ ਹੀ ਬੁਰੀ ਹੈ ਭਾਵ ਖੁਸ਼ਾਮਦੀ ਤੇ ਖਾਕੇ ਉਪਮਾ ਕਰਨ ਵਾਲੇ ਤੇ ਭਰੋਸਾ ਨਹੀਂ ਕਰਨਾ। [12]ਜੇ ਨਾਮ ਨਾ ਛੱਡੇ ਤੇ ਜੋ ਸ਼ਸਤ੍ਰ ਨਾਲ ਪਿਆਰ ਕਰੇ ਮੈਨੂੰ ਉਸ ਸਿੱਖ ਦੀ ਸੰਭਾਲ ਹੈ। [13]ਹੁੱਜਤਾਂ ਤੇ ਤਰਕ ਨਾ ਕਰੇ ਨਾ ਮੇਰੀ ਸਹੁੰ ਖਾਵੇ। (ਅ) 'ਖੁਜਤ ਤੁਰਕ' ਪਾਠ ਕਰਕੇ ਅਰਥ ਕਰਦੇ ਹਨ ਕਿ 'ਤੁਰਕਣੀ ਨਾਲ ਜੁੱਧ ਨਾਂ ਕਰੇ', ਪਰ ੧੯੦੫ ਦੀ ਸੌ ਸਾਖੀ ਤੇ ੧੯੧੨ ਦੇ ਗੁਰ ਪ੍ਰਤਾਪ ਸੂਰਜ ਦੇ ਲਿਖਤੀ ਨੁਸਖੇ ਵਿਚ ਪਾਠ 'ਤਰਕ' ਹੈ, 'ਤੁਰਕ' ਨਹੀਂ ਹੈ।

*ਸੌ ਸਾਖੀ ਦਾ ਪਾਠ:—ਕਰਨੀ ਏ ਰਹਿਨੀ ਸਿਦਕ ਗੁਰ ਨਾਨਕ ਬਖਸੀ ਗੂੜ੍ਹ।

*ਇਕ ਦਿਨ ਪਿਖਿ ਸਤਿਗੁਰ ਕੀ ਮਰਜ਼ੀ।ਸੰਗਤ ਹਾਥਜੋੜਿ ਕਿਯ ਅਰਜ਼ੀ 'ਸਾਚੇ ਪਾਤਸ਼ਾਹੁ ! ਇਹ ਕਹੀਏ। ਚਤੁਰ ਬਰਣ ਮੁੰਡਤਿ ਹੀ ਲਹੀਏ[1] ॥੪੦॥ ਪੂਰਬ ਤੀਨ ਜੁਗਨਿ ਕੀ ਬਾਤ। ਸੁਨੀ ਪੁਰਾਨਨ† ਮਹਿੰ ਬੱਖਜਾਤ। ਸਭਿਕੇ ਸਿਰ ਪਰ ਹੁਤੇ ਸੁ ਕੇਸ਼[2]।ਸ਼ਮਸ[3]ਮੂਛ ਕੋ ਧਰਤਿ ਵਿਸ਼ੇਸ਼॥੪੧॥ਕਿਸ ਪ੍ਰਕਾਰ ਸਭਿ ਮੁੰਡਨ ਭਏ।ਜਗਰਤਿ ਅਬਹਿ ਬਿਧਿ ਪਖ ਲਏ[4]। ਜਗ ਹੋਯਹੁ ਸਗਰੋ ਇਕਸਾਰੇ। ਜੋ ਬੂਝਹਿੰ ਕਹਿੰ ਸ਼੍ਰੁਤੀ ਉਚਾਰੇ[5] ॥੪੨॥ ਕਬਿੱਤ ॥ ਸੁੰਦਰ ਸਰੂਪ ਤੇ ਕਰੂਪ ਬਨ ਰੋਡੇ ਹੋਤਿ ਜੈਸੇ ਭੂਪ ਦੰਡਦੇਤਿ‡ਨੈਕ ਨਾ ਸ਼ਰਮਹੈ। ਮਲ ਮੂਤ ਬਾਸਨ ਮਲੀਨ ਤੇ ਮਲੀਨ ਮਹਾਂ,ਸਿਸਨੂਲਗਤਿ[6] ਊਚ ਨੀਚਕੇ ਚਰਮ ਹੈ। ਪਾਕ ਮੁਖ ਮੂੰਡ ਪੈ ਨਿਪਾਕ[7]ਕੋ ਫਿਰਾਵੈਂ ਨਿਤ[8]ਆਗੇ ਕਰਿ ਦੇਤ ਜੈਸੇ ਰਾਂਡ[9] ਕੋ ਕਰਮ ਹੈ। ਸ਼ੋਭਾ ਲੋਕ [10]ਗਤਿ ਪਰਲੋਕ ਕੀ [11]ਬਿਗਾਰੈਂ ਮੂਢ ਮੁੰਡਨ ਕਰਾਇ ਫੇਰ ਭਾਖਤੇ ਧਰਮ ਹੈ॥੪੩॥ਚੌਪਈ॥ਇਹ ਕਿਮ ਹੋਏ ਕਰਹੁ ਬਤਾਵਨ?ਆਪਪੰਥ ਮਹਿੰ ਕਰੇ ਰਖਾਵਨ[12]?'।ਸੁਨਿ ਸ਼੍ਰੀ ਕਲਗ਼ੀਧਰ ਤਿਸ ਕਾਲ।ਕਹਯੋ ਪ੍ਰਸੰਗ ਸਭਿਨਿ ਕੇ ਨਾਲ ॥੪੪॥ 'ਰਾਜ ਪਾਂਡਵਨ ਕੋ ਛੈ ਭਯੋ। ਚਿਰੰਕਾਲ ਬਹੁਰੋ ਬਿਤ ਗਯੋ। ਭੂਪ ਨੰਦ ਕੇ ਭੇ ਛਿਤ ਮਾਲਿਕ[13]। ਵਧਯੋ ਰਾਜ ਬਹੁ ਸ਼ੱਤ੍ਰਨਿ ਘਾਲਿਕ ॥੪੫॥ ਛੀਨ ਲੀਨ ਭੂਪਤਿ ਸਮੁਦਾਈ[14]।ਫੇਰੀ ਸਭਿ ਜਗੁ ਅਪੰਨਿ ਦੁਹਾਈ। ਚਾਰੋਂ ਬਰਨ ਚਲੇ ਅਨੁ ਸਾਰੇ।ਪਰਸਰਾਮ ਸਮ ਛੱਤ੍ਰੀ ਮਾਰੇ ॥ ੪੬ ॥ ਡੇਢ ਹਜ਼ਾਰ ਬਰਸ ਤਕ ਰਾਜੂ। ਕਰਤਿ ਰਹੇ ਬਡ ਭਯੋ§ ਸਮਾਜੂ। ਸੰਗਯਾ ਸਭਿਨਿ ਨੰਦ ਕੇ ਰਹੀ। ਏਕ ਬਿਸਾਲ ਵਧਯੋ

---

[1](ਇਸ ਜੁਗ ਵਿਚ) ਚਾਰੋਂ ਵਰਣ ਸਿਰੋਂ ਮੁੰਡੇ ਹੀ ਦਿੱਸਦੇ ਹਨ। [2]ਕੇਸ਼ ਹੁੰਦੇ ਸਨ। [3]ਦਾੜ੍ਹਾ। [4]ਪੱਖ ਏਨ੍ਹ ਲਏ ਹਨ। [5]ਜੇ ਪੁੱਛੋ ਤਾਂ ਕਹਿੰਦੇ ਹਨ ਕਿ ਸ਼ਾਸਤ੍ਰ ਐਉਂ ਉਚਾਰਦਾ ਹੈ। [6]ਗੰਦੇ ਇੰਦ੍ਰੇ ਨੂੰ ਲਗਦਾ ਹੈ (ਉਸਤਰਾ)। [7]ਭਾਵ ਉਸਤਰਾ। [8]ਐਸੇ ਨਾਪਾਕ (ਉਸਤਰੇ) ਨੂੰ ਪਵਿੱਤ੍ਰ ਮੂੰਹ ਅਤੇ ਸਿਰ ਤੇ ਨਿੱਤ ਫਿਰਾਉਂਦੇ ਹਨ। [9]ਵੇਸ਼ਵਾ। [10]ਜਗਤ ਦੀ ਸ਼ੋਭਾ ਤੇ। [11]ਪਰਲੋਕ ਦੀ ਮੁਕਤੀ। [12]ਭਾਵ ਕੇਸ਼। [13]ਨੰਦਰਾਜੇ ਦੇ (ਪੁੱਤ੍ਰ) ਪ੍ਰਿਥਵੀ ਪਤਿ ਹੋਏ। [14]ਭਾਵ ਸਾਰੇ ਰਾਜੇ ਜਿੱਤ ਲਏ।

*ਹੁਣ ਕਵਿ ਜੀ ਸੌ ਸਾ: ਦੀ ੯੩ਵੀਂ ਸਾਖੀ ਦਾ ਭਾਵ ਅਪਨੀ ਕਵਿਤਾ ਵਿਚ ਖੁਲ੍ਹੇ ਤੌਰ ਤੇ ਦੇਣ ਲਗੇ ਹਨ, ਤੇ ਆਪਣੀ ਵਧੀਆ ਵਾਕਫੀਅਤ ਬੀ ਵਿਚ ਵਿਚ ਦਰਜ ਕਰਦੇ ਜਾਣਗੇ। †ਪਾ:-ਪੁਰਾਤਨ।

‡ਪੁਰਾਤਨ ਸਮੇਂ ਸਿਰ ਮੁੰਨਣਾ ਸ਼ਿਰ ਕੱਟਣੇ ਸਮਾਨ ਦੰਡ ਹੁੰਦਾ ਸੀ।

§ਪਾ:-ਭੋਗ।

ਤਿਨ ਮਹੀ॥੪੭॥ ਜੋ ਮਹੀਪ ਤਿਨ ਦੇਸ਼* ਨਿਕਾਰੇ। ਤਿਨ ਤੇ ਰਿਦੇ ਤ੍ਰਾਸ ਇਮ ਧਾਰੇ[1]।–[2]ਬਿੱਪ੍ਰਨ ਤੇ ਬਰਨੀ ਕਰਿਵਾਇ। ਮੋਰੋ ਰਾਜ ਦੇਹਿਂ ਬਿਨਸਾਇ[2] ॥ ੪੮॥ ਦੂਰਿ ਦੂਰਿ ਮੰਤ੍ਰ ਜਾਪ ਦਿਜ ਕਰੈਂ। ਮੋ ਤੇ ਰਾਜ ਤੇਜ ਸਭਿ ਹਰੈਂ–। ਕਰੇ ਇਕੱਤ੍ਰ ਸਚਿਵ ਨਿਜ ਸਾਰੇ। ਅਪਨੋ ਤ੍ਰਾਸ ਸੁਨਾਇ ਉਚਾਰੇ ॥੪੯॥ਮਿਲਿ ਸਭਿਹਿਨਿ ਮਸਲਤ ਮਤਿ ਧਾਰੀ।–ਮੰਤ੍ਰ ਸਿੱਧ ਨਹਿ ਹੋਇ–ਬਿਚਾਰੀ।–ਦਿਜਬਰ ਬਿੱਦਯਾ ਜਿਤਿਕ ਪ੍ਰਬੀਨਾ[3]। ਸਭਿ ਕੋ ਕੀਜਹਿ ਕੇਸ਼ ਬਿਹੀਨਾ ॥੫੦॥ ਸ਼ੂਦ੍ਰ ਛਾਪ[4] ਅਪਨੀ ਦਿਹੁ ਲਾਇ। ਮੂੰਡੋ ਸੀਸ ਮੰਤ੍ਰ ਨਿਫਲਾਇ। ਬਰਨੀ ਸਿੱਧ ਨ ਕਿਸ ਕੀ ਹੋਇ। ਅਨਿਕ ਉਪਾਇ ਕਰਹਿ ਜੇ ਕੋਇ–॥੫੧॥ ਸੁਨਿ ਮਹਿਪਤ ਕੇ ਮਨ ਮਹਿਂ ਭਾਈ। ਜਹਿਂ ਕਹਿਂ ਤੇ ਦਿਜ ਲੀਏ ਬੁਲਾਈ। ਨਿਜ ਬਲ ਕਰਿਕੈ ਸਿਰ ਮੁੰਡਵਾਏ। ਸ਼ਮਸ ਸਮੇਤ ਕੇਸ਼ ਬਿਨਸਾਏ ॥੫੨॥ ਕਵੀਅਨਿ ਤੇ ਸ਼ਲੋਕ ਬਨਵਾਇ। ਬਹੁ ਗ੍ਰੰਥਨਿ ਮਹਿਂ ਦਏ ਲਿਖਾਇ। ਸਭਿ ਜਗ ਮੁੰਡਤਿ ਭਏ ਬਿੱਪ੍ਰ ਜਬਿ[5]। ਇਹ ਭੀ ਧਰਮ ਬਖਾਨਤਿ ਭੇ ਤਬਿ[6] ॥੫੩॥ ਪਠਹਿਂ ਸ਼ਲੋਕ ਸੁਨਾਵਨਿ ਕਰੇ। ਛੱਤ੍ਰੀ ਬੈਸ਼ਨਿ ਕੇ ਕਚ ਹਰੇ[7]। ਸਕਲ ਲੋਕ ਹੈਂ ਪਸੂ ਸਮਾਨੇ। ਬਿੱਪ੍ਰ ਚੁਗਾਵਨਹਾਰ ਮਹਾਨੇ[8] ॥੫੪॥ਪਠਨਿ ਸ਼ਲੋਕ ਲਸ਼ਟਕਾ ਹਤੈਂ[9]। ਜਿਤ ਕੋ ਚਹੈਂ ਚਲਾਵੈਂ ਤਿਤੈ। ਬਿੱਪ੍ਰਨਿ ਅਪਨੇ ਸਿਰ ਮੁੰਡਵਾਏ। ਅਪਰ ਲੋਗ ਮਗ ਇਸੋ ਚਲਾਏ ॥ ੫੫ ॥ ਜਗਤ ਜੂਠ ਕਹੁ ਅੰਗੀਕਾਰਾ । ਸੀਸ ਮੁੰਡਾਵਨਿ ਪੰਥ ਬਿਥਾਰਾ[10]। ਇਨ ਦੋਨੋ ਤੇ ਕਲਿ ਕੋ ਕਾਲਾ। ਜਹਿਂ ਕਹਿਂ ਦੀਖਤਿ ਭਯੋ ਬਿਸਾਲਾ[11] ॥੫੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪੰਚਮ ਰੁੱਤੇ 'ਸਿਰ ਮੁੰਡਾਵਨਿ ਦਿਜ ਕੋ' ਪ੍ਰਸੰਗ ਬਰਨਨੰ ਨਾਮ ਏਕ ਉਨਤ੍ਰਿੰਸਤੀ ਅੰਸੂ ॥ ੨੯॥

## ੩੦. [ਕੇਸ਼]।

ਦੋਹਰਾ॥[12]'ਸੁਨਿ ਸੰਗਤਿ ਅਰੁ ਖਾਲਸਾ ਤਾਂਦਿਨ ਤੇ ਅਸਰੀਤਿ।ਜਗਤ ਬਿਖੈ

---

[1](ਨੰਦ ਵੰਸ਼ ਦਾ ਉਹ ਵੱਡਾ ਰਾਜਾ) ਡਰ ਗਿਆ। [2]ਕਿਤੇ ਉਹ (ਰਾਜੇ ਜਿਨ੍ਹਾਂ ਦੇ ਰਾਜ ਮੈਂ ਖੋਹੇ ਹਨ) ਬ੍ਰਾਹਮਣਾਂ ਤੋਂ ਬਰਨੀ ਕਰਵਾਕੇ ਮੇਰਾ ਰਾਜ ਨਾਸ਼ ਨਾ ਕਰ ਦੇਣ। [3]ਵਿਦਿਆ ਵਿਚ ਜੇਹੜੇ ਬਿੱਪ੍ਰ ਪ੍ਰਬੀਨ ਹਨ। [4]ਉਸਤਰਾ ਲਾ ਦਿਓ ਭਾਵ ਸਿਰ ਮੁੰਨ ਦਿਓ। (ਅ) ਸ਼ੂਦ੍ਰ ਪਨੇ ਦੀ ਨਿਸ਼ਾਨੀ ਜੋ ਸਿਰ ਮੁੰਡਨ ਸੀ। [5]ਸਾਰੇ ਜਗ ਵਿਚ ਬ੍ਰਾਹਮਣਾਂ ਦੇ ਸਿਰ ਜਦ ਮੁੰਨੇ ਗਏ। [6](ਤਦ ਸਿਰ ਮੁੰਨੇ ਬ੍ਰਾਹਮਣ) ਇਸ (ਸਿਰ ਮੁੰਨਣ) ਨੂੰ ਵੀ ਧਰਮ ਕਹਿਣ ਲਗ ਪਏ। [7]ਖੱਤ੍ਰੀਆਂ ਤੇ ਵੈਸ਼ਾਂ ਦੇ ਬੀ ਕੇਸ਼ ਨਾਸ਼ ਕੀਤੇ। [8]ਬ੍ਰਾਹਮਣ ਮਾਨੋਂ ਵਡੇ ਚਰਵਾਹੇ ਹਨ। [9]ਸ਼ਲੋਕਾਂ ਦਾ ਪੰਜ੍ਰਨ ਰੂਪੀ ਸੋਟਾ ਮਾਰਦੇ ਹਨ ਤੇ......। [10]......ਦਾ ਪੰਥ ਫੈਲਾਯਾ। [11]ਭਾਵ ਕਲਜੁਗ ਵਧ ਗਿਆ। [12]ਗੁਰੂ ਜੀ ਸੁਣਾ ਰਹੇ ਹਨ। *ਪਾ:–ਛੀਨ।

ਦਿਨਪ੍ਰਤਿ ਵਧੀ ਕਲੂ ਕੀਨ ਬਿੱਪ੍ਰੀਤ ॥ ੧॥ ਮਹਿਪਤਿ ਦੀਨੋ ਦੰਡਿ ਜੋ ਸੋ ਅਬਿ ਧਰਮ ਸਥਾਪ[੧]। ਝਗਰਤਿ ਜੁਗਤਿ ਅਨੇਕ ਤੇ ਬਨੋ ਚਹੈਂ ਸਚੁ ਆਪਿ[੨]॥੨॥ [੩]ਚੋਰ ਠਗਨਿ ਕੇ ਕਾਰਨੇ ਬੰਧਨ ਸੰਗਲ ਕੀਨ। ਵਿਧਿ ਨਿਖੇਧ ਸੁਰ ਪੁਰ ਨਰਕ ਜਗ ਲੋਗਨ ਕਹੁ ਦੀਨ*[੩] ॥੩॥ ਸੰਤ ਭਗਤ ਭਗਵੰਤਿ ਕੇ ਇਨ ਪਰ ਦੁੰਦ ਨ ਜੋਇ[੪]। ਜਥਾ ਮੁਸਾਹਿਬ ਭੂਪ ਕੇ ਨਹਿੰ ਅਟਕਹਿ ਕਿਤ ਕੋਇ ॥ ੪ ॥ ਜਿਨਿ ਜਾਨਿਆ ਤਿਨ ਜਾਨਿਆ ਬਹੁਤਾ ਕਿਆ ਬਕਬਾਦ[੫]।ਕਰਨੀ ਵਾਲਾ ਤਰ ਗਿਆ ਡੂਬਾ ਬਕਹਿ ਜੁ ਬਾਦ[੬]॥੫॥ [੭]ਸਗਲ ਈਸ਼ਤਾ ਗਯਾਨ ਕੀ,ਭਗਤ ਰਾਜ ਕੀ ਮੰਡ। ਯੁਤਿ ਵਿਕਾਰ ਪਰਜਾ ਸਰਬ ਵਿਪੁਲ ਦੁਖ ਕ੍ਰਮ ਕੰਡ॥੬॥ਤੀਰਥ,ਜਪੁ,ਤਪੁ, ਦੱਖਣਾ, ਨੇਮ, ਸੰਜਮ ਅਰ ਦਾਨ। ਵਰਣਾਸ਼੍ਰਮ ਇਹ ਵੇਦ ਵਿਧ ਰਚਯੋ ਬਿਧਾਤੇ ਥਾਨ[੭] ॥ ੭॥ ਮਨ ਕੋ ਮਨ ਇੰਦ੍ਰਨਿ ਇੰਦ੍ਰ ਮਤਿ ਮੋ ਮਤਿ ਅਨੁਰਾਗ। ਈਸ਼ ਜੀਵ ਕੀ ਭੇਦਤਾ ਮੂਰਖ ਹਿਯ ਰਹਿ ਲਾਗੁ[੮] ॥੮॥ ਸਾਹਿਬ ਸਿੰਘ ! ਤੂੰ ਜਾਨਿ ਅਬਿ: ਹਮਹਿੰ

---

[੧]ਭਾਵ ਸਿਰ ਮੁੰਨਣ ਨੂੰ ਲੋਕਾਂ ਧਰਮ ਸਥਾਪ ਲਿਆ। [੨]ਆਪ ਸੱਚੇ ਬਣਨਾ ਚਾਹੁੰਦੇ ਹਨ। [੩]ਜਿਵੇਂ ਚੋਰਾਂ ਠੱਗਾਂ ਨੂੰ ਬੰਨ੍ਹਣ ਵਾਸਤੇ ਸੰਗਲ ਘੜੀਦੇ ਹਨ, ਤਿਵੇਂ ਜਗਤ ਦੇ ਲੋਕਾਂ ਨੂੰ (ਇਨ੍ਹਾਂ ਬ੍ਰਾਹਮਣਾਂ ਨੇ) ਵਿਧਿ ਨਿਖੇਧਿ ਤੇ ਸੁਰਗ ਨਰਕ ( ਦੇ ਸੰਗਲ ) ਪਾਏ ਹਨ। [੪]( ਵਿਧਿ ਨਿਖੇਧ, ਸੁਵਰਗ ਨਰਕ ਆਦਿ ਦੁੰਦ=) ਜੋੜੇ ਨਹੀਂ ਹਨ ਸੰਤਾਂ ਤੇ ਭਗਵਤ ਭਗਵੰਤਾ ਦੇ ਸਿਰ। ( ਅ ) ਦੁੰਦ=ਦੁੱਖ। [੫]ਜਿਸ ਨੇ (ਉਪਦੇਸ਼ ਤੇ ਕਮਾਈ ਨੂੰ ) ਸਮਝਿਆ ਹੈ ਉਸ ਨੇ ( ਅਸਲੀਅਤ ) ਨੂੰ ਅਨੁਭਵ ਕਰ ਲਿਆ ਹੈ ( ਫਿਰ ਉਹ ਚੁਪ ਹੈ, ਜੋ ਬਹੁਤਾ ਬਕਵਾਸ ਕਰਦਾ ਹੈ ਉਸ ਦਾ ਕੀਹ ਬਣਿਆ ਭਾਵ ਨਾ ਜਾਨਣੇ ਵਾਲਾ) ਬੋਲਦਾ ਹੈ ਬਹੁਤਾ ਪਰ ਉਸ ਦਾ ਬਣਦਾ ਕੁਛ ਨਹੀਂ। [੬]ਵਿਅਰਥ। [੭]ਗਯਾਨ ਦੀ (ਪ੍ਰਾਪਤੀ) ਸਾਰੀ ਈਸ਼੍ਵੱਤਯ ਹੈ, ਭਗਤੀ (ਦੀ ਪ੍ਰਾਪਤੀ) ਸਾਰੇ ਪ੍ਰਤਾਪ ਦੇ ਬਨਾਵਣ ਵਾਲੀ ਹੈ, (ਹੋਰ) ਸਾਰੀ ਪ੍ਰਜਾ ਜੋ ਵਿਕਾਰਾਂ ਸਹਿਤ ਹੈ ਉਹ ਮਹਾਨ ਦੁੱਖ ਵਿਚ ਹੈ, (ਐਸੇ ਲੋਕਾਂ ਦਾ ਧਰਮ) ਕਰਮ ਕਾਂਡ ਹੈ (ਯਥਾ-) ਤੀਰਥ, ਜਪ, ਤਪ ਕਰਨੇ, ਦੱਖਣਾ ਦੇਣੀ, ਨੇਮ ਧਾਰਨੇ, ਸੰਜਮ ਕਰਨੇ ਤੇ ਦਾਨ ਦੇਣੇ। ਵਰਣਾਸ਼੍ਰਮ ( ਲਈ ) ਇਹ ਵਿਧੀ ਬ੍ਰਹਮਾਂ ਨੇ ਵੇਦ ਵਿਚ ਰਚਕੇ ਧ੍ਰੁਵਾ(ਮਰਯਾਦਾ)ਬੰਨ੍ਹੀ ਹੈ। [ਸੰਸ:, ਈਸ਼ਤਾ=ਈਸ਼੍ਵਰਪਨਾ,ਈਸ਼੍ਵਰ ਨਾਲ ਅਭੇਦਤਾ। (ਅ) ਐਸ਼੍ਵਰਜ । (ਏ) ਇਕ ਸਿੱਧੀ। ਵਿਪਲ=ਬਹੁਤ। ਕ੍ਰਮ ਕੰਡ=ਕਰਮ ਕਾਂਡ। ਬਿਧਾਤਾ= ਬ੍ਰਹਮਾ। ਥਾਨ=ਟਿਕਾਣਾ, ਧ੍ਰੁਵਾ, ਮਿਰਯਾਦਾ ]। [੮]ਸੌ ਸਾਖੀ ਦਾ ਪਾਠ ਹੈ 'ਭਈ ਜੀਵ ਕੀ ਭੇਦਤਾ' ਇਸ ਤੋਂ ਅਰਥ ਚੰਗਾ ਖੁਲ੍ਹਦਾ ਹੈ:-ਮਨ ਨੂੰ ਮਨ ਤੇ ਇੰਦਰਿਆਂ ਨੂੰ ਇੰਦ੍ਰੇ ਤੇ ਬੁੱਧਿ ਵਿਚ ਬੁੱਧੀ ਨੂੰ ਹੀ (ਸਤਯ) ਸਮਝਕੇ ਜੋ ਅਨੁਰੁਕਤ ਰਹਿਣਾ ਹੈ (ਸੋ ਜੀਵ ਈਸ਼੍ਵਰ ਦੀ ਭੇਦਤਾ ਹੈ। ਇਹ ਜੋ ) ਜੀਵ ਈਸ਼੍ਵਰ ਦੀ ਭੇਦਤਾ ਹੈ ਮੂਰਖਾਂ ਦੇ ਹਿਰਦੇ ਨੂੰ ਲਗ ਰਹੀ

[ਬਾਕੀ ਟੂਕ ਦੇਖੋ ਅਗਲੇ ਪਨੇ ਦੇ ਹੇਠ]

*ਸੌ ਸਾਖੀ ਦਾ ਪਾਠ ਅਰਥ ਖੋਹਲਦਾ ਹੈ-ਚੋਰ ਠੱਗ ਕੇ ਕਾਰਨੇ ਬੰਧਨ ਸੰਗਲ ਕੀਨ। ਤਿਉਂ ਨਿਖੇਧ ਬਿਧ ਸੇਵਕਨ ਸੁਰਗ ਨਰਕ ਬਿਧ ਦੀਨ।

ਦ੍ਵੈਤ ਨਹਿਂ ਦਿੱਸ[1]।ਸਤਿਗੁਰ ਦਰਸ਼ਨ ਸਫਲ ਭਾ,ਪਾਇ ਰੂਪ ਹਿਯ ਸਰਸ[2] ॥ ੯ ॥ ਰਾਮਕੁਵਰ ਭਾਈ ਭਨੈ:–ਪਿਖ੍ਯੋ ਆਤਮਾ ਰੂਪ। ਬਰਨ੍ਯੋ ਜਾਇ ਨ ਜਿਹ ਕਛੂ ਪਰਮ ਅਨੰਦ ਅਨੂਪ ॥ ੧੦ ॥ ਸੁਨਿਕੈ ਨਿਹਸੰਸੈ ਭਏ[3] ਸ਼੍ਰੀਮੁਖ ਤੇ ਸਭਿ ਬਾਤ।ਬਹੁਰ ਉਠੇ[4] ਦੇਖਨਿ ਲਗੇ ਹਯ ਬੇਗੀ ਸਮ ਬਾਤਿ[5] ॥੧੧॥ ਚੌਪਈ ॥ ਇਸ ਪ੍ਰਕਾਰ ਸਿੱਖਨਿ ਉਪਦੇਸ਼ੈਂ। ਸੁਨਿ ਧਾਰਹਿਂ ਜੇ ਭਾਗ ਵਿਸ਼ੇਸ਼ੈ। ਵਹਿਰ ਅਖੇਰ ਬ੍ਰਿੱਤਿ ਕੋ ਕਰੈਂ। ਸੰਗੀ ਖਾਲਸਾ ਬਨ ਮਹਿਂ ਫਿਰੈ ॥ ੧੨ ॥ ਕੇਤਿਕ ਗ੍ਰਾਮ ਛੀਨ ਕਰਿ ਲੀਨੇ*। ਕੇਤਿਕ ਭੇਟ ਦੇਹਿਂ ਡਰ ਭੀਨੇ। ਜੇ ਨਹਿਂ ਮਿਲੇ ਗਰਬ ਕੁਛ ਧਰੈਂ। ਤਿਨ ਹਿਤ ਬ੍ਰਿੰਦ ਖਾਲਸਾ ਚਰੈ ॥ ੧੩ ॥ ਕਰਹਿਂ ਸ਼ਿਕਾਰ ਤਹਾਂ ਮਨ ਭਾਯੋ। ਭਾਜਹਿਂ ਤਜਹਿਂ ਗ੍ਰਾਮ ਡਰ ਪਾਯੋ[6]।ਕ੍ਰਿਖੀ ਬਢਾਇ ਪੁੰਜ ਲੇ ਆਵੈਂ।ਆਨੰਦ ਪੁਰ ਤੁਰੰਗ ਸੋ ਖਾਵੈਂ॥੧੪॥ ਭੀਮਚੰਦ ਦੇਖੇ ਦੁਖ ਲਹੈ।ਲਰ ਨਹਿਂ ਸਕੈ ਤ੍ਰਾਸ ਮਨਿ ਲਹੈ।ਕਲਗੀਧਰ ਰਸ ਬੀਰ ਮਝਾਰਾ।ਚਹੈਂ ਜੰਗੁ ਕੋ ਸਦਾ ਅਖਾਰਾ ॥ ੧੫॥ ਸਿੰਘਨ ਕੋ ਨਿਤ ਲਰਨ ਸਿਖਾਵਨਿ। ਤੁਰਕਨ ਗਨ ਸਨ[7] ਬੈਰ ਬਧਾਵਨਿ।–ਰਣ ਜੋ ਕਰਤਿ ਰਹੈਗੋ ਪੰਥਾ। ਸਭ ਸ਼ਸਤ੍ਰਨਿ ਕੀ ਸੀਖਹਿ ਸੰਥਾ ॥ ੧੬ ॥ ਜੁੱਧ ਕਰਨ ਹਥਿਆਰਨ ਮਾਰਹਿ। ਤੌ ਛਿਤ ਬਲ ਤੇ ਰਾਜ ਸੰਭਾਰਹਿ–। ਇਹ ਆਸ਼ੈ ਸਤਿਗੁਰ ਕੇ ਮਨ ਕੋ। ਜਿਸ ਤੇ ਚਿਤ ਚਾਹਤਿ ਨਿਤ ਰਨ ਕੋ॥੧੭॥ਯਾਂਤੇ ਅਨਿਕ ਪ੍ਰਕਾਰ ਬਖੇਰਾ। ਪਰਬਤਿਪਤਿ† ਪੁੰਜਨਿ ਸਨ ਝੇਰਾ। ਤ੍ਰਾਸਤਿ ਹੋਇ ਲਰਤਿ ਨਹਿਂ ਕੋਈ। ਤੁਰਕਨਿ ਕੀ ਸਹਾਇ ਚਹਿਂ ਸੋਈ ॥ ੧੮ ॥ ਦਰਬ ਪਠਾਵਤਿ ਰਹੇ ਬਿਸਾਲਾ।ਜਾਤ ਵਕੀਲ ਸੁਨਾਇ ਕੁਚਾਲਾ। ਅਵਰੰਗ ਨਿਕਟ ਕਿਤੇਕ ਸਿਧਾਵੈਂ। ਕੋ ਸੂਬੇਨਿ ਸਮੀਪ ਸੁਨਾਵੈਂ॥੧੯॥'ਦਸਮੇ ਗੁਰੂ

[1]ਦ੍ਵੈਤ ਨਹੀਂ ਦਿੱਸਦੀ। (ਅ) ਦ੍ਵੈਤ ਦ੍ਰਿਸ਼ਟੀ ਨਹੀਂ ਰਹੀ। [2]ਸ੍ਵਰੂਪ ਪ੍ਰਾਪਤੀ ਹੋ ਜਾਣ ਕਰਕੇ ਦਿਲ ਰਸ ਵਿਚ ਰਹਿੰਦਾ ਹੈ। (ਅ) ਸਰੂਪ ਦੇ ਅਧਿਕ (ਆਨੰਦ)ਨੂੰ ਹਿਰਦੇ ਵਿਚ ਪਾਇਆ ਹੈ। [3]ਨਿਰਸੰਸੇ ਹੋ ਗਏ। [4](ਕਲਗੀਧਰ ਜੀ) ਉਠੇ। [5]ਹਯ ਵੇਗੀ ਨਾਮੇ ਘੋੜੇ ਨੂੰ ਦੇਖਣ ਲਗੇ ਜੋ ਪੌਣ ਸਮਾਨ ਤ੍ਰਿੱਖਾ ਸੀ। (ਅ) ਹਵਾ ਸਮਾਨ ਵੇਗ ਵਾਲੇ ਘੋੜਿਆਂ ਨੂੰ ਵੇਖਣ ਲਗੇ। ਪਾਠਾਂ:–ਸ਼ੁਭ ਭਾਂਤਿ ਵੀ ਹੈ। [6]ਗ੍ਰਾਮ ਤਜਕੇ ਡਰ ਪਾਕੇ ਭੱਜ ਜਾਣ। [7]ਨਾਲ। *ਮੁਰਾਦ ਹੈ ਆਲਮੂਨ ਵਰਗੇ ਸੰਗਤਾਂ ਨੂੰ ਦੁਖ ਦੇਣ ਵਾਲੇ। ਅਕਾਰਣ ਪਿੰਡਾਂ ਨੂੰ ਲੁਟਣਾ ਮਾਰਨਾ ਮੁਰਾਦ ਨਹੀਂ ਹੈ। †ਪਾ:–ਪਰਬਤੇਸ਼।

(ਪਿਛਲੇ ਪੰਨੇ ਦੀ ਬਾਕੀ ਟੂਕ)

ਹੈ। ਭਾਵ ਇੰਦ੍ਰਿਆਂ ਦੇ ਪਿੱਛੇ ਮਨ, ਮਨ ਦੇ ਪਿੱਛੇ ਬੁੱਧਿ ਤੇ ਬੁੱਧੀ ਦੇ ਪਿੱਛੇ ਇਨ੍ਹਾਂ ਦੇ ਪ੍ਰੇਰਕ ਆਤਮਾ ਨੂੰ ਲਖ ਨਾ ਸਕਣਾ ਇਹ ਭੇਦ-ਬੁੱਧੀ ਹੈ। ( ਅ ) ਐਉਂ ਵੀ ਅਰਥ ਕਰਦੇ ਹਨ:–ਮਨ ਦਾ ਮਨ, ਇੰਦ੍ਰਿਆਂ ਦਾ ਇੰਦ੍ਰੇ, ਬੁੱਧੀ ਦੀ ਬੁੱਧੀ (ਆਤਮਾ) ਨੂੰ ਜਾਣਕੇ ਪ੍ਰੇਮ ਕਰੇ।

ਉਤਾਰੀ ਧੂਮ[੧]। ਰਾਜ ਕਰਨ ਕੋ ਛੀਨਤਿ ਭੂਮ। ਗਿਰ ਕੇ ਦੇਸ਼ ਜਿ ਗ੍ਰਾਮ ਉਜਾਰੇ। ਲੂਟਹਿਂ ਕੂਟਹਿਂ ਸਭਿ ਹਮ ਹਾਰੇ*[੨] ॥ ੨੦॥ ਇਮ ਪੁਕਾਰ ਨਿਤ ਕਰਤੇ ਰਹੈਂ। ਗੁਰ ਸਨ ਸੰਧਿ ਬਾਰਤਾ ਕਹੈਂ[੩]। ਇਮ ਹੀ ਕੇਤਿਕ ਸਮਾ ਬਿਤਾਯੋ। ਸੂਰਜ ਗ੍ਰਹਣ ਪਰਬ ਦਿਨ ਆਯੋ ॥ ੨੧ ॥ ਕੁਛਕ ਸੈਨ ਲੈ ਸਿੰਘਨਿ ਕੇਰੀ। ਭਏ ਤਯਾਰ ਚਲਿਬੇ ਤਿਸ ਬੇਰੀ। ਸ਼੍ਰੀ ਗੁਜਰੀ ਮਾਤਾ ਤੇ ਆਦਿ। ਰੁਖ ਗੁਰ ਕੋ ਲਖਿ ਸਦਨ ਅਬਾਦ[੪]॥੨੨॥ਗਮਨੇ ਪ੍ਰਭੁ ਅਸਵਾਰੀ ਛੜੀ[੫]। ਪ੍ਰੇਰਿ ਤੁਰੰਗ ਬਾਗ ਕਰ ਫੜੀ। ਮਜ਼ਲ ਦੂਰ ਕੀ ਕਰਤਿ ਸਿਧਾਰੇ। ਗ੍ਰਹਣ ਬਿਖੈ ਦਿਨ ਅਲਪ ਬਿਚਾਰੇ ॥੨੩॥ ਜਿਸ ਥਲ ਮਹਿਂ ਤੀਰਥ ਸਮੁਦਾਏ। †ਨਗਰ ਥਨੇਸੁਰ ਮਹਿਂ ਚਲਿ ਆਏ। ਦੱਖਣ[੬] ਦਿਸ਼ ਮਹਿਂ ਤੀਰਥ ਮਹਾਂ। ਡੇਰੇ ਹਿਤ ਚਾਹਤਿ ਭੇ ਤਹਾਂ ॥੨੪॥ ਉਤਰੇ ਪੁੰਜ ਤੀਰ ਨਰ ਨਾਰੀ। ਮੇਲਾ ਭਯੋ ਗ੍ਰਹਣ ਕੋ ਭਾਰੀ। ਉਰੇ ਨਗਰ ਤੇ‡ ਪਰੀ ਜਮਾਤ[੭]। ਜੋ ਜੋਗੀ ਜਗ ਮਹਿਂ ਬਿੱਖ੍ਯਾਤ ॥ ੨੫ ॥ ਮਦਨ ਨਾਥ ਸਭਿ ਬਿਖੈ ਮਹੰਤ। ਤਿਨ ਦੇਖੇ ਆਵਤਿ ਭਗਵੰਤਿ। ਆਗੇ ਹੋਇ ਮਿਲ੍ਯੋ ਤਿਸ ਬਾਰੀ। ਮੁਖ 'ਆਦੇਸ ਅਦੇਸ' ਉਚਾਰੀ ॥ ੨੬ ॥ ਖਰੇ ਭਏ ਅਵਿਲੋਕਿ ਗੁਸਾਈਂ। 'ਸਤਿਗੁਰ ਕੋ ਆਦੇਸ' ਬੁਲਾਈ§। ਪੁਨ ਜੋਗੀ ਨੇ ਬੂਝਨਿ ਕਰੇ। 'ਬੁਰਕਾ ਸ਼ੇਰਨਿ ਕੋ ਤਨ ਧਰੇ[੮] ॥੨੭॥ ਕਰਨੀ ਸਿੱਧਹੁ ਕੀ ਸ਼ੁਭ ਧਾਰੀ। ਤੁਮਰੀ ਅਦਭੁਤ ਬਾਤ ਬਿਚਾਰੀ'। ਤਬਿ ਕਲਗ਼ੀਧਰ ਬਹੁ ਸਨਮਾਨਾ। 'ਸੁਨਹੁ ਨਾਥ ਜੀ' ਕੀਨ ਬਖਾਨਾ ॥ ੨੮ ॥ 'ਤੁਰਕ ਗੁਫਤਾਰ ਅਧਿਕ ਜਗਮਾਂਹੀ[੯]। ਦੋਤ ਬਿਨਾਬਸਿ ਹੋਇਂ ਸੁ ਨਾਂਹੀ[੧੦]'। ਕਹਿ ਜੋਗੀ: 'ਚਰਚਾ ਸੁ ਚਵਾਇ[੧੧]¶। ਹੁਇ ਕਬੂਲ ਸਿੱਧੀ ਪਤਿਸ਼ਾਹਿ[੧੨] ॥ ੨੯ ॥ ਰਹਿਣੀ ਸਿੱਧ ਨਾਨਕ ਕੇ ਫਕੀਰ[੧੩]।

[੧]ਧੂੰਮ ਪਾਈ ਹੋਈ ਹੈ। [੨]ਜਿੰਨੇ ਹਨ। [੩](ਇਧਰ) ਗੁਰਾਂ ਦੇ ਨਾਲ ਮੇਲ ਕਰਨ ਦੀ ਵਾਰਤਾ ਕਰਦੇ ਰਹਿੰਦੇ ਹਨ। [੪]ਘਰ ਹੀ ਵੱਸੇ (ਨਾਲ ਨਾ ਗਏ)। [੫]ਭਾਵ ਪਰਵਾਰ ਨਾਲ ਨਾ ਗਿਆ, ਇਕੱਲੇ ਗਏ। [੬]ਭਾਵ ਥਨੇਸਰ ਦੇ ਦੱਖਣ ਨੂੰ। [੭]( ਜੋਗੀਆਂ ਦੀ ) ਜਮਾਤ। [੮]ਤਨ ਤੇ ਸ਼ੇਰ ਦਾ ਬੁਰਕਾ ਧਾਰਿਆ ਹੈ। [੯]ਤੁਰਕਾਂ ( ਦੇ ਜ਼ੁਲਮ ਦੀ ) ਗਲ ਬਾਤ ਜੱਗ ਵਿਚ ਬਹੁਤ ( ਚੱਲ ਰਹੀ ਹੈ )। [੧੦](ਜ਼ੁਲਮੋਂ) ਦੱਸ ਨਹੀਂ ਕਰਨਗੇ। (ਅ) ਤੁਰਕ ਵੱਸ ਨਹੀਂ ਹੋਣਗੇ। [੧੧]ਸੋ ਚਰਚਾ (=ਤੁਰਕ ਦੇ ਜ਼ੁਲਮ ਦੀ, ਘਰ ਘਰ) ਕਹੀ ਜਾ ਰਹੀ ਹੈ। [ਚਵਾਉਣਾ=ਕਹਿਣਾ]। [੧੨]ਹੇ ਪਾਤਸ਼ਾਹ! (ਆਪ ਦੀ ਭਾਵਨਾ ਪਰਮੇਸ਼ਰ ਦਰ) ਪਰਵਾਨ ਹੋਵੇ ਤੇ ( ਆਪ ਨੂੰ ਕਾਰਜ ਦੀ ) ਸਿੱਧੀ (ਪ੍ਰਾਪਤ ਹੋਵ)। [੧੩](ਕਿਉਂਕਿ) ਹੇ ਗੁਰ ਨਾਨਕ ਕੇ ਫਕੀਰ! ਰਹਿਣੀ (ਆਪ ਦੀ ਠੀਕ) ਸਿੱਧਾਂ ਵਾਲੀ ਹੈ।

*ਪਾ:-ਮਾਰੇ। †ਸੌ ਸਾਖੀ ਦੀ ੬੯ਵੀਂ ਸਾਖੀ ਚਲੀ। ‡ਪਾ:-ਉਰਿ ਨੀਰ ਕੇ। §ਪਾ:-ਬੁਲਾਈ। ¶ਪਾ:-ਸੁਚ ਭਾਇ।

ਖੇਰਜ ਭੇਖ ਕਾਜ ਦਸੁਗੀਰ[1]। [2]ਜਿਉਂ ਦਿਲ ਨੇਕੀ ਹੋਇ ਜਵਾਲ। ਕਰਣੀ ਕੁਦਰਤਿ ਕੇਰ ਖਿਆਲ[2]" ॥੩੦॥ ਇਮ ਕਹਿ ਸੁਨਿਕੈ ਆਪਸ ਮਹੀਆ। ਰੀਝੇ ਦੁਹਿ ਦਿਸ਼ ਆਨੰਦ ਲਹੀਆ। ਬੋਲ੍ਯੋ ਨਾਥ ਬਿਨੈ ਤਿਹ ਸਾਇਤ[3]। "[4]ਕੁਛ ਜੋਗੀ ਕੀ ਚਹਿਯ ਹਿਮਾਯਤ ? ॥ ੩੧ ॥ ਮੇਲ ਸਕਾਰਥ ਰਾਵਰ ਕੇਰਾ[4]"। ਸੁਨਿ ਬੋਲੇ ਸਤਿਗੁਰ ਤਿਸ ਬੇਰਾ। '[5]ਫਰਕਾ ਅਮੁੰਡ ਦ੍ਵੈ ਫਰਕੱਸ[5]। ਖਾਲਸਹ ਬਲੀ ਸੁ ਕਸੇ ਤਰਕੱਸ[6]" ॥੩੨॥ ਸੁਨਿ ਜੋਗੀ ਨੇ ਬਾਕ ਬਖਾਨਾ। 'ਮੋਹਿ ਦਿਖਾਵਹੁ ਛੋਰਹੁ ਬਾਨਾ[7]। ਧਨ ਬਿੱਦ੍ਯਾ ਮਹਿਂ ਸੁਨੋਂ ਬਿਸਾਲਾ[8]। ਯਾਂਤੇ ਚਹੌਂ ਪਿਖਨਿ ਇਸ ਕਾਲਾ' ॥ ੩੩॥ ਤਬਿ ਸਤਿਗੁਰ ਸਰ ਗੁਨ ਪਰ ਧਰਿਕੇ[9]। ਐਂਚਿ ਧਨੁਖ ਛੋਰ੍ਯੋ ਬਲ ਕਰਿਕੇ। ਕਿਲਾ ਮੁਗ਼ਲ ਕੋ ਹੁਤੋ ਸੁ ਕੋਸ। ਤਿਸ ਕੀ ਦਿਸ਼ ਮਾਰ੍ਯੋ ਯੁਤਿ ਰੋਸ ॥ ੩੪ ॥ ਸ਼ਿਖਰ ਦੁਰਗ ਕੇ ਜਬਿਹੂੰ ਗਯੋ। ਜੋਗੀ ਦੇਖਤਿ ਬੋਲਤਿ ਭਯੋ। 'ਬਿੱਦ੍ਯਾ ਧਨੁ ਜਿਹ ਹੋਹਿ ਕਮਾਈ। ਕੋਇ ਨ ਕਰਿ ਸਕ ਹੈ ਸਮਤਾਈ ॥੩੫॥ ਤ੍ਰੇਤੇ ਮਹਿਂ ਰਘੁਬਰ ਕੀ ਸੁਨੀ। ਦ੍ਵਾਪੁਰ ਮਹਿਂ ਅਰਜਨ ਕੀ ਗੁਨੀ। ਮੋਹਿ ਭਯੋ ਅਬਿ ਦ੍ਰਿੜ

---

[1](ਅਤੇ ਆਪ ਦਾ) ਬਾਹਰਲਾ (ਸ਼ੇਰਾਂ ਵਾਲਾ) ਵੇਸ (ਪ੍ਰਜਾ ਦੀ) ਦਸਤਗੀਰੀ (ਮਦਦ ਵਾਸਤੇ ਹੈ)। [ਅ:, ਖ਼ੇਰਜ=ਖਾਰਜ=ਬਾਹਰ; ਬਾਹਰ ਦਾ]। [2]ਜਦ ਕਿ (ਆਪ ਦੇ) ਦਿਲ ਵਿਚ ਨੇਕੀ ਹੈ (ਤਾਂ ਤੁਰਕਾਂ ਦਾ ਜ਼ਰੂਰ) ਜ਼ਵਾਲ ਹੋਵੇਗਾ, (ਕਿਉਂਕਿ) ਤੁਹਾਡੀ ਕਰਨੀ ਕੁਦਰਤ ਦੇ ਖ਼ਿਆਲ (ਦੇ ਅਨੁਕੂਲ) ਹੈ। ਭਾਵ ਕੁਦਰਤ ਸਦਾ ਜ਼ੁਲਮ ਦਾ ਨਾਸ਼ ਮੰਗਦੀ ਹੈ। [ਅ:, ਜ਼ਵਾਲ=ਗਿਰਾਉ, ਪਤਨਤਾ, ਘਟਾਈ]। (ਅ) ਜਿਵੇਂ ਕਿਸੇ ਦੇ ਦਿਲ ਵਿਚ ਨੇਕੀ ਹੋਵੇ ਤਾਂ ਉਥੇ ਜਮਾਲ ਹੁੰਦਾ ਹੈ ਤੇ (ਜਿਸ ਦੇ) ਖਿਆਲ ਵਿਚ (ਨੇਕੀ ਹੈ, ਉਸ ਦੀ) ਕਰਨੀ ਵਿਚ ਤਾਕਤ ਹੁੰਦੀ ਹੈ। [ਜਮਾਲ= ਚਿਹਰੇ ਤੇ ਪ੍ਰਗਟ ਰਹੀ ਖ਼ੂਬਸੂਰਤੀ। ਅ:, ਕੁਦਰਤ=ਕਾਦਰ ਹੋਣ ਦਾ ਭਾਵ, ਤਾਕਤ]। [3]ਤਿਸ ਘੜੀ [ਅ:, ਸਾਇ੍ਤ]। [4]ਕੀ ਕੁਛ ਜੋਗੀ ਦੀ ਮਦਦ ਦੀ ਲੋੜ ਹੈ ? ਤਾਂ ਜੋ (ਮਾਡਾ) ਆਪ ਨੂੰ ਮਿਲਨਾ ਸਕਾਰਥ ਹੋ ਜਾਵੇ। [5]ਫਿਰਕਾ (ਸਾਡਾ) ਕੇਸ਼ਾਧਾਰੀ ਹੈ (ਇਸ ਕਰਕੇ ਹਿੰਦੂ ਤੁਰਕ) ਦੋਹਾਂ ਤੋਂ ਵੱਖਰਾ ਹੈ। [ਫਰਕਾ=ਫਿਰਕਾ। ਅਮੁੰਡ=ਮੁੰਡਣ ਰਹਿਤ, ਕੇਸ਼ਾਧਾਰੀ। ਫਰਕਸ਼= ਫਰਕ ਵਾਲਾ, ਵੱਖਰਾ]। (ਅ) ਦੋ (ਡੋਲੇ ਖਾਲਸੇ ਦੇ ਬਲ ਨਾਲ) ਫੜਕਦੇ ਹਨ ਤੇ ਘੋੜੇ ਦੀ ਪਿੱਠ ਤੇ (ਬੈਠਕ ਇਨ੍ਹਾਂ ਦੀ) ਅਮੁੜ ਹੈ, ਇਸ ਲਈ...... [ਫਾ:, ਫਰਖਸ਼=ਘੋੜੇ ਦੀ ਪਿੱਠ]। (ੲ) ਸਿਰ ਕੇਸ਼ਾਧਾਰੀ ਹੈ (ਇਸ ਕਰਕੇ ਖਾਲਸਾ) ਦੋ ਸਿਰਾਂ ਵਾਲਾ ਹੈ। (ਦੋ ਸਿਰਾਂ ਵਾਲਾ ਉਸ ਸੂਰਮੇ ਨੂੰ ਕਹਿੰਦੇ ਹਨ ਜੋ ਜੰਗ ਵਿਚ ਮਰਨ ਦੇ ਚਾਉ ਨਾਲ ਡੁੱਲ੍ਹ ਡੁੱਲ੍ਹ ਪਵੇ। ਕੇਸ਼ ਧਾਰਨ ਨੂੰ ਬਲ ਵਧਣ ਦਾ ਕਾਰਨ ਦੱਸ ਰਹੇ ਹਨ)। [6]ਖਾਲਸਾ (ਇਸ ਕਰਕੇ ਕੱਲਾ ਹੀ) ਬਲੀ ਹੈ ਤੇ ਖ਼ੂਬ ਤੀਰ ਖਿੱਚੇਗਾ। [7]ਤੀਰ ਚਲਾਕੇ ਵਿਖਾਓ। [8]ਤੁਹਾਨੂੰ ਮੈਂ ਬੜੇ (ਚਤੁਰ) ਸੁਣਦਾ ਹਾਂ। [9](ਤੀਰ) ਚਿੱਲੇ ਤੇ ਰੱਖਕੇ।

ਨਿਸ਼ਚਾ ਸੁ। ਹੁਇ ਤੁਮ ਹਾਥ ਤੁਰਕ ਗਨ ਨਾਸ਼ ॥੩੬॥ਹਮ ਕਟਾਸ[੧]ਪਰ ਕਰਿ ਹੈਂ ਬਾਸਨਿ। ਬਾਲਗੁੰਦਾਈ ਸਿਧ* ਕੇ ਆਸਨ[੧]। ਤਹਾਂ ਪਹੁੰਚਨਾ ਜਲਧਿ ਬਿਬੇਕ। ਰਾਖਹੁ ਭਲੇ ਫਕੀਰੀ ਟੇਕ[੨] ॥ ੩੭ ॥ ਸਭਿ ਸਿੱਧਨ ਕੋ ਦਰਸ਼ਨ ਦੀਜੈ। ਸਰਬ ਦੇਸ਼ ਕੀ ਸੈਲ ਕਰੀਜੈ'। ਸ੍ਰੀ ਮੁਖ ਤੇ ਮੁਸ਼ਕਾਇ ਬਖਾਨਾ। 'ਸੁਨਹੁ ਨਾਥ ਜੀ ! ਤਹਾਂ ਨ ਜਾਨਾ[੩] ॥੩੮ ॥ ਹੋਯਹੁ ਹੁਕਮ ਨ ਡਾਢੇ ਕੇਰਾ[੪]। ਜੋ ਸਭਿਹਿਨਿ ਤੇ ਬਡਹੁ ਬਡੇਰਾ। ਸਦੀ ਤੇਰੁਵੀਂ[੫] ਜਬਿਹੂ ਆਵੈ। ਤੁਰਕਨਿ ਰਾਜ ਤੇਜ.ਬਿਨਸਾਵੈ॥ ੩੯ ॥ ਤਬਿ ਪਹੁੰਚਹਿਗੋ ਪੰਥ ਹਮਾਰਾ।ਰਾਜ ਲੇਹਿ ਤਿਸ ਦੇਸ਼ਨਿ ਸਾਰਾ।ਤੀਰ ਗੁਦਾਵਰਿ[੬] ਕੇ ਹਮ ਜੈ ਹੈਂ। ਤਹਿਂ ਤੇ ਪੁਨ ਪਰਲੋਕ ਸਿਧੈ ਹੈਂ" ॥ ੪੦ । ਸੁਨਿ ਕਰਿ ਸਿਧ ਸਗਰੇ ਹਰਖਾਏ। ਲੀਨ ਪ੍ਰਸਾਦਿ ਦੀਨ ਤਿਸ ਥਾਏ[੭]।ਸਭਿਹਿਨਿ ਬਹੁਰ ਅਦੇਸ ਬਖਾਨੀ। ਸਨਮਾਨਤਿ ਕਲਗ਼ੀਧਰ ਮਾਨੀ ॥ ੪੧ ॥ ਚਲੇ ਅੱਗੂ ਨਗਰੀ ਮਹਿਂ ਆਏ।ਇਤ ਉਤ ਬਚਰੇ ਦੇਖਤਿ ਥਾਏ।ਪੁਰਿ ਬਿਲੋਕ ਕਰਿ ਗਰੀ ਬਜਾਰੇ। ਬਹੁਰ ਅਗਾਰੀ ਨਿਕਸਿ ਪਧਾਰੇ ॥ ੪੨ ॥ ਦੱਖਣ ਦਿਸ਼ ਤੀਰਥ ਪਰ ਆਏ। ਸਿੰਘ ਉਤਾਰੇ ਦੂਰ ਕਿਥਾਏ। ਆਪ ਬਿਲੋਕੇ ਸੁੰਦਰ ਤੀਰ। ਮੇਲਾ ਹੋਇ ਰਹਯੋ ਬਹੁ ਭੀਰ ॥ ੪੩ ॥ ਏਕ ਅਟਾਰੀ ਅੱਟਣ ਸ਼ਾਹੂ[੮]।ਉਤਰੇ ਪ੍ਰਭੂ ਜਾਇ ਤਿਸ ਮਾਹੂ†। ਪਸ਼ਚਮ ਦਿਸ਼ ਤੀਰਥ ਕੀ ਬਾਹੀ। ਨਿਸ ਮਹਿਂ ਬਾਸ ਕਰਤਿ ਭੇ ਤਾਂਹੀ ॥ ੪੪ ॥ ਭਈ ਪ੍ਰਭਾਤਿ ਪੁੰਜ ਦਿਜ ਆਏ। ਸੁਧਿ ਕੋ ਸੁਨਿ ਸੁਨਿ ਬਹੁ ਉਤਲਾਏ। ਸਭਿ ਕੋ ਦਰਬ ਇਕੱਤ੍ਰੈ[੯] ਦੀਨੋ। ਆਪਸ ਮਹਿਂ ਤਿਨ ਬੰਟਨ ਕੀਨੋ‡ ॥੪੫॥ ਰਾਮਦੱਤ ਕਿੰਗਰੀਆ ਏਕ। ਜਿਸ ਕੇ ਉਰ ਕੁਛ ਗੁਰਨਿ ਬਿਬੇਕ। ਰਹਯੋ ਹਜ਼ੂਰ ਬਿਲੋਕਤਿ ਦਰਸ਼ਨ।ਅਭਿਲਾਖਤਿ ਕਲਿਆਨ ਅਪਨਿ ਮਨ ॥੪੬ ॥ ਕ੍ਰਿਪਾ ਦ੍ਰਿਸ਼ਟ ਪਿਖਿ ਕਹਯੋ ਸੰਗ

---

[੧]ਕਟਾਸ ਤੇ ਬਾਲ ਗੁਦਾਈ ਦਾ ਟਿੱਲਾ ਦੁਇ ਜਿਹਲਮ ਦੇ ਜ਼ਿਲੇ ਵਿਚ ਹਨ। ਕਟਾਸ ਪੁਰਾਣਾਂ ਤੀਰਥ ਹੈ ਤੇ ਖੀਉੜੇ ਸਟੇਸ਼ਨ ਤੋਂ ਕਟਾਸ ਨੂੰ ਜਾਂਦੇ ਹਨ। ਬਾਲ ਗੁਦਾਈ ਨੂੰ ਜਿਹਲਮ ਯਾ ਦੀਨੇ ਤੋਂ ਜਾਂਦੇ ਹਨ (ਦੀਨੇ ਤੋਂ ੧੩ ਕੁ ਮੀਲ ਹੈ) ਦੋਹਾਂ ਵਿਚ ਪੰਬੀ ਕੁ ਮੀਲ ਦੀ ਵਿੱਥ ਹੈ ਪਰ ਰਸਤਾ ਦੋਹਾਂ ਦੇ ਵਿਚਾਲੇ ਹੈ। ਭਾਵ ਇਹ ਹੈ ਕਿ ਕਟਾਸ ਪਰ ਜੋ ਡੇਰਾ ਬਾਲ ਗੁਦਾਈ ਜੋਗੀ ਦਾ ਹੈ ਉਥੇ ਅਸੀਂ ਰਹਿੰਦੇ ਹਾਂ। [੨]ਸਾਡੀ ਫਕੀਰਾਂ ਦੀ ਟੇਕ ਰੱਖਣੀ। [੩]ਤਿੱਥੇ ਅਸਾਂ ਨਹੀਂ ਜਾਣਾ। [੪]ਡਾਢੇ ਦਾ ਹੁਕਮ ਨਹੀਂ ਹੋਇਆ। [੫]ਭਾਵ ਹਿਜਰੀ ਤੇਰ੍ਹਵੀਂ ਸਦੀ। [੬]ਗੋਦਾਵਰੀ ਦੇ ਕੰਢੇ। [੭]ਉਥੇ ਸਤਿਗੁਰਾਂ ਪ੍ਰਸਾਦਿ ਦਿੱਤਾ ਤੇ ਜੋਗੀਆਂ ਲੀਤਾ। [੮](ਕਿਸੇ ਫਕੀਰ) ਅੱਟਣ ਸ਼ਾਹ ਦੀ। [੯]ਇਕੱਠਾ। *ਪਾ:-ਦੇਸ਼। †ਪਾ:-ਪਾਹੂ। ‡ਪਾ:-ਆਪਸ ਮਹਿ ਤਿਨਹੂ ਬੰਟ ਲੀਨੇ।

ਤਿਹ। 'ਜਾਚਹੁ ਦਿਜਿ ਸਭਿ ਕੁਛ ਗੁਰ ਘਰਿ ਮਹਿਂ'। ਸੁਨਿ ਕਲਗ਼ੀਧਰ ਤੇ ਵਡਭਾਗੀ। ਬੋਲਯੋ ਬਿੱਪ੍ਰ ਸ੍ਰੇਯ ਅਨੁਰਾਗੀ[1] ॥ ੪੭ ॥ 'ਮੈਂ ਲੋਭੀ ਨਹਿਂ ਲੇਵਨਿ ਕੇਰਾ। ਕਰ ਪਕਰਹੁ ਛੋਰਹੁ ਨਹਿਂ ਮੇਰਾ। ਕਿਸਹੂੰ ਕੀ ਹੈ ਪਹੁੰਚ ਨ ਜਹਾਂ। ਮੋਹਿ ਦੀਨ ਕੋ ਰਾਖਹੁ ਤਹਾਂ' ॥੪੮॥ ਸ਼੍ਰੀ ਗੁਰ* ਕਹਯੋ 'ਸਹਿਤ ਪਰਵਾਰਾ। ਤਹਾਂ ਬੁਲਾਈਐ ਗਾ ਸੁਖ ਭਾਰਾ[2]'। ਇਮ ਕਹਿ ਘੋੜਾ ਏਕ ਕਟਾਰ। ਦਈ ਅਸ਼ਰਫੀ ਕਿਤਿਕ ਨਿਕਾਰਿ ॥੪੯॥ ਦੇ ਕਰਿ ਕਹਯੋ 'ਸਦਨ ਭਰਪੂਰ। ਗੁਰੂ ਦਿਯੋ ਕਰਿ ਤੇਰੋ ਰੂਰ[3]'।ਬਹੁਰ ਰਾਮਦੱਤ ਕੀ ਗਹਿ ਬਾਹੂ। ਤੀਰਥ ਕੇ ਤਟ ਤਟ ਚਲਿ ਜਾਹੂ ॥ ੫੦ ॥ ਬਾਯੁ ਕੋਨ[4] ਤੀਰਥ ਕੀ ਬੈਸੇ। ਦਰਸਹਿਂ ਲੋਕ ਦੂਜ ਸਸਿ ਜੈਸੇ[5]। ਏਕ ਸੁਦਾਗਰ ਤਬਿ ਤਹਿਂ ਆਇਵ੍ਹਕਰਿ ਬੰਦਨ ਕੋ ਬਾਕ ਸੁਨਾਇਵ॥੫੧॥'ਪ੍ਰਭੁ ਜੀ ! ਅਹੈ ਤੁਰੰਗ ਵਿਕਾਊ। ਅਬਿ ਲਗਿ ਨਹਿਂ ਲੀਨੋ ਕਿਨ ਰਾਊ। ਰਾਵਰ ਲੇਹਿਂ ਤੁ ਕਰੌਂ ਦਿਖਾਵਨ'। ਪਾਇ ਹੁਕਮ ਤਹਿਂ ਕੀਨੋ ਲਯਾਵਨ ॥੫੨॥ ਚਢਿ ਕੈ ਊਪਰ ਫੇਰ ਧਵਾਏ। ਚਾਲ ਦਿਖਾਵਨਿ ਕਰੀ ਕੁਦਾਏ। ਤੀਨ ਤੁਰੰਗਮ ਕੀਨ ਪਸੰਦ। ਚੰਚਲ ਬੇਗੀ ਬਲੀ ਬਿਲੰਦ ॥੫੩॥ ਪੁਨ ਬੈਠੇ ਦੀਵਾਨ ਲਗਾਏ। ਥਿਰਯੋ ਖਾਲਸਾ ਢਿਗ ਸਮੁਦਾਏ। ਮੇਲੇ ਕੀ ਸੰਗਤਿ ਸੁਨਿ ਕਰਿਕੈ। ਮਹਾਂ ਲਾਭ ਕੋ ਰਿਦੇ ਬਿਚਰਿਕੈ ॥ ੫੪ ॥—ਕਲਗ਼ੀਧਰ ਕੋ ਭਾ ਆਗਵਨੂੰ—। ਮਿਲਿ ਸਿਖ ਸੰਗਤਿ ਜਵਨ ਰੁ ਕਵਨੂੰ[6]।ਦਰਸ਼ਨ ਕਰਨ ਹੇਤ ਚਲਿਆਇ। ਜਥਾ ਸ਼ਕਤਿ ਕੋ ਭੇਟ ਲਿਆਏ† ॥੫੫॥ ਦੇਖਿ ਦੇਖਿ ਮਨੁ ਕਾਮਨ ਪਾਈ। ਸਭਿ ਦਿਨ ਥਿਰੇ ਰਹੇ ਤਿਸ ਥਾਂਈ। ਸੁੱਖਾ ਛਕਿ ਅਫੀਮ‡ ਕੋ ਫੇਰ। ਸੌਚ ਸ਼ਨਾਨ ਕਰੇ ਤਿਸ ਬੇਰ ॥੫੬॥ ਮੋਲ ਹਯਨਿ ਕੋ ਦਰਬ ਹਜ਼ਾਰ। ਗਇਓ ਸੁਦਾਗਰ ਬੰਦਨ ਧਾਰਿ। ਤਿਸ ਨਿਸ ਬਸਿ ਕਰਿ ਪ੍ਰਾਤਿ ਸ਼ਨਾਨੇ। ਚਢਿ ਤੁਰੰਗ ਪ੍ਰਭੁ ਕਿਯਸਿ ਪਿਯਾਨੇ ॥੫੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕੁਰਛੇਤ੍ਰ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ । ੩੦ ॥

੩੧. [ਇਕ ਮਾਈ ਕੋਲੋਂ ਦੁੱਧ ਪੀਤਾ। ਧਨ ਦੇਵਾਂਗੇ ਮਰਵਾਵਾਂਗੇ]।

ਦੋਹਰਾ ॥ ਚਢੇ ਇਕਾਕੀ ਸਤਿਗੁਰੂ ਆਵਲਖੇੜੀ[7] ਗ੍ਰਾਮ। ਪਹੁੰਚੇ ਤਿਸ ਥਲ

[1]ਮੁਕਤੀ ਦਾ ਪਿਆਰਾ। [2]ਤੈਨੂੰ ਉਥੇ ਬੁਲਾਯਾ ਜਾਵੇਗਾ ਜਿੱਥੇ ਭਾਰੀ ਸੁਖ ਹੋਵੇਗਾ। [3]ਗੁਰੂ ਨੇ ਤੇਰੀ ਭਲਿਆਈ ਕਰ ਦਿਤੀ ਹੈ। [4]ਉੱਤਰ ਪੱਛਮ ਦੀ ਲਾਂਭ। [5]ਜਿਵੇਂ ਦੂਜ ਦੇ ਚੰਦ ਨੂੰ। [6]ਜੇਹੜੀ ਕੇਹੜੀ। [7]ਨਾਮ ਪਿੰਡ ਦਾ। *ਪਾ:—ਸ਼੍ਰੀ ਮੁਖ। †ਪਾ:—ਭੇਟਨ ਕੋ ਲਜਾਏ।

‡ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਜਾਇ ਕਰਿ ਉਤਰੇ ਹਿਤ ਬਿਸਰਾਮ ॥ ੧ ॥ ਚੌਪਈ ॥ ਇਕ ਬ੍ਰਿੱਧਾ ਨੇ ਗੁਰੂ ਪਛਾਨੇ। ਸ਼ਰਧਾਧਿਕ[1] ਪ੍ਰਣਾਮ ਪਗ ਠਾਨੇ। ਪੁਨ ਗਹਿ ਕਰਿ ਗੁਰ ਹਯ ਕੋ ਲੀਨੋ।ਏਕ ਜਾਮ ਜਬਿ ਬੀਤਨ ਕੀਨੋ॥੨॥ਦੇਖਤਿ ਖੋਜ ਸਿੰਘ ਚਲਿ ਆਏ। ਸੇਵਕ ਅਰੁ ਸਮਾਜ ਸਮੁਦਾਏ। ਤਬਿ ਕਰ ਜੋਰਿ ਬ੍ਰਿਧਾ ਕਹਿ ਮਾਈ। 'ਪ੍ਰਭੁ ਜੀ ! ਕੁਛ ਪ੍ਰਸਾਦਿ ਲਿਹੁ ਖਾਈ ॥ ੩ ॥ ਬਿਨ ਬਿਲੰਬ ਤੇ ਕਰਹੁੰ ਤਯਾਰੀ[2]। ਅਰੁਹੁ ਇਹਾਂ, ਪੁਨ ਕਰਿ ਅਸਵਾਰੀ'। ਦੇਖਿ ਸ਼ੁਧਾ ਕੋ ਸਤਿਗੁਰ ਬੋਲੇ। 'ਹਾਜ਼ਰ ਜੋ ਪ੍ਰਸਾਦਿ ਹੁਇ ਸੋ ਲੇ[3]' ॥ ੪ ॥ ਸੁਨਿ ਬਿਰਧਾ ਤਤਕਾਲ ਸਿਧਾਰੀ। ਬਾਸਨ ਦੁਗਧ ਉਠਾਯਹੁ ਭਾਰੀ। ਲੇਕਰਿ ਮਧੁਰ ਸਹਿਤ[4] ਤਹਿੰ ਆਈ। ਧਰਯੋ ਸਰਬ ਪ੍ਰਭੁ ਕੇ ਅਗੁਵਾਈ ॥੫॥ ਜੁਤਿ ਮਿਸ਼ਟਾਨ ਸੁ ਦੁਗਧ ਮਲਾਈ।ਸੀਤਲ ਕੀਨਸਿ ਬਾਯੁ ਝੁਲਾਈ।ਸ੍ਰੀ ਪ੍ਰਭੁ ਕੋ ਭਰਿ ਦੀਯੋ ਕਟੋਰਾ। ਕਰਯੋ ਪਾਨ ਰੁਚਿ ਜਿਤਿਕ,ਸੁ ਛੋਰਾ[5]॥੬॥ਪੀਛੇ ਕੀਨ ਸਭਿਨਿ ਹੀ ਪਾਨਾ। ਪੁਨ ਸਿੰਘਨਿ ਪਿਖਿ ਬਾਕ ਬਖਾਨਾ। 'ਸ਼ਰਧਾ ਘਨੀ ਪਿਖੀ ਇਸ ਮਾਈ। ਸੇਵਾ ਕਰੀ ਦੁਗਧ ਬਹੁ ਲਯਾਈ' ॥ ੭ ॥ ਸ੍ਰੀ ਮੁਖਿ ਤੇ ਬੋਲੇ ਮੁਸਕਾਤ। 'ਉਦੇ ਸਿੰਘ ! ਸੁਨਿ ਇਸ ਕੀ ਬਾਤ। ਦਿਨ ਥੋਰਨਿ ਕਾਇਆਂ ਇਹ ਤਯਾ- ਗਹਿ। ਜ ਟ ਸਦਨ ਜਨਮਹਿ ਬਡਭਾਗਹਿ ॥ ੮ ॥ ਤਬਿ ਇਸ ਤੇ ਇਕ ਸਿਧ ਜਨਮੈ ਹੈ।–ਜੈਮਨ ਜਤੀ–ਨਾਮ ਤਿਸ ਹ੍ਵੈਹੈ।ਮਾਨਨੀਯ ਸਭਿਲੋਕਨਿ ਕਰਾ। ਬਚਨ ਸ਼ਕਤਿ ਧਰਿ ਗੁਨਨ ਬਡੇਰਾ' ॥ ੯ ॥ ਅਚਰਜ ਉਦੇ ਸਿੰਘ ਸੁਨਿ ਹ੍ਵੈ ਕੈ। ਬੂਝਨਿ ਕਰੇ ਅਪਨ ਹਿਤ ਪੈਕੈ[6]।'ਸ੍ਰੀ ਪ੍ਰਭੁ!ਭੂਤ ਭਵਿੱਖਯਤ ਗਯਾਤਾ। ਜਥਾ ਬੱਦ੍ਰਿਫਲ ਕਰ ਪਰ[7] ਜਾਤਾ ॥ ੧੦ ॥ ਕਰਹੁ ਬਤਾਵਨਿ ਕਛ ਗਤਿ ਮੇਰੀ।ਕਹਾਂ ਜਨਮ ਕੌ ਧਰਿ ਹੌਂ ਫੇਰੀ?'।ਪ੍ਰਿਯਸੇਵਕ ਤੇ ਸੁਨਤਿ ਉਚਾਰੀ। 'ਪੰਥ ਖਾਲਸੇ ਕੀ ਸਿਰਦਾਰੀ[8] ॥ ੧੧ ॥ ਚਾਰ ਬਾਰ ਲੈ ਕਰਿ ਹੁਇ ਮਾਲਿਕ। ਕਰਹਿੰ ਰਾਜ ਭਾਰੀ ਮਹਿਪਾਲਕ[9]। ਬਾਰ ਪੰਚਮੀ ਉਪ- ਜਹਿੰ ਤਬੈ। ਮੌਨ ਗ਼ਾਰਕੀ[10] ਪ੍ਰਾਪਤਿ ਜਬੈ ॥ ੧੨ ॥ ਹੁਇ ਕਰਤਾਰ ਕੋ ਇਮ ਹੀ ਭਾਨਾ। ਰਾਜ ਖਾਲਸਾ ਕਰਹਿ ਮਹਾਨਾ'। ਇਮ ਕਹਿ ਸਤਿਗੁਰ ਚਢਿ ਕਰਿ ਚਲੇ। ਡੇਰਾ ਆਨਿ ਕਰਯੋ ਇਕ ਥਲੇ ॥ ੧੩॥ ਕ੍ਰਮ ਕ੍ਰਮ ਮਗ

[1]ਸ਼ਰਧਾ ਵਧੀ ਤੇ। [2]ਮੈਂ ਤਯਾਰ ਕਰਦੀ ਹਾਂ। [3]ਓਹੀ ਲੈ ਆ। [4]ਮਿੱਠੇ ਸਣੇ। [5](ਬਾਕੀ) ਛੇਡ ਦਿੱਤਾ। [6]ਭਾਵ ਅਪਣੀ ਬਾਬਤ। [7]ਹੱਥ ਤੇ ਧਰੇ ਬੇਰ ਵਾਂਙੂ। [8](ਤੈਨੂੰ ਦਿੱਤੀ)। [9]ਰਾਜਾ ਯਾ ਸਰਦਾਰ ਹੋਕੇ। [10]ਸੌ ਸਾਖੀ ਵਿਚ ਫਟੇਂਗੀ ਗ਼ਾਰਕੀ ਪਦ ਪਿਆ ਹੈ ਇਸ ਕਰਕੇ ਮੋਨ ਗ਼ਾਰਕੀ ਦਾ ਭਾਵ ਫਿਰੰਗੀ ਲਗਦਾ ਹੈ, ਸੌ ਸਾਃ ਦੇ ਟੀਕਾਕਾਰ ਬੀ ਇਹੋ ਅਰਥ ਕਰਦੇ ਆਏ ਹਨ।

ਉਲੰਘ ਕਰਿ ਆਏ। ਬਸਹਿ ਗ੍ਰਾਮ ਚਮਕੌਰ ਜਿਥਾਏ[1]। ਉਤਰ ਪਰੇ ਕਰਿਬੇ ਹਿਤ ਡੇਰਾ। ਆਇਓ ਸਕਲ ਵਹੀਰ ਪਿਛੇਰਾ ॥੧੪॥ ਸਗਲ ਤੁਰੰਗਮ ਦਏ ਲਗਾਇ। ਤ੍ਰਿਣ ਦਾਣਾ ਆਨਯੋ ਸਮੁਦਾਇ। ਖਾਨ ਪਾਨ ਸਭਿਹਿਨਿ ਤਹਿਂ ਕਰਿਕੈ। ਭਈ ਜਾਮਨੀ ਸੁਪਤੇ ਪਰਿਕੈ ॥੧੫॥ ਰਾਤ ਪਾਛਲੀ ਜਾਗਨਿ ਕਰੇ। ਗੁਰਬਾਣੀ ਕੋ ਸਿੰਘਨਿ ਰਰੇ। ਸੱਦੂ ਮੱਦੂ[2] ਆਸਾਵਾਰ। ਕੀਰਤਨ ਕਰਤੇ ਰਾਗ ਸੁਧਾਰਿ ॥ ੧੬॥ ਸੌਚ ਸ਼ਨਾਨ ਕਰਯੋ ਪ੍ਰਭੁ ਥਿਰੇ। ਵਸਤ੍ਰ ਸ਼ਸਤ੍ਰ ਕੋ ਪਹਿਰਨ ਕਰੇ।ਭਈ ਪ੍ਰਾਤ ਪਿਖਿ ਬਲ ਅਭਿਰਾਮ। ਸਤਿਗੁਰ ਕੀਨਸਿ ਤਹਾਂ ਮੁਕਾਮ ॥ ੧੭ ॥ ਦਿਵਸ ਚਢੇ ਤੇ ਸਿਖ ਸਮੁਦਾਏ। ਨਮੋ ਕਰਹਿਂ ਦੀਵਾਨ ਲਗਾਏ। ਜਹਿਂ ਜਹਿਂ ਸੁਧ ਹੋਈ ਜਿਸ ਗਾਉਂ। ਦਰਸ਼ਨ ਹਿਤ* ਆਏ ਚਿਤ ਚਾਉ ॥ ੧੮ ॥ ਦੁਗਧ ਦਹੀਂ ਲੇ ਰਸਤ ਘਨੇਰੀ। ਅਰਪ ਉਪਾਇਨ ਬਹੁ ਤਿਸ ਬੇਰੀ। †ਪਸ਼ਚਮ ਦਿਸ਼ ਕੀ ਸੰਗਤਿ ਘਨੀ। ਸਤਿਗੁਰ ਕੀ ਸੁਧ ਇਤ ਕੀ ਸੁਨੀ[3] ॥ ੧੯ ॥ ਇਕ ਦਿਨ ਬੀਤੇ ਸੋ ਚਲਿ ਆਈ। ਪ੍ਰੇਮੀ ਸਿੱਖ ਹੁਤੇ ਅਧਿਕਾਈ। ਬਲਖ ਬੁਖਾਰਾ ਅਰੁ ਕੰਧਾਰ। ਗ਼ਜ਼ਨੀ, ਕਾਬਲ ਨਗਰ ਉਦਾਰ ॥੨੦॥ ਪੁਰੀ ਜਲਾਲਾਵਾਦ ਪਿਸ਼ੌਰ।ਸਭਿ ਪੁਰਿ ਕੇ ਹ੍ਵੈ ਕੈ ਇਕ ਠੌਰ।ਦਰਸ਼ਨ ਕਾਰਨ ਮਿਲਿ ਕਰਿ ਚਲੇ।ਆਇ ਗ੍ਰਾਮ ਚਮਕੌਰ ਸੁ ਮਿਲੇ ॥ ੨੧ ॥ ਸਤਿਗੁਰ ਬੈਠੇ ਸਭਾ ਲਗਾਇ। ਸੰਗਤਿ ਲੇ ਅਕੋਰ ਸਮੁਦਾਇ। ਅਰਪ ਅਰਪ ਕਰਿ ਪਗ ਸਿਰ ਧਰੈਂ। ਬੈਠਿ ਸਮੀਪ ਦਰਸ ਕੋ ਕਰੈਂ ॥੨੨॥ ਸਿੱਖ ਮੁਖੀ ਜੋ ਸੰਗਤ ਕੇਰੇ।ਹਾਥ ਜੋਰਿ ਬੋਲੇ ਤਿਸ ਬੇਰੇ। 'ਪ੍ਰਭੁ ਜੀ! ਦਰਸ਼ਨ ਹੋਇਓ ਭਲੇ। ਗੁਰ ਘਰ ਤੇ ਬਖਸ਼ਿਸ਼ ਕੁਛ ਮਿਲੇ' ॥ ੨੩ ॥ 'ਠਹਿਰਹੁ' ਸ਼੍ਰੀ ਗੁਰ ਬਾਕ ਅਲਾਵਹਿਂ। 'ਧਨ ਕੋ ਦੇਵੈਂਗੇ ਮਰਿਵਾਵੈਂ[4]‡'। ਸੁਨਿ ਸਿਖ ਤੂਸ਼ਨ ਭੇ ਧਰਿ ਤ੍ਰਾਸਾ।—ਕਹਾਂ ਬਾਕ ਇਹ ਗੁਰੂ ਪ੍ਰਕਾਸ਼ਾ -॥ ੨੪ ॥ ਕਰਿ ਬਿਚਾਰ ਬੋਲੇ ਤਿਹਿ ਸਮੇ। 'ਦੇਹੁ ਹੁਕਮ ਧੰਦ ਕੋ ਹਮੈ[5]'। ਅਰ ਬਖ਼ਸ਼ਹੁ ਜੀਵਨ ਕੀ ਖੁਸ਼ੀ। ਕ੍ਰਿਪਾ ਕਰਹੁ ਸੰਗਤਿ ਪਰ ਤੁਸੀਂ ॥ ੨੫ ॥ ਪ੍ਰੇਮ ਧਰੇ ਦਰਸ਼ਨ ਕੋ ਆਏ। ਚਾਹੈਂ ਮਨੋਕਾਮਨਾ ਪਾਏ। ਸਫਲ

---

[1]ਜਿਸ ਥਾਵੇਂ। [2]ਨਾਮ ਰਬਾਬੀਆਂ ਦੇ। [3]ਇਥੇ ਔਣ ਦੀ ਖ਼ਬਰ ਸੁਨੀ। [4]ਧਨ ਦੇਵਾਂਗੇ ਤੇ ਮਰਵਾਵਾਂਗੇ। ਇਸ ਦਾ ਅਰਥ ਅੱਗੇ ਖੁੱਲ੍ਹੇਗਾ ਦੇਖੋ ਅੰਕ ੨੮। [5](ਘਰ ਬਾਹਰਦੇ ਕੰਮ ਧੰਦੇ ਦਾ ਸਾਨੂੰ ਹੁਕਮ ਦਿਓ। ਦੇਖੋ ਅਗੇ ਅੰਕ ੨੯। *ਪਾ: - ਕਰਿ। †ਇਹ ਸੌ ਸਾਖੀ ਦੀ ੭੧ ਵੀਂ ਸਾਖੀ ਹੈ। ‡ਪਾ:—ਧਨ ਕੋ ਦੇ ਵੈਰੀ ਮਰਵਾਵੈਂ)

ਬਿਲੋਕਨਿ ਅਹੈ ਤੁਮਾਰਾ'। ਸੁਨਿ ਸ੍ਰੀ ਮੁਖ ਤੇ ਬਚਨ ਉਚਾਰਾ॥ ੨੬॥

ਛੰਦ॥ 'ਬਰਸੈ ਬਾਦਲ ਖੁਸ਼ੀ ਕਰਿ ਜਲ ਲੇਯ ਨ ਖੇਤ। ਚਾਤ੍ਰਿਕ ਚੁਪਕਾ ਹੁਇ ਰਹਜੈ ਕਹਾ ਬਾਦਲ ਹੇਤ[੧]। ਚੰਦਨ ਪਰਉਪਕਾਰ ਹਿਤ ਬਨ ਰਹੇ ਸੁਚੇਤ[੨]। ਗੰਗਾ ਪਾਪਾਂ ਦੂਰ ਹਿਤ ਕਹਾ ਨ੍ਹਾਇ ਅਚੇਤ[੩]। ਗੁਰੂ ਬਿਚਾਰਾ ਕਹਾ ਕਰੈ, ਸਿਖ ਫਸਿਆ ਏਤ[੪]। ਮੀਠਾ ਦੇਵੈ ਬਾਲ ਨੂੰ ਓਹ ਮਾਂਗੇ ਰੇਤ[੫]। ਘੜਾ ਲੱਜ ਹਥ ਖਸਮ ਦੇ ਕਹਾ ਕੂਪ ਨ ਦੇਤਿ[੬]। ਬਾਪ ਮਾਇ ਹਿਤ ਕਹਾ ਕਰੈ ਸੁਤ ਦੇਤਿ ਨ ਭੇਤ[੭]। ਲੀਪਨ ਹਾਰੇ ਦੋਸ਼ ਕਹਾ ਭੀਤ ਗਿਰਦੀ ਰੇਤ[੮]। ਅਟਕਾ ਜਲ ਤਾ ਬੰਧੀਏ ਜਾਂ ਬੰਧਨਿਕੇਤ[੯]। ਧਨ ਵਡਿਆਈ ਦੇਇ ਕਿਸ ਖਰ ਧੂੜੀ ਲੇਤਿ[੧੦]। ਭਾੜ ਵਿਚਾਰਾ ਸੀਤ ਕਿਉਂ ਜਾਂ ਝੁਲਕਾ ਦੇਤਿ[੧੧]। ਧੰਦੇ ਅਟਕੇ ਸਿਖ ਸੁਣ ਪਰਵਾਰ ਸਮੇਤ[੧੨]। ਕਾਰੀਗਰ ਖਾਤੀ[੧੩] ਕਹਾ ਕਰੇ ਕਾਸ਼ਟ ਨਹੀਂ ਖੇਤ। ਨਦੀ ਬਾਰ ਕਿਉਂ ਪੀਵੀਏ ਕੁਣੀਆ ਨਾਂ ਲੇਤ[੧੪]। ਖਾਣਾ ਕੀਕੂੰ ਪੱਕਣਾਂ ਜੇ ਅੱਗ ਨ ਨਿਕੇਤ।ਬਿਨਾ ਸਮੇਂ ਤੇ ਬੁੱਧ ਨਹਿਂ ਕਿਆ ਹਠ ਕਾ ਹੇਤ[੧੫]। ਮਨ ਹੀ ਚੱਕੂ ਘੁਮਾਰ ਕਾ ਘੜਿ ਭਾਂਡੇ ਦੇਤਿ[੧੬]। ਮੂਹ ਕਾ ਆਖਣ

---

[੧]ਭਾਵ, ਜੇ ਚਾਤ੍ਰਿਕ ਚੁਪ ਰਹੇ ਭਾਵ ਮੂੰਹ ਬੰਦ ਰਖੇ ਤਾਂ ਬੱਦਲ ਦਾ ਹਿਤ (ਸ੍ਵਾਂਤੀ ਬੂੰਦ ਵਸਾਉਣ ਦਾ) ਕੀ ਕਰੇਗਾ। [੨]ਚੰਦਨ ਤਾਂ ਪਰਉਪਕਾਰ ਵਾਸਤੇ ਹੈ ਪਰ ਜੇ ਵਾਂਸ ਸੁਚੇਤ ਰਹੇ (ਕਿ ਸੁਗੰਧੀ ਨਹੀਂ ਲੈਣੀ ਤਾਂ ਚੰਦਨ ਕੀ ਕਰੇ)। [ਬਨ=ਬੇਣੁ-ਵਾਂਸ]। [੩]ਗੰਗਾ ਦਾ ਪਾਪਾਂ ਨੂੰ ਦੂਰ ਕਰਨੇ ਦਾ ਹਿਤ ਕੀ ਕਰੇ ਜੇ ਕੋਈ ਇਸ਼ਨਾਨ ਕਰਨ ਤੋਂ ਅਚੇਤ ਰਹੇ ਭਾਵ ਗਾਫਲੀ ਕਰੇ। [੪]ਇਸ ਲੋਕ ਦੇ ਪਦਾਰਥਾਂ ਵਿਚ। [੫]ਭਾਵ, ਮਾਂ ਕੀ ਕਰੇ ਜੇ ਓਹ ਦੇਵੇ ਖੰਡ ਤੇ ਬਾਲ ਮੰਗੇ ਰੇਤ। [੬]ਘੜਾ ਤੇ ਲੱਜ (ਜੇ ਹੱਥ ਵਿਚ ਲੈਕੇ) ਖਸਮ (ਵਹਾਵੇ ਨਾਂ ਤਾਂ ਕੀ ਕਹੋਗੇ ਕਿ) ਖੂਹ (ਪਾਣੀ) ਨਹੀਂ ਦੇ ਰਿਹਾ। [੭]ਜੇ ਪੁੱਤ੍ਰ (ਆਪਣੇ ਦੁਖ ਸੁਖ ਦਾ) ਭੇਤ ਨਾ ਦੇਵੇ ਤਾਂ ਮਾਪਿਆਂ ਦਾ ਹਿਤ ਕੀਹ ਕਰੇ। [੮]ਰੇਤ ਦੀ ਕੰਧ ਜੇ ਢਹਿੰਦੀ ਹੈ ਤਾਂ......। [੯]ਜਲ ਅਗੇ ਅਟਕਾ (ਬੰਨ੍ਹ) ਤਾਂ ਬੰਨ੍ਹੀਏ ਜੇ ਘਰ ਬੰਨ੍ਹਣ ਦੀ (ਸਾਮੱਗ੍ਰੀ) ਹੋਵੇ ਤਾਂ। (ਅ) (ਹੜ੍ਹ ਦੇ) ਜਲ ਅਗੇ ਅਟਕ (=ਬੰਨ੍ਹ) ਤਾਂ ਪਾਵੇ ਜੇ ਘਰ ਬੰਨ੍ਹਣੇ (ਉਸਾਰਣੇ) ਹੋਣ ਤਾਂ। (ੲ) ਜੇ ਘਰ ਵਿਚ ਬੰਧ (ਭਾਵ ਘੜਾ) ਹੋਵੇ ਤਾਂ ਜਲ (ਘਰ ਵਿਚ) ਰਖ ਸਕੀਏ। [੧੦]ਜੇ ਖੋਤੇ ਨੇ ਧੂੜੀ ਵਿਚ ਹੀ ਲੇਟਣਾ ਹੈ ਤਾਂ ਵਡਿਆਈ ਤੇ ਧੰਨਤਾ ਕਿਸ ਨੂੰ ਦਿਤੀ ਜਾਵੇ। (ਅ) (ਉਤੇ ਲੱਦੇ) ਧਨ ਦੀ ਵਡਿਆਈ ਕਿਸ ਖੋਤੇ ਨੂੰ ਦਿਤੀ ਜਾਵੇ ਜੇ ਉਹ (ਮਿੱਟੀ ਦੇ ਢੇਰੇ ਤੇ ਧਨ) ਨੂੰ (ਇਕੋ ਜੇਹਾ ਲੈਂਦਾ ਹੈ)। (ੲ) ਪਰੰਤੂ ਸੁੱਧ ਪਾਠ 'ਖਰ' ਦੀ ਥਾਂ 'ਰਖ' ਜਾਪਦਾ ਹੈ। ਫਿਰ ਅਰਥ ਐਉਂ ਹੋਊ:-ਜੇ ਧਨ ਨੂੰ ਮਿਟੀ ਵਿਚ (ਦੱਬ) ਰਖੇ ਤਾਂ ਧਨ ਵਡਿ-ਆਈ ਕੀਕੂੰ ਦੇਵੇ? [੧੧]ਭੱਠ ਵਿਚਾਰਾ ਕਿਵੇਂ ਠਰੇ ਜੇ (ਝੁਲਕਾ ਦੇਣ ਵਾਲਾ) ਝੁਲਕਾ ਦੇਈ ਜਾਂਦਾ ਹੈ ਤਾਂ। [੧੨]ਸੁਣ ਹੇ ਸਿੱਖਾ! ਜੇ ਤੁਸੀਂ ਪਰਵਾਰ ਸਣੇ ਧੰਧਿਆਂ ਵਿਚ ਫਸੇ ਹੋ (ਤਾਂ ਗੁਰੂ ਕੀ ਕਰੇ। [੧੩]ਕਾਰੀਗਰ ਤ੍ਰਿਖਾਣ। [੧੪]ਚੁੱਕ ਨਹੀਂ ਭਰਦੋਂ। (ਅ) ਕੰਢੇ ਤੇ ਨਹੀਂ ਜਾਂਦਾ। [੧੫]ਬੁੱਧੀ ਤਾਂ ਸਮਾਂ ਲੱਗਕੇ ਹੀ ਆਉਂਦੀ ਹੈ ਹਠ ਦਾ ਕੀ ਲਾਭ ਹੈ (ਭਾਵ ਹਠ ਨਾਲ ਬੁੱਧੀ ਨਹੀਂ ਆ ਸਕਦੀ)। [੧੬](ਜੇ) ਘੁਮਾਰ ਦਾ ਮਨ ਹੀ ਚੱਕ੍ਰ ਬਣੇ ਤਾਂ ਕੀਹ ਓਹ ਭਾਂਡੇ ਘੜ ਸਕਦਾ ਹੈ, ਭਾਵ ਸੰਕਲਪ ਮਾਤ੍ਰ ਨਾਲ ਬਿਨਾਂ ਮਿੱਟੀ ਤੇ ਚੱਕ ਦੇ ਭਾਂਡੇ ਨਹੀਂ ਘੜੇ ਜਾ ਸਕਦੇ। (ਅ) ਭਾਵ, ਜੇ ਘੁਮਾਰ ਦਾ ਮਨ ਚੱਕ੍ਰਾਂ ਵਿਚ ਹੈ ਤਾਂ ਭਾਂਡੇ ਨਹੀਂ ਘੜ ਸਕਦਾ।

ਰੀਸ ਹੈ* ਫਿਰ ਮਨ ਹੀ ਚੇਤਿ[੧]। ਪਹਿਲਾਂ ਮੰਗੇ ਸੰਗਤੀ ਗੁਰ ਦੇਣਮ ਹੇਤ[੨]। ਕਰਮ ਕੜਾਕਾ ਹਾਥ ਕਾ ਮੁਹ ਮਾਰੇ ਸੇਤ[੩]। ਹਉਂ ਬਾਰ ਬਾਰ ਬਲਿਹਾਰਨੇ ਜਿਹ ਮਰ ਮਨ ਨੇਤ[੪]। ੧।

ਚੌਪਈ॥ ਸੁਨਿ ਸਿੱਖਹੁ ਮਨ ਨਹੀਂ ਬਿਚਾਰੀ। ਤੁਮਰੇ ਹਿਤ ਹਮ ਗਿਰਾ ਉਚਾਰੀ। ਠਹਿਰਹੁ ਮਨ ਠਹਿਰਾਵਨ ਕਹਜੋ। ਇਹ ਤੁਮ ਅਰਥ ਨ ਉਰ ਮਹਿਂ ਲਹਜੋ॥ ੨੭॥ ਦੇਹਿਂ ਮੁਕਤਿ ਧਨ ਸਤਿਗੁਰ ਭਲੇ[੫]। ਇਹ ਭੀ ਅਰਥ ਨ ਮਤਿ ਮਹਿਂ ਮਿਲੇ।–ਮਰਵਾਵਹਿੰਗੇ–ਕੀਨ ਉਚਾਰੇ। ਅਰਥ[੬]:– ਕਿ ਕਾਟਹਿਂ ਜਨਮ ਤੁਮਾਰੇ॥ ੨੮॥ ਘਰਿ ਕੋ ਹੀ ਧੰਦਾ ਤੁਮ ਚਹਿਯੋ। ਅਜਹੂੰ ਸ਼ੇਸ਼ ਕਰਮ ਕੋ ਰਹਿਯੋ[੭]। ਤਊ ਨ ਸਹਿੰਸਾ ਉਰ ਮਾਂਹਿ ਧਰੋ। ਬਿਲਮ ਕਛੂ[੮], ਨ ਉਤਾਵਲ ਕਰੋ॥ ੨੯॥ ਪਰਚੋ ਸ਼ਬਦ ਸਾਥ ਲਿਵ-ਲੀਨ। ਹਰਿ ਕੀਰਤਨ ਤੁਮਕੋ ਗੁਰ ਦੀਨ। ਤਾਰਹਿਗੋ ਜਗ ਸਿਦਕ ਤੁਮਾਰਾ। ਰਹਹੁ ਸੁਚੇਤ' ਸੁ ਹੁਕਮ ਉਚਾਰਾ॥ ੩੦॥ 'ਹਮ ਭੀ ਨਦੀ ਨ ਉਤਰਹਿਂ ਪਾਰ। ਬਸਿ ਹੈਂ ਆਨੰਦ ਪੁਰੀ ਉਰਾਰ। ਸ਼੍ਰੀ ਅੰਮ੍ਰਿਤਸਰ ਪਹੁ-ਚਹੁੰ ਨਾਂਹਿ। ਰਹੈਂ ਉਰੇ ਕੇ ਦੇਸ਼ਨਿ ਮਾਂਹਿ॥ ੩੧॥

॥ ਦੋਹਿਰਾ ॥

ਰਾਮਦਾਸ ਸਰ ਸੰਗਤੀ ਨਾਵੈ ਸਭਿ ਨਿੱਤ। ਛੇ ਜੋਜਨ ਗੁਰ ਨਗਰ ਵਸ ਹਮ ਆਵਹਿਂ ਮਿੱਤ[੯]। ਬੈਠ ਦੁਲੀਚੇ ਚਮਰ ਢੁਲ ਸਿੱਖ ਦਰਸ਼ਨ ਚਿੱਤ[੧੦]। ਸਿੰਘ ਲਾਖ ਦਸ ਏਕਠੇ ਗਜ ਬਾਜ ਸਮੇਤ। ਲੂਟ ਪਿਆਰੀ ਮੇਰਿਆਂ ਘਰ ਧਨ ਕਾ ਖੇਤ[੧੧]। ਸਭ ਸੰਗਤ ਨੂੰ ਮੇਲ ਲੈ ਕੋ ਕਰੋਂ ਨ ਛੇਤ[੧੨]। ਪਹਿਲਾਂ ਆਵੇ

---

[੧]ਮੂੰਹ ਦਾ ਕਹਿਣਾ ਤਾਂ ਰੀਸ ਮਾਤ੍ਰ ਹੈ ਫੇਰ (ਬਣੇਗਾ ਤਾਂ ਕੁਛ ਜੇ) ਮਨ ਵਿਚ ਚਿੰਤਨ ਕਰੇਗਾ ਤਾਂ। (ਅ) ਮੂੰਹੋਂ ਕਹਿਣਾ (ਤਾਂ) ਰੀਸ ਮਾਤ੍ਰ ਹੈ (ਇਸ ਨੂੰ) ਫੇਰ ਆਪਣੇ ਮਨ ਵਿਚ ਹੀ ਸੋਚ ਲਓ। [੨]ਪਹਿਲਾਂ ਸੰਗਤ ਨੇ ਮੰਗਿਆ (ਜਦੋਂ ਗੁਰੂ ਦਾ) ਦੇਣ ਵਿਚ ਹਿਤ ਹੋਇਆ (ਤਦੋਂ......)। [੩](ਅਪਨੇ ਹੀ) ਕਰਮ ਦਾ ਤਮਾਚਾ (ਅਪਣੇ) ਹੱਥੀਂ (ਅਪਣੇ) ਮੂੰਹ ਤੇ ਮਾਰਕੇ (ਮੂੰਹ) ਲਾਲ ਕਰ ਲਿਆ। [੪]ਜਿਸ ਨੂੰ ਮੌਤ ਨਿਤ ਯਾਦ ਹੈ ਉਸ ਦੇ ਵਾਰ ਵਾਰ ਸਦਕੇ ਹਾਂ।(ਅ) ਜਿਸ ਨੇ ਮਨ ਨੂੰ ਮਾਰਿਆ ਹੈ... [੫]ਜੋ ਧਨ ਦੇਣਾ ਕਿਹਾ ਸੀ ਸੋ ਮੁਕਤਿ ਰੂਪੀ ਧਨ ਦੇਣਾ ਕਿਹਾ ਸੀ।[੬](ਉਸਦਾ ਇਹ)ਅਰਥ ਸੀ ਕਿ। [੭]ਪਰ ਤੁਸਾਂ ਘਰ ਦਾ ਧੰਦਾ ਹੀ ਚਾਹਿਆ, ਅਜੇ ਤੁਹਾਡਾ ਕੋਈ ਕਰਮ (ਮੁਕਤੀ ਦਾ ਬਾਧਕ) ਬਾਕੀ ਹੈ। [੮]ਥੋੜ੍ਹੀ ਦੇਰ ਹੈ। [੯](ਤਦੋਂ ਅਸੀਂ) ਹੇ ਮਿੱਤ੍ਰ ਆਵਾਂਗੇ। [੧੦]ਦਰਸ਼ਨ ਕਰਨਗੇ। [੧੧](ਮੇਰੇ ਸਿੱਖਾਂ ਦੇ ਘਰਾਂ ਵਿਚ ਇੰਨਾ ਧਨ ਹੋਵੇਗਾ ਕਿ ਮਾਨੋਂ) ਘਰ ਧਨ ਦਾ ਖੇਤ ਹੋਵੇਗਾ ਤੇ (ਧਨ) ਲੁਟਾਉਣਾ ਮੇਰਿਆਂ ਨੂੰ ਪਿਆਰਾ ਹੋਵੇਗਾ ਭਾਵ ਇਹ ਕਿ ਜੋ ਮੇਰੇ ਹੋਣਗੇ ਓਹ ਬੜੇ ਦਾਨੀ ਹੋਣਗੇ। (ਅ) 'ਮੇਰੇ ਸਿੱਖਾਂ ਨੂੰ ਲੁੱਟ ਨਾਲ ਪਿਆਰ ਹੋਵੇਗਾ' ਇਹ ਅਰਥ ਲਾਉਣਾ ਗੁਰੂ ਜੀ ਦੇ ਉਪਦੇਸ਼ਾਂ ਵਿਰੁੱਧ ਹੈ, ਦੂਜੀ ਵਿਚਾਰ ਇਹ ਹੈ ਕਿ ਜਿਨ੍ਹਾਂ ਦਾ ਘਰ ਧਨ ਦਾ ਖੇਤ ਹੋਵੇਗਾ ਉਨ੍ਹਾਂ ਨੂੰ ਲੁੱਟਣ ਦੀ ਕੀਹ ਲੋੜ ਹੋਊ? [੧੨]ਛੇਕਣਾ ਨਹੀਂ ਕਰਾਂਗੇ। *ਪਾ:–ਆਖਣ ਹੀ ਸਹੈ।

ਉਦੇ ਸਿੰਘ ਫਿਤਕਾਰੀ ਫੇਤ[1]। ਭਾਣਾ ਮੰਨਿਆਂ ਸੀਸ ਪਰ ਹੋਇ ਜੀਵਨ ਜੇਤਿ[2]*' ॥ ੨ ॥

ਚੌਪਈ ॥ ਇਮ ਸਤਿਗੁਰ ਕੇ ਬਾਕ ਸੁਹਾਏ ॥ ਸੁਨਿ ਕਰਿ ਸਿਖ ਮਨ ਮਹੁਂ ਪਛੁਤਾਏ ।-ਗੁਰ ਕੋ ਬਾਕ ਨ ਉਚਿਤ ਹਟਾਵਨ । ਮਾਨਹਿਂ ਸ਼ਰਧਾ ਜੁਤਿ ਸੁਖ ਪਾਵਨ ॥੩੨॥ ਅਪਨੋ ਹਿਤ† ਮਾਨਨ ਮਹਿਂ[3] ਜਾਨਹਿਂ।ਮਹਾਂ ਅਹਿਤ ਜੇ ਮੋਰਨ ਠਾਨਹਿਂ[4]-।ਸਕਲ ਖਾਲਸੇ ਗੁਰ ਬਚ ਸੁਨੇ । ਦਾਤ ਪ੍ਰਭੂ ਕੀ ਲਖੀ ਨ ਗੁਨੇ[5] ॥ ੩੩ ॥ ਸ਼੍ਰੀ ਗੁਰੁ ਬਾਸ ਕੀਨ ਚਮਕੌਰ । ਸੰਗਤਿ ਘਨੀ ਬਸੀ ਤਿਸ ਠੌਰ । ਆਨੰਦਪੁਰਿ ਮਹਿਂ ਸੁਧਿ ਜਬਿ ਗਈ । ਸੈਨਾਂ ਸਿੰਘਨ ਆਵਤਿ ਭਈ॥੩੪॥ ਅਪਰ ਸਮਾਜ ਘਨੋ ਚਲਿ ਆਯੋ । ਜੋ ਜੋ ਚਹਿਯਹਿ ਸੋ ਮੰਗਵਾਯੋ । ਡੇਰਾ ਭਯੋ ਗੁਰੂ ਕੋ ਭਾਰੀ । ਰਾਖੇ ਦੂਤ[6] ਲਗਾਇ ਪਹਾਰੀ[7]॥ ੩੫ ॥ਚਿਤਵਤਿ ਦ੍ਵੈਸ਼ ਗੁਰੂ ਕੇ ਸੰਗ ।-ਸੈਨਪ ਤੁਰਕ ਕਰਹਿ ਕੋ ਜੰਗ[8]-। ਕਰਤੇ ਰਹੇ ਪ੍ਰਤੀਖਨ ਸਦਾ ।-ਕੋ ਉਮਰਾਵ ਲਰਾਵੈਂ ਕਦਾ[9]-॥ ੩੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੰਗਤਿ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥ ੩੧॥

## ੩੨. [ਸੈਦਾ ਬੇਗ ਸ਼ਰਨ ਆਯਾ] ।

ਦੋਹਰਾ ॥‡ ਦ੍ਵੈ ਉਮਰਾਵ ਲਹੌਰ ਕੇ ਦਿੱਲੀ ਕੇ ਮਗ ਜਾਤਿ । ਭੀਮ ਚੰਦ ਸੁਨਿ ਬਾਤ ਕੋ ਘਾਤ ਜਾਨਿ ਭਲਿ ਭਾਂਤਿ॥੧॥ਚੌਪਈ॥ਆਦਿਕ ਭੂਪਚੰਦ§ ਹੰਡੂਰੀ।ਸਭਿ ਕੇ ਸੰਗ ਗਿਨੀ ਬਿਧਿ ਰੂਰੀ।-ਔਚਕ ਆਨਿ ਬਨੀ ਕਸੋਂ ਟਰੋ। ਤੁਰਕ ਲਰਾਵਹੁ ਆਪ ਨ ਲਰੋ ॥ ੨ ॥ ਕੇਤਿਕ ਦਰਬ ਦੇਉ ਉਮਰਾਊ ।

[1]ਫਤਹ ਕਰਨ ਵਾਲਿਆਂ ਨੂੰ ਫਤਹ ਕਰੇਗਾ ਭਾਵ ਤੁਰਕਾਂ ਨੂੰ। (ਅ) ਫਿਟਕਾਰਿਆਂ ਹੋਇਆਂ ਨੂੰ ਫਤਹ ਕਰੇਗਾ।[2](ਉਦੇ ਸਿੰਘ) ਨੇ ਸਿਰ ਤੇ ਭਾਣਾ ਮੰਨਣਾ ਹੈ ਇਸ ਕਰਕੇ ਜ਼ਿੰਦਗੀ ਦੇ ਜਿੱਤਣ ਵਾਲਾ ਹੋਵੇਗਾ। ਸੂਚਨਾ-'ਉਦੇ ਸਿੰਘ ਜੀ ਚਮਕੋਰ ਜੱਧ ਵਾਲੀ ਰਾਤ ਚਮਕੌਰ ਤੋਂ ਪਹਿਲੇ ਮਹਾਂ ਜੁੱਧ ਕਰਕੇ ਸ਼ਹੀਦ ਹੋਏ ਸੀ। (ਅ) ਜਿਨਾਂ ਨੇ ਸਿਰ ਤੇ ਭਾਣਾ ਮੰਨ ਲਿਆ ਹੈ ਉਨਾਂ ਨੇ ਜੀਵਨ ਜਿੱਤ ਲਿਆ ਹੈ। [3](ਬਚਨ) ਮੰਨਣ ਵਿਚ। [4]ਜੇ ਮੋੜਨਾ ਕਰੀਏ ਤਾਂ। [5]ਗੁਰਾਂ ਦੀ ਦਾਤ ਨੂੰ ਲਖ ਲਿਆ (ਤੇ ਜਾਣ ਲਿਆ ਕਿ ਅਸੀਂ) ਨਿਰਗੁਣੇ ਹਾਂ। (ਅ) ਗੁਰਾਂ ਦੀ ਦਾਤ ਵਿਚਾਰ ਕੇ ਸਮਝ ਨਾਂ ਸਕੇ। [6]ਸੂੰਹੀਏ। [7]ਪਹਾੜੀਆਂ ਨੇ। [8]ਕੋਈ ਤੁਰਕ ਸੈਨਾਂ-ਪਤੀ (ਗੁਰੂ ਜੀ ਨਾਲ, ਜੰਗ ਕਰੇ। [9]ਭਾਵ ਪਹਾੜੀ ਰਾਜੇ ਸਦਾ ਉਡੀਕਦੇ ਰਹੇ ਕਿ ਕੋਈ ਤੁਰਕਾਂ ਦਾ ਸੈਨਾ ਪਤੀ ਗੁਰਾਂ ਨਾਲ ਲੜੇ। (ਅ)"'ਕਦੇ ਅਸੀਂ ਕਿਸੇ (ਤੁਰਕ) ਉਮਰਾਵ ਨਾਲ ਲੜਾ ਦੇਈਏ ਗੁਰਾਂ ਨੂੰ।

*ਪਾ:-ਛੇਤ। †ਪਾ:-ਅਪਨੇ ਹਿਤ। ‡ਸੌ ਸਾਖੀ ਦੀ ੨੦ ਵੀਂ ਸਾਖੀ ਚਲੀ।

§ਪੁਰਾਤਨ ਨੁਸਖੇ ਦਾ ਪਾਠ 'ਭੂਪਚੰਦ' ਹੈ, ਮਗਰਲਿਆਂ ਤੇ ਭੀਮ ਚੰਦ ਹੈ। ਹੰਡੂਰ ਦਾ ਰਾਜਾ ਭੂਪ ਚੰਦ ਸੀ।

ਸਤਿਗਰ ਪੁਰਿ ਬਾਹਰ ਪਰਥਾਊ[1] । ਨਹੀਂ ਦੁਰਗ ਬਡ ਲਰਿਬੇ ਕਾਰਨ ।
ਥੋਰੇ ਸਿੰਘ ਧਰੇ ਹਥੀਆਰਨਿ ॥ ੩ ॥ ਆਪ ਆਪਨੇ ਅਹੈਂ ਟਿਕਾਨੇ[2] ।
ਸੋ ਨਹਿੰ ਪਹੁੰਚ ਸਕਹਿੰ ਤਿਸ ਥਾਨੇ[3] । ਭੇੜ ਅਚਾਨਕ ਹੀ ਬਨ ਜਾਇ ।
ਕੌਨ ਲਰੈ ਤੁਰਕਨਿ ਅਗਵਾਇ ॥੪॥ ਲੂਟ ਜਾਵਹਿ ਸਤਿਗੁਰ ਕੋ ਡੇਰਾ ।
ਕਿਮ ਹੂ ਬਚੈ ਨ, ਹੁਇ ਭਟ ਭੇਰਾ । ਹਤਯੋ ਜਾਇ ਗੁਰ ਕਿਧੌਂ ਪਲਾਇ ।
ਹਮਰੀ ਬਾਤ ਭਲੀ ਬਨਿ ਜਾਇ॥੫॥ਨਹਿੰ ਕਲਗ਼ੀਧਰ ਕਰਹਿ ਬਿਗਾਰਾ[4]।
ਹਮਰੋ ਦੇਸ਼ ਨ੍ਰਿਭੈ ਹੁਇ ਸਾਰਾ' । ਇਮ ਗਿਨਿ ਸਭਿਨਿ ਪ੍ਰਧਾਨ ਪਠਾਇ ।
ਮਿਲੇ ਪੰਥ ਮਹਿ ਹੁਇ ਅਗੁਵਾਇ ॥੬॥ ਸਭਿ ਰਾਜਨ ਕੋ ਕਹਯੋ ਸੁਨਾਯੋ ।
ਲਘੁ ਦਲ ਜੁਤਿ ਗੁਰ ਸਿਵਰ ਬਤਾਯੋ।ਮਜਲ ਮਜਲ ਪ੍ਰਤਿ ਦਰਬ ਹਜ਼ਾਰ।
ਹਮਰੋ ਕਾਰਜ ਦੇਹੁ ਸੁਧਾਰਿ ॥ ੭ ॥ ਹਜ਼ਰਤ ਕੇ ਸੰਗ[5] ਸਦਾ ਬਖੇਰਾ ।
ਖੁਸ਼ੀ ਹੋਇ ਸੁਨਿ ਕੈ ਤਿਸ ਬੇਰਾ । ਲੁਦਕ[6] ਨਗਰ ਕੇ ਪੰਥ ਨ ਜਾਵਹੁ ।
ਘਾਟ[7] ਦੂਸਰੇ ਸੁਗਮ ਸਿਧਾਵਹੁ ॥ ੮ ॥ ਪਰਲੇ ਪਾਰ ਗ੍ਰਾਮ ਚਮਕੌਰ ।
ਬੁਰਜ ਨ ਦੁਰਗ ਅਟਾ ਤਿਸ ਠੌਰ[8] । ਥਲ ਮਦਾਨ ਮਹਿ ਉਤਰਯੋ ਡੇਰਾ[9]।
ਪਰਹੁ ਅਚਾਨਕ ਲੀਜੈ ਘੇਰਾ' ॥ ੯ ॥ ਸੈਦਾਬੇਗ ਏਕ ਕੋ ਨਾਉਂ ।
ਅਲਫ਼ਖ਼ਾਨ ਦੂਸਰ ਉਮਰਾਉ। ਸੁਨਿ ਕਰਿ ਦੌਨ ਲੋਭ ਕੇ ਪ੍ਰੇਰੇ। ਤਿਸੀ ਪੰਥ
ਮਹਿ ਪਾਇਨ ਗੇਰੇ[10]॥ ੧੦ ॥ ਸਤੁੱਦ੍ਰਵ ਉਲੰਘਿ ਆਇ ਦਲ ਸਾਰਾ। ਸੁਨਯੋਂ
ਖਾਲਸੇ ਬਜਤਿ ਨਗਾਰਾ । ਇਤਨੇ ਮਹਿੰ ਇਕ ਨਰ ਚਲਿ ਆਯੋ । ਦਲ
ਮਹਿੰ ਹੁਤੋ[11] ਭੇਤ ਸਭਿ ਲਯਾਯੋ ॥ ੧੧ ॥ ਹਾਥ ਜੋਰਿ ਗੁਰ ਸਾਥ ਉਚਾਰਾ ।
'ਕਿਮ ਨਚਿੰਤ ਪ੍ਰਭੁ ! ਡੇਰੋ ਡਾਰਾ ? ਤੁਮ ਪਰ ਦਸ ਹਜ਼ਾਰ ਅਸਵਾਰ । ਦੋ
ਉਮਰਾਵ ਆਇ ਰਿਸ ਧਾਰਿ ॥ ੧੨॥ ਪ੍ਰੇਰਿ ਗਿਰੇਸ਼ੁਰ[12] ਇਤ ਲੇ ਆਇ ।
ਸਾਵਧਾਨ ਪ੍ਰਭੁ ਰਚਉ ਉਪਾਇ।ਮੈਂ ਲਾਵਰਿ ਸਿਖ ਸੁਨਿਕੈ ਧਾਯੋ।ਆਨਿਭੇਤ
ਗਨ ਰਿਪੁਨਿ[13] ਬਤਾਯੋ'॥੧੩॥ਸੁਨਿ ਕਲਗ਼ੀਧਰ ਹੁਕਮ ਉਚਾਰਾ। 'ਦਿਹੁ
ਬਜਾਇ ਰਣਜੀਤ ਨਗਾਰਾ। ਡਾਲਿ ਹਯਨਿ ਪਰ ਜ਼ੀਨ ਉਤਾਲੇ । ਤੁਪਕ
ਖੜਗ ਧਨੁ ਢਾਲ ਸੰਭਾਲੇ ॥੧੪॥ ਸਾਵਧਾਨ ਹ੍ਵੈ ਰੋਕਯੋ ਆਗਾ[14]।ਸਿੰਘਨਿ

[1]ਸਤਿਗੁਰੂ ਜੀ (ਅਨੰਦ) ਪੁਰੋਂ ਬਾਹਰ ਪਰਾਈ ਥਾਂ ਵਿਚ ਹਨ । [2]ਟਿਕਾਣੇ ਹਨ (ਸਿੰਘ) । [3]ਭਾਵ ਚਮਕੌਰ ਸਾਹਿਬ। [4]ਫਿਰ ਸਾਡਾ ਵਿਗਾੜ ਨਹੀਂ ਕਰ ਸਕੇਗਾ। [5]ਔਰੰਗਜ਼ੇਬ ਨਾਲ। [6]ਲੁਧਿਆਣਾ । [7]ਪੱਤਣ । [8]ਭਾਵ ਗੁਰੂ ਜੀ ਦੇ ਪਾਸ ਓਥੇ ਬੁਰਜ ਵੀ ਨਹੀਂ ਕਿਲਾ ਵੀ ਨਹੀਂ ਤੇ ਕੋਈ ਅਟਾਰੀ ਵੀ ਨਹੀਂ । [9]ਮਦਾਨੇ ਥਾਂ ਉਤਰਿਆ ਪਿਆ ਹੈ ਡੇਰਾ। [10]ਪੈਰ ਧਰੇ । [11](ਤੁਰਕਾਂ ਦੇ) ਦਲ ਵਿਚ ਸੀਗਾ । [12]ਪਹਾੜੀ ਰਾਜੇ। [13]ਵੈਰੀਆਂ ਦਾ ਸਾਰਾ ਭੇਤ । [14]ਟੋਕੇ ਅੱਗਾ ਰੋਕਿਓ ।

ਰਿਦੈ ਬੀਰ ਰਸ ਜਾਗਾ। ਦਲ ਮੁਕਾਬਲੇ ਦੋਨਹੁੰ ਹੋਏ। ਗੋਚਰ ਦ੍ਰਿਸ਼ਟਿ ਪਰਸਪਰ ਦੋਏ[1] ॥ ੧੫ ॥ ਪੰਜ ਹਜ਼ਾਰੀ ਇਕ ਉਮਰਾਵ। ਸੈਦਾਬੇਗ ਜਿਸੀ ਕੋ ਨਾਵ। ਤਿਨ ਸਤਿਗੁਰ ਦਿਸ਼ ਦ੍ਰਿਸ਼ਟਿ ਚਲਾਈ। ਤਤਛਿਨ ਰਿਦੇ ਸੁਮਤਿ ਹੁਇ ਆਈ॥ ੧੬ ॥ ਜਾਗ ਪਰੈ ਪੂਰਬਲੇ ਭਾਗਾ। ਸੁਪਤਿ ਉਠਯੋ ਜਿਮ ਲਗ ਅਨੁਰਾਗਾ[2]। ਜੇਤਿਕ ਚਮੂੰ ਕਹੇ ਮੈਂ ਹੁਤੀ। ਸਭਿ ਕੀ ਅਪਨ ਸੰਗ ਕਰ ਮਤੀ[3] ॥ ੧੭ ॥ ਜੇਤਿਕ ਹੁਤੀ ਸ਼ਾਹ ਦਿਸ਼ ਕੇਰੀ। ਸਭਿ ਕੋ ਤਯਾਗ ਕੀਨ ਤਿਸ ਬੇਰੀ। ਪ੍ਰਿਥਕ ਹੋਇ ਦੁੰਦਭਿ ਬਜਵਾਯੋ। ਸਨੇ ਸਨੇ ਸੰਗ੍ਰਾਮ ਮਚਾਯੋ ॥ ੧੮ ॥ ਜਬਿ ਘਮੰਡ ਕੀ ਮਚੀ ਲਰਾਈ[4]।ਜ੍ਵਾਲਾ ਬਮਣੀ[5] ਬ੍ਰਿੰਦ ਚਲਾਈ। ਫੇਰਿ ਹਯਨਿ ਕੋ ਸਿੰਘ ਪ੍ਰਹਾਰੈਂ।ਤਥਾ ਤੁਰਕ ਸਨਮੁਖ ਹ੍ਵੈ ਮਾਰੈਂ॥ ੧੯ ॥ ਸੁਭਟ ਤੁਰੰਗ ਅੰਗ ਲਗ ਗੋਰੀ। ਗਿਰਹਿਂ ਧਰਨ ਪਰ ਮੁਖ ਨਹਿਂ ਮੋਰੀ[6]। ਦਿਸ਼ ਦੋਇਨਿ ਤੇ ਟਿਕੀ ਲਰਾਈ। ਅਵਲੋਕਹਿਂ ਥਿਰ ਹੋਇ ਗੁਸਾਈਂ ॥ ੨੦ ॥ ਨਹੀਂ ਪ੍ਰਹਾਰ ਸਰਨਿ ਕੋ ਕਰੈਂ[7]। ਗਾਢੇ ਹੋਇ[8] ਖਾਲਸਾ ਲਰੈ। ਕਿਤਕਿ ਬੇਰ ਜਬਿ ਲਰਤਿ ਬਿਤਾਈ।ਸੈਦਾਬੇਗ ਚਹੈਸ਼ਰ-ਨਾਈ[9]॥ ੨੧॥ਤਜਿ ਤੁਰਕਨਿ ਕੋ ਦਲ ਕੋ ਸਾਥ[10]। ਮਿਲਯੋ ਖਾਲਸੇ ਸਨ ਕਹਿ ਗਾਥ[11]।'ਜਿਮ ਤੁਮ ਗੁਰ ਕੇ ਸਿੱਖ ਬਡੇਰੇ। ਤਥਾ ਪਿਖੀਜੈ ਮੋ ਕੋ ਚੇਰੇ ॥ ੨੨॥ ਜੰਗ ਜੀਤਿ ਕੈ ਮਿਲਿਹੌਂ ਫੇਰ[12]। ਇਮ ਕਹਿ ਮਿਲਿ ਕਰਿ ਭਯੋ ਦਲੇਰ। ਸਿੰਘਨ ਤੇ ਆਗੈ ਹੁਇ ਲਰਿਓ। ਗਨ ਤੁਰਕਨ ਕੋ ਮਾਰਨ ਕਰਿਓ ॥ ੨੩ ॥ ਅਲਫ਼ ਖ਼ਾਨ ਪਿਖਿ ਕਰਿ ਬਿੱਪ੍ਰੀਤ ।–ਸਾਥੀ ਫਟਯੋ ਕਹਾਂ ਅਬਿ ਜੀਤ?–।ਸਨੇ ਸਨੇ ਨਿਜ ਸੈਨ ਹਟਾਈ। ਤਊ ਖਾਲਸਾ ਮਾਰਤਿ ਜਾਈ ॥ ੨੪ ॥ ਸੈਦਾਬੇਗ ਸਿੰਘ ਮਿਲਿ ਸਾਰੇ। ਦੂਰ ਭਜਾਵਤਿ ਲਗ ਬਹੁ ਮਾਰੇ[13]। ਲੇ ਕਰਿ ਫਤੇ ਹਟੇ ਪਸ਼ਚਾਤੀ। ਤੁਰਕ ਪੁੰਜ ਕੇ ਬਨ ਕਰਿ ਘਾਤੀ ॥੨੫॥ ਜਹਾਂ ਖਲੇ ਕਲਗ਼ੀਧਰ ਧੀਰ। ਉਰ ਪ੍ਰਮੋਦ ਧਰਿ ਪਹੁੰਚੇ ਤੀਰ। ਸੈਦਾਬੇਗ ਉਛਰਿ

---

[1]ਦੋਵੇਂ (ਦਲ) ਇਕ ਦੂਏ ਨੂੰ ਦਿੱਸ ਪਏ। [2]ਮਾਨੋਂ ਪ੍ਰੇਮ (ਅਗੇ ਹੀ) ਲਗਿਆ ਹੋਇਆ ਸੀ, (ਤੇ ਸੁੱਤਾ ਪਿਆ ਸੀ ਹੁਣ) ਸੁੱਤ ਜਾਗ ਉਠਿਆ ਹੈ। [3]ਸਾਰਿਆਂ ਦੀ ਸਲਾਹ ਅਪਣੇ ਨਾਲ ਰਲਾਕੇ। [4]ਜਦੋਂ ਜ਼ੋਰ ਦੀ ਲੜਾਈ ਮਚੀ। [5]ਬੰਦੂਕਾਂ। [6]ਭਾਵ ਸੂਰਮੇ ਮੂਹ ਨਹੀਂ ਮੋੜਦੇ। [7](ਆਪ ਗੁਰੂ ਜੀ) ਤੀਰਾਂ ਦੇ ਵਾਰ ਨਹੀਂ ਕਰਦੇ। [8]ਤਕੜੇ ਹੋਕੇ। [9]ਸ਼ਰਨ ਆਇਆ ਚਾਹੇ। [10]ਦਲ ਦਾ ਸੰਗ ਤਜਕੇ। [11]ਅਪਣਾ ਹਾਲ ਕਹਿਕੇ। [12]ਮਿਲਾਂਗਾ ਫੇਰ (ਕਲਗ਼ੀਧਰ ਜੀ ਦੇ ਚਰਨੀ ਸੀਸ ਟਿਕਾਵਣ ਹਿਤ)। [13]ਬਹੁਤ ਦੂਰ ਤਕ ਭਜਾਏ ਤੇ ਮਾਰੇ।

ਹਾਥ ਤਰੇ। ਗੁਰ ਕੇ ਚਰਨ ਬੰਦਨਾ ਕਰੇ॥ ੨੬ ॥ਬੋਲੇ ਪ੍ਰਭੂ, 'ਉਮਰ ਬਰ ਕਰਾਰ[1]। ਮਿਲੇ ਸੁ ਖੂਬ ਈਨ ਤਕਰਾਰ[2]*।ਸੈਦਾਬੇਗ ਸਮਝ ਤੂੰ ਬੇਗ[3]। ਅਹੋ ਕੰਧਾਰੀ ਬਾਂਧਹੁ ਤੇਗ਼[4]॥੨੭॥ ਪੂਰਬ ਗੁਰ ਨਾਨਕ ਤੁਮ ਮਿਲੇ। ਸੇਵਾ ਕਰੀ ਹੁਤੀ ਤਬਿ ਭਲੇ† । ਤਬਿ ਹਮ ਤੋ ਸੋਂ ਇਮ ਕਹਿ ਗਏ।-ਕਬਹਿ ਬੁਲਾਵਹਿੰਗੇ ਹਿਤ ਕਿਏ[5] ॥੨੮॥ ਸ਼ਸਤ੍ਰ ਬਿਲੋਕਨ ਕਰੈਂ ਤਿਹਾਰੋ। ਤਬਿ ਪਰਖਹਿੰਗੇ ਜਥਾ ਉਚਾਰੋ-। ਪਰਚਾ ਪ੍ਰਥਮ ਸ਼ਬਦ ਕੋ ਕੀਆ[6]। ਪਾਛੇ ਇਸ ਪ੍ਰਕਾਰ ਕਹਿ ਦੀਆ॥ ੨੯ ॥-'[7]ਤੁਪਕ ਕਮਾਇਲ ਕਰਾਮਾਤ। ਚਿ ਨ ਖੈਰ ਖਿਲਸ ਜੱਨਾਤਿ'-'।ਏਤੀ ਬਾਤ ਗੁਰੂ ਜਬਿ ਕਹੀ।ਸਮਝ੍ਯੋ ਮੁਗ਼ਲ ਰਿਦੇ ਤਬਿ ਸਹੀ॥ ੩੦ ॥ ਪਰ੍ਯੋ ਅਗਾਰੀ ਦੰਡ ਸਮਾਨ।'ਰਾਖਿ ਰਾਖਿ ਮੁਝ ਪੀਰ ਮਹਾਨ! ਰਾਵਰਿ ਦਰਸ ਸੁਨੇ ਬਚ ਜਬੈ। ਪੂਰਬ ਸਿਮ੍ਰਤ ਭੀ[8] ਅਬਿ ਸਬੈ ॥੩੧॥ ਭਈ ਸ਼ਕਤਿ ਮੁਝ ਬਿਖੇ ਬਿਸਾਲ। ਰਖਹੁ ਪੀਰ ਜੀ! ਲੇਹੁ ਸੰਭਾਲ। ਜਿਤਿਕ ਪ੍ਰਥਮ ਕੀ[9]ਬਾਤਿ ਉਬਾਚੀ। ਸਭਿ ਜਾਨੀ ਮੈਂ ਬਿਤੀ ਸੁ ਸਾਚੀ'॥ ੩੨॥ ਦੇ ਧੀਰਜ ਤਬਿ ਪ੍ਰਭੁ ਢਿਗ ਰਾਖਾ। ਜਿਸਕੋ ਨਿਤ ਦਰਸ਼ਨ ਅਭਿਲਾਖ । ਮੁਗ਼ਲ ਪ੍ਰਮੋਦ[10] ਘਨੋ ਉਰ ਪਾਯੋ। ਜੇਤਿਕ ਡੇਰਾ ਸਕਲ ਲੁਟਾਯੋ ॥੩੩॥ ਸਭਿ ਕਿਛ ਤ੍ਯਾਗਿ ਰਹ੍ਯੋ ਪ੍ਰਭੁ ਪਾਸ।-ਹੁਇ ਪ੍ਰਲੋਕ ਸੁਖ-ਲਾਗੀ

[1]ਤੇਰੀ ਉਮਰ ਵੱਡੀ ਹੋਵੇ। [2]ਤੁਸੀਂ ਐਨ ਇਕਰਾਰ (ਮੂਜਬ) ਚੰਗੇ ਮਿਲੇ ਹੋ। [3]ਛੋਟੀ ਸਮਝ। ਤੂੰ ਕੰਧਾਰੀ ਸੈਂ ਤੇ ਤੇਗ਼ ਏਨ੍ਹਦਾ ਹੁੰਦਾ ਸੈਂ। [5]ਕਦੀ ਫੇਰ ਸੱਦਾਂਗੇ ਪ੍ਰੇਮ ਕਰਕੇ। [6]ਤਦੋਂ ਨਾਮ ਦਾ ਪਰਚਾ ਕੀਤਾ ਸੀ ਪਹਿਲੋਂ, ਭਾਵ ਨਾਮ ਵਿਚ ਲਾਇਆ ਸੀ ਤੈਨੂੰ। [7]ਜੇ ਤੁਪਕ ਪਾਠ ਸਹੀ ਸਮਝੀਏ ਤਾਂ ਅਰਥ ਐਉਂ ਹੋਸੀ:-ਬੰਦੂਕ ਦੀ ਕਮਾਈ ਯਾ ਕਮਾਲ (ਐਸਾ ਹੋਵੇ ਕਿ ਲੋਕ ਇਸ ਨੂੰ) ਕਰਾਮਾਤ (ਸਮਝਣ)।(ਅ)ਬੰਦੂਕ ਦਾ ਕਮਾਲ ਕਰਾਮਾਤ ਹੈ।(ਇਸ ਕਮਾਲ ਵਾਲੇਨੂੰ)ਕਿਹੜੀ ਨੇਕੀ ਨਹੀਂ (ਮਿਲੇਗੀ ਦੋਸਤਾਂ ਵਾਲੀ ਕਿ) ਬਹਿਸ਼ਤਾਂ ਵਾਲੀ(ਭਾਵ ਦੁਇ ਮਿਲਨਗੀਆਂ, ਦੋਸਤ ਤਾਂ ਅਸ਼ ਅਸ਼ ਕਰਨਗੇ ਕਮਾਲ ਤੇ, ਤੇ ਕਮਾਲ ਹੋਣ ਕਰਕੇ ਸੂਰਬੀਰਤਾ ਹੋਵੇਗੀ, ਸੂਰਬੀਰ ਸੁਰਗਾਂ ਵਿਚ ਜਾਂਦੇ ਹਨ)।[ਫਾ:,ਚਿਨ=ਚਿਹ ਨਾ=ਕਿਹੜੀ ਨਹੀਂ। ਅ:, ਖ਼ੈਰ=ਨੇਕੀ।ਖਿਲਿਸ= ਸੱਚਾ ਦੋਸਤ, ਦੋਸਤੀ। ਜੱਨਾਤ=ਜੱਨਤ ਦਾ ਬਹੁਵਚਨ, ਸੁਰਗਾਂ]। (ੲ) ਸੋ ਸਾਖੀ ਦਾ ਪਾਠ ਹੈ ਤੁਬਕ।ਅਰਥ ਫਿਰ ਐਉਂ ਬੀ ਲਗਦਾ ਹੈ:-(ਕਿ ਤਦੋਂ) ਤੂੰ ਕਿਹਾ ਸੀ ਕਿ(ਤੁਸਾਂ ਵਿਚ)ਕਰਾਮਾਤ ਦਾ ਕਮਾਲ ਹੈ। ਕਿਸੇ ਦੀ ਖ਼ੈਰ ਨਹੀਂ (ਸਿਵਾ ਆਪਦੀ)ਦੋਸਤੀ ਦੇ,(ਇਨਸਾਨ ਕੀਹ)ਜਿੰਨਾਂ ਤਕ (ਏਹ ਗਲ ਮੰਨਦੇ ਹਨ) [ਤੁਬਕ=ਤੁਵ+ਕ=ਤੂੰ ਕਿਹਾ ਸੀ]। [8]ਯਾਦ ਆ ਗਈ ਹੈ। [9]ਪਿਛਲੇ ਜਨਮ ਦੀ। [10]ਖੁਸ਼ੀ।

*ਪਾ:-ਲੀਨ ਤਕਰਾਰ। ਪੁਨਾ:-ਮਿਲੇ ਸੁ ਖੂਬ ਤੁਮ ਈਕਰਾਰ। ਸੋ ਸਾ: ਦਾ ਪਾਠ ਹੈ, ਮਿਲੇ ਖੂਬ ਈਨ ਤਕਰਾਰ।

†ਸੋ ਸਾਖੀ ਦਾ ਪਾਠ ਹੈ:- ਬਾਗ ਮੇਂ ਸੇਵਾ ਕਰੀ ਥੀ।

ਆਸ। ਸਗਲੇ ਤੁਰਕ ਗਏ ਜਬਿ ਦੂਰ। ਉਤਰੇ ਡੇਰੇ ਬਿਖੈ ਹਜ਼ੂਰ[੧] ॥੩੪॥ ਖਾਨ ਪਾਨ ਦਾਨਾ ਤ੍ਰਿਨ ਪਾਇ। ਬਸੇ ਨਿਸਾ ਪੂਰਬ ਕੀ[੨] ਥਾਇ। ਭਈ ਪ੍ਰਭਾਤਿ ਕੂਚ ਕਰਿ ਦੀਨ। ਸੈਦਾਬੇਗ ਹਕਾਰਨਿ ਕੀਨ ॥ ੩੫ ॥ ਬਖਸ਼ੇ ਸ਼ਸਤ੍ਰ ਗੁਰੂ ਜੀ ਫੇਰ। ਚਢਿ ਤੁਰੰਗ ਪਰ ਮੁਦਤਿ ਬਡੇਰ। ਚਲ੍ਯੋ ਸੰਗ ਮਿਲਿ ਸਿੰਘਨਿ ਸਾਥ। ਗਮਨੇ ਆਨੰਦਪੁਰਿ ਦਿਸ਼ ਨਾਥ ॥ ੩੬ ॥ ਸਗਲੋ ਪੰਥ ਉਲੰਘਨਿ ਕਰਿਓ। ਦੁੰਦਭਿ ਸ਼ਬਦ ਸ਼੍ਰੋਨ ਮਹਿਂ ਪਰਿਓ। ਪੁਰਿ ਜਨ ਸੁਨਿਕੈ ਬਹੁ ਅਹਿਲਾਦੇ।ਨਿਕਸੇ ਚਾਰੋਂ ਸਾਹਿਬਜ਼ਾਦੇ॥੩੭॥ਮਿਲਿ ਮਾਨਵ ਸਭਿ ਵਹਿਰ ਪਧਾਰੇ। ਦਰਸ਼ਨ ਕਰਤਿ ਬੰਦਨਾ ਧਾਰੇ। ਕੁਸ਼ਲ ਪ੍ਰਸ਼ਨ ਪ੍ਰਭੁ ਸਭਿ ਪ੍ਰਤਿ ਗਾਏ। ਮਿਲੇ ਅੱਗ੍ਰ ਜੇ ਦਰਸ਼ਨ ਪਾਏ ॥ ੩੮ ॥ ਅਨਿਕ ਬਿਧਿਨਿ ਕੀ ਅਰਪਿ ਉਪਾਇਨ। ਪਰਸਤਿ ਸ਼੍ਰੀ ਸਤਿਗੁਰ ਕੇ ਪਾਇਨਿ। ਅੱਗ੍ਰ ਆਇ ਸਭਿ ਮਿਲਿ ਨਰ ਹਰਖੇ।ਪੁਰਿ ਮਹਿਂ ਬਰੇ ਪੁਸ਼ਪ ਗਨ ਬਰਖੇ॥ ੩੯ ॥ ਗਏ ਤੁਰੰਗਮ[੩]* ਪੰਥ ਬਜਾਰੇ। ਸਗਰੇ ਨਰ ਬੰਦਨ ਕਹੁ ਧਾਰੇ। ਉਤਰ ਪਰੇ ਨਿਜ ਮੰਦਰ ਗਏ। ਪ੍ਰਥਮ ਮਾਤ ਕੋ ਬੰਦਨ ਕਏ ॥ ੪੦ ॥ ਆਸ਼ਿਖ ਦੇ ਸਿਰ ਪਰ ਕਰ ਫੇਰਾ। ਸ਼੍ਰੀ ਗੁਜਰੀ ਉਰ ਅਨੰਦ ਬਡੇਰਾ।ਬੈਠਨ ਕੇ ਸਥਾਨ ਪੁਨ ਗਏ। ਰੁਚਿਰ ਪ੍ਰਯੰਕ ਡਸਾਵਨਿ ਕਏ ॥ ੪੧ ॥ ਦਿਨ ਕੇਤਿਕ ਪੁਰਿ ਬਸੇ ਗੁਸਾਈਂ। ਸੰਗਤ ਚਲੀ ਆਇ ਸਮੁਦਾਈ। ਦਰਸ਼ਨ ਕਰਹਿਂ ਕਾਮਨਾ ਪਾਵਹਿਂ। ਬਸਹਿਂ ਨਿਕਟ ਪੁਨ ਸਦਨ ਸਿਧਾਵਹਿਂ ॥੪੨।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੈਦਾਬੇਗ' ਪ੍ਰਸੰਗ ਬਰਨਨੰ ਦ੍ਵੈਤ੍ਰਿੰਸਤੀ ਅੰਸੂ ॥੩੨॥

## ੩੩. ਇਕ ਦਿਜ ਦੀ ਇਸਤ੍ਰੀ ਪਠਾਨ ਨੇ ਖੋਹੀ।

ਦੋਹਰਾ॥ ਸੈਦਬੇਗ ਤੇ ਸਭਿ ਸੁਨ੍ਯੋ ਗਿਰਈਸ਼੍ਵਰਨ[੪] ਬ੍ਰਿਤਾਂਤ। 'ਸੈਨ ਗੁਰੂ ਪਰ ਦਰਬ ਦੇ ਲ੍ਯਾਏ ਲਰਨ ਪ੍ਰਯਾਤਿ[੫]' ॥੧॥ ਚੌਪਈ॥ ਉਦੇਸਿੰਘ ਆਲਮਸਿੰਘ ਆਦਿ।ਸਭਿ ਸੁਨਿ ਕਰਿ ਹੋਏ ਬਿਸਮਾਦ।-ਮੰਦ ਮਤੀ ਸਭਿ ਦੁਸ਼ਟ ਪਹਾਰੀ। ਰਚ੍ਯੋ ਕਪਟ ਆਨ੍ਯੋ ਦਲ ਭਾਰੀ-॥੨॥ਇਕ ਦਿਨ ਸਤਿਗੁਰ ਸਭਾ ਮਝਾਰਾ। ਥਿਰੇ, ਖਾਲਸਾ ਆਯਹੁ ਸਾਰਾ। ਦਇਆ ਸਿੰਘ ਮੁਹਕਮ ਸਿੰਘ ਧੀਰ। ਧਰਮ ਸਿੰਘ ਹਿੰਮਤ ਸਿੰਘ ਬੀਰ ॥ ੩ ॥ ਈਸ਼ਰ ਸਿੰਘ ਟੇਕ ਸਿੰਘ ਆਏ। ਇੱਤ੍ਯਾਦਿਕ ਗੁਰ ਕੋ ਦਰਸਾਏ। ਆਲਮ ਸਿੰਘ ਕਹੀ ਤਬਿ ਬਾਤ। 'ਪ੍ਰਭੁ

---

[੧] (ਤਦ) ਗੁਰੂ ਜੀ ਆਪਣੇ ਡੇਰੇ ਉਤਰੇ। [੨] ਪਹਿਲੇ ਜਿੱਥੇ ਉਤਰੇ ਸਨ। [੩] ਭਾਵ, ਘੋੜਿਆਂ ਉਤੇ ਸਵਾਰ। [੪] ਪਹਾੜੀ ਰਾਜਿਆਂ ਦਾ। [੫] ਕਿ (ਸਾਡੀ) ਸੈਨਾਂ ਨੂੰ ਦੌਲਤ ਦੇਕੇ ਗੁਰ ਜੀ ਨਾਲ ਲੜਨ ਵਾਸਤੇ ਲਿਆਏ ਸਨ। *ਪਾ:-ਦੁਰਗ ਮਹਿਂ।

ਜੀ ! ਗਿਰਪਤਿ ਗਤਿ ਬਿੱਖਯਾਤ[੧] ॥ ੪ ॥ ਊਪਰ ਤੇ ਮਿਲਿ ਕੀਨਸ ਮੇਲਾ। ਰਾਖ੍ਯੋ ਅੰਤਰ ਕਪਟ ਦੁਹੇਲਾ। ਸੈਨ ਅਚਾਨਕ ਤੁਰਕਨਿ ਕੇਰੀ। ਲਰਿਬੇ ਹੇਤ ਆਨਿ ਕਰਿ ਗੇਰੀ[੨] ॥੫॥ ਸੈਦਾਬੇਗ ਬਤਾਵਤਿ ਸਾਰ[੩]। ਗਹਿਬੇ ਹਿਤ ਤੁਮਕੋ ਛਲ ਧਾਰਿ। ਹਾਵਰ ਕੋ ਪ੍ਰਤਾਪ ਹੈ ਭਾਰਾ। ਛੁਇ ਨ ਛਾਵ ਭੀ ਸਕੈਂ ਗਵਾਰਾ[੪] ॥ ੬ ॥ ਦੇਕਰਿ ਦਰਬ ਤੁਰਕ ਗਨ ਆਨੇ। ਇਸੀ ਜਤਨ ਮਹਿ ਲਗੇ ਮਹਾਨੇ'। ਸੁਨਿ ਕਰਿ ਉਦੇ ਸਿੰਘ ਭੀ ਕਹ੍ਯੋ। 'ਸਿਰ ਲਗ ਬੈਰ ਇਨਹੁ ਕੋ ਲਹ੍ਯੋ ॥੭॥ ਸਤਿਗੁਰ ਛਿਮਾ ਧਰਤਿ ਹੈਂ ਜਿਉਂ ਜਿਉਂ। ਮੂਰਖ ਕਪਟ ਰਚੰਤਿ ਹੈਂ ਤਿਉਂ ਤਿਉਂ। ਲੈਨਿ ਦੇਨਿ ਇਨਕੋ ਨਹਿਂ ਕੋਈ। ਤਊ ਮੂਢ ਛਲ ਠਾਨਹਿਂ ਸੋਈ' ॥੮॥ ਸ਼੍ਰੀ ਕਲਗ਼ੀਧਰ ਬਾਕ ਅਲਾਇ। 'ਇਹ* ਪਲਟੋ ਸਭਿ ਲੇਹਿਂ ਬਨਾਇ। ਕਰੈ ਖਾਲਸਾ ਮਹਿਦ ਬਖੇਰਾ। ਦੂਨਨਿ ਬਿਖੈ ਪਾਇ ਹੈ ਫੇਰਾ ॥ ੯ ॥ ਸਮਾਂ ਪਾਇ ਇਨਕੀ ਜਰ ਜਾਇ[੫]। ਰਾਜ ਖਾਲਸਾ ਕਰੈ ਬਨਾਇ। ਅਬਿ ਭੀ ਸੁਖ ਸੋਂ ਸੁਪਤਿ ਨ ਦੀਜੈ। ਕਹੀ ਗ੍ਰਾਮ ਕ੍ਰਿੱਖੀ ਕਰਿ ਲੀਜੈ[੬] ॥੧੦॥ ਖੜਗ ਕੇਤੁ ਨਿਤ ਹਮਹੁ ਸਹਾਇਕ। ਕੋ ਗਹਿ ਸਕੈ, ਕੌਨ ਹੁਇ ਘਾਇਕ ? ਪ੍ਰਥਮ ਮੇਲ ਭੀ ਇਨਹੂੰ ਕੀਨੋ। ਬਹੁਰ ਕਪਟ ਮੂਢਨਿ ਚਿਤ ਦੀਨੋ ॥ ੧੧ ॥ ਪਲਟਾ ਲੇਹਿ ਖਾਲਸਾ ਇਨ ਤੇ। ਰਾਜ ਤੇਜ ਬਿਨ-ਸਹਿ ਨਿਤ ਹਨਤੇ"। ਸ਼੍ਰੀ ਮੁਖ ਤੇ ਇਮ ਹੁਕਮ ਬਖਾਨਾ। ਸੁਨਿ ਹਰਖ੍ਯੋ ਸਭਿ ਪੰਥ ਮਹਾਨਾ ॥ ੧੨ ॥—ਸਿਖਤਾ ਉਚਿਤੇ ਕਹਾਂ ਪਹਾਰੀ[੮]। ਸੁਧਰਹਿਂ ਮੂਢ ਪਰਹਿ ਜਬਿ ਮਾਰੀ—। ਸੋ ਬਾਸੁਰ ਨਿਸ ਜੁਗਤ ਬਿਤਾਯੋ[੯]। ਭਈ ਭੋਰ ਦੁੰਦਭਿ ਬਜਵਾਯੋ ॥ ੧੩ ॥ ਸਿੰਘਨ ਜ਼ੀਨ ਤੁਰੰਗਨਿ ਡਾਲੇ। ਕਸੀ ਕਮਰ ਗਨ ਤੁਪਕ ਉਠਾਲੇ। ਚਢ੍ਯੋ ਖਾਲਸਾ ਹੇਤ ਸ਼ਿਕਾਰਾ। ਗਏ ਦੂਰ ਲਗ ਦੂਨ ਮਝਾਰਾ ॥੧੪॥ ਸੁਨਿ ਦੁੰਦਭਿ ਧੁਨਿ ਕੋ ਚਲਿ ਆਵਹਿ। ਅਰਪਹਿ ਭੇਟਨਿ ਬਿਨੈ ਅਲਾਵਹਿ। ਤਿਸਕੋ ਤਜਾਗਹਿਂ, ਬਸਹਿ ਸੁ ਚੈਨ। ਬਚਹਿਂ ਪਦਾਰਥ ਸਗਰੇ ਐਨ[੧੦] ॥੧੫॥ ਆਗੈ ਆਇ ਮਿਲਹਿ ਨਹਿਂ ਜੋਊ। [੧੧]ਰਾਜਨਿ ਓਜ

[੧]ਪਹਾੜੀਆਂ ਦੀ (ਅੰਦਰ ਬਾਹਰ) ਦੀ ਗਤੀ ਪ੍ਰਗਟ ਹੋ ਗਈ ਹੈ। [੨]ਢੋਈ। [੩]ਸਾਰੇ (ਹਾਲ। [੪]ਪਰ ਗੰਵਾਰ ਆਪ ਦੀ ਛਾਯਾ ਨੂੰ ਭੀ ਨਹੀਂ ਛੁਹ ਸਕਦੇ। [੫]ਜੜ ਨਾਸ਼ ਹੋ ਜਾਏਗੀ। [੬]ਗ੍ਰਾਵਾਂ ਦੀ ਖੇਤੀ ਦੀ ਕਹੀ ਕਰ ਲਓ।(ਕਹੀ ਕਰਨਾਂ ਦੇ ਅਰਥ ਲਈ ਦੇਖੋ ਰੁ: ੪ਅੰ:੧—੨੬)। [੭]ਮਾਰ-ਦਿਆਂ ਮਾਰਦਿਆਂ। [੮]ਸਿੱਖਯਾ ਦੇ ਲਾਇਕ ਇਹ ਪਹਾੜੀਏ ਕਿੱਥੇ ਹਨ ? [੯]ਦਿਨ ਸਮੇਤ ਰਾਤ ਬਿਤਾਈ। [੧੦]ਸਾਰੇ ਘਰ ਦੇ ਪਦਾਰਥ ਬਚ ਜਾਣ। [੧੧]ਤੇ ਓਹ (ਜੇਹੜੇ) ਰਾਜਿਆਂ ਦੇ ਬਲ ਕਰਕੇ ਹੰਕਾਰ ਕਰਨ। *ਪਾ:—'ਇਕ'। ਇਸ ਤੋਂ ਭਾਵ ਬੰਦੇ ਦਾ ਲੈਂਦੇ ਹਨ।

ਹੰਕਾਰਹਿੰ ਓਊ। ਤਿਨ ਪਰ ਹੁਇ ਸਭਿ ਕੀ ਹਥਛੋਰ[1]। ਕਹੀ ਕਰਹਿੰ ਦੇਂ ਸੰਕਟ ਘੋਰ ॥ ੧੬ ॥ ਲੂਟ ਕੂਟ ਕਰਿ ਗ੍ਰਾਮ ਉਜਾਰਹਿੰ। ਸਭਿ ਬਿਧਿ ਕੋ ਹੰਕਾਰ ਨਿਵਾਰਹਿੰ।ਜਾਇਂ ਪੁਕਾਰੂ ਰਾਜਨਿ ਪਾਸ।ਦੀਨ ਹੋਇ ਕਰਤੇ ਅਰ-ਦਾਸ ॥ ੧੭ ॥ ਸੁਨਿ ਗਿਰਪਤਿ ਉਰ ਕ੍ਰਪਹਿੰ ਘਨੇਰਾ। ਧਰਹਿੰ ਤ੍ਰਾਸ ਲਰ ਸਕਹਿੰ ਨ ਫੇਰਾ।–ਭਲੇ ਸੂਰ ਨਰ[2] ਪ੍ਰਥਮ ਸੰਘਾਰੇ। ਆਦਿ ਕੇਸਰੀ ਚੰਦ ਜੁਝਾਰੇ॥੧੮॥ਤਊ ਨ ਸਤਿਗੁਰ ਲਰਿ ਤ੍ਰਿਪਤਾਯੋ।ਦਲ ਤੁਰਕਨਕੋ ਅਨ-ਗਨ ਆਯੋ।ਮਾਰਨ ਮਰਨ ਹਜ਼ਾਰੋਂ ਕੇਰਾ।ਮਿਟਯੋ ਨ ਕੈਸੇ ਸਿੰਘਨਿ ਝੇਰਾ– ॥ ੧੯ ॥ ਇਕ ਦੁਇ ਮਾਸ ਇਸੀ ਬਿਧਿ ਬੀਤੇ। ਚਢਹਿ ਅਖੇਰ ਖਾਲਸਾ ਨੀਤੇ।ਲੂਟ ਕੂਟ ਕਰਿ ਕਿਤਿਕ ਉਜਾਰੇ। ਕੇਤਿਕ ਅਪਨੇ ਕਰ ਪ੍ਰਤਿਪਾਰੇ ॥੨੦॥ਖੇਤੀਬੰਟਨ ਪਰ ਸਿਖ ਰਹੇ[3]।ਢਿਗ ਢਿਗ ਗ੍ਰਾਮ ਜਿ ਗੁਰ ਪੁਰਿ ਅਹੇ। ਪਰਜਾ ਭਰਨ ਲਗੀ ਸਭਿ ਹਾਲਾ[4]। ਖੁਸ਼ੀ ਬਸਨ ਲਾਗੇ ਤਿਸ ਕਾਲਾ ॥ ੨੧॥ਦਿਨਪ੍ਰਤਿ ਵਧਤਿ ਪ੍ਰਤਾਪ ਉਚੇਰਾ।ਮਾਨਹਿੰ ਆਨ ਬਾਸ ਜਿਨ ਨੇਰਾ[5]। ਨਹੀਂ ਅਨੀਤਿ ਕਰਨ ਕੋ ਪਾਵੈ।ਚੋਰ ਜਾਰ ਪਕਰਯੋ ਦ੍ਰਤ[6] ਜਾਵੈ ॥ ੨੨ ॥ ਨਹਿੰ ਬਟਪਾਰ ਕਰਹਿੰ ਬਟਪਾਰੀ। ਕਰੈ ਸੁ ਪਕਰਯੋ ਜਾਇ ਦੁਖਾਰੀ। ਪਿਖਿ ਰਾਜੇ ਦੁਖ ਪਾਇਂ ਸਚਿੰਤਾ। ਗੁਰੂ ਖਾਲਸੇ ਤੇਜ ਬਧੰਤਾ॥੨੩॥ਇਕ ਦਿਨ ਸ਼੍ਰੀ ਸਤਿਗੁਰ ਭਗਵਾਨ। ਬੈਠੇ ਸਭਾ ਸਹਿਤ ਉਚ ਥਾਨ। ਚਾਮਰ ਚਾਰੁ ਚਲਾਚਲ[7] ਫੇਰੈ। ਸਿੱਖ ਹਜ਼ਾਰਹੁੰ ਦਰਸਨ ਹੇਰੈਂ ॥੨੪॥ ਇਕ ਦਿਜ ਦੀਨ ਦੁਖੀ ਚਲਿ ਆਯੋ*। ਰੋਦਤਿ ਊਚੇ ਬਾਕ ਸੁਨਾਯੋ। 'ਹੇ ਪ੍ਰਭੁ! ਹਿੰਦੂ ਧਰਮ ਕੀ ਧੁਜਾ! ਦੀਨ ਦਯਾਲ ਦੀਰਘ ਬਲ ਭੁਜਾ ॥੨੫॥ ਸਭਿ ਥਲ ਤੇ ਮੈਂ ਹੋਇ ਨਿਰਾਸੀ। ਫਿਰ ਆਯੋ ਰਾਵਰ ਕੇ ਪਾਸੀ। ਅਤਿ ਅਨਿਆਇ ਮੋਹਿ ਸੰਗ ਕੀਨਾ। ਦੁਸ਼ਟ ਪਠਾਨ* ਗਰਬ ਦੁਖ ਦੀਨਾ' ॥ ੨੬ ॥ ਤਨਕ ਪਰੀ ਧੁਨ ਸ੍ਰੁਤਿ ਦੁਖ ਭਰੀ। ਤਬਹਿ ਦਯਾਨਿਧਿ ਆਗਯਾ ਕਰੀ। 'ਕੋ ਬੋਲਤਿ ਹੈ ਸ਼ੋਕ ਸਮੇਤਾ? ਕਿਨ ਮਾਰਯੋ ਦੋਹੀ[8] ਇਹ ਦੇਤਾ' ॥ ੨੭ ॥ ਚੋਬਦਾਰ ਤਬਿ ਬੂਝਨਿ ਗਯੋ। ਨਿਕਟ ਹੋਇ ਸਭਿ ਉਚਰਤਿ ਭਯੋ।'ਪੁਰਿ

[1]ਭਾਵ ਹੱਥਾਂ ਦੀ ਮਾਰ। [2]ਚੰਗੇ ਚੰਗੇ ਸੂਰਮੇ। [3]ਖੇਤੀ ਦੇ ਵੰਡੋਣ ਤੇ ਸਿਖ ਰਹੇ। [4]ਮਾਮਲਾ। [5]ਜਿਨ੍ਹਾਂ ਦਾ ਨੇੜੇ ਵਾਸਾ ਹੈ ਆਨ ਮੰਨਦੇ ਹਨ। [6]ਛੇਤੀ। [7]ਚੰਚਲ। [8]ਦੁਹਾਈ।

*ਤਵਾ: ਖਾ: ਨੇ ਇਸ ਬ੍ਰਾਹਮਣ ਦਾ ਨਾਮ ਦੇਵ ਦਾਸ ਸਾਰਸੁਤ ਬ੍ਰਾਹਮਣ ਦੱਸਿਆ ਹੈ, ਤੇ ਪਠਾਨ ਦਾ ਨਾਮ ਜਾਬਰਖਾਂ ਦਿੱਤਾ ਹੈ।

ਹੁਸ਼ੀਆਰ ਨਿਕਟ ਇਕ ਬਸੀ[1]। ਬਸੈ ਪਠਾਨ ਤਹਾਂ ਮਤਿ ਨਸੀ[2] ॥ ੨੮॥
ਮੈਂ ਮੁਕਲਾਇ ਬਧੂ ਕੋ ਡੋਰਾ। ਗਵਨਤਿ ਜਾਤਿ ਅਪਨ ਘਰ ਓਰਾ। ਕਰੀ
ਬਿਲੋਕਨਿ ਤਿਨ ਮਮ ਦਾਰਾ[3]। ਛੀਨ ਬਰਜੋ ਲੇ ਸਦਨ ਮਝਾਰਾ ॥ ੨੯ ॥
ਮੈਂ ਜਬਿ ਊਚੇ ਕੀਨ ਪੁਕਾਰਾ।ਨਰ ਤੇ ਗਹਿਵਾਯੋ ਬਹੁ ਮਾਰਾ[4]।ਤਿਸਹਿਤ ਮੈਂ
ਬਹੁਤਨਿ ਢਿਗ ਗਯੋ। ਤੁਰਕ ਜਹਾਂ ਕਹਿਂ ਧਨ ਤਿਨ ਦਯੋ[5]॥੩੦॥ਨਹੀਂ
ਫਿਰਾਦ ਲਗਨ ਕਿਤ ਦੀਨ[6]। ਜਿਉਂ ਕਿਉਂ ਜਤਨ ਅਨਿਕ ਮੈਂ ਕੀਨ।
ਕਾਜ਼ੀ ਕੋਟਵਾਰ[7] ਢਿਗ ਫਿਰਿਯੋ। ਕਿਨਹੂੰ ਨਜਾਉਂ ਨ ਮੇਰੋ ਕਰਿਯੋ
॥ ੩੧ ॥ ਲਖਿ ਕੇ ਗੁਰ ਹਿੰਦੂਨਿ ਸਿਰਮੌਰ। ਪਰਮ ਦੁਖੀ ਆਇਓ ਇਸ
ਠੌਰ'। ਸਭਿ ਬ੍ਰਿਤੰਤ ਸੁਨਿਕੈ ਹਟਿ ਗਇਊ[8]। ਗੁਰੂ ਸਮੀਪ ਨਿਵੇਦਤਿ
ਭਇਊ[9] ॥੩੨॥ ਸੁਨਿ ਦਿਜ ਕੋ ਤਬਿ ਨਿਕਟ ਬੁਲਾਯੋ।ਹਾਥ ਜੋਰਿ ਗੁਰ
ਸਨਮੁਖਿ ਆਯੋ। ਛੀਨੀ ਦਾਰਾ ਸਕਲ ਬ੍ਰਿਤੰਤਾ। ਕਰਜੋ ਸੁਨਾਵਨਿ ਪੁਨ
ਭਗਵੰਤਾ॥੩੩॥'ਸ਼੍ਰੀ ਪ੍ਰਭੁ ! ਕੈ ਅਬਿ ਤ੍ਰਿਯ ਕੋ ਪਾਊਂ।ਨਤੁ ਮੈਂ ਦ੍ਵਾਰ ਅੱਗੁ
ਜਰ ਜਾਊਂ। ਜੀਵਨ ਧਰਮ ਨਹੀਂ ਅਬਿ ਮੇਰਾ। ਤੁਮ ਬਿਨ ਜਤਨ ਨਹੀਂ
ਕੋ ਹੇਰਾ' ॥ ੩੪ ॥ ਸੁਨਿ ਕਲਗ਼ੀਧਰ ਧੀਰਜ ਦੀਨ। 'ਜਰਹੁ ਨ, ਦੁਖ
ਚਿੰਤਾ ਕਰਿ ਹੀਨ। ਕਰੈਂ ਜਤਨ ਤੁਵ ਦਾਰਾ ਹੇਤ। ਜਿਉਂ ਕਿਉਂ ਕਰਿ
ਲੈ ਦੇਹਿਂ ਨਿਕੇਤ[10] ॥੩੫॥ ਤਿਸ ਛਿਨ ਪੁੱਤ੍ਰ ਬਿਸਾਲ[11] ਬੁਲਾਯੋ। ਸੁਨਤਿ
ਹੁਕਮ ਕੋ ਪਿਤ ਢਿਗ ਆਯੋ। ਤਰੁਨ ਅਵਸਥਾ ਜਿਸ ਤਨ ਸੋਹੈ*। ਜਨੁ
ਅਰਜਨ ਸੁਤ ਅਭਿਮੰਨੁਓਹੈ[12]†॥੩੬॥ਖੜਗ ਸਿਪਰ ਜਿਹਅੰਗ ਲਗਾਏ।
ਅਧਿਕ ਸਪੂਤ[13] ਸੁੰਦਰੀ ਜਾਏ।ਸਕਲ ਕੁਟੰਬ ਮੋਦ ਕੋ ਦਾਇਕ। ਮਿੱਤ੍ਰਨਿ
ਸੁਖਦ ਸ਼ੱਤ੍ਰ ਗਨ ਘਾਇਕ॥੩੭॥ਚਪਲ ਬਿਲੋਚਨ ਯੁਤਿ ਬਿਸਤਾਰਾ[14]।
ਪਿਤ ਕੇ ਗੁਨ ਅਰੁ ਤਨ ਅਨੁਹਾਰਾ[15]। ਸਭਾ ਮਝਾਰ ਗੁਰੂ ਢਿਗ
ਆਯੋ। ਉਡਗਨ ਰਵਿ ਸਸਿ ਸਮ ਦਰਸਾਯੋ[16] ॥੩੮॥ ਪਿਤਾ ਗੁਰੂ ਕੇ ਪਗ

[1]ਨਾਮ ਪਿੰਡ। [2](ਨਜਾਯ; ਬੁੱਧੀ ਵਿਨਾਸ਼ ਹੋਈ ਹੈ ਜਿਸ ਦੀ। [3]ਇਸਤ੍ਰੀ। [4](ਮੈਨੂੰ) ਮਾਰਿਆ। [5]ਉਸਨੇ ਤੁਰਕ (ਹਾਕਮਾਂ, ਨੂੰ ਜਿੱਥੇ ਕਿਤੇ) ਧਨ (ਭਾਵ ਵੱਢੀ) ਦਿੱਤੀ ਹੈ। [6]ਮੇਰੀ ਫਰਯਾਦ ਕਿਤੇ ਅੱਪੜਨ ਨਹੀਂ ਦਿੱਤੀ। [7]ਕੁਤਵਾਲ। [8](ਚੋਬਦਾਰ; ਮੁੜ ਆਇਆ। [9]ਗੁਰੂ ਜੀ ਨੂੰ ਦੱਸਿਆ। [10]ਘਰ ਵਾਲੀ ਤੈਨੂੰ ਲੈ ਦਿਆਂਗੇ। [11]ਭਾਵ ਸਾਹਿਬ ਅਜੀਤ ਸਿੰਘ ਜੀ ਨੂੰ। [12]ਜਿਵੇਂ ਓਹ ਅਰਜਨ ਦਾ ਪੁੱਤ੍ਰ ਅਭਿਮੰਨੂੰ (ਸੋਹਿੰਦਾ ਹੈ ਸੀ)। [13]ਵਡੇ ਪੁੱਤ੍ਰ। [14]ਭਾਵ ਵਡੇ। [15]ਤੁੱਲ। [16]ਤਾਰਿਆਂ (ਰੂਪ ਸਮੂਹ ਸਿੱਖਾਂ ਨੂੰ ਗੁਰੂ ਜੀ) ਸੂਰਜ (ਤੇ ਸਾਹਿਬ ਅਜੀਤ ਸਿੰਘ ਜੀ) ਚੰਦ੍ਰਮਾ ਵਤ ਨਜ਼ਰੀਂ ਆਏ। *ਪਾ:-ਮੋਹੈ। †ਪਾ:-ਮੋਹੈ।

ਕਰਿ ਨਮੋ। ਸਾਦਰ ਬੈਠਿ ਗਯੋ ਤਿਹ ਸਮੋ। ਸਰਬ ਸਭਾਸਦ ਬੰਦਨ ਕੀਨ। ਦੇਖਿ ਦੇਖਿ ਦਿਸ ਮਾਨ ਸੁ ਲੀਨ[1] ॥੩੯॥ ਪਿਖਿ ਸਪੂਤ ਕੋ ਹੁਕਮ ਬਖਾਨਾ। 'ਲੇਹੁ ਸਿੰਘ ਸੰਗ ਕਰਹੁ ਪਿਆਨਾ। ਬਲੀ ਤੁਰੰਗਮ ਪਰ ਸ਼ੁਭ ਜ਼ੀਨ। ਖਰ ਖਪਰੇ ਧਰਿ ਕੈ ਧਨੁ ਪੀਨ ॥ ੪੦ ॥ ਦਿਜ ਕੋ ਦੁਖ, ਛੀਨੀ ਖਲਦਾਰਾ[2]। ਦ੍ਰੋਹੀ ਦੀਨ, ਦੀਨ ਲਖਿ ਮਾਰਾ[3]। ਬਸੀ ਬਸੀ[4] ਇਕ ਤਿਸ ਮਹਿਂ ਬਸੇ। ਕਰਿ* ਅੱਨਜਾਇ ਖੁਸ਼ੀ ਧ੍ਰਿਤਿ ਹਸੇ ॥ ੪੧ ॥ ਆਨਹੁ ਦਿਜ ਕੀ ਤ੍ਰਿਯਾ ਸਮੇਤ[5]। ਔਚਕ ਘੇਰਹੁ ਜਾਇ ਨਿਕੇਤ। ਆਵਤਿ ਜਾਤਿ ਨ ਬਿਲਮ ਲਗਾਵਹੁ। ਗਹਿ ਦੋਨਹੁਂ ਕੋ ਤੂਰਨ ਲਜਾਵਹੁ†' ॥ ੪੨ ॥ ਪਿਤਾ ਹੁਕਮ ਕੋ ਸੁਨਿ ਪਦਬੰਦੋ। ਤੁਰਤ ਤਯਾਰ ਹੁਇ ਰਿਦੈ ਅਨੰਦੋ। ਸੌ ਅਸਵਾਰ ਸਿੰਘ ਚਢਿ ਚਾਲੇ। ਜ੍ਵਾਲਾ ਬਮਣੀ ਹਾਥ ਸੰਭਾਲੇ ॥੪੩॥ ਸਤੁੱਦ੍ਰਵ ਕੋ ਜਲ ਉਤਰੇ ਪਾਰ। ਦ੍ਵੈ ਘਟਿਕਾ ਬਾਸੁਰ ਤਿਸ ਬਾਰ। ਬਿੱਪ੍ਰ ਸੰਗ ਲੇ ਨਿਸ ਮਹਿਂ ਚਾਲੇ। ਗ੍ਰਾਮ ਗ੍ਰਾਮ ਤੇ ਨਰਹਿ ਨਿਕਾਲੇ[6] ॥ ੪੪ ॥ ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥੇ ਪੰਚਮ ਰੁੱਤੇ 'ਦਿਜ' ਪ੍ਰਸੰਗ ਬਰਨਨ ਨਾਮ ਤੀਨ ਤ੍ਰਿੰਸਤੀ ਅੰਸੂ। ੩੩ ॥

### ੩੪. [ਦਿਜ ਨੂੰ ਇਸਤ੍ਰੀ ਦਿਵਾਈ। ਸਿੰਘਾਂ ਨੇ ਸਿਰ ਸੰਦੂਕ ਖੋਹਿਆ]।

ਦੋਹਰਾ ॥ ਘੋਰੇ ਤੂਰਨ ਤੋਰ ਕਰਿ ਬਸੀ ਬਸੀ[7] ਜਿਸ ਥਾਇਂ। ਬਸਿ ਹੈ ਬਾਸ ਪਠਾਨ ਕੋ[8] ਦੀਨੋ ਬਿੱਪ੍ਰ ਬਤਾਇ ॥ ੧ ॥ ਚੌਪਈ ॥ ਤੁਰਕ ਸੁਪਤ ਜਹਿਂ ਸਹਿਜ ਸੁਭਾਇ। ਜਾਇ ਅਚਾਨਕ ਘੇਰੋ ਪਾਇ। ਸਕਲ ਗ੍ਰਾਮ ਕੇ ਜੇਤਿਕ ਖਾਨ। ਦੇਖਿ ਸੈਨ ਕੋ ਭਏ ਹਿਰਾਨ ॥ ੨ ॥ ਕਿਤਿਕ ਦੂਰੇ ਕੋ ਪੂਛਨ ਲਾਗੇ। ਕੇਤਿਕ ਦਾਵ ਪਾਇ ਕਰਿ ਭਾਗੇ। ਕੇਚਿਤ ਕਹਯੋ 'ਨ ਦੋਸ਼ ਹਮਾਰੋ। ਦੋਖੀ ਤਜਹੁ ਗਹੋ ਕੈ ਮਾਰੋ[9]' ॥ ੩ ॥ ਕਿਸਹੁਂ ਨ ਆਗੇ ਸ਼ਸਤ੍ਰ ਉਠਾਯਹੁ। ਗਹਯੋ ਪਠਾਨ ਸੁ ਬੰਧਿ ਚਲਾਯੋ। ਦਿਜਨੀ ਕੋ ਇਕ ਤੁਰੰਗ ਚਢਾਯੋ। ਇਹ ਕੁਰੀਤਿ ਫਲ ਸਭਿਨਿ ਸੁਨਾਯੋ ॥ ੪ ॥ ਗਹਿ ਦੋਨਹੁਂ ਕੋ, ਅਪਰ ਨ ਛੇਰ। ਸ਼ੀਘ੍ਰ ਕਰਤਿ ਗਮਨੇ ਤਿਸ ਬੇਰ। ਜਿਸ ਮਗ ਗਏ ਤਿਸੀ

---

[1](ਨਮਸਕਾਰਾਂ) ਮੰਨ ਲਈਆਂ (ਉਨ੍ਹਾਂ ਦੀਆਂ)। [2]ਬ੍ਰਾਹਮਣ ਨੂੰ ਦੁਖ ਦੇਕੇ ਮੂਰਖ ਨੇ (ਇਸ ਦੀ) ਇਸਤ੍ਰੀ ਖੋਹੀ ਹੈ। [3](ਸਾਡੇ ਨਾਮ ਦੀ) ਦੁਹਾਈ ਇਸ ਨੇ ਦਿੱਤੀ ਹੈ (ਕਿ ਮੈਨੂੰ) ਦੀਨ ਜਾਣਕੇ ਉਸ ਨੇ ਮਾਰਿਆ ਹੈ (ਆਪ ਰਖਯਾ ਕਰੋ)। [4]ਬਸੀ ਨਾਮੇ ਇਕ ਬਸਤੀ ਹੈ। [5]ਲਿਆਓ (ਪਠਾਣ ਨੂੰ) ਦਿਜ ਤ੍ਰਿਯਾ ਸਣੇ। [6](ਰਸਤਾ ਦੱਸਣ ਲਈ) ਪਿੰਡਾਂ ਵਿਚੋਂ ਆਦਮੀ ਕੱਢਕੇ ਨਾਲ ਲੈਂਦੇ ਗਏ। [7]ਬਸੀ ਨਾਮੇ ਬਸਤੀ ਸੀ ਜਿੱਥੇ। [8]ਪਠਾਣ ਦਾ ਘਰ ਜਿੱਥੇ ਵਸਦਾ ਸੀ। [9]ਜੇ ਦੋਖੀ ਹੈ ਉਸ ਨੂੰ ਫੜੋ ਭਾਵੇਂ ਮਾਰੋ।

*ਪਾ:-ਘਰ।

†ਪਾ:-ਗਹਿ ਦੋਇਨ ਕੋ ਤੂਰਨ ਆਵਹੁ।

ਮਗ ਆਏ। ਕਿਤਿਕ ਚਢੇ ਦਿਨ ਪੁਰਿ[1] ਨਿਯਰਾਏ ॥ ੫॥ ਸਤਿਗੁਰ ਸਭਾ
ਮਾਂਹਿ ਜਬਿ ਅਏ। ਤਬਿ ਲੇ ਦੋਨੋ ਪਹੁੰਚਤਿ ਭਏ।'ਵਾਹਿਗੁਰੂ ਜੀ ਕੀ ਕਹਿ
ਫਤੇ'। ਸਭਿ ਕੋ ਭਯੋ ਹਰਖ ਉਰ ਅਤੇ ॥ ੬ ॥ ਦੋਨਹੁੰ ਕੋ ਗੁਰ ਨਿਕਟ
ਬਿਠਾਏ। ਆਪ ਉਤਰ ਕਰਿ ਸ਼ੂਮ[2] ਬਿਸਰਾਏ। ਦ੍ਵਿਜ ਕੀ ਦਾਰਾ ਦ੍ਵਿਜ ਕੋ
ਦਈ। ਆਸ਼ਿਖ ਬਾਦ ਕਹ੍ਯੋ ਸੁਖ ਮਈ ॥ ੭ ॥ ਤ੍ਰਰਕ ਪਠਾਨ ਅਰਧ
ਗਡਵਾਯੋ। ਤੀਰਨ ਸੋਂ ਤਿਸਕੋ ਮਰਵਾਯੋ। ਇਸ ਚਰਿੱਤ੍ਰ ਕੋ ਸੁਨਿ ਜਗ
ਸਾਰਾ। ਸ੍ਰੀ ਸਤਿਗੁਰ ਜਸ ਮਹਿਦ ਉਚਾਰਾ ॥੮॥ ਜਥਾ ਚਾਂਦਨੀ ਨਿਰਮਲ
ਹੋਤਿ।ਤਿਮ ਘਰ ਘਰ ਮਹਿਂ ਸੁਜਸ ਉਦੋਤ।ਮਨਹੁਂ ਮਾਲਤੀ ਫੂਲਤਿਝੂਲੀ।
ਗਾਇਬੇਲ ਕੈ ਸੁੰਦਰ ਫੂਲੀ ॥੯॥ ਜਹਿਂ ਕਹਿਂ ਕੀਰਤਿ ਬਰਨਨ* ਕਰਤੇ।
'ਧੰਨਧੰਨ ਪ੍ਰਭੁ ਧੰਨ'ਉਚਰਤੇ। ਇਕ ਦਿਨ ਸ਼੍ਰੀਗੁਰ ਚਢਿਬੋ ਚਹਿਯੋ।
ਬਾਜੀ ਕੋ[3] ਸੇਵਕ ਸੰਗ ਕਹਿਯੋ ॥ ੧੦ ॥ 'ਜਾਟ ਕਪੂਰੇ ਤੁਰੰਗ ਪਠਾਯੋ।
ਦਲ ਬਿਡਾਰ ਕੇ ਨਿਕਟ ਬੰਧਾਯੋ[4]। ਮਿਸ਼ਟ ਘ੍ਰਿੱਤ ਕੋ ਰਾਤਬ ਕਰਿਯੋ[5]।
ਅਬਿ ਲੌਂ ਭਲੀ ਭਾਂਤ ਪ੍ਰਤਿਪਰਿਯੋ ॥ ੧੧ ॥ ਆਜ ਪਾਇ ਕਰ ਜ਼ੀਨ
ਸ਼ਿੰਗਾਰੋ। ਭੂਖਨ ਕਰਨ ਹਮੇਲਾਂ ਡਾਰੋ[6]। ਕੰਚਨ ਕੇ ਜ਼ੇਵਰ[7] ਪਹਿਰਾਵੋ।
ਭਲੇ ਤਯਾਰ ਕਰਿਕੈ ਲੈ ਆਵੋ' ॥ ੧੨ ॥ ਹੁਕਮ ਮਾਨਿ ਸੇਵਕ ਕਿਯ
ਤਯਾਰਾ। ਅਲੰਕਾਰ[7] ਕੰਚਨ ਸ਼ਿੰਗਾਰਾ। ਕਲਗ਼ੀ ਧਰੀ ਸੀਸ ਪਰ ਖਰੀ[8]।
ਲੂਲ ਹਮੇਲ ਸਜਾਵਨ ਕਰੀ[9] ॥੧੩॥ ਤਹਿਰੂ ਡਾਲ, ਬਸਤਨੀ[10] ਲਾਲਾ।
ਜੋ ਬਹੁ ਮੋਲਾ ਹੁਤੋ ਦੁਸ਼ਾਲਾ। ਤੰਗ ਰੇਸ਼ਮੀ ਐਂਚਨਿ ਕੀਨ। ਦੋਨੋ ਚਾਰੁ[11]
ਰਕਾਬਨਿ ਪੀਨ[12] ॥੧੪॥ ਕ੍ਵਕਾ ਦੇ ਕਰਿ ਲਯਾਯਹੁ ਤਹਾਂ। ਪ੍ਰਭੁ ਬਿਰਾ-
ਜਹਿਂ ਬੈਠੇ ਜਹਾਂ। ਅਵਲੋਕਨ ਕਰਿ ਸੁੰਦਰ ਘੋਰਾ। ਸੇਵਾ ਕਰੇ ਭਯੋ ਤਨ
ਜੋਰਾ ॥ ੧੫ ॥ ਉਠਿ ਕਰੁਨਾਨਿਧਿ ਤਬਿ ਚਲਿ ਆਏ। ਇਕ ਰਕਾਬ ਪਗ
ਪੰਕਜ ਪਾਇ। ਗ੍ਰੀਵ ਕੇਸ ਗਹਿ ਹਯ ਕੇ ਜਬੈ। ਉਕਸੇ ਊਪਰ ਚਢਿਤੇ ਤਬੈ
॥ ੧੬ ॥ ਉਛਰ੍ਯੋ ਘੋਰਾ ਬਲ ਕੋ ਭਰਿਯੋ। ਨਹਿਂ ਆਸਨ ਪਰ ਸ਼੍ਰੀ ਪ੍ਰਭੁ

---

[1]ਅਨੰਦਪੁਰ ਦੇ। [2]ਆਪ ਸਾਹਿਬ ਅਜੀਤ ਸਿੰਘ ਜੀ ਨੇ ਥਕਾਨ ਲਾਹੀ (ਭਾਵ ਆਰਾਮ ਕੀਤਾ)।
[3]ਘੋੜੇ ਦੇ। [4]ਦਲ ਬਿਡਾਰ (ਨਾਮੇ) ਘੋੜੇ ਦੇ ਪਾਸ ਬੱਧਾ ਹੈ। [5]ਮਿਲਾ ਕਰਕੇ। [6]ਕੰਨਾਂ ਦੇ ਗਹਿਣੇ ਤੇ
(ਹਮੇਲ=) ਗਲੇ ਦਾ ਗਹਿਣਾ ਪਾਓ। [7]ਗਹਿਣੇ। [8]ਘੋੜੇ ਦੇ ਸਿਰ ਤੇ ਉੱਚੀ ਕਲਗ਼ੀ ਲਗਾਈ।
[9]ਛੱਬੇ ਤੇ ਹਮੇਲ ਪਾਕੇ ਸਜਾਵਟ ਕੀਤੀ। [ਪੰਜਾ:, ਲੂਲ=ਛੱਬਾ। ਅ:, ਲੂਲੂ=ਮੋਤੀ]। [10]ਚਾਰ
ਜਾਮੇ ਉਤੇ ਪਾਇਆ ਜਾਣ ਵਾਲਾ ਕਪੜਾ। [11]ਸੁੰਦਰ। [12]ਵੱਡੀਆਂ। *ਪਾ:-ਬੰਟਨ।

ਥਿਰਿਯੋ। ਅਵਨੀ ਪਰ ਤਿਸਤੇ ਥਿਰ ਖਰੇ। ਦਾਹਨ ਭੁਜਾ ਝਟਕਬੋ ਕਰੇ[1]
॥ ੧੭ ॥ ਚਢੇ ਬਹੁਰ, ਪੀੜਾ ਕੁਛ ਭਈ। ਸੇਤ ਰੁਮਾਲ ਸੰਗ ਬੰਧਿ ਦਈ।
ਪ੍ਰਿਥਮ ਤੁਰੰਗ ਤੌਰ ਕਰਿ ਚਾਲਾ। ਫੇਰਯੋ ਫੇਰ ਸਤੇਜ ਬਿਸਾਲਾ ॥ ੧੮ ॥
ਬਹੁ ਧਵਾਇ ਕਰਿ ਭਲੇ ਫੇਦਾਇਓ। ਪੁਨ ਜਨਨੀ ਮੰਦਰ ਪ੍ਰਭੁ ਆਇਓ।
ਉਤਰਿ ਤੁਰੰਗ ਤੇ ਅੰਤਰ ਬਰੇ। ਮਾਤਾ ਨਿਕਟ ਬੈਠਿਬੋ ਕਰੇ ॥ ੧੯ ॥ ਗੁਰ
ਸਪੂਤਿ ਪਰ ਦ੍ਰਿਸ਼ਟਿ ਪਸਾਰੀ। ਅਤਿ ਪ੍ਰਿਯ ਹੇਰਤਿ ਹ੍ਵੈ ਬਲਿਹਾਰੀ। ਮੁਖ
ਕੋ ਪਿਖਿ,ਸਕੰਧ[2] ਪੁਨ ਪੇਖਾ। ਬੰਧਯੋ ਬਸਤ੍ਰ ਸਾਥ ਅਵਰੇਖਾ ॥ ੨੦ ॥ ਹੁਇ
ਸ਼ੰਕਤਿ ਸੁਤ ਕੋ ਪੁਨ ਕਹਯੋ। 'ਇਹ ਕਸ ਭਯੋ ਬਸਤ੍ਰ ਬੰਧ ਰਹਯੋ। ਅਹੈ
ਕੁਸ਼ਲ ਸਭਿ ਦੇਹ ਤੁਮਾਰੇ ? ਕੋ ਕਾਰਨ ਕਹਿਯਤਿ ਨਿਰਧਾਰੇ[3]' ॥ ੨੧ ॥
ਸੁਨਿ ਜਨਨੀ ਤੇ ਕਹਯੋ ਕ੍ਰਿਪਾਲਾ।'ਚਢਨ ਲਗੇ ਜਬਿ ਤੁਰੰਗ ਬਿਸਾਲਾ।
ਉਛਰਯੋ ਬਲ ਤੇ ਭੁਜ ਅਟਕਾਈ। ਖਾਇ ਜ਼ੋਰ ਪੁਨ ਪੀਰ ਉਠਾਈ' ॥੨੨॥
ਸੁਨਿ ਸੰਕਤਿ[4] ਜਨਨੀ ਤਬਿ ਭਈ। ਬਿੰਦ ਸਮੱਗ੍ਰੀ ਸੰਚਨ ਕਈ। ਕਾਰ-
ਦਾਰ ਸਨ ਭਨਿ ਤਤਕਾਲਾ। ਕਰੀ ਮੰਗਾਵਨਿ, ਸੁਤ ਬੈਠਾਲਾ ॥ ੨੩ ॥
ਤੇਲ ਮਾਂਹਿ ਸਤਨਾਜ[5] ਅਣਾਇ। ਲੋਹਾ, ਤਿਲ, ਕੰਚਨ ਮੰਗਵਾਇ। ਗੁਰ
ਸਪੂਤ ਕੇ ਅੰਗਨ ਲਾਏ। ਇਮ ਛੁਹਾਇ ਕਰਿ ਦਿਜਨ ਦਿਵਾਏ ॥ ੨੪ ॥
ਤਬਿ ਦਿਜ ਲੇਕਰਿ ਨਿਕਸਯੋ ਬਾਹਰ। ਥਿਰੇ ਪੌਰ ਪਰ ਸਿੰਘ ਸੁ ਜ਼ਾਹਰ।
ਬੂਝਯੋ ਬਿੱਪ੍ਰ 'ਕਹਾਂ[6] ਇਹ ਲਯਾਯੋ?'। 'ਸਿਰ ਸਦਕਾ ਸਤਿਗੁਰੂ ਦਿਵਾਯੋ
॥੨੫॥ਸੋ ਬਿੱਪ੍ਰਨਿ ਕੋ ਜਨਨੀ ਦੀਨ।ਜਾਂਹਿ ਸਦਨ ਕੋ ਹਮ ਸਭਿ ਲੀਨ[7]'।
ਜਬਿ ਸਿਰ ਸੱਦਕ ਸਿੰਘਨ ਸੁਨਿਓ। ਮਿਲਿ ਆਪਸ ਮਹਿਂ ਨੀਕੇ ਗੁਨਿਓਂ
॥੨੬॥–ਸਿਰ ਸੱਦਕ ਨਹਿਂ ਦੇਬੋ ਬਨੈ।ਹਮ ਸਿਖ ਗੁਰ ਕੇ ਹੈਂ ਹਿਤ ਸਨੈਂ।–
ਇਮਬਿਚਾਰ ਕਰਿ ਲੀਨਿਸ ਛੀਨ।ਬਿੱਪ੍ਰ ਪੁਕਾਰ ਰਹਯੋ,ਨਹਿਂ ਦੀਨ ॥੨੭॥
ਕਰਤਿ ਪੁਕਾਰ ਮਾਤ ਢਿਗ ਆਯੋ। 'ਸਿੰਘਨ ਛੀਨਯੋ' ਸਕਲ ਸੁਨਾਯੋ।
ਸੁਨਿ ਜਨਨੀ ਕਰਿ ਕੋਪ ਬਿਸਾਲਾ। ਊਚੇ ਬੋਲਿ ਕਹਯੋ ਤਿਸ ਕਾਲਾ ॥
੨੮ ॥ 'ਕੈਸੇ ਸਿੰਘ ਪੌਰ ਪਰ ਰਾਖੇ। ਲੇਨਿ ਦਾਨ ਪਰ ਜੇ ਅਭਿਲਾਖੇ[8]।
ਆਵਨ ਜਾਨੋ ਬੰਦ ਕਰੰਤੇ। ਦਿਜ ਆਦਿਕ ਸਭਿ ਸੰਗ ਲਰੰਤੇ ॥ ੨੯ ॥
ਕਹੇ ਸੁਨੇ ਮਹਿਂ ਕਿਸਕੇ ਨਾਹੀਂ। ਉਚਿਤ ਅਨੁਚਿਤੈ ਲਖਿ ਨ ਸਕਾਹੀਂ'।

---

[1]ਸੱਜੀ ਬਾਂਹ ਝਟਕਾ ਖਾ ਗਈ। [2]ਮੋਢਾ। [3]ਖੁਹਲ ਕੇ ਦੱਸੋ। [4]ਸੋਚਵਾਨ। [5]ਸੱਤਅਨਾਜ।
[6]ਕੀਹ। [7](ਅਸੀਂ) ਲੇਕੇ ਘਰ ਜਾ ਰਹੇ ਹਾਂ ਸਾਰੇ। [8]ਦਾਨ ਲੈਣ ਪਰ ਜੋ ਇੱਛਾ ਰਖਦੇ ਹਨ।

ਊਚੇ ਬੋਲ ਮਾਤ ਕੇ ਸੁਨੇ। ਸ਼੍ਰੀ ਸਤਿਗੁਰ ਸ਼੍ਰੀ ਮੁਖ ਤੇ ਭਨੇ ॥੩੦॥ 'ਮਾਤ! ਕੋਪ ਕਿਹ ਸਨ ਅਸ ਕੀਨਾ? ਹੁਕਮ ਤੁਮਾਰੋ ਕੋ ਨਹਿਂ ਚੀਨਾ?[1]' ਸੁਨਿ ਸੁਤ ਤੇ ਪ੍ਰਸੰਗ ਕਹਿ ਦਯੋ।'ਤਉ ਸਿਰ ਸੱਦਕ ਬਿੱਪ੍ਰਨਿ ਲਯੋ ॥੩੧॥ ਲਏ ਜਾਤ ਸੋ ਸਿੰਘਨਿ ਛੀਨੋ। ਹੁਇ ਨਿਸੰਗ ਅਸ ਊਧਮ[2] ਕੀਨੋ'। ਸ਼੍ਰੀ ਸਤਿਗੁਰ ਸੁਨਿ ਬਿੱਪ੍ਰ ਬੁਲਾਯੋ। ਬੂਝਨਿ ਹੇਤ ਨਿਕਟ ਠਹਿਰਾਯੋ ॥ ੩੨ ॥ 'ਕਹੁ ਦਿਜ! ਸਿੰਘਨ ਸੰਗ ਪ੍ਰਸੰਗ। ਕਿਮ ਬੋਲੇ ਕਿਮ ਕੀਨ ਕੁਢੰਗ?' 'ਮਹਾਂਰਾਜ ਹਮ ਲੇ ਕਰਿ ਗਏ। ਪੌਰ ਸਥਾਨ ਪਹੁੰਚਤੇ ਭਏ ॥੩੩॥ ਬੂਝਨ ਲਗੇ ਕਹਾਂ ਤੁਮ ਆਨਜੋਂ?।–ਗੁਰ ਸਿਰ ਸੱਦਕ–ਹਮੈਂ ਬਖਾਨਜੋਂ। ਇਮ ਸੁਨਿ ਸਿਰ ਤੇ ਪੋਟ ਉਤਾਰੀ। ਕਹੈਂ ਕਿ–ਇਸ ਕੇ ਹਮ ਅਧਿਕਾਰੀ॥੩੪॥ ਅਪਰ ਕਿਸੀ ਕੋ ਹਮ ਨਹਿਂ ਦੇਤਿ–।ਇਸ ਬਿਧਿ ਕਹਿ ਲੇ ਧਰੀ ਨਿਕੇਤਿ'। ਸੁਨਿ ਸਤਿਗੁਰ ਜਨਨੀ ਸੰਗ ਕਹਿਯੋ। 'ਅਪਰ ਦਾਨ ਜੇਤਿਕ ਬਚ ਰਹਿਯੋ ॥ ੩੫ ॥ ਸ ਇਨ ਕੋ ਦਿਹੁ, ਨਿਕਸਹੁ ਪੌਰ। ਜੇ ਬੂਝਹਿਂ ਸਿਖ ਪੁਨ ਤਿਸ ਠੌਰ।ਕਹਹੁ–ਸੰਕਲਪ ਕਰਿ ਦੀਆ ਦਾਨ।ਸੋ ਹਮ ਲਏ ਜਾਤ ਨਿਜ ਥਾਨ–' ॥ ੩੬ ॥ ਬਹੁਰ ਬੰਧਿ ਕੈ ਪੋਟ ਪਯਾਨੋ। ਸਿੰਘਨਿ ਬੂਝੇ ਤਬਹਿ ਬਖਾਨੋ। 'ਕਰਿ ਸੰਕਲਪ ਦਯੋ ਗੁਰ ਦਾਨ।ਸੋ ਸਾਮਿਗ੍ਰੀ ਹਮ ਅਬਿ ਆਨਾ' ॥੩੭॥ ਸੁਨਤਿ ਖਾਲਸੇ ਤਬਿ ਕਹਿ ਦਯੋ। 'ਜਾਹੁ ਮਿਸਰ ਜੁ ਆਛੋ ਭਯੋ'। ਪ੍ਰਥਮ ਸਮਿੱਗ੍ਰੀ ਛੀਨੀ ਜੋਇ। ਅੰਨ ਦੇਗ਼ ਮਹਿਂ ਪਾਯੋ ਸੋਇ ॥ ੩੮ ॥ ਕੰਚਨ ਆਦਿਕ ਵਸਤੁ ਬਿਕਾਈ[3]।ਲੇ ਕਰਿ ਮੈਦਾ ਘ੍ਰਿੱਤ ਮਿਠਾਈ[4]।ਪੰਚਾਂ-ਮ੍ਰਿਤ ਸਭਿ ਕੋ ਕਰਿਵਾਯੋ। ਸਕਲ ਖਾਲਸੇ ਮਹਿਂ ਵਰਤਾਯੋ ॥ ੩੯ ॥ ਜਹਿਂ ਕਹਿਂ ਭੇਜਯੋ ਸਭਿ ਕੇ ਡੇਰੇ। ਸੁਨਿਕੈ ਸੰਗਤਿ ਸੰਤ ਅਛੇਰੇ। ਭਯੋ ਪ੍ਰਮੋਦ ਕਹੈਂ"ਕਿਧ ਨੀਕੋ। ਸਿਰ ਸੱਦਕ ਸ਼੍ਰੀ ਸਤਿਗੁਰ ਜੀਕੋ* ॥੪੦॥ ਬਹੁਰ ਹੋਇ ਜਿਸ ਪਰ ਅਰਦਾਸ[5]। ਮਾਲਕ ਤਾਂਹਿ ਖਾਲਸਾ ਖਾਸ। ਜਿਸ ਕੋ ਜੋਗੀ ਖੋਜਤਿ ਹਾਰੇ। ਪਾਇ ਨ ਸਕਹਿਂ ਸੁਰਾਸੁਰ ਪਾਰੇ ॥ ੪੧ ॥ ਸੋ ਸਰੂਪ ਜਗਾਂ ਤਾਰਨ ਹੇਤਾ। ਪ੍ਰਗਟ ਭਏ ਬੇਦੀ ਕੁਲ ਕੇਤਾ। ਤਿਸ ਕੋ ਦਸਮ ਰੂਪ ਅਵ-ਤਾਰ।ਸਿਰ ਸੱਦਕ ਪ੍ਰਭੁ ਹੋਨਿ ਸੁਖਾਰ[6]॥੪੨॥ ਤਿਹ ਲੇ ਜਾਤਿ ਅਪਰ ਕੋ

---

[1]ਕਿਸਨੇ ਨਹੀਂ ਜਾਣਿਆ ਭਾਵ ਮੰਨਿਆ। [2]ਉਪੱਦ੍ਰਵ। [3]ਵੇਚੀ। [4]ਖੰਡ। [5]ਫਿਰ ਉਹ (ਵਸਤ ਕਿ) ਜਿਨ੍ਹਾਂ ਪਰ ਅਰਦਾਸਾ ਸੋਧਿਆ ਗਿਆ ਹੋਵੇ। [6]ਪ੍ਰਭੂ ਦੇ ਸੁਖਾਲੇ ਹੋਣ ਦਾ ਸਿਰਸੱਦਕ।

*ਪਾ:–ਹੀਕੋ ।

ਭੌਨ[1] । ਤਬਹਿ ਖਾਲਸਾ ਹੋਵਤਿ ਕੌਨ[2]' । ਇਮ ਬਿਚਾਰ ਸਗਰੇ ਹਰਖਾਏ। ਇਸ ਬਿਧਿ ਕੇਤਿਕ ਦਿਵਸ ਬਿਤਾਏ ॥ ੪੩ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸਤਿਗੁਰ' ਪ੍ਰਸੰਗ ਬਰਨਨੰ ਨਾਮ ਚਤਰ ਤ੍ਰਿੰਸਤੀ ਅੰਸੂ ॥ ੩੪ ॥

ੳ੫. [ਰਾਜਿਆਂ ਦੀ ਗੁਰੂ ਜੀ ਨਾਲ ਜੰਗ ਦੀ ਤਿਆਰੀ] ।

ਦੋਹਰਾ ॥ *ਇਮ ਬੀਤੇ ਕੇਤਿਕ ਦਿਵਸ ਭੀਮਚੰਦ ਦੁਖ ਪਾਇ । ਪਠੇ ਦੂਤ ਗਿਰਪਤਿਨਿ ਢਿਗ ਅਪਨੋ ਕਸ਼ਟ ਬਤਾਇ ॥ ੧ ॥ ਚੌਪਈ ॥ 'ਸ਼੍ਰੀ ਗੁਰ ਗੋਬਿੰਦਸਿੰਘ ਉਦਾਰਾ । ਨਿਤ ਚਾਹਤਿ ਸੰਗ੍ਰਾਮ ਅਪਾਰਾ । ਪੰਥ ਰਚ੍ਯੋ ਨਿਤ ਸ਼ਸਤ੍ਰਨਧਾਰੀ । ਮਾਰਨ ਮਰਨ ਬਨਹਿਂ ਬਲ ਭਾਰੀ† ॥ ੨ ॥ ਆਗੈ ਰਣ ਘਾਲੇ ਘਮਸਾਨਾ । ਮਰੇ ਬੀਰ ਲਰਿ ਲਰਿ ਕਰਿ ਜਾਨਾ[3] । ਦਿੱਲੀ ਪਤਿ ਕੇ ਦਲੇ ਬਹੁ ਆਏ । ਕਿਸ ਬਿਧਿ ਕਿਸ ਕੋ ਬਸ ਨ ਬਸਾਏ ॥ ੩ ॥ ਗਹ੍ਯੋ ਨ ਗਯੋ ਨ ਮਾਰ੍ਯੋ ਗਯੋ । ਇਹ ਪ੍ਰਸੰਗ ਤੌ ਦੂਰਹਿ ਭਯੋ । ਲਰਤਿ ਜੁੱਧ ਨਹਿਂ ਕਿਨਹੁੰ ਭਜਾਵਾ । ਅਰ੍ਯੋ ਰਹ੍ਯੋ ਜੈ ਕੋ ਕਰਿ ਦਾਵਾ' ॥ ੪ ॥ ਇੱਤ੍ਯਾਦਿਕ ਲਿਖਿ ਸਕਲ ਹਕਾਰੇ । ਪਠੇ ਪੱਤ੍ਰ ਪਠਿ[4] ਹੁਇ ਨ੍ਰਿਪ ਤ੍ਯਾਰੇ । ਮਿੱਤ੍ਰ ਕਿ ਸ਼ੱਤ੍ਰ ਕਿ ਸਮ ਗੁਰ ਸਾਥ। ਚਲਿ ਆਏ ਇਕ ਥਲ ਗਿਰਨਾਥ ॥ ੫ ॥ ਪ੍ਰਥਮੇ ਭੀਮਚੰਦ ਕਹਿਲੂਰੀ । ਭੂਪਚੰਦ ਸੈਲਪ ਹੰਡੂਰੀ । ਆਇ ਚੰਬੇਲ, ਫਤੇਪੁਰਿ ਵਾਰੋ[5] । ਨਾਮ ਵਜ਼ੀਰ ਸਿੰਘ ਬਲਿ ਭਾਰੋ ॥ ੬ ॥ ਦੇਵ ਸ਼ਰਣ ਨਾਹਣ ਕੋ ਰਾਜਾ‡।ਲੇ ਕਰਿ ਸੰਗ ਸਿਪਾਹ ਸਮਾਜਾ।ਦੇਖਾ ਦੇਖੀ ਬਹੁ ਚਲਿ ਆਏ। 'ਗਿਰਪਤਿ ਹਮ ਭ੍ਰਾਤਾ ਸਮੁਦਾਏ ॥ ੭ ॥ ਹਾਨ ਲਾਭ ਮਹਿਂ

---

[1]ਹੋਰ ਕੋਈ ਘਰ ਲੈ ਜਾਵੇ । [2]ਤਾਂ ਫੇਰ ਖਾਲਸਾ ਕੌਣ ਹੋਯਾ । ਭਾਵ ਤ੍ਰਿਆਕਲ ਹੋ ਗਿਆ । [3]ਜਾਨਾਂ ਲੜਾ ਲੜਾਕੇ । [4]ਭੇਜੇ ਹੋਏ ਪੱਤ੍ਰ ਪੜ੍ਹਕੇ । [5]ਵਾਲਾ । *ਇਹ ਸੌ ਸਾਖੀ ਦੀ ੨੧ਵੀਂ ਸਾਖੀ ਹੈ । †ਪਾ:-ਧਾਰੀ । ‡ਨਾਹਣ ਦੇ ਰਾਜੇ ਨਾਲ ਪਾਉਂਟੇ ਨਿਵਾਸ ਤੋਂ ਤਅੱਲਕਾਤ ਮਿੱਤ੍ਰਤਾ ਦੇ ਸਨ ਤੇ ਅਖੀਰ ਤਕ ਰਹੇ ਹਨ ਕਿਉਂਕਿ ਚਮਕੌਰ ਸੰਗ੍ਰਾਮ ਤੋਂ ਪਹਿਲੀ ਰਾਤ ਆਪਣੇ ਦੋਹਾਂ ਭਰਾਵਾਂ ਗੁਲਾਬ ਸਿੰਘ ਸ਼ਾਮ ਸਿੰਘ ਨੂੰ ਗੁਰੂ ਜੀ ਨੇ ਨਾਹਣ ਦੇ ਰਾਜੇ ਪਾਸ ਪੱਤ੍ਰ ਦੇਕੇ ਟੋਰਿਆ ਸੀ ਕਿ ਇਨ੍ਹਾਂ ਨੂੰ ਪਿੰਡ ਦੇਕੇ ਆਪਣੇ ਪਾਸ ਬਸਾਓ। [ਦੇਖੋ ਰੁਤ ੬ ਅੰਸੂ ੩੨] ਜੇ ਪੱਕੀ ਮਿੱਤ੍ਰਤਾ ਨਾ ਹੁੰਦੀ ਤਾਂ ਭਰਾਵਾਂ ਦੀ ਸਲਾਮਤੀ ਓਥੇ ਕੀਕੂੰ ਸਮਝੀ ਜਾਂਦੀ । ਇਸ ਕਰਕੇ ਪੱਕਾ ਸੰਸਾ ਹੁੰਦਾ ਹੈ ਕਿ ਇੱਥੇ ਨਾਹਣੇਸ਼ ਨੂੰ ਸ਼ਾਮਲ ਕਰਨਾ ਸੌ ਸਾਖੀ ਵਾਲੇ ਦੀ ਉਕਾਈ ਹੈ । ਉਸ ਨੇ ਦੇਵਸ਼ਰਣ ਨੂੰ ਨਾਹਣੀਆਂ ਸਮਝਣ ਵਿਚ ਉਕਾਈ ਕੀਤੀ ਹੈ ਕਿਉਂਕਿ ਪਾਂਵਟੇ ਨਿਵਾਸ ਵੇਲੇ ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਸੀ ਜੋ ਗੁਰੂ ਜੀ ਦਾ ਸ਼ਰਧਾਲੂ ਸੀ,ਇਸ ਦਾ ਦੇਹਾਂਤ ਸੰ: ੧੭੫੧ ਬਿ: ਵਿਚ ਹੋਇਆ । ਹੁਣ ਜੋ ਰਾਜਾ ਗੱਦੀ ਤੇ ਬੈਠਾ ਉਸ ਦਾ ਨਾਮ 'ਹਰੀ ਪ੍ਰਕਾਸ਼' ਸੀ ।

ਚਹਿਯਤਿ ਮੇਲੇ[1]। ਇਮ ਬਿਚਾਰ ਸਭਿ ਭਏ ਸਕੇਲੇ[1]। ਕਰਿ ਕਰਿ ਸਭਿ ਸਨਮਾਨ ਉਤਾਰੇ। ਖਾਨ ਪਾਨ ਕਰਿ ਰਾਤਿ ਮਝਾਰੇ ॥ ੮ ॥ ਸੁਪਤਿ ਜਥਾ ਸੁਖ ਭੀ ਭੁਨਸਾਰਾ। ਸੌਚ ਸ਼ਨਾਨ ਠਾਨਿ ਹੁਇ ਤਯਾਰਾ। ਲਘੁ ਦੀਰਘ ਮਿਲਿ ਕਰਿ ਸਮੁਦਾਈ। ਭਏ ਏਕ ਥਲ ਸਭਾ ਲਗਾਈ ॥ ੯ ॥ ਮੀਏਂ, ਰਾਜੇ,ਰਾਵ ਕਿ ਰਾਣੇ। ਸਚਿਵ ਸਮੀਪੀ ਜੇ ਮਤਿ ਸਯਾਣੇ। ਬੈਠੇ ਸਭਿ ਨਿਸ਼ਚਲ ਜਬਿ ਹ੍ਵੈ ਕੈ। ਆਪਸ ਮੈਂ ਜੈਦੇਵਾ ਕੈ ਕੈ ॥ ੧੦ ॥ ਭੀਮ ਚੰਦ ਸੈਲਿੰਦ੍ਰ ਬਿਲੰਦਾ। ਭਨਯੋ 'ਸੁਨਹੁ ਤੁਮ ਸਕਲ ਗਿਰਿੰਦਾ! ਕਯੋਂ ਨ ਭਵਿੱਖਤ ਬਾਤ ਬਿਚਾਰੋ। ਸਿਰ ਪਰ ਸ਼ੱਤ੍ਰ ਪ੍ਰਬਲ ਬਿਚਾਰੋ ॥ ੧੧ ॥ ਦਿਨਪ੍ਰਤਿ ਵਧਤਿ ਦੂਜ ਜਿਮ ਚੰਦ। ਦੇਖੰਤਿ ਦੇਖਤਿ ਭਯੋ ਬਿਲੰਦ। ਜਿਨਹੁ ਇਰਾਦਾ ਲੈਬੇ ਦੇਸ਼। ਲਰਨ ਮਰਨ ਕੀ ਕਾਰ ਵਿਸ਼ੇਸ਼ ॥ ੧੨ ॥ ਹਮ ਤੁਮ ਸਭਿ ਕੋ ਇਕ ਸਮ ਜਾਨੋ। ਆਜ ਮੋਹਿ ਪੁਨ ਤੋਕਹੁ ਮਾਨੋ[2]। ਗੁਰੂ ਗੁਬਿੰਦ ਸਿੰਘ ਭੁਜ ਭਾਰੀ। ਸ਼ਾਹੁ ਆਦਿ ਤੇ ਤ੍ਰਾਸ ਨ ਧਾਰੀ ॥ ੧੩ ॥ ਦੇਸ਼ ਉਜਾਰਯੋ, ਛੀਨੇ ਗ੍ਰਾਮ। ਕਈ ਬੇਰ ਕੀਨੇ ਸੰਗ੍ਰਾਮ। ਮੁਖਿ ਸੈਨਾ ਕੇ ਮਰੇ ਹਮਾਰੇ। ਆਦਿ ਕੇਸਰੀਚੰਦ ਜੁਝਾਰੇ ॥ ੧੪ ॥ ਪੁਜਹਿ ਨ ਸਮਤਾ ਲਰਿਬੇ ਮਾਂਹਿ। ਪਰਖੇ ਕਈ ਬਾਰ ਬਲ ਜਾਂਹਿ[3]। ਜੇ ਅਬਿ ਬੈਠਿ ਰਹਹਿਂ ਕਰਿ ਟਾਰਾ। ਰਾਜ ਦੇਸ਼ ਕੌ ਛੀਨਹਿ ਸਾਰਾ* ॥ ੧੫ ॥ ਨਿਤਪ੍ਰਤਿ ਦਲ ਸਿੰਘਨ ਕੋ ਆਵੈ। ਲੂਟ ਕੂਟ ਕਰਿ ਮਿਟਿ ਹਟਿ ਜਾਵੈ। ਬਾਜਤਿ ਰਹੈ ਬੰਦੂਕ ਸਦਾਈ। ਮਰਹਿਂ ਕਿ ਮਾਰਹਿਂ ਵਤੇ ਬੁਲਾਈ ॥ ੧੬ ॥ ਸ਼ਾਹੁ ਪੁਕਾਰ ਸੁਨੀ ਇਕਸਾਰੀ। ਲਰਯੋ ਆਨਿ ਲਸ਼ਕਰਿ ਤਬਿ ਭਾਰੀ। ਅਬਿ ਕੈ ਜਾਇ ਕਹਾਂ ਕਹਿਂ ਸ਼ਾਹੂ[4]? ਨਿਰਬਲ ਅਧਿਕ ਲਖਹਿ ਮਨ ਮਾਂਹੂ ॥ ੧੭ ॥ ਬਾਰਿ ਬਾਰਿ ਕੀ ਸੁਨਹਿ ਪੁਕਾਰ[5]। ਕੈ ਖਿਝ ਪਰਹਿ ਕਰਹਿ ਬੁਰਿਆਰ। ਇਕ ਸੌ ਜੇ ਗੁਰ ਕੇ ਸਿਖ ਮਰੈਂ। ਆਇ ਹਜ਼ਾਰਹੁਂ ਕੇਸਨਿ ਧਰੈਂ ॥ ੧੮ ॥ ਨਹਿਂ ਨਿਪਟਹਿਂ ਨਹਿਂ ਪਾਇਂ ਪਰਾਜੈ[6]। ਹਾਨ ਲਾਭ ਕੋ ਲਖਹਿਂ ਨ ਕਾਜੈ। ਸੁਨਹੁ ਗਿਰੀਸ਼ਹੁ! ਕਰਹੁ ਉਪਾਇ। ਯੌਂ ਬਿਗਰਤਿ ਕਾਰਜ ਸਮੁਦਾਇ' ॥ ੧੯ ॥ ਸੁਨਤਿ ਘਮੰਡਚੰਦ ਤਬਿ ਭਾਖਾ। 'ਕੋ ਉਪਾਇ ਤੁਮ ਨੇ ਅਭਿਲਾਖਾ?

---

[1]ਇਕੱਠੇ। [2]ਅੱਜ ਮੇਰੇ ਤੇ ਹੈ ਫਿਰ ਤੁਹਾਡੇ ਤੇ ਪਿਆ ਜਾਣੋ। [3]ਜਿਨ੍ਹਾਂ ਦਾ ਬਲ ਕਈ ਵਾਰ ਪਰਖਿਆ ਹੈ। [4]ਐਤਕਾਂ ਜਾਕੇ ਪਾਤਸ਼ਾਹ ਨੂੰ ਕੀਹ ਆਖੀਏ ? [5]ਬਾਰ ਬਾਰ ਦੀ ਕੀਤੀ ਹੋਈ ਸਾਡੀ ਪੁਕਾਰ ਸੁਣਕੇ। [6]ਨਾਂ ਤਾਂ ਨਿਬੜਦੇ ਹੀ ਹਨ ਤੇ ਨਾਂ ਹਾਰਦੇ ਹੀ ਹਨ। *ਪਾ:–ਛੀਨ ਹਜਾਰਾ।

ਬਿਨਾ ਲਰਨ ਤੇ ਅਪਰ ਨ ਕੋਊ। ਮਿਲੇ ਨ ਬਚਹੁ, ਛੀਨ ਲੇ ਸੋਊ ॥ ੨੦॥ਪ੍ਰਥਮ ਸ਼ਾਹੁ ਢਿਗ ਬਨਹਿ ਨ ਜਾਨਾ।ਸੈਨਾ ਸੰਚਿ ਘਾਲਿ ਘਮਸਾਨਾ। ਲਰਿਏ ਕਹੁ ਨ੍ਰਿਪ ਧਰਹਿ ਜਿ ਆਲਸ। ਰਾਜ ਕਰਨ ਕੀ ਧਰਹਿ ਨ ਲਾਲਸ* ॥ ੨੧ ॥ ਰਿਪੁ ਬਸ ਹੋਹਿ ਨ ਦੰਡ ਬਿਹੀਨਾ[1]। ਵਧਹਿ ਪ੍ਰਤਾਪ ਸ ਦੰਡ ਅਧੀਨਾ[2]। ਬਿਨਾਂ ਦੰਡ ਤੇ ਕੋਇ ਨ ਜਾਨਹਿ। ਪ੍ਰਜਾ ਦੀਨ ਭੀ ਤ੍ਰਿਸਕ੍ਰਿਤ ਠਾਨਹਿ[3] ॥ ੨੨ ॥ ਜਗ ਮਹਿਂ ਉਚ ਕਿ ਨੀਚ ਸਮਾਜਾ। ਦੰਡ ਦੇਨਿ ਤੇ ਸਰੈ ਸੁ ਕਾਜਾ'। ਸੁਨਤਿ ਘਮੰਡਚੰਦ ਕੋ ਆਸ਼ੈ। ਭੂਪਚੰਦ ਪੁਨ ਬਾਕ ਪ੍ਰਕਾਸ਼ੈ ॥ ੨੩ ॥ 'ਜਥਾ ਜੋਗ ਤੁਮ ਨੀਤਿ ਉਚਾਰੀ। ਉਚਿਤ ਨ ਮਿਟਹਿਂ ਮਾਨ ਕਰਿ ਹਾਰੀ[4]। ਮਰੇ ਜੁੱਧ ਮਹਿਂ ਬੀਰ ਘਨੇਰੇ। ਸਿਮਰਹਿਂ ਤਿਨਹੁਂ ਮਰਨ ਡਰ ਹੇਰੇ[5] ॥ ੨੪ ॥ ਰਾਜਨਿ ਕੋ ਇਹ ਬਾਤ ਨ ਨੀਕੀ। ਉੱਦਮ ਕਰਨ ਬਨਤਿ ਹੈ ਠੀਕੀ। ਥੋਰੇ ਸਿੰਘ ਅਬਹਿ ਗੁਰ ਤੀਰ। ਲਰਹੁ ਭਲੇ ਲੈ ਕਰਿ ਭਟ ਭੀਰ ॥ ੨੫ ॥ ਹਮਰੀ ਭੂਮ ਬਿਖੈ ਨਹਿਂ ਫਿਰੈ। ਜੇ ਨਹਿਂ ਮਿਟਤਿ ਉਚਿਤ ਹਮ ਲਰੈ[6]'। ਇੱਤ੍ਯਾਦਿਕ ਮਿਲਿ ਮਸਲਤ ਕਰੀ। ਓੜਕ[7] ਲਰਨ ਹੇਤ ਬੁਧਿ ਧਰੀ ॥ ੨੬ ॥ ਸਕਲ ਸਮਾਜ ਤਯਾਰ ਕੋ ਕੀਨਿ। ਗੁਲਕਾਂ ਅਰ ਬਰੂਦ ਭਰਿ ਲੀਨਿ। ਸਤਿਗੁਰ ਕੇ ਢਿਗ ਲਿਖੇ ਪਠਾਇ। 'ਅਬਿ ਲੌ ਟਰੇ ਰਹੇ ਗ੍ਰਾਮ ਖਾਇ[8] ॥ ੨੭ ॥ ਨਿਤ ਬਿਗਾਰ ਕਰਿ ਸਿੰਘ ਸਿਧਾਰੈਂ। ਲੂਟ ਕੂਟ ਕ੍ਰਿਖਿ ਮਾਨਵ ਮਾਰੈਂ। ਤੁਮ ਨਹਿਂ ਟਰੋ ਹੇਰਿ ਹਮ ਹਾਰੇ। ਅਬਿ ਬਾਜਹਿਂਗੇ ਲੋਹ ਕਰਾਰੇ ॥ ੨੮ ॥ ਨਾਂਹਿ ਤ ਇਤ ਕੋ ਪਾਯ ਨ ਫੇਰੇ। ਬੈਠੇ ਰਹਹੁ ਹਰਖ ਜੁਤਿ ਡੇਰੇ'। ਸਭਾ ਮਝਾਰ ਲਿਖ੍ਯੋ ਜਬਿ ਆਯੋ।ਸ੍ਰੀ ਕਲਗ਼ੀਧਰ ਸੋ ਪਢਵਾਯੋ ॥ ੨੯ ॥ 'ਸਭਿ ਰਾਜੇ ਇਕਠੇ ਪੁਨ ਹ੍ਵੈ ਕੈ। ਸੈਨ ਸਕੇਲੀ ਧਨ ਬਹੁ ਦੈ ਕੈ। ਚਾਹਤਿ ਲਰ੍ਯੋ ਫੇਰ ਤੁਮ ਸੰਗ'। ਰਨ ਪ੍ਰਿਯ ਸੁਨਿਕੈ ਨ੍ਰਿਪਨਿ ਕੁਢੰਗ[9] ॥ ੩੦ ॥ ਲਿਖਵਾਯਹੁ ਉੱਤਰ ਤਤਕਾਲਾ। ਗਿਰ ਦੇਸ਼ਨਿ ਕੋ ਰਾਜ[10]

[1]ਦੰਡ ਦਿੱਤੇ ਬਿਨਾਂ। [2](ਸ਼ੱਤ੍ਰੂ) ਦੰਡ ਨਾਲ ਅਧੀਨ ਰਹੇ ਤਾਂ ਪ੍ਰਤਾਪ ਵਧਦਾ ਹੈ। [3]ਦੀਨ ਪ੍ਰਜਾ ਭੀ ਉਸ ਰਾਜੇ ਦਾ ਤ੍ਰਿਸਕਾਰ ਕਰਦੀ ਹੈ। [4]ਹਾਰ ਮੰਨਕੇ ਟਲੇ ਰਹੀਏ,ਇਹ ਬੀ ਜੋਗ ਨਹੀਂ। [5]ਉਨ੍ਹਾਂ ਨੂੰ ਯਾਦ ਕਰ ਕਰਕੇ ਜੋ ਮਰਦੇ ਵੇਖੇ ਹਨ ਡਰੇ ਰਹੀਏ। (ਅ)ਉਨ੍ਹਾਂ ਨੂੰ ਯਾਦ ਕਰਕੇ(ਅਪਣੀ)ਮੌਤ ਦਾ ਡਰ ਤੱਕਕੇ (ਜੇ ਹਟੇ ਰਹੀਏ ਤਾਂ)। [6]ਟਲਨ ਨਾ ਤਾਂ ਸਾਨੂੰ ਫਿਰ ਲੜਨਾ ਯੋਗ ਹੈ। [7]ਅੰਤ ਨੂੰ। [8]ਭਾਵ ਸਹਾਰਾ ਕਰਕੇ ਟਲੇ ਰਹੇ ਹਾਂ। [9]ਰਣ ਦੇ ਪਿਆਰੇ ਭਾਵ ਗੁਰੂ ਜੀ ਨੇ ਰਾਜਿਆਂ ਦਾ ਖੋਟ ਸੁਣਕੇ। [10]ਪਹਾੜ ਦੇ ਵਡੇ ਹੰਕਾਰੀ ਰਾਜਿਆਂ ਵਲ। *ਪਾ:-ਕਰਹਿ ਜੁ ਆਲਸ।

ਬਿਸਾਲਾ। 'ਕਰਹਿਂ ਅਖੇਰ ਬ੍ਰਿੱਤ ਜਬਿ ਜੈ ਹੈਂ। ਕੋ ਅਰ ਪਰਹਿ ਤ ਸਿੰਘ ਲਰੈ ਹੈਂ ॥ ੩੧॥ ਫਿਰਤਿ ਦੂਨ ਮਹਿਂ ਦੇਖ ਨ ਸਕੋ। ਨਾਹਕ ਜੰਗ ਕਰਨ ਕੋ ਤਕੋ। ਤੌ ਇਤ ਕਹਾਂ ਤ੍ਰਾਸ ਕੋ ਧਾਰੈਂ[1]। ਬੈਠਿ ਰਹੈਂ, ਨਹਿਂ ਵਹਿਰ ਪਧਾਰੈਂ[2]*॥੩੨॥ ਲਰਿਬੇ ਚਹੌਂ[3], ਖਾਲਸਾ ਲਰੈ।ਮਾਰਨ ਮਰਨ ਜੁੱਧ ਮਹਿਂ ਥਿਰੈ। ਚਢਹੁ ਜਿ ਤੁਮ ਇਹਠਾਂ ਨਹਿਂ ਦੇਰ। ਦੇਖਹੁ ਪੁਨ ਕਰਿਕੈ ਭਟ ਭੇਰ' ॥ ੩੩ ॥ ਲਿਖਯੋ ਗੁਰੂ ਕੋ ਪਹੁੰਚਯੋ ਜਾਇ। ਪਠਿਵਾਯਹੁ ਸੁਨਿ ਸਭਿ ਗਿਰਰਾਇ। ਸੈਨ ਸਕੇਲਨਿ ਕੀਨਸਿ ਤਯਾਰੀ। ਅਬਿ ਹੁਇ ਠਾਠ[4] ਟਰੈ ਨਹਿਂ ਟਾਰੀ ॥੩੪॥ਸਭਿ ਰਾਜਨ ਕੇ ਬਜੇ ਨਗਾਰੇ। ਜ਼ੀਨ ਤੁਰੰਗਨਿ ਤਤਛਿਨ ਡਾਰੇ।ਮੁਜਰਾ[5] ਸਭਿ ਸੁਭਟਨਿ ਕੋ ਲਯੋ। ਦਸ ਹਜ਼ਾਰ ਗਿਨਤੀ ਮਹਿਂ ਭਯੋ ॥ ੩੫ ॥ ਚਢਿ ਅਨੰਦਪੁਰਿ ਕੀ ਦਿਸ਼ ਆਏ। ਆਯੁਧ ਗਹੇ ਭਟਨਿ ਸਮੁਦਾਏ। ਤੋਮਰ, ਤੀਰ, ਤੁਪਕ, ਤਰਵਾਰ। ਸਿਪਰ, ਕਮਾਨ, ਜਮਧਰਾ ਧਾਰ[6] ॥ ੩੬ ॥ ਚਲਿ ਥੋਰੇ[7] ਹੀ ਕੀਨਸ ਡੇਰੇ। ਸਕਲ ਸੰਭਾਰੇ ਜਿਸ ਜਿਸ ਕੇਰੇ। ਸੁਧ ਸਤਿਗੁਰ ਪਹਿ ਤਤਛਿਨ ਆਈ। 'ਗਿਰਪਤਿ ਚਢਿ ਆਏ ਸਮੁਦਾਈ ॥ ੩੭ ॥ ਪਹੁੰਚੇ ਲਖਹੁ ਆਪਨੇ ਤੀਰ। ਗਹੇ ਤੁਪਕ, ਤੋਮਰ, ਧਨੁ, ਤੀਰ'।ਸੁਨਿ ਸਤਿਗੁਰ ਤਯਾਰੀ ਕਰਿਵਾਈ।ਗੁਲਕਾ ਅਰੁ ਬਰੂਦ† ਸਮੁਦਾਈ ॥ ੩੮ ॥ ਲੇ ਲੇ ਸਿੰਘ ਧਰੈਂ ਉਤਸਾਹੂ। ਕਹੈਂ 'ਪ੍ਰਹਾਰਹੁ ਰਿਪੁ ਰਣ [illegible]ਹੂ'। ਹੁਕਮ ਦੀਨ 'ਰਣਜੀਤ ਨਗਾਰਾ। ਦਿਹੁ ਬਜਾਇ ਦਲ ਹ੍ਵੈ ਸਭਿ ਤਯਾਰਾ'॥੩੯॥ ਸਕਲ ਖਾਲਸੇ ਗਰ ਧਰਿ ਅਸੀ[8]। ਸਿਪਰ ਸਮੇਤ‡ ਤੁਰਤ ਕਟ ਕਸੀ। ਲਰਨ ਜਿਨਹੁ ਕੋ ਨਿਤ ਬਿਵਹਾਰੇ। ਭਏ ਸਨੱਧ ਬੱਧ ਸਭਿ ਸਾਰੇ ॥੪੦॥ ਆਪ ਚਢੇ ਤਬਿ ਗੋਬਿੰਦ ਸਿੰਘ। ਮੱਤ ਗਜਨਿ ਪਰ ਜਿਮ ਕੁਪ ਸਿੰਘ[9]। ਜਰਾਸੰਧ ਪਰ ਗੋਬਿੰਦ[10] ਜੈਸੇ। ਜਾਦਵ ਸੰਗ ਖਾਲਸਾ ਤੈਸੇ[11]॥੪੧॥ਸਿੰਘਨ ਭਨਯੋ 'ਪ੍ਰਭੁ ਸੁਨਿ ਲੀਜੈ। ਚਲੋ ਅੱਗੂ ਹੀ ਰਣ ਕੋ ਕੀਜੈ।ਇਹਾਂ ਨ ਪਹੁੰਚੈਂ ਰਿਪੁ ਸਮੁਦਾਈ।ਵਧਿ ਆਗੇ ਹੀ ਲੇਹਿਂ

[1]ਤਾਂ ਏਥੇ ਕੇਹੜੇ ਅਸੀਂ (ਤੁਹਾਥੋਂ, ਡਰਦੇ ਹਾਂ। [2]ਕਿ (ਅੰਦਰ) ਬੈਠੇ ਰਹੀਏ, ਤੇ ਬਾਹਰ ਨਾ ਨਿਕਲੀਏ। [3]ਜੇ ਤੁਸੀਂ ਲੜਨਾ ਚਾਹੋ। [4]ਜੰਗ ਦਾ ਠਾਠ। [5]ਸਲਾਮੀ ਲਈ ਭਾਵ ਗਿਣਤੀ ਕੀਤੀ। [6]ਜਮਧਰਾਂ ਧਾਰਕੇ। [7]ਥੋੜੀ ਦੂਰ ਜਾਕੇ। [8]ਕ੍ਰਿਪਾਨ ਗੱਲ ਵਿਚ ਧਾਰੀ ਭਾਵ ਗਾਤ੍ਰੇ ਪਾਈ। [9]ਮਸਤ ਹਾਥੀਆਂ ਤੇ ਜਿਵੇਂ ਕ੍ਰੋਧ ਕਰਕੇ ਸ਼ੇਰ (ਚੜ੍ਹਦਾ ਹੈ)। [10]ਕ੍ਰਿਸ਼ਨ। [11]ਜਿਵੇਂ ਜਾਦਵ (ਸਨ) ਤਿਵੇਂ ਖਾਲਸਾ ਗੁਰੂ ਜੀ ਨਾਲ ਹੈ। *ਇਥੇ ਸਾਫ ਹੋ ਗਿਆ ਕਿ ਸਿੰਘ ਆਪੂੰ ਧੱਕਾ ਨਹੀਂ ਕਰਦੇ, ਕੋਈ ਅੜੇ ਤਾਂ ਲੜਦੇ ਹਨ, ਐਵੇਂ ਵਿਗਾੜ ਨਹੀਂ ਕਰਦੇ। ਜੰਗ ਨੂੰ ਓਹ ਨਾਹਕ ਮੰਗਦੇ ਹਨ। †ਪਾ:—ਦਾਰੂ। ‡ਪਾ:—ਸਮੇਟ।

ਲਰਾਈ[1] ॥੪੨॥ ਦੂਰ ਅਨੰਦ ਪੁਰਿ ਕੋ ਤਜਿ ਗਏ।ਰਾਜਨਿ ਕੇ ਮੁਕਾਬਲੇ ਭਏ।ਹਿਤ ਸੰਗ੍ਰਾਮ ਹੋਹਿ ਕਰਿ ਤਯਾਰੇ।ਹਰਖ ਸਮੇਤ ਸੁਚੇਤ ਉਦਾਰੇ॥੪੩॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਾਜਨ ਕੋ ਰਣ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਰਾਜਿਆਂ ਨਾਲ ਜੰਗ । ਸਿੰਘਾਂ ਦਾ ਮਾਨ ਹਟਾਯਾ] ।

ਦੋਹਰਾ ॥ ਉਮਡੇ ਦਲ ਦਿਸ਼ ਦੁਹਨਿ ਤੇ ਕਰੀ ਤੁਫੰਗੈਂ ਤਯਾਰ । ਦਸਤਰਵਾਂ ਕਰ ਤਜਿ ਦਈ ਹੋਨਿ ਲਗੀ ਤਬਿ ਮਾਰ ॥ ੧ ॥ ਚੌਪਈ ॥ ਹਿਤ ਹੇਰਨਿ ਕੇ ਜੰਗ ਤਮਾਸ਼ਾ । ਸ਼੍ਰੀ ਕਲਗ਼ੀਧਰ ਹ੍ਵੈ ਇਕ ਪਾਸਾ । ਊਚੇ ਥਲ ਪਰ ਹ੍ਵੈ ਥਿਤ ਰਹੇ । ਦੋਨਹੁੰ ਦਿਸ਼ ਕੇ ਦਲ ਕੋ ਲਹੇ[1] ॥ ੨ ॥ ਸਿੰਘ ਆਠ ਸੈ ਹੁਇ ਸਵਧਾਨੇ । ਦਸ ਹਜ਼ਾਰ ਗਿਰਪਤਿ ਭਟ ਆਨੇ । ਜ੍ਵਾਲਾ ਬਮਣੀ ਕੀ ਥਿਰ ਮਾਲਾ[2] । ਛੁਟਿ ਇਕਬਾਰ ਪ੍ਰਕਾਸ਼ੀ ਜ੍ਵਾਲਾ ॥੩॥ ਘਟਾ ਚਮੂੰ ਮਹਿਂ ਤੜਿਤਾ ਜਾਗੀ । ਕਰਕਾ ਬਰਖਤਿ ਗੁਲਕਾਂ ਲਾਗੀ।ਹਯ ਕੋ ਫੇਰਿ ਤੁਫੰਗ ਚਲਾਵੈਂ। ਵਧੇ ਅੱਗ੍ਰ ਕੋ ਮਾਰ ਗਿਰਾਵੈਂ ॥ ੪ ॥ ਦੇਖਿ ਪਰਸਪਰ ਭਨਹਿਂ ਪਹਾਰੀ । 'ਇਹ ਬਿੱਦਯਾ ਸਿੰਘਨ ਮਹਿਂ ਭਾਰੀ' । ਹਯ ਧਵਾਇ ਪੁਨ ਹਤੈਂ ਨਿਸ਼ਾਨੇ। ਨਿਜ ਬਚਾਇ ਕਰਿ ਬਹੁਰ ਪਯਾਨੇ ॥ ੫ ॥ ਕਰਿ ਹੰਕਾਰ ਖਾਲਸਾ ਰਿਦੇ । ਓਰੜ ਪਰੇ[3] ਅੱਗ੍ਰ ਕੋ ਤਦੇ । ਭੀਮਚੰਦ ਨਿਜ ਅੰਗ ਬਚਾਏ। ਰਣ ਕੇ ਸਨ-ਮੁਖ ਸਕੈ ਨ ਆਏ ॥ ੬ ॥ ਭੂਪਚੰਦ ਹੰਡੂਰੀ ਧਾਯੋ । ਦੇਵ ਸ਼ਰਣ ਕੋ ਸੰਗ ਮਿਲਾਯੋ । ਬਹੁਰ ਵਜ਼ੀਰ ਸਿੰਘ ਰਣ ਘਾਲਾ । ਛੂਟਤਿ ਗੁਲਕਾਂ ਨਾਦ ਕਰਾਲਾ॥੭॥ ਸਭਿ ਸਿਪਾਹ ਕੋ ਆਗੈ ਧਰਿਓ । ਆਪ ਭਿ ਲਰਨ ਹੇਤ ਮਨ ਕਰਿਓ । ਹੋਤਿ ਤੜਾਭੜ ਸ਼ਬਦ ਤੁਫੰਗਨਿ । ਗਿਰਹਿਂ ਸੂਰ ਲਾਗੀ ਜਿਨ ਅੰਗਨਿ ॥ ੮ ॥ ਰੁਧਰ ਨਿਕਸਿ ਛਿਤ ਰਕਤ ਬਿਸਾਲਾ । ਲਗੇ ਕਰਾਹਨਿ ਘਾਇਲ ਜਾਲਾ[4] । ਪੁਨ ਚੰਬੇਲ ਆਨਿ ਕਰਿ ਲਰੇ । ਆਯੁਧ ਅਨਕ ਪ੍ਰਹਾਰਨ ਕਰੇ ॥ ੯ ॥ ਕੁੱਲੂ ਕੈਂਠਲ ਕੈ ਜਸੁਵਾਰੀ । ਬੀਰ ਸਿੰਘ ਪਹੁੰਚਯੋ ਬਲਿ ਭਾਰੀ । ਇਤ ਤੇ ਆਲਮ ਸਿੰਘ ਅਗਾਰੇ । ਉਦੇ ਸਿੰਘ ਗਨ ਬਾਨ ਪ੍ਰਹਾਰੇ ॥ ੧੦ ॥ ਤਿਸ ਛਿਨ ਭੇਜਯੋ ਨਰ ਗੋਸਾਈਂ । ਸਕਲ ਖਾਲਸੇ ਦਯੋ ਸੁਨਾਈ। 'ਵਧਹੁ ਨ ਆਗੇ ਥਿਰ ਹ੍ਵੈ ਲਰੋ । ਜ੍ਵਾਲਾ ਬਮਣੀ ਛੋਰਨ ਕਰੋ' ॥੧੧॥ ਸੁਨਯੋ ਹੁਕਮ ਕੋ ਟਿਕਿ ਟਿਕਿ ਲਰੇ । ਆਗੇ ਨਹੀਂ ਬਧੈ ਭਟ ਭਿਰੇ। ਮਿਲਿ ਪਹਾਰੀਯਨਿ ਘਾਲਯੋ ਹੇਲਾ।ਮਾਰਿ ਮਾਰਿ ਕਰਿ ਰੌਰਹਿਂ ਮੇਲਾ ॥੧੨॥ ਦੁੰਦਭਿ ਢੋਲ ਪਟਹਿ ਬਹੁ ਬਾਜੇ । ਮਾਰੂ ਰਾਗ ਸੁਨਤਿ ਭਟ ਗਾਜੇ ।

[1]ਦੇਖਦੇ ਹਨ । [2]ਬੱਧੀ ਹੋਈ ਕਤਾਰ । [3]ਟੁੱਟਕੇ ਪਏ । [4]ਸਾਰੇ ਜ਼ਖਮੀ ਹਾਏ ਹਾਏ ਕਰਨ ਲੱਗੇ ।

ਨਟ ਜਿਮ ਉਛਲੇ ਛਾਲ ਛਲੰਗੀ[1]। ਗਹਿ ਕੈ ਸਿਪਰ ਕ੍ਰਿਪਾਨੈਂ ਨੰਗੀ ॥੧੩॥ ਓਰੜ ਪੜੇ ਬੀਰ ਇਕ ਬਾਰੀ। ਸਿੰਘਨਿ ਲਗ ਪਹੁੰਚੇ ਬਲਿ ਭਾਰੀ। ਸੇਲੇ ਬਰਛੇ ਆਨਿ ਚਲਾਏ। ਸਿੰਘਨਿ ਸਨਮੁਖ ਘਾਵ ਸੁ ਖਾਏ॥੧੪॥ਥਾਵ ਨ ਤਜੀ ਅਰੇ ਰਣ ਰਹੇ। ਗੁਰ ਪ੍ਰਤਾਪ ਤੇ ਰਿਪੁ ਗਨ ਦਹੇ। ਘਾਲੀ ਹੇਲ ਝਾਲ* ਭਟ ਖਰੇ[2]। ਇਤਨੇ ਬਿਖੈ ਸਿੰਘ ਰਿਸ ਭਰੇ ॥੧੫॥ ਖੜਗ ਮਯਾਨ ਤੇ ਖੈਂਚਿ ਨਿਕਾਰੇ। ਤੁਰਤ ਫੁਰਤ ਕਰਿ ਹਤੇ ਜੁਝਾਰੇ। ਜਬਿ ਦਸ ਬੀਸ ਅੱਗ੍ਰ ਕੇ ਮਾਰੇ। ਹਟੇ ਕੁਛਕ ਸ਼ੱਤ੍ਰ ਡਰ ਧਾਰੇ ॥੧੬॥ ਦੇਖਤਿ ਭਯੋ ਖਾਲਸਾ ਆਗੇ। ਮੁਹਰਾ ਛੋਡਿ ਪਹਾਰੀ ਭਾਗੇ[3]। ਪਰੇ ਗੈਲ ਮਹਿਂ[4] ਟਲੇ ਨ ਟਾਲੇ। ਖੜਕਯੋ ਖੜਗ ਕਰਾਲ ਬਿਸਾਲੇ॥ ੧੭ ॥ ਛੰਦ† ॥ ਜਬੈ ਜੁੱਧ ਜਾਗਾ। ਕਟੇ ਸੀਸ ਬਾਗਾ[5]। ਬਢੇ ਖੱਗ ਧਾਰਾ[6]। ਜਥਾ ਕਾਠ ਆਰਾ[7] ॥ ੧੮ ॥ ਗਿਰੇ ਜੁੱਧ ਸੂਰਾ। ਨ੍ਰਿਪੈ ਨੰਦ ਕੂਰਾ[8]। ਗੁਰੂ ਦੇਖਿ ਦੂਰੈ। ਭਯੋ ਜੰਗ ਭੂਰੈ ॥੧੯॥ ਕੜਾਕਾੜ ਮਾਚੀ। ਜ਼ਿਮੀਂ ਸ਼ੋਣ ਰਾਚੀ। ਭਜੇ ਡੋਗਰਾਨੇ[9]। ਤਜਯੋ ਖੇਤ ਬਾਨੇ॥੨੦॥ਜਬੈ ਸਿੰਘ ਧਾਏ। ਪਹਾਰੀ ਪਲਾਏ। ਤਜਯੋ ਨਾਂਹਿ ਗੈਲੋ। ਡਰੇ ਨਾਥ ਸੈਲੋ[10] ॥੨੧॥ ਨ ਆਗਯਾ ਗੁਸਾਈਂ[11]।–ਅਗਾਰੇ ਸਿਧਾਈ[12]–। ਸੁ ਬਾਤੈ ਬਿਸਾਰੀ[13]। ਨਹੀਂ ਯਾਦ ਕਾਰੀ ॥ ੨੨ ॥ ਗੁਰ ਹੈ‡ ਬਿਚਾਰੋ[14]। –ਮਹਾਂ ਏ ਹੰਕਾਰੇ। ਬਡੀ ਜੀਤ ਪਾਏ। ਚਲੇ ਜਾਤਿ ਧਾਏ–॥ ੨੩ ॥ ਉਠੇ ਆਪ ਸ੍ਵਾਮੀ। ਚੜ੍ਹੇ ਤੇਜ ਗਾਮੀ[15]। ਹਯੰ ਰੰਗ ਨੀਲਾ[16]।ਸ਼ਿੰਗਾਰਯੋ ਛਬੀਲਾ ॥੨੪॥ ਪਰੇ ਪੰਥ ਪਾਛੇ[17]। ਬਡੀ ਚਾਲ ਗਾਛੇ[18]। ਸੁ ਤਯਾਗੀ ਲਰਾਈ।ਚਲੇ ਜਾਤਿ ਧਾਈ ॥੨੫॥ਦੋਹਰਾ ॥ ਸਿੰਘ ਬਿਲੋਕਤਿ ਭੇ ਕਿਤਿਕ ਗਏ ਗੁਰੂ ਰਣ

---

[1]ਛੈਲ ਅੰਗਾਂ ਵਾਲੇ ਭਾਵ ਸੂਰਮੇ ਨਟ ਵਾਂਙੂ ਛਾਲਾਂ ਮਾਰਕੇ ਉਛਲੇ। [2]ਜੋ ਹੱਲਾ ( ਪਹਾੜੀਆਂ ) ਕੀਤਾ ਸੋ (ਸਿੰਘ) ਸੂਰਮੇ ਝੱਲ ਖੜੋਤੇ। [3]ਪਹਾੜੀਏ ਨੱਸ ਪਏ। [4](ਸਿੱਖ) ਪਿੱਛੇ ਪਏ। [5]ਸਿਰ ਤੇ ਵਾਗਾਂ (ਵਾਲੇ ਹੱਥ)। (ਅ) ਪੁਸ਼ਾਕਾਂ ਸਮੇਤ ਸਿਰ ਕੱਟੇ। [6]ਖੰਡੇ ਦੀ ਧਾਰ ਨਾਲ ਵੱਢੇ। [7]ਜਿਵੇਂ ਆਰਾ ਕਾਠ ਨੂੰ (ਚੀਰਦਾ) ਹੈ। [8]ਰਾਜਕੁਮਾਰ ਝੂਠੇ ਪੈ ਗਏ। ਸੌ ਸਾਖੀ ਦਾ ਪਾਠ ਹੈ:–ਰਾਜਸੁਤ ਕੂਰਾ। ( ਅ ) ਰਾਜਿਆਂ ਦਾ ਅਨੰਦ ਝੂਠਾ ਪੈ ਗਿਆ। [9]ਪਹਾੜੀਏ। [10]ਪਹਾੜੀ ਰਾਜੇ ਡਰੇ। [11]ਗੁਰੂ ਜੀ ਦੀ (ਇਹ) ਆਗਿਆ ਨਹੀਂ ਸੀ। [12]ਕਿ ਅੱਗੇ ਵਧੇ ਜਾਓ। [13](ਅੱਗੇ ਵਧਣ ਦੀ ਆਗਯਾ ਨਹੀਂ ਸੀ) ਇਹ ਗੱਲ ਸਿੰਘਾਂ ਨੇ ਵਿਸਾਰ ਦਿਤੀ ਸੀ। [14]ਗੁਰੂ ਜੀ ਨੇ ਵਿਚਾਰਿਆ। [15]ਤੇਜ਼ ਚਾਲ ਵਾਲੇ......। [16]ਨੀਲੇ ਰੰਗ ਵਾਲੇ ਘੋੜੇ ਉਤੇ। [17]ਪਿੱਛੇ ਟੁਰ ਪਏ ਭਾਵ ਅਨੰਦਪੁਰਿ ਨੂੰ ਮੁੜ ਪਏ। [18]ਤ੍ਰਿੱਖੀ ਚਾਲ ਨਾਲ ਟੁਰੇ। *ਪਾ:–ਚਾਲ। †ਇਥੇ ਕਈ ਥਾਈਂ ਛਪੇ ਛੰਦ ਲਿਖਿਆ ਹੈ, ਪਰ ਚਾਲ ਰਸਾਵਲ ਛੰਦ ਦੀ ਹੈ। ‡ਪਾ:–ਸੋ।

ਛੋਰਿ। ਪਾਛੈ ਕਰਤਿ ਨ ਡੀਠ ਭੀ[1] ਜਾਤਿ ਅਨੰਦਪੁਰਿ ਓਰ॥੨੬॥ਚੌਪਈ॥ ਗੁਰੂ ਚਰਿੱਤ੍ਰ ਕੋ ਪਿਖਿ ਬਿਸਮਾਏ। ਨਹਿਂ ਮਾਰਨ ਕੋ ਸ਼ਸਤ੍ਰ ਉਠਾਏ। ਕੇਤਿਕ ਲਰਤਿ ਪਾਛ ਕੋ ਹਟਕੇ*। ਰਣ ਕੋ ਤ੍ਯਾਗਤਿ ਇਤ ਉਤ ਸਟਕੇ ॥੨੭॥ ਤਬਿ ਪਹਾਰੀਅਨਿ ਇਨ ਗਤਿ ਜਾਨਿ। ਹਟਿ ਘਾਲ੍ਯੋ ਹੇਲਾ ਘਮਸਾਨ[2]। ਪਰੀ ਖਾਲਸੇ ਮਹਿਂ ਬਹੁ ਭਾਜ[3]। ਪੀਛੇ ਭਜੇ ਤ੍ਯਾਗ ਸਭਿ ਲਾਜ ॥੨੮॥ ਘਨੀ ਪਰੀ ਸ਼ਸਤ੍ਰਨਿ ਕੀ ਮਾਰ।ਕੇਤਿਕ ਊਚੇ ਕੀਨਿ ਪੁਕਾਰ। 'ਸ਼੍ਰੀ ਪ੍ਰਭੁ! ਪੰਥ ਆਪ ਕੋ ਅਹੈ। ਕਟੀਆ ਹੋਤਿ ਪਰਾਜੈ ਲਹੈ ॥੨੯॥ ਕਿਉਂ ਨ ਸੰਭਾਰਤਿ ਹਟਿ ਪਿਛਵਾਈ? ਕੌਨ ਖਤਾ ਇਨ ਕੇ ਗਰ ਪਾਈ। ਜੇਕਰਿ ਸਿੰਘ ਹੈਂ ਅਵਗੁਨਿਧਾਰੇ।ਤਊ ਆਪਕੇ ਜਗਤ ਉਚਾਰੇ[4]' ॥ ੩੦ ॥ ਇੱਤ੍ਯਾਦਿਕ ਬੋਲਤਿ ਸਮੁਦਾਏ। ਮਿਲੇ ਆਨਿ ਕੋ ਹਯਨਿ ਧਵਾਏ। ਕਰਤਿ ਪੁਕਾਰ ਸੁ ਆਇ ਘਨੇਰੀ। ਹਿਤ ਹੇਰਨਿ ਗੁਰ ਗ੍ਰੀਵ ਨ ਫੇਰੀ ॥੩੧॥ ਕਹੈਂ ਬਹੁਤ 'ਪ੍ਰਭੁ ਛਿਨ ਭਰ ਥਿਰੋ। ਲਰਤਿ ਪੰਥ ਅਵਲੋਕਨਿ ਕਰੋ'। ਕਹਿ ਜਬਿ ਰਹੇ, ਖਰੇ ਨਹਿਂ ਹੋਏ। ਨੌਰੰਗ ਸਿੰਘ ਮਿਲਯੋ ਪ੍ਰਭੁ ਜੋਏ ॥ ੩੨ ॥ ਤੁਰਤ ਤੁਰੰਗ ਉਤਰ੍ਯੋ ਅਗਵਾਈ। ਐਂਚਿ ਲਕੀਰ ਦਈ ਸਹਿਸਾਈ। ਭਾਖ੍ਯੋ 'ਨੀਲ੍ਯਾ! ਥਿਰੋ ਇਥਾਏਂ[5]।ਗੁਰ ਕੀ ਆਨ ਅੱਗ੍ਰ ਨਹਿਂ ਜਾਏ' ॥੩੩॥ ਸੁਨਿ ਕਰਿ ਦਲ ਬਿਦਾਰ[6]† ਥਮ ਗਯੋ। ਪਾਇ ਅੱਗ੍ਰ ਨਹਿਂ ਪਾਵਤਿ ਭਯੋ। ਤਬਿ ਗੁਰ ਮਾਰ੍ਯੋ ਏਡਨਿ ਜੋਰ।ਲੰਘ੍ਯੋ‡ ਲਕੀਰ ਨਹੀਂ ਕਿਮ ਘੋਰ॥੩੪॥ ਛਰੀ ਹਾਥ ਮੈਂ ਪਤਰੀ[7] ਹੁਤੀ। ਦ੍ਵੈ ਚਾਰਿਕ ਕਰਿ ਬਲ ਤੇ ਹਤੀ। ਖਾਇ ਮਾਰ ਨਹਿਂ ਚਰਨ ਉਠਾਵਾ। ਫੁਰਕਤਿ ਇਤ ਉਤ ਅੱਗ੍ਰ ਨ ਜਾਵਾ ॥੩੫॥ ਜ੍ਯੋਂ ਨਹਰੀ ਕੰਟਕ[8] ਮੁਖ ਦੀਨੀ। ਰੁਕ੍ਯੋ ਤਿਸੀ ਤੈਸੀ ਬਿਧਿ ਚੀਨੀ। ਜਬਿ ਸਤਿਗੁਰ ਹਯ ਏਵ ਬਿਲੋਕਾ।ਦੇ ਕਰਿ ਆਨ ਚਲਨਿ ਤੇ ਰੋਕਾ॥੩੬॥ ਤਰੇ ਉਤਰਿ ਕਰਿ ਤਹਿਂ ਤਤਕਾਲੇ। ਕਲਗ਼ੀਧਰ ਭਾਖ੍ਯੋ ਅਸੁ ਨਾਲੇ[9]। 'ਪ੍ਰਥਮ ਜਨਮ ਤੇਰੋ ਹਮ ਜਾਨ੍ਯੋਂ। ਜਿਸਤੇ ਥਿਰ੍ਯੋ ਬਾਕ ਸਿਖ ਮਾਨ੍ਯੋ ॥ ੩੭ ॥ ਹੁਤੋ ਮਸੰਦ ਲੇਤਿ ਬਹੁ ਧਨ ਕੋ। ਰਹ੍ਯੋ ਅਚਤਿ§ ਭੋਜਨ ਤਬਿ

---

[1]ਪਿਛਲੇ ਪਾਸੇ ਤੱਕਦੇ ਬੀ ਨਹੀਂ। [2]ਮੁੜਕੇ ਹੱਲਾ ਕੀਤਾ ਤੇ **ਘਮਸਾਨ ਮਚਾ ਦਿਤਾ**। [3]ਹਾਰ। [4]ਜਗਤ ਆਪਦੇ ਹੀ (ਸਿੰਘ) ਕਹੇਗਾ। [5]ਹੇ ਨੀਲੇ ਘੋੜੇ! ਏਥੇ ਠਹਿਰ ਜਾਹ। [6]ਨਾਮ ਘੋੜੇ ਦਾ। [7]ਪਤਲੀ ਛੜੀ। [8]ਮਾਨੋਂ ਕੰਡਿਆਲਾ ਕੜਿਆਲਾ। [9]ਘੋੜੇ ਨੂੰ। *ਪਾ:-ਸਟਕੇ।
†ਪਾ:-ਦਲ ਬਿਡਾਰ। ‡ਪਾ:-ਲਖ੍ਯੋ। ਭਾਵ ਲੰਘਣ ਦਾ ਹੀ ਹੈ। §ਪਾ:-ਅਚਿਤ।

ਇਨਕੋ। ਸਿੱਖਨ ਤੇ ਲੇ ਕਰਿ ਗੁਰਕਾਰ।ਖਾਵਤਿ ਰਹਯੋ ਅਨੇਕ ਪ੍ਰਕਾਰ[7] ॥ ੩੮॥ ਸੁਨਿ ਸਤਿਗੁਰ ਤੇ ਜਥਾ ਅਲਾਯੋ।ਸਿਰ ਹਿਲਾਇ ਘੋਰਾ ਫੁਰਕਾਯੋ। ਤਬਿ ਸ੍ਰੀ ਪ੍ਰਭੁ ਬੈਠੇ ਤਿਸ ਥਾਨ।ਸਭਿਨਿ ਸੁਨਾਵਤਿ ਊਚ ਬਖਾਨ॥੩੯॥ ਦੋਹਰਾ ॥ 'ਖਾਲਸ ਗੁਰੁ ਗੁਰੁ ਖਾਲਸਾ[1] ਬਿਰਹੁ ਖਾਲਸਾ ਜੁੱਧ[2]। ਹਤਉ ਰਿਪੁਨਿ ਦਲ ਕੋ ਦਲਹੁ ਪਕਰਹੁ ਸ਼ਸਤ੍ਰਨਿ ਕ੍ਰੁੱਧ' ॥ ੪੦ ॥ਚੌਪਈ॥ ਸੁਨਿ ਸਤਿਗਰਕੇ ਵਰ ਸਮ ਬੈਨ।ਹਟਯੋ ਖਾਲਸਾ ਰਿਸ ਕਰਿ ਨੈਨ।ਧਰਿ ਜ੍ਵਾਲਾ-ਸ਼ਮਨੀ ਅਰਿ ਦਮਨੀ[3]। ਛੋਰੀ ਗੁਲਕਾਂ ਗਨ ਰਿਪੁ ਸ਼ਮਨੀ[4] ॥ ੪੧ ॥ ਸ੍ਰੀ ਗੁਰ ਬਿਰ ਹ੍ਵੈ ਧਨੁਖ ਸੰਭਾਰੇ। ਸਪਤ ਬਾਨ ਐਂਚਨ ਕਰਿ ਮਾਰੇ। ਪਰੀ ਗਗਨ ਮਹਿਂ ਗਰਵ[5] ਗੁੰਜਾਰ।ਬਿਸਮਾਨੇ ਰਿਪੁ ਸੁਨਿ ਧੁੰਕਾਰ ॥੪੨॥ ਇਕ ਹੀ ਬਾਰ ਹਟੇ ਸਭਿ ਸਿੰਘ। ਮ੍ਰਿਗ ਬਿਲੋਕਿ ਜਿਉਂ ਭੂਖਾ ਸਿੰਘ[6]। ਅੱਗ੍ਰ ਜੁ ਮਾਰਤਿ ਆਵਤਿ ਧਾਏ। ਕਿਤਿਕ ਹਤੇ ਕੋ ਮਾਰਿ ਹਟਾਏ ॥ ੪੩ ॥ ਤੋਮਰ, ਸੇਲੇ, ਸਾਂਗ ਪ੍ਰਹਾਰੇ। ਸਿਪਰ ਅੱਗ੍ਰ ਕਰਿ ਕਿਸ ਖਗ ਮਾਰੇ[7]। ਗੁਰ ਬਚ ਤੇ ਸ਼ਹੀਦ ਗਨ ਦਉਰੇ। ਪਰੇ ਹੇਲ ਕਰਿ,ਭੇ ਰਿਪੁ ਬੌਰੇ ॥ ੪੪ ॥ ਮਚੀ ਮਾਰ ਦੀਰਘ ਇਕ ਬਾਰੀ। ਮਰਿ ਮਰਿ ਪਰਤੇ ਪਾਇ ਪਸਾਰੀ। ਜਨੁ ਮਲੰਗ ਭੰਗਹਿਂ ਕੋ ਖਾਇ।ਲਿਟਹਿਂ ਪਰੇ ਇਸ ਬਿਧਿ ਸਮੁਦਾਇ॥੪੫॥ਸੁਭਟ ਤੁਰੰਗ ਮਰਿ ਖੇਤ ਮਝਾਰਾ। ਲੋਥਨਿ ਸੋਂ ਪੂਰਨ ਥਲ ਸਾਰਾ।ਸਰਬ ਗਿਰੇਸ਼ੁਰ ਓਜ ਲਗਾਏ। ਪਰੀ ਭਾਂਜ ਕਿਮ ਪਗ ਨ ਜਮਾਏ ॥ ੪੬॥ ਫੇਰਿ ਤੁਰੰਗ ਸਿਪਾਹ ਹਟਾਵੈਂ।ਮ੍ਰਿਗ ਸਮ ਭਾਜੇ ਕਿਮ ਅਟਕਾਵੈਂ। ਬਜੀ ਬੰਬ ਰਣਜੀਤ ਨਗਾਰੇ। ਭਾਜੇ ਸ਼ੱਤ੍ਰੁ ਕੇਤਿਕ ਮਾਰੇ॥੪੭॥ਰੁੰਡ ਮੁੰਡ ਹੁਇਪਰੇਹਜ਼ਾਰਾਂ।ਗ੍ਰਿਧਬ੍ਰਿੰਧਉਡਿ ਗਗਨ ਮੰਝਾਰਾ। ਕਹਿਂ ਲਗ ਬਰਨੌਂ ਜੁੱਧ ਬਿਸਾਲਾ। ਭਈ ਬਿਜੈ ਸਿੰਘਨਿ ਤਿਸਕਾਲਾ॥੪੮॥ਸਗਰੀ ਸੁਖ ਹੋਈ ਸਭਿ ਮਾਂਹੀ।ਘਾਇਲਮ੍ਰਿਤਕਤ ਜਨੋਕੋ ਨਾਂਹੀ।ਚਢੇ ਅਨੰਦਪੁਰਿ ਕੋ ਚਲਿਆਇ।ਹਟੇ ਪਹਾਰੀ ਗੇ ਨਿਜ ਥਾਂਇ॥੪੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜਗ੍ਰਿੰਥੇ ਪੰਚਮ ਰੁਤੇ 'ਸੰਗ੍ਰਾਮ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ॥ ੩੬ ॥

੩੭. ['ਖਾਲਸਾ' ਪਦ ਦੇ ਅਰਥ। ਭਵਿੱਖਤ ਵਾਕ]।

ਦੋਹਰਾ ॥ ਗਏ ਪਹਾਰੀ ਤ੍ਰਸਤੇ ਚਲਯੋ ਨਹੀਂ ਬਸਿ ਕੋਇ। ਸੁਭਟ ਮਰਾਏ ਸੈਂਕਰੇ ਜਗ ਮਹਿਂ ਅਪਜਸ ਹੋਇ ॥ ੧ ॥ ਚੌਪਈ ॥ ਪੁਨ

---

[1]ਖਾਲਸਾ ਗੁਰੂ ਰੂਪ ਹੈ ਤੇ ਗੁਰੂ ਖਾਲਸਾ ਹੈ। [2]ਜੁੱਧ ਵਿਚ ਟਿਕ (ਕੇ ਲੜੋ)। [3]ਦੁਸ਼ਮਨ ਮਾਰਨ ਵਾਲੀ। [4]ਰਿਪੂ ਨੂੰ ਸ਼ਮਨ (ਨਾਸ਼) ਕਰਨ ਵਾਲੀਆਂ ਗੋਲੀਆਂ। [5]ਭਾਰੀ। [6]ਮ੍ਰਿਗਾਂ ਨੂੰ ਵੇਖਕੇ ਜਿਵੇਂ ਭੁੱਖਾ ਸ਼ੇਰ। [7]ਕਿਸੇ ਨੇ ਤਲਵਾਰ ਮਾਰੀ।

ਇਕ ਥਲ ਹੁਇ ਮਸਲਤ ਕੀਨੀ। 'ਭਲੀ ਲਰਾਈ ਕਰੋਂਹੁ ਨ ਚੀਨੀ[1]'।
ਭੀਮਚੰਦ ਸਭਿ ਬਿਖੈ ਉਚਾਰੀ। 'ਮੈਂ ਪੂਰਬ ਹੀ ਗਿਨਤੀ ਧਾਰੀ ॥ ੨ ॥
ਗੁਰੂ ਸੰਗ ਜੰਗ ਨਹਿੰ ਬਨਿ ਆਵੈ। ਜਿਨ ਤੇ ਜੈ ਕਰੋਂਹੁ ਨ[2] ਕੋ ਪਾਵੈ।
ਗੁਰ ਚਲਿ ਗਏ ਭਾਗ ਕਿਛ ਪਰੀ[3]। ਠਹਿਰੇ ਬਹੁਰ ਬਾਹਨੀ ਮੁਰੀ ॥ ੩ ॥
ਪਰੀ ਮਾਰ ਐਸੀ ਕਿਛ ਆਇ। ਨਹੀਂ ਸੰਭਾਲ ਭਈ ਕਿਸ ਬਾਂਇ। ਦਸ
ਹਜ਼ਾਰ ਸੰਗ ਹੁਤੀ ਸਿਪਾਹ। ਰਹੇ ਹਟਾਇ ਹਟੀ ਕਿਮ ਨਾਂਹਿ[4] ॥ ੪ ॥
ਅਬਿ ਤੁਰਕਨਿ ਕੀ ਸੈਨ ਚਢਾਵਹੁ। ਦੇਹੁ ਦਰਬ ਤੂਰਨ ਅਨਵਾਵਹੁ।
ਸਭਿ ਗਿਰਪਤਿ ਕੇ ਸਚਿਵ ਸਿਧਾਵੈਂ। ਗੈਲ[5] ਆਪਨੇ ਲੈ ਕਰਿ ਆਵੈਂ' ॥
੫॥ ਮਾਨੀ ਭੂਪ ਚੰਦ ਹੰਡੂਰੀ। ਭਨੀ ਘਮੰਡ ਚੰਦ ਭੀ 'ਰੂਰੀ[6]'। ਤਤਛਿਨ
ਦਿੱਲੀ ਸਚਿਵ ਪਠਾਏ। ਮਿਲੇ ਸੁ ਅਵਰੰਗ ਕੇ ਉਮਰਾਏ ॥ ੬ ॥ ਸਕਲ
ਜ਼ਿਕਰ ਤਿਨ ਖੋਲਿ ਸੁਨਾਯੋ। 'ਦਰਬ ਇਤਿਕ ਤੁਮ ਨਿਕਟ ਪਠਾਯੋ।
ਪੁਨ ਕਦੀਮ ਹੈਂ ਪੂਜਾ ਤੁਮਾਰੀ। ਬਨਹੁ ਆਪ ਸਭਿ ਕੀ ਰਖਵਾਰੀ ॥ ੭॥
ਗੁਰ ਤੇ ਦੇ ਕਰਿ ਹਾਥ ਬਚਾਵਹੁ।ਪੁਨ ਧਨ ਪਠੈਂਅਧਿਕ ਇਤ[7] ਆਵਹੁ*'।
ਇਮ ਗਿਰਪਤਿ ਬਹੁ ਸਚਿਵ ਪਠਾਏ। ਇਤ ਅਨੰਦ ਪੁਰਿ ਸਤਿਗੁਰ
ਆਏ। ॥ ੮ ॥ ਕਰਯੋ ਕਰਾਹ ਬਹੁ ਵਜੀ ਵਧਾਈ। ਆਏ ਜੀਤ ਸ਼ੱਤ੍ਰ ਸਮੁ-
ਦਾਈ। ਦਾਨ ਬਿੰਦ ਰੰਕਨਿ ਕੋ ਦੀਨੋ। ਸੁਜਸ ਪਸਾਰਨ ਜਹਿੰ ਕਹਿੰ
ਕੀਨੋ ॥ ੯ ॥ ਮੰਗਲ ਕਰੇ ਅਨੇਕ ਪ੍ਰਕਾਰਾ। ਮੰਗਲ ਮੂਲ ਗੁਰੂ ਦਾਤਾਰਾ।
ਬਜਹਿੰ ਮ੍ਰਿਦੰਗ ਰਬਾਬ ਘਨੇਰੇ। ਗਾਵੈਂ ਸ਼ਬਦ ਸੁਖਦ ਗੁਰ ਕੇਰੇ ॥ ੧੦ ॥
ਘਾਇਲ ਸਾਲ੍ਹ ਪੱਤ੍ਰ ਕੋ ਲਾਏ। ਮਿਲੇ ਘਾਉ ਉਠਿ ਤੁਰਤ ਨਹਾਏ। ਕੇਤਿਕ
ਦਿਨ ਇਸ ਰੀਤ ਬਿਤੀਤੇ। ਆਇੰ ਜਾਇੰ ਸਿਖ ਸੰਗਤ ਪ੍ਰੀਤੇ ॥ ੧੧ ॥
†ਇਕ ਦਿਨ ਸਤਿਗੁਰ ਸਭਾ ਲਗਾਏ।ਬੈਠੇ ਸਿੰਘ ਆਨਿ ਸਮੁਦਾਏ।ਬੀਰ
ਸਿੰਘ ਜਸਪਾਲੀ ਆਯੋ। ਮਿਲਿ ਸ਼੍ਰੀ ਪ੍ਰਭੁ ਕੋ ਸੀਸ ਨਿਵਾਯੋ ॥੧੨॥ ਮਦਨ
ਸਿੰਘ ਰਜਪੂਤ ਦਰਸ ਕਰਿ। ਬੰਦਨ ਕਰੀ ਸਭਾ ਮਹਿੰ ਹ੍ਵੈ ਥਿਰ। ਇਨ
ਤੇ ਆਦਿਕ ਅਪਨ ਬਿਗਾਨੇ[8]। ਬੈਠੇ ਸਕਲ ਸੁਨਹਿੰ ਬਚ ਕਾਨੇ ॥ ੧੩ ॥

[1]ਲੜਾਈ ਕਰਨੀ ਕਿਵੇਂ ਬੀ ਭਲੀ ਨਹੀਂ ਦੇਖੀ ਗਈ। (ਅ) ( ਅਸਾਂ ਜੰਗ ਕਰਕੇ (ਆਪਣਾ) ਭਲਾ ਕਦੇ ਨਹੀਂ ਡਿੱਠਾ। [2]ਕਿਵੇਂ ਬੀ ਨਹੀਂ। [3]ਭਾਜੜ ਕੁਛ ਸਿੰਘਾਂ ਨੂੰ ਪਈ ਸੀ। [4](ਸਿੰਘਾਂ ਉਤੇ ) ਮੋੜ ਰ[illegible] ਪਰ ਮੁੜੀ ਨਹੀਂ। [5]ਨਾਲ। [6][illegible]ਹਣੀ ( ਸਲਾਹ ਹੈ )। [7]ਇਸ ਤੋਂ ਵਧੀਕ। [8]ਆਪਣੇ ਤੇ ਓਪਰੇ। *ਪਾ:—ਪਾਵਹੁ। †ਇਥੋਂ ਮੈ ਸਾਖੀ ਦੀ ੬੦ਵੀਂ ਸਾਖੀ ਚੱਲੀ।

ਸ਼ਯਾਮ ਸਿੰਘ ਪ੍ਰਭੁ ਕੇ ਢਿਗ ਬੈਸਾ। ਹਾਥ ਜੋਰਿ ਬੂਝਤਿ ਭਾ ਐਸਾ 'ਸ੍ਰੀ ਪ੍ਰਭੁ ਚਿਤ ਸੰਸੈ ਬਹੁ ਮੇਰੇ। ਉੱਤਰ ਕਹੋ ਆਪ ਇਸ ਬੇਰੇ॥ ੧੪॥ ਹਿੰਦੂ ਮੁਸਲਮਾਨ ਹੈਂ ਘਨੇ। ਜਹਿਂ ਕਹਿਂ ਜਗ ਮਹਿਂ ਦ੍ਰਿਸ਼ਟ ਸੁ ਬਨੇ। ਪੰਥ ਖਾਲਸਾ ਹੋਯਸਿ ਥੋਰਾ। ਪੱਧਤਿ ਕਹੂੰ ਕਹੂੰ ਕੋ ਟੋਰਾ[1] ॥੧੫॥ ਸਕਲ ਸ਼ੱਤ੍ਰ ਕੋ ਹਤਿ ਕਰਿ ਕੈਸੇ। ਰਾਜ ਪਾਇ ਕਿਮ ? ਕਹੀਯਹਿ ਤੈਸੇ। ਵਧਹਿ ਤੇਜ ਕਿਮ ਲੈ ਹੈ ਧਰਨੀ ? ਠਹਿਰਹਿ ਰਾਜ ਕੌਨ ਕਰਿ ਕਰਨੀ ?॥੧੬॥ ਬਹੁ-ਤਨਿ ਕੀ ਕ੍ਰਿਤ ਅਲਪ ਕਰੈਂ ਕਿਮ[2] ? ਬਨਹਿ ਅੰਲਪ ਕੀ ਬਹੁਤਨਿ ਤੇ ਤਿਮ[3]।ਹਿੰਦੂ ਤੁਰਕਨਿ ਬਡੋ ਸਮਾਜੂ।ਸਭਿ ਰਿਪੁ ਪਰ ਕਿਮ ਠਹਿਰਹਿ ਰਾਜੂ ॥੧੭॥ ਕਹੀਯਹਿ ਪੰਥ ਸੁਨਹਿ ਪ੍ਰਭੁ ! ਤੇਰਾ। ਹਾਨ ਲਾਭ ਜਾਨਹਿਂ ਇਸ ਬੇਰਾ'। ਵਰਤਹਿ ਵਰਤਾਰਾ[4] ਜਗ ਜਥਾ।ਸ੍ਰੀ ਮੁਖ ਸੁੰਦਰ ਤੇ ਕਹਿ ਤਥਾ:- ॥ ੧੮ ॥ ਦੋਹਰਾ ॥ 'ਵਰਤਾਰਾ ਵਰਤੈ[4] ਜਗਤ ਸੁਨੋ ਸਿੱਖ ਚਿਤ ਲਾਇ। ਸਤਿਗੁਰ ਜੈਸੀ ਭਾਵਸੀ ਤੈਸੀ ਚਲਸੀ ਵਾਇ॥ ੧੯ ॥ *ਖਾਇਗੋ ਖਰਚ ਲੇਇਗੋ ਲਾਲ[5]। ਸਰਕੈ ਗੋ[6] ਜੁੱਧ ਮਾਂਹਿ, ਕਰੈਗੋ ਨਿਹਾਲ॥੨੦॥ *ਖਾਰੀ ਲਗ ਲਛਮੀ ਸਿਮਟੀ ਸਗਰੀ ਆਨੈ ਸਾਰ[7]। *ਖੜੇ ਲੜੇ ਸੰਗ੍ਰਾਮ ਮਹਿਂ ਖਲਕ ਕਰੈਗੋ ਪਾਰ[8] ॥ ੨੧ ॥ *ਖ਼ਾਨ ਖਾਇ ਲਸ਼ਕਰ ਪਰੇ ਕਰੈ ਸਾਰ ਕਾ ਮੇਲ[9]। ਤਬੈ ਖਾਲਸਾ ਜਗੈਗੋ ਜਾਨਹੁ ਭਾਰਥ ਪੇਲ[10] ॥ ੨੨ ॥ ਖੰਜੋਗੀ ਲੰਭੋਗ ਮਹਿਂ ਸਾਰ ਸੰਗ੍ਰਹਣੇ ਮਾਂਝ[11]। ਸੁੰਨ ਧਯਾਨ ਗੁਣ ਗਯਾਨ

---

[1] ਕਿਤੇ ਕਿਤੇ ਕੋਈ ਲੱਭਿਆ ਮਿਲਦਾ ਹੈ। [2] ਬਹੁਤਿਆਂ ਦੀ ਕਾਰ ਥੋੜੇ ਕਿਵੇਂ ਕਰਨਗੇ ? [3] ਤਿਵੇਂ (ਕੀਕੂੰ) ਬਣੇਗੀ ਥੋੜਿਆਂ ਦੀ ਕ੍ਰਿਤ ਬਹੁਤਿਆਂ ਉਤੇ, ਭਾਵ ਬਹੁਤਿਆਂ ਉਤੇ ਥੋੜਿਆਂ ਦਾ ਰਾਜ (ਜੇ ਹੋ ਵੀ ਜਾਏ ਤਾਂ)ਰਹੇਗਾ ਕੀਕੂੰ ? [4] ਜੋ ਵਰਤਾਰਾ ਵਰਤੇਗਾ। [5] (ਖਾ=)ਖਾਵੇਗਾ,ਖਰਚੇਗਾ,(ਲ=) ਲਾਲਰਤਨ ਲਵੇਗਾ। [6] (ਸ=)ਅੱਗੇ ਵਧੇਗਾ। [7] ਖਾਰੀ ਤੋਂ 'ਖਾ',ਲਗ ਤੋਂ 'ਲ',ਸਾਰ ਤੋਂ 'ਸਾ'।ਸਮੁੰਦਰ ਤਕ ਦੀ ਸ੍ਰਿਸ਼ਟ ਲਛਮੀ ਸਾਰੀ ਕੱਠੀ ਕਰਕੇ ਲਿਆਵੇਗਾ। (ਅ) ਸਾਰ=ਲੋਹਾ ਬਜਾਕੇ। [8] ਖੜੇ ਤੋਂ 'ਖ',ਲੜੇ ਤੋਂ 'ਲ'ਸੰਗ੍ਰਾਮ ਤੋਂ 'ਸਾ'।ਜੁੱਧ ਵਿਚ ਡਟਕੇ ਲੜੇਗਾ,ਖਲਕਤਨੂੰ ਦੁੱਖਾਂ ਤੋਂ ਪਾਰ ਕਰੇਗਾ। [9] (ਖਾ) ਖਾਨਾਂ ਨੂੰ ਖਾ ਜਾਏਗਾ,(ਲ)ਲਸ਼ਕਰਾਂ ਉਤੇ ਪਏਗਾ, (ਸਾ)ਸਾਰ ਸ਼ਸਤ੍ਰਾਂ ਦਾ ਮੇਲ ਕਰੇਗਾ, ਭਾਵ ਸਦਾ ਸੰਭਾਲੇਗਾ। [10] ਐਸਾ ਦਬਾ ਪਾਵੇਗਾ ਕਿ ਮਾਨੋਂ ਮਹਾਂ ਭਾਰਥ (ਦਾ ਜੁੱਧ) ਹੋ ਰਿਹਾ ਹੈ। [11] (ਖੰ=ਖਾ ਤੋਂ) ਜੋਗ, (ਲੰ=ਲ ਤੋਂ) ਭੋਗ, (ਸੰ=ਤੋਂ ਸਾ=) ਸਾਰ ਗ੍ਰਹਣ ( ਲੋਹਾ ਯਾ ਸ਼ਸਤ੍ਰ ਧਾਰਨ)ਵਿਚ ਅਰਥਾਤ ਜੋਗ,ਭੋਗ ਤੇ ਬੀਰਰਸ ਤ੍ਰਿਹਾਂ ਦਾ ਖਾਲਸਾ ਮੇਲ ਕਰੇਗਾ।(ਅ)ਜੇ'ਸਾਰ'ਦਾ 'ਰਾਰਾ' ਲਿਖਾਰੀ ਦੀ ਭੁੱਲ ਸਮਝੀਏ ਕਿਉਂਕਿ ਇਕ ਮਾਤ੍ਰਾ ਵੱਧ ਹੈ ਤੇ ਪਾਠ ਐਉਂ ਕਹੀਏ।

[ਬਾਕੀ ਟੂਕ ਦੇਖੋ ਅਗਲੇ ਸਫ਼ੇ ਦੇ ਹੇਠ]

*ਇਨ੍ਹਾਂ ਤੁਕਾਂਵਿਚ ਪਦ ਖਾਲਸਾ ਦੇ ਅੱਖਰ ਅੱਖਰਦੇ ਅਰਥਕੀਤੇ ਹਨਦੇਖੋ ਅਗੇ ਅੰਕ੩੧,੩੨।

ਮਹਿਂ ਕਰੈ ਖਾਲਸਾ ਸਾਂਝ[1] ॥੨੩॥ ਖਾਦਰੁ ਲਾ ਦਰੁ ਸਾਗਰੇ ਬੀਚ ਕਰੈਗੋ ਰਾਜ[2]। ਦਿੱਲੀ ਟਿਕੈ ਨ ਰਾਜ ਸਿਖ ਗੁਰ ਨਾਨਕ ਬਖਸ਼ੀ ਸਾਂਝ[3]॥੨੪*॥ ਮਾਲਵ[4], ਕੁਰ, ਜਾਂਗੁਲ[5], ਕਿਲੇ, ਮਾਝਾ, ਪਰਬਤ, ਅਟਕ। ਕਸ਼ਮੀਰੀ ਓ ਹੈਸਪੁਰ[6], ਮਲਕ ਪੁਰੇ ਮੈਂ ਸਟਕ[7] ॥੨੫॥ ਪਿਸ਼ੌਰ, ਜਲਾਲਾ ਕਾਬਲੀ

---

[1](ਅਤੇ) ਅਦ੍ਰੁਰ ਸਮਾਧੀ, ਦੈਵੀ ਗੁਣ ਤੇ ਗਿਆਨ (ਸਭਨਾਂ) ਵਿਚ) ਖਾਲਸਾ ਸਾਂਝ ਕਰੇਗਾ। [2]ਖਾਦਰ (ਤੋਂ ਲੈ) ਸਿੰਧ (ਦੇਸ਼) ਤਕ (ਖਾਲਸਾ) ਰਾਜ ਕਰੇਗਾ। [ਖਾਦਰ=ਤਰਾਈ, ਉਹ ਧਰਤੀ ਜਿਸ ਪਰ ਦਰਯਾ ਦਾ ਪਾਣੀ ਚੜ੍ਹਕੇ ਸੈਲਾਬ ਕਰਕੇ ਚਿਕੜਾਲੀ ਕਰ ਜਾਏ। ਭਾਵ ਪੰਜਾਬ ਦੇ ਪੰਜਾਂ ਦਰਯਾਵਾਂ ਦੇ ਮਿਲਕੇ ਵਹਿਣ ਤੋਂ ਅੰਦਰ ਬਾਹਰ ਦੀ ਭੋਂ ਤੇ ਸਤਲੁਜ ਸਰੱਸ੍ਵਤੀ ਜਮੁਨਾ ਦੀ ਭੋਂ, ਮੁਰਾਦ ਜੋ ਜੀਂਦ ਤੋਂ ਲੇ ਪਸ਼ੌਰ ਤਕ। ਲਾ=ਤਕ। ਦਰ ਸਾਗਰ=ਸਮੁੰਦਰ ਦਾ ਦਰਵਾਜ਼ਾ= ਸਿੰਧ ਦੇਸ਼ ਜੋ ਪੰਜਾਬ ਤੇ ਸਮੁੰਦਰ ਦੇ ਵਿਚਕਾਰੇ ਹੈ ਤੇ ਜਿਸ ਵਿਚੋਂ ਪੰਜਾਬ ਦੇ ਪਾਣੀਆਂ ਨੂੰ ਸਮੁੰਦਰ ਵਿਚ ਜਾਣ ਦਾ ਰਾਹ ਹੈ]। ਸੂਚਨਾ—ਇਸ ਵਿਚ ਖਾਲਸਾ ਦੇ ਤ੍ਰੈ ਅੱਖਰਾਂ ਪਰ ਲਿਖਿਆ ਹੈ:—ਖਾ—ਤੋਂ ਖਾਦਰ। ਲਾ—ਤੋਂ ਲਾ ਦਰ। ਸਾ—ਤੋਂ ਸਾਗਰ। (ਅ) ਖਾਦਰ=ਮਾਲਵਾ ਮੈਨਦਾਬ ਆਦਿ ਜੀਂਦ ਇਲਾਕੇ ਤਕ। ਲਾਦਰ=ਪੰਜਾਬ ਸਤਲੁਜ ਤੋਂ ਪਸ਼ੌਰ ਤਕ। ਸਾਗਰੇ=ਸਿੰਧ ਦੇਸ਼ ਤਕ। [3](ਬਖਸ਼ਿਸ਼ ਕਰਕੇ) ਗੁਰੂ ਨਾਨਕ ਜੀ ਨੇ ਸਾਂਝ ਬਖਸ਼ੀ ਹੈ, ਦਿੱਲੀ ਵਿਚ ਰਾਜ ਨਹੀਂ ਟਿਕੇਗਾ। ਇਹ ਇਸ਼ਾਰਾ ਸ੍ਰਦਾਰ ਬਘੇਲ ਸਿੰਘ ਨਾਲ ਪੰਥ ਦੇ ਦਿੱਲੀ ਕਬਜ਼ਾ ਕਰਕੇ ਛੋਡ ਆਉਣ ਵਲ ਜਾਪਦਾ ਹੈ। [4]ਮਾਲਵਾ। [5]ਕੁਰਖੇਤ੍ਰ ਤੇ ਉਸਤੋਂ ਅਗਲਾ ਜੰਗਲ ਦੇਸ਼। [6]ਹਾਂਸੀ। [7]ਜਾਵੇਗਾ।ਹਟੇਗਾ। *ਇਕ ਛਾਪੇ ਦੇ ਨੁਸਖੇ ਵਿਚ, ਜੋ ਕੈਕਸਟਨ ਪ੍ਰੈਸ ਲਾਹੌਰ ਵਿਚ ਛਪਿਆ ਹੈ ਇਸ ਥਾਵੇਂ ਇਕ ਦੋਹਾ ਵੱਧ ਹੈ ਜੋ ਐਉਂ ਹੈ:—"ਫਿਰ ਆਵਹਿ ਅੰਗ੍ਰੇਜ ਚੜ ਪੂਰਬ ਪੱਛਮ ਕਰੈਂਗੇ ਰਾਜ। ਖਾਲਸਾ ਸਾਥ ਮਿਲਾਪ ਕਰਿ ਸ੍ਰੀ ਗੁਰੂ ਨਾਨਕ ਬਖਸ਼ੀ ਸਾਂਝ।" ਇਹ ਦੋਹਾ ਇਸ ਤੋਂ ਪਹਿਲੇ ਦੇ ਦੀਵਾਨ ਬੂਟਾ ਸਿੰਘ ਵਾਲੇ ਛਾਪੇ ਦੇ ਨੁਸਖੇ ਵਿਚ ਜੋ ਆਫਤਾਬ ਪੰਜਾਬ ਪ੍ਰੈਸ ਵਿਚ ੧੮੯੨ ਈ: (੧੯੪੯ ਬਿ:) ਵਿਚ ਛਪਿਆ ਹੈ, ਥੀ ਨਹੀਂ, ਹੋਰ ਵੀ ਕਿਸੇ ਲਿਖਤੀ ਨੁਸਖੇ ਵਿਚ ਨਹੀਂ, ਲਿਖਤੀ ਤੇ ਛਾਪੇ ਦੀਆਂ ਸੌ ਸਾਖੀਆਂ ਵਿਚ ਵੀ ਨਹੀਂ ਹੈ। ਤੇ ਸੌ ਸਾਖੀਆਂ ਦੇ ਅੰਗ੍ਰੇਜ਼ੀ ਟੀਕਾ (ਕ੍ਰਿਤ ਸਰ, ਸ: ਅਤਰ ਸਿੰਘ) ਵਿਚ ਵੀ ਇਸ ਦੋਹੇ ਦਾ ਟੀਕਾ ਨਹੀਂ ਹੈ। ਸਾਰੇ ਪਹਿਲੂਆਂ ਤੋਂ ਸੋਚਿਆਂ ਇਹ ਦੋਹਾ ਆਖੇਪਕ ਸਿੱਧ ਹੁੰਦਾ ਹੈ। ਸੌ ਸਾਖੀ ਵਿਚ ਏਥੇ ਗੁਰਮਤਾਂ ਦੇ ਹੋਰ ਦੋਹੇ ਹਨ, ਜੋ ਸ਼ਾਯਦ ਕਵੀ ਜੀ ਵਾਲੇ ਨੁਸਖੇ ਵਿਚ ਨਾਂ ਹੋਣ, ਉਨ੍ਹਾਂ ਟੀਕਾ ਜੁ ਨਹੀਂ ਕੀਤਾ।

[ਪਿਛਲੇ ਪੰਨੇ ਦੇ ਪ੍ਰਯਾਯ ਦੀ ਬਾਕੀ]

'ਖੰ ਜੋਗੀ, ਲੇ ਭੋਗ ਮਹਿਂ, ਸਾ ਸੰਗ੍ਰਹਣੇ ਮਾਝ', ਤਾਂ ਅਰਥ ਬਣੇਗਾ=(ਖਾਲਸਾ) ਜੋਗ ਤੇ ਭੋਗ (ਦੋਹਾਂ ਨੂੰ) ਮਿਲਕੇ (ਵਿਚਰੇਗਾ)। [ਖ,(ਖੰ=ਨਭ) ਤੋਂ ਮੁਰਾਦ 'ਚਿਦਾਕਾਸ਼'। ਲੈਭੋਗ ਮਹਿਂ= ਲੰਪਟ ਤੋਂ ਲੇ 'ਭੋਗ' ਅਰਥ ਵਿਚ ਲੀਤਾ ਹੈ। ਸੰਗ੍ਰਹਣ ਇਕੱਠ, ਮੇਲ]।

ਲੇਵੈਂਗੇ ਜਉ ਕੇਸ[1]। ਤਬੈ ਖਾਲਸਾ ਸਿੰਧ ਦੁਰ ਦਿੱਲੀਕੇਸੁਰ ਭੇਸ[2] ॥ ੨੬॥ [3]ਰੂਪ ਰੰਗ ਸਭਿ ਛਿਪੈਗੀ ਦੀਪ ਸਿੰਘ ਨਵਰੰਗ। ਜੋਤੀ ਜੋਤ ਸਮਾਇ ਕਰਿ ਲੋਹੇ ਛੋਹ ਭੁਜੰਗ[3] ॥ ੨੭* ॥ ਕੋਊ ਦਿਨ ਖਾਹੇ[4] ਸਹੀ ਲਵ-ਪੁਰਿ ਅਰੁ ਕਸ਼ਮੀਰੁ। ਸਾਧੈਗਾ ਸੋ ਖਾਲਸਾ ਹੁਇ ਮਮ ਦਸਤੰਗੀਰ[5] ॥੨੮॥ ਅਹੈ ਗੁਰੂ ਕਾ ਖਾਲਸਾ ਗੁਰੂ ਖਾਲਸਾ ਹੋਇ'। ਇਮ ਸੁਨਿ ਕੈ ਸਭਿ ਸਿੰਘ ਤਬਿ ਨਮੋ ਕਰੈ ਸਭਿ ਕੋਇ॥੨੯॥ਗੁਰ ਬੂਝੇ[6] 'ਪੁਨ ਆਪ ਕੋ ਦਰ-ਸ਼ਨ ਹੋਇ ਕਿ ਨਾਂਹ ?'। ਬੋਲੇ 'ਹੌਂ ਬਨ ਖਾਲਸਾ ਵਰਤੌਂਗੋ ਸਭਿ ਮਾਂਹਿ† ॥ ੩੦ ॥ ਖਾਰੀ ਲਗ ਲੱਛਮੀ ਜਹਾਂ ਤੁੱਕਾਂ ਲਿਖੀ ਬਨਾਇ। ਤਿਨ ਕੇ ਅਰਥ ਬਿਚਾਰੀਏ ਤ੍ਰੀਨ ਬਰਣ ਨਿਕਸਾਇ॥ ੩੧ ॥ ਇਕ ਖ਼ਕਾਰ ਕੋ ਲੀਜੀਏ ਬਹੁਰ ਲਕਾਰ ਸਕਾਰੁ। ਤੀਨਹੁੰ ਕੋ ਪਦ ਖਾਲਸਾ ਕੀਨੋ ਅਰਥ ਉਚਾਰੁ[7]‡' ॥ ੩੨ ॥ ਚੌਪਈ ॥ §ਇਮ ਕਹਿ ਤੂਸ਼ਨਿ ਭਏ ਗੁਸਾਈਂ। ਦੇਖਤ ਸਭਿ ਦਿਸ਼ ਦ੍ਰਿਸ਼ਟਿ ਚਲਾਈ। ਲਖਯੋ ਸੁਭਾਇ ਖਾਲਸੇ ਗੁਰ ਕੋ।

[1]ਕੇਸਾਧਾਰੀ ਲੈ ਲੈਣਗੇ। (ਅ) ਜਉਕ ਸੇ, ਸ਼ੌਂਕ ਨਾਲ। [2]ਤਦ ਖਾਲਸਾ ਦੂਰ ਸਿੰਧ ਤਕ ਰਾਜ ਕਰੇਗਾ ਦਿੱਲੀ ਕੇ ਈਸ਼੍ਵਰ ਤੁੱਲ ਭੇਸ ਕਰਕੇ,ਭਾਵ ਪਾਤਸ਼ਾਹੀ ਠਾਠ ਨਾਲ। [ਦਿਲੀਕੇਸੁਰਭੇਸ= ਦਿੱਲੀ ਕੇ ਈਸ਼੍ਵਰ ਦੇ ਭੇਸ਼ ਵਿਚ]। [3](ਤੁਰਕਾਂ ਪਠਾਣਾਂ ਦੇ ਰਾਜ ਸਾਜ ਦੇ ਪੁਰਾਣੇ) ਰੂਪ ਰੰਗ ਛਪ ਜਾਣਗੇ, ਨਵੀਨ ਰੰਗ ਦੇ ਸਿੰਘਾਂ ਦਾ (ਦੀਪ=) ਤੇਜ ਪ੍ਰਤਾਪ ਫੈਲੇਗਾ। (ਮੈਂ ਤਾਂ) ਜੋਤੀ ਜੋਤ ਸਮਾ ਜਾਵਾਂਗਾ, ਪਰ ਭੁਜੰਗੀਆਂ (ਖਾਲਸੇ ਨੂੰ) ਲੋਹੇ ਦੀ ਛੋਹ ਲਾ ਜਾਵਾਂਗਾ, (ਜੋ ਸਭੋ ਕੁਛ ਕਰਨਗੇ)। ਸੂਚਨਾ— ਸੌ ਸਾਖੀ ਦੇ ਪ੍ਰੇਮੀ ਏਥੇ ਦੀਪ ਸਿੰਘ ਤੋਂ ਮੁਰਾਦ ਮਹਾਰਾਜਾ ਦਲੀਪ ਸਿੰਘ ਹੀ ਲੈਂਦੇ ਹਨ। [4]ਪਾ: ਸੌ ਸਾ: ਦਾ-ਖਾਏ। ਭਾਵ ਮਾਮਲਾ ਖਾਏਗਾ। [5]ਉਹ ਖਾਲਸਾ (ਮੁਲਕ ਨੂੰ) ਸਾਧੇਗਾ ਮੇਰੀ ਉਸਨੂੰ ਦਸਤਗੀਰੀ ਹੋਵੇਗੀ। [6](ਸਿੰਘਾਂ ਨੇ) ਗੁਰਾਂ ਤੋਂ ਪੁੱਛਿਆ। [7]'ਖਾਰੀ ਲਗ ਲਛਮੀ' ਦੀਆਂ ਤੁਕਾਂ ਜਿਥੇ ਕੁ ਲਿਖੀਆਂ ਹਨ ਬਣਾਕੇ ਉਨ੍ਹਾਂ ਦੇ ਅਰਥ ਵਿਚਾਰੋ ਤਾਂ ਤ੍ਰੈ ਅਖਰ ਨਿਕਲਣਗੇ। ਇਕ ਖਖਾ ਲਓ, ਫਿਰ ਲਲਾ, (ਤੇ) ਸਸਾ, ਤਿੰਨਾਂ ਤੋਂ ਪਦ ਖਾਲਸਾ ਬਣਿਆਂ ਹੈ, ਜਿਸ ਦਾ ਅਰਥ ਉਨ੍ਹਾਂ ਤੁਕਾਂ ਵਿਚ ਕਿਹਾ ਹੈ। [ਪਿਛੇ ਆਏ ਅੰਕ ੨੦, ੨੧, ੨੨, ੨੩, ੨੪ ਵਿਚ ਇਹੋ ਗਲ ਮੁੜ ਮੁੜ ਆਈ ਹੈ,ਸਗੋਂ ਅੰਕ ੨੧ ਵਿਚ ਦੋ ਵੇਰ ਇਹੋ ਪਦ ਆਇਆ ਹੈ]।

*ਇਥੇ ਇਕ ਹੋਰ ਦੋਹਾ ਕੇਕਸਟਨ ਪ੍ਰੈਸ ਵਾਲੇ ਛਾਪੇ ਦੇ ਨੁਸਖੇ ਵਿਚ ਹੈ ਜੋ ਲਿਖਤੀ ਨੁਸਖਿਆਂ ਤੇ ਆਫਤਾਬ ਪ੍ਰੈਸ ਵਾਲੇ ਛਾਪੇ ਦੇ ਨੁਸਖੇ ਵਿਚ ਨਹੀਂ, ਨਾਂ ਹੀ ਸੌ ਸਾਖੀ ਵਿੱਚ ਹੈ, ਤਾਂਤੇ ਆਖੇਪਕ ਹੈ। ਉਹ ਦੋਹਾ ਇਹ ਹੈ:–"ਪਹਿਲੇ ਮੇਰਾ ਏਕ ਸਿਖ ਕਰੇ ਪੰਜਾਬੀ ਰਾਜ। ਪਰਜਾ ਸੁਖੀ ਵਸਾਇਸੀ ਕਰੇ ਧਰਮ ਕੇ ਕਾਜ।"

†ਇਥੇ ਸਪਸ਼ਟ ਗੁਰੂ ਜੀ ਅਪਣਾ ਅਵਤਾਰ ਖਾਲਸੇ ਵਿਚ ਵਰਤਣਾ ਦੱਸ ਰਹੇ ਹਨ। ‡ਪਾ:–ਵਿਚਾਰ। §ਇਥੋਂ ੬੧ ਵੀਂ ਸਾਖੀ ਚੱਲੀ।

ਬੂਝਨੋ ਪੁਨ ਜੋ ਸੰਸੈ ਉਰ ਕੋ ॥੩੩॥'ਸ਼੍ਰੀ ਪ੍ਰਭੁ! ਕਿਮ ਵਰਤਹਿ ਵਰਤਾਰਾ? ਕਿਮ ਭਾਣਾ ਹੋਵੈ ਕਰਤਾਰਾ[1] ? ਸਮੈ ਕਲੂ ਕੋ ਕੈ ਕੋ ਹੋਇ? ਵਧਹਿ ਰਾਜ ਨ੍ਰਿਪ ਕਹੀਅਹਿ ਸੋਇ ॥੩੪॥ ਰਿਦੈ ਖਾਲਸੇ ਲਾਲਸ ਲਹੋ। ਭੂਤ ਭਵਿੱਖਤ ਕੀ ਗਤਿ ਕਹੋ'। ਇਮ ਸੁਨਿ ਸਿੰਘਨਿ ਕੀ ਅਰਦਾਸ। ਸ਼੍ਰੀ ਕਲਗ਼ੀਧਰ ਕੀਨਿ ਪ੍ਰਕਾਸ਼ ॥ ੩੫ ॥ 'ਚਾਰ ਲੱਖ ਬੱਤੀਹ ਹਜ਼ਾਰਾ। ਕਲੂ ਆਰਬਲ ਕਰੀ ਉਚਾਰਾ[2]। ਜਿਸ ਮਹਿਂ ਸੰਤ ਹੋਇ ਬ੍ਰਹਮ ਗਯਾਨੀ। ਸਗਰੇ ਦੋਖ ਕਰਹਿ ਸੋ ਹਾਨੀ[3] ॥੩੬॥ ਦੋਹਰਾ ॥ ਕਲਿ ਦਰਸ਼ਨ ਕੇ ਕਾਰਨੇ ਉਠੇ ਪ੍ਰਾਤ ਇਕ ਬਰਖ[4]। ਨਗਰ ਦੂਰ ਹੁਇ ਦੇਖੀਐ ਤਬਿ ਦਰਸਾਵੈ ਹਰਖ[5] ॥ ੩੭ ॥ ਨਗਨ ਸ਼ਿਸ਼ਨ[6], ਬਾਤਲ ਵਪੂ[7], ਕਰ ਮੈਂ ਭੋਜਨ ਖਾਇ। ਨੀਲ ਵਸਨ[8], ਬੋਲੈ ਹਸੈ[9],ਸਹਿਜ ਸੁਭਾਇ ਨਹਾਇ[10] ॥੩੮॥ ਦਰਸ਼ਨ ਤੇ ਪਾਤਕ ਗਏ, ਮਿਟੀ ਸੰਕ ਸਭਿ ਦੇਹ[11]।ਜੋ ਬੋਲੈ ਸੋ ਵਾਕ ਉਠਿ ਚਿਤਵਤਿ ਪੂਰਨ ਲੇਹਿ[12] ॥੩੯॥ ਦੋਹਰਾ॥ ਜਬਿ ਪਾਂਡਵ ਹਟਿ ਗਯੋ ਸਮਾਜਾ॥ ਮਾਘਧ[13] ਇਕ ਹਜ਼ਾਰ ਕਿਯ ਰਾਜਾ। ਤਿਨ ਪਸ਼ਚਾਤ ਨੰਦ ਕੇ ਰਾਜੇ[14]। ਡੇਢ ਹਜ਼ਾਰ ਸੁ ਭੁਗਨੇ ਸਮਾਜੇ ॥ ੪੦ ॥ ਪਰਸਰਾਮ ਸਮ ਸੇ ਜਗ ਹੋਇ। ਸ਼ੂਦ੍ਰ ਛਾਪ[15] ਕੀਨੀ ਸਭਿ ਕੋਇ। ਜਗ ਮਹਿਂ ਦਿਜ ਆਦਿਕ ਜੇ ਭਏ। ਸਿਰ ਮੁਖ ਸਭਿਨਿ ਮੁੰਡਾਇ ਸੁ ਦਏ ॥ ੪੧ ॥ ਕੇਸ਼ ਦੂਰ ਸਭਿ ਇਕ ਸਮ ਕਰੇ। ਦੋਖ ਅਧਿਕ

---

[1]ਕਰਤਾਰ ਦਾ। [2]ਕਲਜੁਗ ਦੀ ਆਰਬਲਾ ੪੩੨੦੦੦ ਕਹੀ ਹੈ। [3]ਇਹ ਇਸ਼ਾਰਾ ਸ਼੍ਰੀ ਗੁਰੂ ਨਾਨਕ ਦੇਵ ਜੀ ਵੱਲ ਹੈ। [4]ਇਕ ਸਾਲ ਕਲਜੁਗ ਗੁਰ ਨਾਨਕ ਦੇ ਦਰਸ਼ਨ ਨੂੰ ਸਵੇਰੇ ਉਠਕੇ ਟੁਰਿਆ। [5]ਨਗਰ ਤੋਂ ਦੂਰ ਜਾਕੇ ਡਿੱਠੋ ਸੁ ਤਾਂ ਉਹ ਦਰਸ਼ਨ ਕਰਕੇ ਖੁਸ਼ ਹੋਇਆ। [6]ਨਗਨ ਸ਼ਿਸ਼ਨ ਕਰ ਮੈਂ=ਇੰਦ੍ਰੀ ਨੰਗੀ ਹੱਥ ਵਿੱਚ। [7]ਭਾਵ ਵਾ ਵਾਰੋਲੇ ਦਾ ਸਰੀਰ ਸੀ ਉਸਦਾ। [8]ਨੀਲੇ ਕਪੜੇ ਸਾਸੁ। [9]ਹਸ ਹਸ ਬੋਲਦਾ ਸੀ। [10]ਪ੍ਰੇਮ ਨਾਲ ਸਹਿਜੇ ਝੁਕ ਗਿਆ। [ਨਿਹਾਇ=ਨਿਉਂਕੇ, ਮੈ ਸਾਖੀ ਦਾ ਪਾਠ ਹੈ ਨਾਇ=ਨਿਉਂਕੇ]। [11]ਦਰਸ਼ਨ ਕਰਨ ਨਾਲ (ਕਲਜੁਗ ਦੇ) ਪਾਪ ਮਿਟ ਗਏ, (ਤੇ ਗੁਰੂ ਜੀ ਦੇ ਵਾਕ ਸੁਣਕੇ) ਉਸਦੇ ਸਰੀਰ ਅੰਦਰਲੀਆਂ ਭਾਵ ਮਨ ਦੀਆਂ ਸ਼ੰਕਾਂ ਸਾਰੀਆਂ ਮਿਟ ਗਈਆਂ। [12]ਗੁਰੂ ਕੇ ਵਾਕ (=ਬਾਣੀ) ਜੋ (ਕੋਈ ਸਵੇਰੇ) ਉੱਠਕੇ ਪੜ੍ਹੇਗਾ ਉਹ ਅਪਣੀਆਂ ਚਿਤਵਨੀਆਂ ਪੂਰਨ ਹੁੰਦੀਆਂ ਵੇਖੇਗਾ। 'ਮੋਤੀ ਤ ਮੰਦਰ ਊਸਰਹਿ' ਦਾ ਉਪਦੇਸ਼ ਕਲਜੁਗ ਨੂੰ ਗੁਰੂ ਨਾਨਕ ਦੇਵ ਜੀ ਨੇ ਕੀਤਾ ਸੀ ਇਸ ਸ਼ਬਦ ਤੋਂ ਮੁਰਾਦ ਹੈ। (ਅ) ਇਨ੍ਹਾਂ ਤੁਕਾਂ ਵਿਚ ਇਉਂ ਅਰਥ ਬੀ ਲਾਉਣ ਦਾ ਯਤਨ ਹੁੰਦਾ ਹੈ:—ਸਵੇਰੇ ਉਠਕੇ ਇਕ ਵਰ੍ਹਾ ਜੇ ਕੋਈ ਨਗਰੋਂ ਦੂਰ ਜਾਕੇ ਨਜ਼ਰ ਜੋੜੇ ਤਾਂ ਉਹ ਕਲਜੁਗ ਨੂੰ ਦੇਖੇਗਾ ਜਿਸ ਦਾ ਸਰੀਰ ਨੰਗਾ ਆਦਿਕ ਹੈ। [13]ਮਾਘਧੀਆਂ ਨੇ। [14]ਨੰਦ ਅੱਲ ਵਾਲੇ ਰਾਜੇ ਦੇਖੋ ਅੰਸੂ ੨੯ ਅੰਕ ੪੪ ਤੋਂ ਅੱਗੇ। [15]ਮੁੰਡਨ ਕਰ ਦਿਤੇ। (ਅ) ਉਸਤਰਾ।

ਬਜਾਪਰੋ ਸਮਸਰੇ। ਰਾਜਪੂਤ ਜੋ ਦਾਸੀਨੰਦ[੧]। ਪੰਚ ਪੁਸ਼ਤ ਕਿਯ ਰਾਜ ਬਿਲੰਦ[੨] ॥ ੪੨ ॥ ਸੌਰਜ[੩], ਮੌਰਜ[੪], ਤੂਰਜ[੫] ਹੋਇ। ਬਹੁਰ ਪਠਾਨ ਰਾਜ ਲਿਯ ਸੋਇ। ਮੁਗ਼ਲ ਭਏ ਤਿਨ ਤੇ ਪਸ਼ਚਾਤੀ। ਪੂਜਾ ਭਈ ਸਭਿ ਔਰੇ ਜਾਤੀ ॥ ੪੩ ॥ ਪੁਨ ਰੌਰਾ ਕੇਤਿਕ ਦਿਨ ਪਰੈ। ਸੈਨ ਕਾਬਲੀ ਤੇ ਸਭਿ ਡਰੈ। ਦੱਛਨ ਕੇ ਦਲ[੬] ਉਮਡਹਿਂ ਘਨੇ। ਲੂਟ ਕੂਟ ਜਗ ਕੋ ਦੁਖ ਬਨੇ ॥੪੪॥ ਤਬਹਿ ਸਿੰਘ ਗਰਜੈਂ ਬਡ* ਭਾਰੀ। ਪਰਹਿ ਜੰਗ ਸੰਗ ਸੈਨ ਕੰਧਾਰੀ।ਪੂਰਬ ਬਿਖੈ ਮੌਨ[੭] ਵਧ ਜਾਵੈਂ।ਲਰ ਕਰਿ ਸਭਿ ਕੀ ਸ਼ਙਾ ਉਠਾਵੈਂ ॥ ੪੫ ॥ ਇਤੈ ਸਿੰਘ ਉਤ ਹੋਇਂ ਫਿਰੰਗੀ[੭]। ਦਲ ਦੋਨਹੁੰ ਕੇ ਹ੍ਵੈਂ ਬਡ ਜੰਗੀ। ਕੇਤਿਕ ਸੰਮਤਿ ਇਮਹੁ ਬਿਤਾਵੈਂ। ਮਿਲਿ ਕਰਿ ਮਸਲਤ ਰਾਜ ਕਮਾਵੈਂ ॥ ੪੬ ॥ ਵਧਹਿ ਖਾਲਸਾ ਲੇ ਬਡ ਰਾਜਾ। ਸਭਿ ਬਿਧਿ ਤੇ ਅਧਿਕਾਇ[੮] ਸਮਾਜਾ†। ਜਿਤ ਕਿਤ ਸਿੰਘ ਨਾਮ ਗੁਰ ਜਪੈਂ। ਚਹੈਂ ਉਥਪਹਿ ਕਿਸ ਹੂ ਥਪੈਂ[੯]‡ ॥ ੪੭ ॥ ਦੋਹਰਾ ॥ ਘਰ ਘਰ ਉਜਰੈ ਘਰ ਘਰ ਵੱਸੈ ਘਰ ਘਰ ਰੋਵੈ ਨਾਰਿ। ਘਰ ਘਰ ਪੂਜਾ,ਘਰ ਘਮੰਡ[੧੦]§,ਘਰ ਘਰ ਹੁਇ ਮਰਸਾਰ[੧੧]¶॥੪੮॥ਚੌਪਈ॥ਚਿਰੰਕਾਲ ਲੌ ਰਾਜਕਮਾਵੈਂ।ਪਾਛੈ ਪੁਨ ਮਲੇਛ ਵਧਿ ਜਾਵੈਂ।ਕਲਜੁਗ ਘੋਰ ਹੋਇ ਜਿਸ ਕਾਲ। ਨਿਹਕਲੰਕ ਤਬਿ ਤੇਜ ਬਿਸਾਲ' ॥੪੯॥ਇਸ ਪ੍ਰਕਾਰ ਗੁਰਸਕਲ ਸੁਨਾਯੋ।ਸੁਨਿਸਿੰਘਨਿ ਸਭਿ ਸੀਸਨਿਵਾਯੋ।

[੧]ਨੰਦ ਜੋ ਦਾਸੀ ਦੇ ਪੁੱਤ੍ਰ ਰਾਜਪੂਤ ਸਨ। [੨]ਪੰਜ ਪੁਸ਼ਤਾਂ ਤਕ ਬੜਾ ਰਾਜ ਕੀਤਾ। [੩]ਸੂਰਜਵੰਸ਼ੀ, (ਅ) ਸੂਰਮੇ ਮੋਰੀਆ ਖਾਨਦਾਨ ਵਾਲੇ। [੪]ਮੋਰੀਆ ਖਾਨਦਾਨ ਜਿਨ੍ਹਾਂ ਵਿਚ ਚੰਦ੍ਰ ਗੁਪਤ ਹੋਇਆ ਹੈ। [੫]ਤੂਰਜ ਤੋਂ ਮੁਰਾਦ ਤੂਰਾਨੀਆਂ ਦੀ ਹੈ ਜੋ ਪਾਰਸੀ ਕੌਮ ਦੇ ਸਨ, ਪਰ ਇੱਥੇ ਮੁਰਾਦ ਰਾਜਾ ਜੈਪਾਲ ਵੰਸ਼ਜਾਂ ਦੀ ਹੈ ਯਾ ਚੌਹਾਨ ਰਾਜਪੂਤਾਂ ਤੋਂ ਹੈ ਜਿਨ੍ਹਾਂ ਦਾ ਦਿੱਲੀ ਦਾ ਰਾਜ ਪਠਾਣਾਂ ਨੇ ਮੇਟਕੇ ਆਪਣਾ ਰਾਜ ਸ਼ੁਰੂ ਕੀਤਾ ਸੀ। [੬]ਮਰਹਟਿਆਂ ਵਲ ਇਸ਼ਾਰਾ ਹੈ। [੭]ਅੰਗ੍ਰੇਜ਼। [੮]ਵਧੇਗਾ। [੯]ਚਾਹੇ ਕਿਸੇ ਨੂੰ ਥਾਪ ਦੇਣ ਚਾਹੇ ਉਜਾੜ ਦੇਣ। [੧੦]ਜੱਧ। [੧੧]ਮਸਾਣ। ਘਰ ਘਰ ਦਾ ਭਾਵ ਇਹ ਬੀ ਲੈਂਦੇ ਹਨ=ਕਿਸੇ ਘਰ ਵਿਚ। *ਪਾ:-ਬਲ। †ਇਸ ਤੋਂ ਅਗੇ ਕੈਕਸਟਨ ਪ੍ਰੈਸ ਵਾਲੇ ਨੁਸਖੇ ਵਿਚ ਦੋ ਤੁਕਾਂ ਹੋਰ ਹਨ, ਜੋ ਛਾਪੇ ਦੇ ਦੂਜੇ ਨੁਸਖੇ ਤੇ ਲਿਖਤੀਆਂ ਵਿਚ ਨਹੀਂ ਹਨ, ਤੁਕਾਂ ਇਹ ਹਨ:-"ਜਿਤ ਕਿਤ ਲਸ਼ਕਰ ਲੈ ਮੁਖ ਧਰਿਹੈਂ ॥ ਜਿਸ ਕੋ ਚਹਿਂ ਗਾਦੀ ਪਰ ਕਰਿਹੈਂ:" ਤਾਂਤੇ ਆਖੇਪਕ ਹਨ। ‡ਪਾ:-ਕਹੈਂ ਉਚ ਪਹਿ ਕਿਸਹੂ ਥਪੈਂ। §ਪਾ:-ਘਰ ਘਰ ਘਮੰਡ ॥ ¶ਇਸ ਦੇ ਅਗੇ ਕੈਕਸਟਨ ਪ੍ਰੈਸ ਦੇ ਛਾਪੇ ਵਾਲੇ ਨੁਸਖੇ ਵਿਚ ਦੋ ਤੁਕਾਂ ਹੋਰ ਹਨ, ਜੋ ਛਾਪੇ ਦੇ ਦੂਜੇ ਅਤੇ ਲਿਖਤੀ ਨੁਸਖ਼ਿਆਂ ਵਿਚ ਨਹੀਂ ਹਨ, ਤੁਕਾਂ ਇਹ ਹਨ:-"ਘਰ ਘਰ ਦਉਲਤ ਘਰ ਘਰ ਖੁਸ਼ੀਆਂ ਘਰ ਘਰ ਮੰਗਲ ਚਾਰ। ਘਰ ਘਰ ਪੂਜਾ ਘਰ ਘਰ ਵਿੱਦਿਆ ਘਰ ਘਰ ਹੁਇ ਹੈ ਨਾਰ" ਤਾਂਤੇ ਆਖੇਪਕ ਹਨ।

ਕਹਿ[1] ਗੁਰਬਖਸ਼ ਸਿੰਘ ਸ਼ੁਭ ਕਥਾ । ਸਿਖ ਸ਼੍ਰੋਤਾ ਪ੍ਰੇਮੀ ਸੁਨਿ ਤਥਾ ॥੫੦॥ ॥ਦੋਹਰਾ॥ ਰਾਮਦਾਸ ਕੁਲ ਰਾਮ ਕੁਇਰ ਗੁਰ ਉਕਤੀ ਕਹਿ ਚੁੱਪ । ਕਹਿਤੇ ਲਗੀ ਸਮਾਧਿ ਪਦ ਲਈ ਗੁਪਾਂਤ* ਰਸ ਗੁੱਪ[2] ॥ ੫੧ ॥ ਕਲ ਵਰਤਾਰਾ ਪਢਿ ਸੁਨੈ ਕਲਜੁਗ ਤਾਂਕਾ ਦਾਸ।ਪਾਪ ਭਗੈ,ਭਗਤੀ ਜਗੈ,ਧੰਨ ਸਿੱਖ ਕੀ ਆਸ ॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਲੁ'ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ।

੩੮. [ਪਾਹੁਲ ਭੇਦ । ਰਹਤ । ਨ੍ਰਹਮਨ ਲੱਛਣ] ।

ਦੋਹਰਾ ॥ †ਕੇਤਿਕ ਦਿਨ ਬੀਤੇ ਬਹੁਰ ਬੈਠੇ ਸਭਾ ਮਝਾਰ। ਕਰੈਂ ਰਬਾਬੀ ਕੀਰਤਨ ਸੁੰਦਰ ਸ਼ਬਦ ਉਚਾਰਿ ॥ ੧ ॥ ਚੌਪਈ ॥ ਰਾਮਕੁਇਰ ਨਿਜ ਤਯਾਗ ਸਮਾਧਿ। ਰਿਦੇ ਧਯਾਨ ਧਰਿ ਗੁਰੂ ਅਗਾਧ। ਸਿਖ ਸੰਗਤ ਗਨ ਸਿੰਘ ਜਿ ਸ਼੍ਰੋਤਾ। ਸੁਨਿ ਸੁਨਿ ਸਭਿ ਕੇ ਅਨੰਦ ਉਦੋਤਾ‡ ॥ ੨ ॥ ਸਤਿਗੁਰ ਕਥਾ ਕਰਨ ਲਗ ਭਾਈ। ਗੁਰ ਸਿਵਕ ਕੇ ਤਨ ਮਨ ਭਾਈ। ਭਗਤਿ ਗਯਾਨ ਤੇ ਪੂਰਨ ਜੋਈ। ਸਿੱਖੀ ਅਰੁ ਵਿਰਾਗ ਮਹਿਂ ਭੋਈ[3]:–॥ ੩ ॥ ਸੱਦੂ ਮੱਦੂ ਦੋਨਹੁੰ ਭ੍ਰਾਤਾ। ਗਾਵੈਂ ਰਾਗ ਸੁਰਨਿ ਕੇ ਗਯਾਤਾ[4]। ਕਰੀ ਬਿਲਾਵਲ ਚੌਂਕੀ ਚਾਰੁ[5]। ਭੋਗ ਪਾਇ ਅਰਦਾਸ ਉਚਾਰਿ ॥ ੪ ॥ ਪੀਛੇ ਸਿੰਘਨ ਬਿਨਤੀ ਕੀਨਿ। 'ਸਕਲ ਕਲਾ ਸਮਰੱਥ ਪ੍ਰਬੀਨ। ਕਲ ਮਹਿਂ ਕਰਯੋ ਖਾਲਸਾ ਬੀਰ। ਸਭਿ ਤੇ ਉੱਤਮ ਗੁਨੀ ਗਹੀਰ ॥ ੫ ॥ ਦੋਹਰਾ ॥ ਸਰਬ ਸ਼ਿਰੋਮਣ ਖਾਲਸਾ ਰਚਯੋ ਪੰਥ ਸੁਖਦਾਇ। ਬਿਨ ਇਕ ਗੰਦੇ ਧੂਮ ਤੇ ਜਗ ਮਹਿਂ ਅਧਿਕ ਸੁਹਾਇ§ ॥੬॥ ਪੂਛੈਂ ਪਰਮ ਸੁ ਪ੍ਰੇਮ ਕਰਿ ਰਹਿਨੀ ਕੋ ਬਿਰਤੰਤ। ਤਿਸ ਕੋ ਦੇਵੇਂ[6], ਕਿਮ ਰਹੈਂ[7], ਕੈਸੇ ਵਰਤੈਂ ਸੰਤ?' ॥ ੭ ॥ ਗੁਰੂ ਕਹੈਂ 'ਸੁਨਿ ਖਾਲਸਾ! ਕੇਸ ਪਾਹੁਲੀ ਮੁਕਤਿ। ਖੰਡੇ ਕੀ ਸਭਿ ਤੇ ਭਲੀ ਕੈ ਚਰਨਨ ਕੀ ਜੁਗਤ ॥ ੮ ॥ ਜੁਗ ਜੁਗ ਮਹਿਂ ਹਮ ਅਵਤਰੈਂ ਅਪਨੇ ਭਗਤਨਿ ਕਾਜ। ਰਹਿਨੀ ਰਹੈ ਸੁ ਖਾਲਸਾ ਸੋ ਮੇਰੋ ਸਿਰਤਾਜ ॥ ੯ ॥ ਧਰੈ

---

[1]ਕਹਿ ਕਰਕੇ। [2]ਗੁਰ ਚਰਨਾਂ ਵਿਚ ਸਮਾਧ ਲਗੀ ਤੇ(ਗੁਪ=)ਲੀਨ ਹੋਕੇ ਗੁਪਤ ਰਸ ਲੀਤਾ। [3]ਮਿਲੀ ਹੋਈ। [4]ਸੁਰ ਤਾਰਾਂ ਦੇ ਜਾਣੂ। [5]ਬਿਲਾਵਲ ਦੀ ਚੌਂਕੀ ਜੋ ਸਵੇਰੇ ਸੱਤ ਅੱਠ ਵਜੇ ਹੁੰਦੀ ਹੈ।ਚੌਂਕੀਆਂ ਦੇ ਵੇਰਵੇ ਲਈ ਤੱਕੋ ਰਾ: ੫ ਅੰਸੂ ੪੩ ਅੰਕ ੩੫ ਦੀ ਹੇਠਲੀ ਤੁਕ। [6](ਦਾਨ) ਕਿਸ ਨੂੰ ਦੇਵੀਏ। [7]ਕਿਸ ਰਹਿਣੀ ਵਿਚ ਰਹੀਏ। *ਸੌ ਸਾ: ਦਾ ਪਾਠ ਹੈ–ਮੁਕਤਿ।

†ਸੌ ਸਾਖੀ ਦੀ ਇਹ ਬਾਹਠਵੀਂ ਸਾਖੀ ਟੁਣ ਵੱਲੀ ਹੈ। ‡ਪਾ:—ਆਨੰਦ ਹੋਤਾ।

§ਇਹ ਛੰਦ ਪਿੱਛੇ ਰਾਸ ੧ ਅੰਸੂ ੧ ਅੰਕ ੪੩ ਵਿਚ ਆ ਚੁਕਾ ਹੈ।

ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿੱਖ[੧]। ਮੇਰਾ ਦਰਸ਼ਨ ਨਹੀਂ ਤਿਸ ਪਾਪੀ ਤਜਾਗੇ ਸਿੱਖ[੨]* ॥ ੧੦ ॥ ਏਕ ਮਜਬ ਰਹਿਨਾ ਭਲਾ ਦੋ ਮੈਂ ਰਹੈ ਨ ਕੋਇ। ਮੇਰੋ ਸਿੱਖ ਕਹਾਇਕੇ ਭਰਮੈ[੩] ਪਾਪੀ ਸੋਇ॥ ੧੧॥ ਤ੍ਰੈ ਪ੍ਰਕਾਰ ਮਮ ਸਿੱਖ ਹੈਂ ਸਹਿਜੀ[੪], ਚਰਨੀ[੫], ਖੰਡ[੬]। ਯਾਂ ਤੇ ਕੇਸੀ ਹੋਇ ਸਿਖ ਤੀਨੋ ਕਰੈ ਬਿਹੰਡ[੭] ॥ ੧੨ ॥ਚੌਪਈ॥ ਮੇਰਾ ਸੋ ਜੋ ਰਾਖੈ ਰਹਿਤ[੮]। ਗੁਰ ਆਇਸੁ ਮਹਿ ਨਿਸ ਦਿਨ ਰਹਤਿ[੯]। ਪਹਿਰ ਰਾਤ ਤੇ ਕਰੈ ਸ਼ਨਾਨ।ਸੁਚ ਸੰਜਮ ਸੋਂ ਹੁਇ ਸਵਧਾਨ ॥ ੧੩ ॥ ਜਪ ਆਦਿਕ ਗੁਰਬਾਨੀ ਪਾਠ। ਪਢੈ ਗੁਰਮੁਖੀ ਤਜਿ ਅਨ ਠਾਠ[੧੦]। ਸ੍ਰੂਤ ਅਰੁ ਸਤਿਗੁਰ ਬਾਕਨਿ ਧਾਰੈ†[੧੧]। ਔਰ ਬਜਾਧ ਸਮ ਸਗਰੀ ਟਾਰੈ[੧੨] ॥੧੪॥ਨਹੀਂ ਪਾਰਸੀ ਅਰਬੀ ਪਢੈ‡।ਮੁਖ ਤੇ ਨਿਸ ਦਿਨ ਗੁਰ ਗੁਰ ਰਵੈ[੧੩]§। ਨਹੀਂ ਤੁਰਕ ਕੋ ਸੀਸ ਨਿਵਾਵੈ। ਨਹਿੰ ਸੰਗਤਿ ਬੈਠਹਿ, ਨਹਿੰ ਖਾਵੈ॥ ੧੫ ॥ ਚਾਕਰ ਬਨੈ ਜੀਵਕਾ ਹੇਤ[੧੪]। ਧਰੈ ਸ਼ਸਤ੍ਰ

[੧]ਭਾਵ ਇਹ ਕਿ ਅੰਮ੍ਰਿਤ ਜ਼ਰੂਰ ਛਕੋ, ਕਿਉਂਕਿ ਅੰਮ੍ਰਤ ਛਕਿਆਂ ਰਹਿਤ ਦਾ ਧਾਰਨੀ ਹੁੰਦਾ ਹੈ। ਐਵੇਂ ਰਹਿਤ ਨਹੀਂ ਕੋਈ ਰਖਦਾ, ਰਹਿਤ ਬਿਨਾਂ ਜੀਵਨ ਪਲਟਾ ਨਹੀਂ ਖਾਂਦਾ ਇਸ ਲਈ ਕੇਸ, ਅੰਮ੍ਰਤ ਤੇ ਰਹਿਤ ਪਰਸਪਰ ਜ਼ਰੂਰੀ ਚੀਜ਼ਾਂ ਹਨ। (ਅ) ਇਸ ਦਾ ਇਸ਼ਾਰਾ ਉਨ੍ਹਾਂ ਵਲ ਬੀ ਹੈ ਜਿਨ੍ਹਾਂ ਨੇ ਸਿਖ ਪ੍ਰਤਾਪ ਵੇਲੇ ਭੇਖ ਮਾਤ੍ਰ ਕੇਸ ਰੱਖਕੇ ਸਿਖ ਰਈਸਾਂ ਤੇ ਮਹਾਰਾਜਿਆਂ ਨੂੰ ਆਪਣੇ ਮਤਲਬ ਸਾਧਣ ਲਈ ਧੋਖੇ ਦਿੱਤੇ, ਇਨ੍ਹਾਂ ਵਿਚੋਂ ਹੀ ਕਈ ਭੇਖੀ ਸਿੱਖ ਰਾਜ ਡੋਬਣ ਦਾ ਕਾਰਨ ਬਣੇ। [੨]ਉਹ ਪਾਪੀ ਹੈ ਉਸਦਾ ਸਿੱਖ ਤਜਾਗ ਕਰਨ। [੩]ਜੋ ਭਰਮੇਂਗਾ। [੪]ਸਹਿਜਧਾਰੀ, ਉਹ ਸਿੱਖ ਜੋ ਗੁਰੂ ਸਾਹਿਬਾਂ ਨੂੰ ਇਸ਼ਟ ਦੇਵ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣੀ ਧਰਮ ਪੁਸਤਕ ਮੰਨਦਾ ਹੈ, ਪਰ ਜੋ ਅਜੇ ਖੰਡੇ ਦਾ ਅੰਮ੍ਰਿਤ ਦਾ ਧਾਰਨੀ ਨਹੀਂ ਹੈ। [੫]ਭਾਵ ਜਿਸ ਚਰਨ ਪਾਹੁਲ ਲਈ ਹੈ। [੬]ਜਿਸ ਖੰਡੇ ਦਾ ਅੰਮ੍ਰਤ ਛਕਿਆ ਹੈ। [੭]ਤਾਂਤੇ (ਖੰਡੇ ਦੇ ਅੰਮ੍ਰਤ ਵਾਲੇ) ਕੇਸਾਧਾਰੀ ਸਿਖ ਨੇ ਤਿੰਨੇ ਸਿੱਖੀਆਂ ਪੂਰਨ ਕੀਤੀਆਂ ਹਨ। [ਬਿ+ਹੰਡ= ਬਿਨਾਂ ਹੰਡਣ ਤੋਂ ਭਾਵ ਪੂਰਨ]। (ਅ) ਇਸ ਲਈ ਸਿੰਘ ਕੇਸਾਧਾਰੀ ਹੋਵੇ ਤੇ ਤਿੰਨਾਂ (ਸ਼ੈਆਂ ਦਾ) ਤਜਾਗ ਕਰੇ।(ਇਹ ਤ੍ਰੈ ਚੀਜ਼ਾਂ ਅੰਕ ੨੬ ਵਿਚ ਗਿਣੀਆਂਹਨ:-ਮੜੀਆਂ ਮਠਾਂ ਦਾ ਮੰਨਣਾ,ਭੇਖੀ ਨੂੰ ਦਾਨ ਦੇਣਾ ਤੇਹਰ ਕਿਸੇ ਦਾ ਪ੍ਰਸ਼ਾਦਛਕਣਾ)। [੮]ਰਹਿਣੀ। [੯]ਰਹਿੰਦਾ ਹੈ। [੧੦]ਹੋਰ ਬਨਾਵਟਾਂਤਜਾਗੇ। [੧੧]ਵੇਦ ਅਰ ਸਤਿਗੁਰ ਦੇ ਵਾਕਾਂ ਨੂੰ ਧਾਰੇ। [੧੨]ਹੋਰ ਬਾਣੀਆਂ ਰੋਗ ਸਮਝਕੇ ਨਾ ਧਾਰੇ। [੧੩]ਰਟੇ, ਜਪੇ। [੧੪]ਜੇ ਉਪਜੀਵਕਾ ਵਾਸਤੇ ਨੌਕਰੀ ਕਰਨੀ ਪਵੇ ਤਾਂ"। *ਸੌ ਸਾ: ਪਾ:-ਭਿਖ। †ਸੌ ਸਾ: ਪਾ:-ਬੇਦ ਸ਼ਾਸਤ੍ਰ ਗੁਰਵਾਕ ਕੋ ਧਾਰੈ। ‡ਇਹ ਉਪਦੇਸ਼ ਦਸਮੇਂ ਪਾਤਸ਼ਾਹ ਜੀ ਦੇ ਨਹੀਂ ਹੋ ਸਕਦੇ ਕਿਉਂਕਿ ਉਨ੍ਹਾਂ ਨੇ ਆਪ ਜ਼ਫਰਨਾਮਾ ਫ਼ਾਰਸੀ ਵਿਚ ਲਿਖਿਆ ਹੈ। ਇਹ ਗ਼ਾਲਬਨ੍, 'ਮਥਰਾ' ਲੇਖਕ ਦੇ ਖਿਆਲ ਹਨ ਜੋ ਫ਼ਾਰਸੀ ਅ੍ਰਬੀ ਤੋਂ ਹੋੜਕੇ ਸਿੱਖਾਂ ਨੂੰ ਸ਼ਾਸਤ੍ਰਾਂ ਦੇ ਪੜ੍ਹਨ ਦਾ ਨਿਜ ਪੱਖ ਦਾ ਉਪਦੇਸ਼ ਦੇ ਰਿਹਾ ਹੈ। ਭਾ: ਦੇਸਾ ਸਿੰਘ ਦੇ ਰਹਿਤਨਾਮੇ ਵਿਚ ਲਿਖਜਾ ਹੈ:- ਔਰ ਜਿ ਵਿਦਜਾ ਜਹਿਂ ਤਹਿਂ ਹੋਈ, ਅਵਰਨ ਤੇ ਬੀ ਲੇਵੈ ਸੋਈ। §ਇਹ ਗੁਰਮਤ ਠੀਕ ਹੈ।

ਰਣ ਰਹੈ ਸੁਚੇਤ। ਕਬਹੁੰ ਨ ਠਹਿਰੈ ਲੋਭੀ ਮੀਤ[੧]। ਸਿੱਖ ਪਹਾੜੀ ਕਰੈ ਨ
ਪ੍ਰੀਤ॥੧੬॥ਚਾਰ ਬਰਨ ਸੋਂ ਬਰਤੈ ਐਸੇ।ਸੁਨੋ ਸਿੱਖ ਮਮ ਬਚ ਹੈਂ ਜੈਸੇ।ਬਾਹ-
ਮਣਚਰਨ ਪਾਹੁਲੀ ਹੋਵੈ।ਅਥਵਾ ਸਹਿਜੇ ਸਿੱਖੀ ਜੋਵੈ॥੧੭॥ਮੇਰੋ ਸਿੱਖਆਨ
ਸਭਿ ਤ੍ਯਾਗੈ[੨]।ਭੇਖੀ ਬਾਹਮਣ ਦਾਨ[੩] ਨ ਲਾਗੈ।ਦਿਜ ਲੋਭੀ ਨਹਿਂ ਨਿਕਰ
ਬੁਲਾਵੈ।ਮੇਰੋ ਹੋਇਸੁ ਮੁਖਨਹਿਂ ਲਾਵੈ॥੧੮॥[੪]ਸਰਵਰ ਗੁਗਾ ਆਦਿਜਿ ਪੀਰ।
ਦਿਜ ਦਿਜਨੀ ਸੇਵੈ ਹੁਇ ਭੀਰੁ।ਤਿਸਕੀ ਸੰਗਤਿ ਸਿੱਖ ਨ ਬੈਸੇ।ਦੀਨੋ ਦਾਨ
ਕਹਾਂ ਫਲ ਹੈਸੇ[੪]। ੧੯॥ਗੁਰੁਗੁਰ ਸਿਖ ਕੀ ਨਿੰਦਾ ਕਰੈ[੫]।ਤਿਸ ਦਿਜਕੋ ਦੇ ਸੋ
ਦੁਖ ਭਰੈ*।ਜੇਕੋ ਮੇਰਾ ਹੋਇਨ ਸਿੱਖ[੬]।ਤਿਸ ਬਾਮਣ ਕੋਦੇਇ ਨ ਭਿੱਖ[੭]॥੨੦
॥[੮]ਦਿਜ ਬਿਨ ਕੇਸ ਜੁ ਪਾਹੁਲ ਧਾਰੇ†। ਤਿਸ ਪਾਖੰਡੀ ਦੂਰ ਨਿਵਾਰੇ[੮]।ਸੁਰ
ਸੰਤੋਖ ਰਹਿਤ ਕੋ ਰਾਖਣ। ਧਾਰੈ ਧਰਮ, ਸ੍ਰੁਤ[੯]ਕਰੈਜੁਭਾਖਣ॥੨੧॥ਦੋਹਰਾ॥
[੧੦]ਮੇਰੇਸਿੱਖਨਿਬੇਖਧਰਿਦਾਨਲੂਟਿਬੇਹੇਤ।ਧੌਰੇ ਕੇਸ ਰਿਖਧੰਧਤਜਿ ਕਪਟੀ
ਪਾਪੀ ਕੇਤ[੧੦] ॥੨੨॥ ਬਿੱਪ੍ਰ ਬਰਣ ਉਤਮ ਬਡਾ ਤੀਨ ਦੇਵ ਕੋ ਰੂਪ।ਪਲਟ
ਮਜਬ ਪੀਰਨ ਜਜੈ[੧੧]ਸੋ ਪਾਪੀ ਪਰੇ ਕੂਪ[੧੨] ॥੨੩॥ [੧੩]ਭੇਸ ਕੇਸ ਧਰਿ ਆਨ
ਸਿਖ ਪੂਜਤਿ ਤੁੱਛਨ ਦੇਵ।ਤਾਂਹਿ ਨ ਪਾਨੀ ਦੀਜੀਏ, ਮੇਰਾ ਸਿੱਖ ਸੁ ਸੇਵ[੧੩]

[੧]ਲੋਭੀ ਮਿੱਤ੍ਰ ਪਾਸ ਨਾ ਰਹੇ। (ਅ) ਲੋਭੀ ਮਿੱਤ੍ਰ ਨਾਲ ਨਹੀਂ ਨਿਭ ਸਕਦੀ। [੨](ਬਾਹਮਨਾਂ ਨੂੰ ਤ੍ਯਾਗੇ।(ਅ)ਸੌਂਹ(ਖਾਣੀ)ਛੱਡ ਦੇਵੇ।[੩]ਭੇਖੀ ਬ੍ਰਾਮਣ ਨੂੰ ਦਿੱਤਾ ਦਾਨ।[੪]ਉਹ ਬਾਹਮਣ ਤੇ ਬਾਹਮਣੀ ਜੋ ਕਾਇਰ ਹੋਕੇ ਸਰਵਰ ਤੇ ਗੁੱਗੇ ਆਦਿ ਪੀਰਾਂ ਨੂੰ ਸੇਂਵਦੇ ਹੈਨ ਉਨ੍ਹਾਂ ਦੀ ਤਾਂ ਸੰਗਤ ਵਿਚ ਨਾ ਬਹੇ,ਦਿੱਤਾ ਦਾਨ ਤਾਂ ਐਸਿਆਂ ਨੂੰਕਿਥੋਂ ਫਲ ਸਕਦਾ ਹੈ(ਦੇਖੋ ਅੰਕ ੨੩)।[੫](ਉਹ ਬਾਹਮਣ ਜੋ)ਗੁਰੂ ਤੇ ਗੁਰਸਿਖ ਦੀ ਨਿੰਦਾ ਕਰੇ।[੬]ਜੇ ਬਾਹਮਣ ਮੇਰਾ ਸਿੱਖ ਨਾ ਹੋਵੇ। [੭]ਖੈਰ ਬੀ ਨਾ ਪਾਵੇ। [੮] (ਉਹ) ਬਾਹਮਣ (ਜੋ ਖੰਡੇ ਦੀ) ਪਾਹੁਲ ਤੋਂ ਬਿਨਾ ਕੇਸ ਧਾਰਦਾ ਹੈ ਉਸਨੂੰ ਪਖੰਡੀ ਸਮਝਕੇ ਦੂਰ ਰਖੇ, [ਧਾਰੇ ਪਦ ਕੇਸਾਂ ਨਾਲ ਲਗਦਾ ਹੈ]। [੯]ਵੇਦ। [੧੦]ਮੇਰੇ ਸਿਖਾਂ ਦਾ ਦਾਨ ਲੁਟਣ ਵਾਸਤੇ ਜੋ(ਸਿੱਖੀ ਦਾ)ਵੇਸ'ਕੇਸ'ਧਾਰਨ ਕਰਦਾ ਹੈ, ਪਰ ਰਿਖ ਧੰਦਿਆਂ (ਵਿਚ ਖਚਤ ਹੈ) ਉਸਨੂੰ ਤ੍ਯਾਗ ਦਿਓ ਉਹ ਕਪਟੀ ਹੈ, ਪਾਪੀ ਹੈ, ਕੇਤੂ ਵਤ ਹੈ।[ਰਿਖ ਧੰਧ=ਇੰਦ੍ਰਿਆਂ ਦੇ ਪਿੱਟਣੇ। ਕਾਮ ਆਦਿ ਕੁਕਰਮ ਅਰਥਾਤ ਜੋ ਲੰਪਟ ਹੋਵੇ (ਅ) ਰਿਖਿ ਧੰਧ=ਕਰਮ ਕਾਂਡ ਆਦਿ ਦੇ ਧੰਧੇ। ਕੇਤੂ=ਸਿਰ ਵਢਿਆ ਰਾਹੂ ਨਾਮੇ ਰਾਖਸ਼।(ਅ)ਪਾਪੀ ਕੇਤੂ=ਪਾਪੀਆਂ ਦਾ ਸ਼ਰੋਮਣੀ]। [੧੧]ਗੁੱਗੇ ਆਦਿ ਪੀਰਾਂ ਨੂੰ ਪੂਜੇ। [ਦੇਖੋ ਅੰਕ ੧੯]।[੧੨](ਨਰਕ)ਕੂਪ ਵਿਚ [੧੩](ਜੇ ਬ੍ਰਾਹਮਣ)ਸਿੱਖ ਕਸਾਂ ਦਾ ਭੇਸ ਧਾਰਨ ਕਰਕੇ ਹੋਰ ਤੁੱਛ ਦੇਵਤਿਆਂ ਨੂੰ ਪੂਜਦਾ ਹੈ ਉਸਨੂੰ ਪਾਣੀ ਤਕ ਬੀ ਨਾ ਦੇਵੇ, (ਪਰ ਜੋ) ਮੇਰਾ ਸਿੱਖ ਹੈ ਉਸਦੀ ਸੇਵਾ ਕਰੇ। (ਅ)ਸੌ ਸਾ: ਦਾ ਪਾਠ 'ਆਨ ਸਿਖ' ਦੀ ਥਾਵੇਂ ਹੈ 'ਆਨਰਿਖ', ਜਿਸਦਾ ਅਰਥ ਹੈ ਹੋਰਨਾਂ ਰਿਖੀਆਂ ਤੇ ਦੇਵਤਿਆਂ ਨੂੰ।

*ਐਹੋ ਜਹੇ ਟਿਕਾਣੇ ਕਈ ਥਾਈਂ ਸੌ ਸਾਖੀ ਵਿਚ ਕਈ ਪਾਠ ਵਾਧੂ ਹਨ।

†ਸੌ ਸਾ: ਪਾਠ–ਬਾਹਮਨ ਕੇਸ ਬਿਨ ਪਾਹੁਲ ਧਾਰੈ। ਪਾਖੰਡੀ ਕੋ ਦੂਰ ਨਿਵਾਰੈ।

॥੨੪॥ [1]ਕੇਸਾ ਧਾਰੀ ਭੇਖੀਆ ਜੀਵਨ ਕੇ ਤਿਨ ਕਾਜ। ਧਰੇ ਕੇਸ ਚੰਡਾਲ ਸਮ ਦੇਇ ਦਾਨ ਹੁਇ ਪਾਜ[1] ॥ ੨੫ ॥ ਚੌਪਈ ॥ ਮੜ੍ਹੀ ਮਸਾਣੀ ਗੋਰ ਨ ਮਾਨੈ*। ਭੇਖੀ ਕੋ ਨਹਿੰ ਦੇਵੈ ਦਾਨੈ। ਜਹਿੰ ਕਹਿੰ ਕੋ[2] ਨਹਿੰ ਖਾਇ ਪ੍ਰਸਾਦਿ। ਕਰੈ ਜਿ ਤੀਨੋ ਸਿੱਖ ਸੁ ਬਾਦ[3] ॥ ੨੬ ॥ ਬਿਨ ਬੂਝੇ[4] ਦੇਵਨਿ ਕੋ ਜਜੈ। ਮੈਂ ਛੋਡਾ ਸੋ ਸਿਖ ਮਮ ਤਜੈ। [5]ਮੇਰਾ ਸਿੱਖ ਜੁ ਤੀਰਥ ਜਾਵੈ। ਦੇਹਿ ਅਥਿਤ ਕੋ ਭੋਗ ਭੁਗਾਵੈ ॥ ੨੭ ॥ ਦੇਯ ਜੁ ਦਾਨ ਪਰਬ ਕੋ ਮਾਨਿ। ਗੁਰ ਵਿਸ਼ਵਾਸ਼ੀ ਗੁਰੂ ਸਥਾਨ[5]। [6]ਵੇਖੋ ਨਾਂਹਿ ਤੀਰਥਨ ਪਾਂਡੇ। ਕਰੇ ਭੇਖ ਬਨ ਆਵਹਿੰ ਆਂਡੇ[6] ॥ ੨੮ ॥ [7]ਰਹੈ ਇਕਾਂਤ ਪ੍ਰੀਤ ਜਨ ਦੂਰ। ਮਮ ਬਿਚਾਰ ਸੋਂ ਨਿਤ ਭਰਪੂਰ। ਸਿੱਖ ਭੁਗਾਵੈ ਮੇਰਾ ਸਿੱਖ। ਕੇਸ ਭੇਸ ਨਹਿੰ ਮੇਰੋ ਬ੍ਰਿੱਖ[7] ॥੨੯॥ ਦੋਹਰਾ ॥ [8]ਹੁਇ ਸਕੇਸ ਕੈ ਕੇਸ ਬਿਨ ਮੇਰਾ ਹੋਇ ਨਿਸੰਗ। ਬਾਮਣ ਸੋਈ ਬਜਾਸ ਸਮ ਦੇਵੈ ਦਾਨ ਉਮੰਗ[8] ॥ ੩੦ ॥ ਕੰਨਜਾਂ ਦੇਵੈ ਸਿੱਖ ਕੋ ਲੇਵੈ ਨਹਿੰ ਕੁਛ ਦਾਮ। ਸੋਈ ਮੇਰਾ ਸਿੱਖ ਹੈ ਪਹੁੰਚੇ ਲੈ ਮਮ ਧਾਮ[9]

[1]ਭੇਖੀ ਕੇਸਾਂ ਨੂੰ ਧਾਰਨ ਵਾਲਾ ਚੰਡਾਲ ਸਮ ਹੈ ਉਸਨੇ ਉਪਜੀਵਕਾ ਵਾਸਤੇ ਕੇਸ ਧਾਰੇ ਹਨ(ਉਸਨੂੰ) ਦਾਨ ਦਿੱਤਾ ਨਿਸ਼ਫਲ ਜਾਇਗਾ[ਤਿਨ=ਉਸਨੂੰ। ਪਾਜ=ਬਨਾਵਟ, ਨਿਸ਼ਫਲ। ਸੌ ਸਾ: ਦਾ ਪਾਠ ਹੈ 'ਬਾਦ']। [2]ਹਰ ਕਿਸੇ ਦਾ। [3]ਬਿਅਰਥ ਹੈ। [4](ਗੁਰਾਂ ਦੇ ਹੁਕਮ) ਸਮਝੇ ਬਿਨਾਂ। [5]ਮੇਰਾ ਸਿਖ ਜੋ ਤੀਰਥ ਜਾਵੇ ਜਾਂ ਅਥਿਤੀਆਂ ਨੂੰ ਕੁਛ ਦੇਣਾ ਚਾਹੇ ਜਾਂ ਭੋਜਨ ਛਕਾਉਣਾ ਚਾਹੇ ਜਾਂ ਗੁਰ-ਪੁਰਬ ਪਰ ਦਾਨ ਦੇਣਾ ਚਾਹੇ ਓਹ ਗੁਰੂ ਵਿਸ਼ਵਾਸ਼ੀਆਂ ਨੂੰ ਦੇਵੇ ਤੇ ਗੁਰੂ ਅਸਥਾਨਾਂ ਤੇ ਦੇਵੇ। [6](ਤੀਰਥਾਂ ਤੇ ਜਾਕੇ) ਤੀਰਥਾਂ ਦੇ ਪਾਂਡਿਆਂ ਵਲ ਤੱਕੇ (ਬੀ) ਨਾਂ, ਓਹ ਭੇਖ ਕਰਕੇ ਤੇ ਦਿਖਾਵੇ ਬਣਾਕੇ ਆਉਂਦੇ ਹਨ।[ਆਂਡੇ ਤੋਂ ਮਤਲਬ ਆਡਾਟੀਕਾ ਹੈ, ਦੂਜ ਦੇ ਚੰਦ ਵਰਗਾ ਤਿਲਕ ਜੋ ਸ਼ੈਵੀ ਲਾਉਂਦੇ ਹਨ। ਵੈਸ਼ਨਵ ਇਸਨੂੰ ਮਾੜਾ ਦੱਸਦੇ ਹਨ। ਮੁਰਾਦ ਤਿਲਕ ਆਦਿਕ ਬਨਾਵਟ ਕਰਨ ਤੋਂ ਹੈ]। [7]ਇਕਾਂਤ ਰਹਿੰਦਾ ਹੋਵੇ, ਪੁਰਖਾਂ ਦੀ ਪ੍ਰੀਤ ਤੋਂ ਪਰੇ ਹੋਵੇ, ਮੇਰੇ ਵਿਚਾਰ ਨਾਲ ਨਿਤ ਭਰਿਆ ਹੋਵੇ ਭਾਵ ਗੁਰੂ ਧਯਾਨੀ ਹੋਵੇ, ਐਸੇ ਸਿੱਖ ਨੂੰ ਮੇਰਾ ਸਿਖ ਪ੍ਰਸ਼ਾਦ ਛਕਾਵੇ, (ਉਹ ਬ੍ਰਾਹਮਣ ਜਿਸਨੇ) ਕੇਸਾਂ ਦਾ ਭੇਸ (ਮਾਤ੍ਰ) ਧਾਰਿਆ ਹੈ ਮੇਰੇ ਪੰਥ ਵਿਚੋਂ ਨਹੀਂ (ਬ੍ਰਿਛ ਤੋਂ ਉਪ-ਲਖਤ ਪੰਥ)। ਸੂਚਨਾ—ਸੌ ਸਾਖੀ ਦਾ ਪਾ:—'ਬਿਖੇ' ਹੈ, ਅਰਥ:—ਮੇਰਾ ਵੇਸ ਕੇਸਾਂ ਦਾ ਜਿਸ ਨੇ ਨਹੀਂ ਲਿਆ ਉਹ ਜ਼ਹਿਰ ਤੁਲ ਹੈ। [8]ਸੌ ਸਾਖੀ ਵਿਚ ਪਾਠ 'ਕੈ' ਨਹੀਂ ਹੈ। ਐਉਂ ਪਾਠ ਹੈ:—ਕੇਸਵਾਨ ਬਿਨ ਕੇਸ ਹੋਇ ਮੇਰਾ ਹੋਇ ਨਿਸੰਗ। ਅਰਥ:—ਜੋ ਮੇਰਾ (ਧਯਾਨੀ) ਹੈ ਉਹ (ਬ੍ਰਾਹਮਣ) ਕੇਸਾਂ ਬਿਨਾਂ ਜੇ ਹੈ ਤਾਂ ਨਿਸੰਗ ਹੋਕੇ ਕੇਸਵਾਨ ਹੋ ਜਾਵੇ। ਉਹ ਬ੍ਰਾਹਮਣ ਬਜਾਸ ਤੁੱਲ ਹੈ ਉਸ ਨੂੰ ਦਾਨ ਖੁਸ਼ੀ ਨਾਲ ਦਿਓ। ਪਿੱਛੇ ਚਲੇ ਆ ਰਹੇ ਪ੍ਰਸੰਗ ਅਨੁਸਾਰ ਇਹ ਅਰਥ ਸ਼ੁੱਧ ਜਾਪਦਾ ਹੈ। [9]ਉਹ ( ਪੁੰਨ ) ਲੇਕੇ ਮੇਰੇ ਧਾਮ ਅੱਪੜੇਗਾ।

*ਸੌ ਸਾਖੀ ਦਾ ਪਾਠ—'ਮੇਰਾ ਸਿੱਖ ਸੀਤਲਾ ਮਾਨੈ.........' ਆਦਿ ਲਿਖਕੇ ਅਗੇ ਕਹਿੰਦੇ ਹਨ:—'ਮੇਰੋ ਸਿੱਖ ਨ ਆਦਿ ਜੁਗਾਦਿ' ਕਿ ਸੀਤਲਾ ਮੰਨਣ ਵਾਲਾ ਆਦਿ ਜੁਗਾਦਿ ਮੇਰਾ ਸਿੱਖ ਨਹੀਂ ਹੈ।

॥੩੧॥ ਸਰਵਰ ਗੁੱਗਾ*, ਪੀਰ ਜੇ, ਜੋਗੀ, ਭੂਤ ਨ ਸੇਵ। ਗੁਰ ਪੂਜੈ ਸਭਿ ਕਾਮ ਮਹਿਂ ਪਹੁੰਚਹਿ ਮਮ ਘਰ ਏਵ॥੩੨॥ ਜਪੁ,ਅਨੰਦ,ਪਢਿ ਜਾਪ ਨਿਤ ਥੋੜਾ ਸਾਰਾ ਸਿੱਖ । ਰਹਿਰਾਸ, ਆਰਤੀ ਸ਼ਬਦ ਪੁਨ ਕੀਰਤਨ ਕਰੈ ਸੁ ਭਿੱਖ[1] ॥੩੩॥ ਸਿੱਖ ਸਿੱਖਣੀ ਮਿਲਿ ਬਹੈਂ ਚਰਚਾ ਕਰੈਂ ਅਪਾਰ। ਭਜਨ ਸਿਖਾਵੈਂ ਪੁੱਤ੍ਰ ਕੋ ਨਿਤ ਭਜਿ ਬਾਰ ਬਾਰੁ॥ ੩੪॥ ਖੱਤ੍ਰੀ ਵੈਸ਼ ਕਿ ਸ਼ੂਦ੍ਰ ਸਿਖ ਸ਼੍ਰਾਧ ਪਿਤ੍ਰ† ਕੋ ਜਾਨਿ। ਕਰੈ ਕਰਾਵੈ ਬਿੱਪ੍ਰ ਸਿਖ ਆਨ ਬਿੱਪ੍ਰ ਨਹਿਂ ਮਾਨ[2] ॥੩੫॥ ਦੇਇ ਕੁਦਾਨ ਜੁ ਸਿੱਖ ਮਮ ਗ੍ਰਾਹਕ ਜਾਵੈ ਨਰਕ[3]। ਅਪਨ ਭਲਾ ਤਾਂਕੋ ਬੁਰੋ ਤਾਂਹੀ ਤੇ ਕਰਿ ਫਰਕ[4] ॥ ੩੬ ॥ ਗੁਰੂ ਭਰੋਸਾ, ਆਸ ਗੁਰ, ਨਹਿਂ ਕੋ ਲੋਕ ਪ੍ਰਲੋਕ[5]। ਗਯਾਨ, ਧਯਾਨ, ਇਸ਼ਨਾਨ ਜੁਤਿ ਸਿੱਖੀ ਰੀਤਿ ਅਸ਼ੋਕ ॥੩੭॥ ਪਰ ਨਾਰੀ ਰਮਤਾ ਜੁਈ, ਪੜੈ ਪਾਰਸੀ ਜੀਵ‡। ਨਾਂ ਮੈਂ ਤਾਂਕਾ ਨਾਂਹਿ ਮਮ ਸਿੱਖ ਨ ਤਿਸ ਜਲ ਪੀਵ ॥ ੩੮ ॥ ਪਢੈ ਪਾਰਸੀ ਜਾਂਹਿ ਘਰ ਤਾਂਕਾ ਨਹੀਂ ਵਿਸਾਹੁ। ਤਾਂਕਾ ਛੁਹਿਆ ਨ ਖਾਈਏ ਤਜਜੋ ਧਰਮ ਕੋ ਰਾਹੁ ॥੩੯॥ ਸ਼੍ਰਾਧ ਕਰਾਈ ਬ੍ਰਯਾਹ ਧਨ, ਮਮ ਸਿਖ ਬਿੱਪ੍ਰ ਜਿ ਖਾਹਿ[6]। ਸੋ ਭੇਖੀ ਪਾਪੀ ਅਧਿਕ ਅਤਿਥਨਿ ਦੇਹਿ ਜੁ ਨਾਂਹਿ॥੪੦॥ ਗ੍ਰਹ ਪੂਜਾ,ਪੁਨ ਗਾਇਤ੍ਰੀ ਬੇਚਿ ਦਾਮ ਲੈ, ਬਿੱਪ੍ਰ[7]। ਗ੍ਰਹਣ ਦਾਨ, ਛਾਇਆ[8] ਪਸੂ[9] ਖਾਵਤਿ ਨਰਕੀ ਛਿੱਪ੍ਰ[10] ॥੪੧॥ ਗ੍ਰਹਣ ਸਮੈ ਪੂਜਾ, ਜਪੈ,ਤਰਪਣ ਹੋਮ,ਸ਼ਨਾਨ[11]। ਛੁਟੇ ਗ੍ਰਹਣ ਦੇ ਦਾਨ ਕੋ§ਸੋ ਮਮ ਸਿਖ ਸ਼ੁਭ ਜਾਨ¶ ॥੪੨ ॥ ਦਾਨ ਲੇਇ ਜੋ ਗ੍ਰਹਣ ਮੈਂ ਆਤਮ ਘਾਤੀ ਮੂੜ੍ਹ।ਮੇਰਾ ਸਿਖ ਤਿਸ ਬਿੱਪ੍ਰ ਕੋ ਗੇਰੇ ਕੂਪਨ

---

[1]ਸ਼ੁਭ ਇੱਛਾ ਨਾਲ ਸ਼ੁਭ+ਇੱਛ]।(ਅ) ਕੀਰਤਨ ਦਾ ਸੁਭਿੱਖ (=ਸੁਕਾਲ) ਕਰ ਦੇਵੇ। [2]ਬ੍ਰਾਹਮਣ ਸਿੱਖ ਕੋਲੋਂ ਕਰਾਵੇ ਹੋਰ ਵਿੱਪ੍ਰ ਨੂੰ ਨਾ ਮੰਨੇ। [3]ਗ੍ਰਹਣ ਕਰਨ ਵਾਲਾ ਨਰਕ ਜਾਊ। [4](ਦੇਣ ਵਾਲਾ) ਆਪਣਾ ਭਲਾ ਕਰਦਾ ਹੈ ਪਰ ਲੈਣ ਵਾਲੇ ਦਾ ਬੁਰਾ ਹੁੰਦਾ ਹੈ (ਲੈਣ ਵਿਚ);ਇਸ ਕਰਕੇ ਲੈਣ ਵਾਲਾ ਤਮੀਜ਼ ਕਰੇ ਯਾ ਉਸ ਦਾਨ ਤੋਂ ਦੂਰ ਰਹੇ। [5](ਤੇ ਸਮਝੇ ਕਿ ਗੁਰੂ ਬਿਨਾਂ) ਲੋਕ ਪ੍ਰਲੋਕ ਵਿਚ ਮੇਰਾ ਕੋਈ ਨਹੀਂ। [6]ਮੇਰਾ ਬ੍ਰਾਹਮਨ ਸਿੱਖ ਜੇ ਖਾਵੇ ਤਾਂ। [7]ਜੋ ਬ੍ਰਹਮਣ। [8]ਛਾਯਾ ਪਾਤ੍ਰ ਦਾ ਦਾਨ। [9]ਪਸ਼ੂ ਦਾਨ। [10](ਇਨ੍ਹਾਂ ਦਾਨਾਂ ਦੇ) ਖਾਣ ਵਾਲਾ ਛੇਤੀ ਨਾਰਕੀ ਬਣ ਜਾਂਦਾ ਹੈ। [11]ਏਹ ਗਲਾਂ ਕਰੇ। *ਸੌ ਸਾ: ਵਿਚ ਏਥੇ 'ਸੀਤਲਾ' ਪਦ ਹੈ। †ਪਿਤਰਾਂ ਲਈ ਕੀਰਤਨ ਪਾਠ ਭੋਗ ਅਖੰਡਪਾਠ ਅਰਦਾਸ ਤਾਂ ਗੁਰਮਤ ਵਿਚ ਵਿਹਤ ਹਨ,ਪਰ ਸ਼੍ਰਾਧ ਨਹੀਂ,ਦੇਖੋ ਰਾਸ ੩ ਅੰਸੂ ੬੨ ਅੰਕ ੧੦ ਦੀ ਹੇਠਲੀ ਟੂਕ। ‡ਬਿਨਾਂ ਫਾਰਸੀ ਪੜ੍ਹੇ ਜ਼ਫਰਨਾਮਾ ਕੀਕੂੰ ਪੜ੍ਹ ਸਕੇ। ਤਾਂਤੇ ਇਹ ਖ਼ਯਾਲ ਦਸਮੇਸ਼ ਜੀ ਦਾ ਨਹੀਂ ਹੋ ਸਕਦਾ। ਲਫਜ਼ ਖਾਲਿਸਾ, ਦੀਵਾਨ ਆਦਿ ਬੀ ਫਾਰਸੀ ਤੋਂ ਆਏ ਹਨ, ਲੇਖਕ ਨੂੰ ਸ਼ਾਯਦ ਪਤਾ ਨਹੀਂ। §ਇਥੇ ਛੇ ਕਰਮ ਦ੍ਵਿਜਾਤੀਆਂ ਦੀ ਸ਼ਾਸਤ੍ਰਾਂ ਮੂਜਬ ਗਿਣੇ ਹਨ। ¶ਪਾ:-ਸਿਖ ਸੁਜਾਨ।

ਗੁਰੂ*॥੪੩॥ [1]'ਦਾਨ ਪਤਿੱਗ੍ਰਹ ਨਿਰਧਨਾ ਲੇਤਿ ਕੁਲੀਨੀਜੋਇ।ਸਮਮਲੇਛ ਹੁਇ ਬਿੱਪ੍ਰਤਾ ਤਾਂਹਿ ਸ੍ਵਰਗ ਨਹਿਂ ਹੋਇ[1] ॥ ੪੪ ॥ ਕੈਨਜਾ ਧਨ,ਜੋ ਗ੍ਰਹਣ ਧਨ, ਦੇਵ[2] ਪੂਜ ਜੋ ਖਾਇ। ਇਹਾਂ[3] ਤਜੈਂ ਤਿਹ ਕੋ ਸਕਲ, ਭਲੀ ਨ ਗਤ ਕੋ ਪਾਇ[4]॥॥੪੫॥ਮੇਰਾ ਸਿੱਖ ਗਰੀਬ ਕੀ ਪੂਜਾ ਲੇ ਅਰਦਾਸ†।ਲਿਖਿ‡ਖਾਵੈ ਝੂਠਾ ਚੁਗਲ ਸੋ ਮੇਰਾ ਨਹਿਂ ਦਾਸ ॥ ੪੬॥ ਜੋ ਲੇ ਪੂਜਾ ਦਰਬ ਕੋ ਦੇਗ ਦੇਇ ਬੰਟ ਖਾਇ[5]। ਕਰਹਿ ਨ ਮਨਮਹਿਂ ਲੋਭ ਕੋ, ਕਰੈ ਜੁ ਲਹੈ ਸਜ਼ਾਇ ॥ ੪੭ ॥ ਖ਼ਾਲਸਾ ਸੋ ਜੋ ਲੇਇ ਨ ਦਾਨ। ਹਿੰਦੂ ਤੁਰਕ ਕੀ ਰਖੈ ਨ ਆਨ[6] ।ਦਿਜ ਪਤਿਗ੍ਰਾਹੀ[7] ਛੁਵੈ ਨ ਅੰਗ। ਸੋ ਮੇਰਾ ਹਉਂ ਤਿਸ ਕੇ ਸੰਗ ॥ ੪੮ ॥ਦੋਹਰਾ॥ ਸ਼ਸਤ੍ਰ ਧਾਰਿ ਕੈ ਖਾਈਏ ਇਹ ਛੱਤ੍ਰਿਨ ਕੀ ਰੀਤਿ। ਦਿਜ ਸੰਤੋਖੀ ਦਾਨ ਭਲ[8] ਖਾਵੈ ਭਜੈ ਸੁ ਮੀਤ ॥੪੯॥ ਭੇਖ ਨ ਪਯਾਰੋ ਮੋਹਿ ਕੋ, ਵਰਨ ਨਹੀਂ ਪ੍ਰਿਯ ਕਾਹਿ। ਰਹਿਤ ਸੁ ਪਯਾਰੀ ਮੋਹਿ ਕਉ ਸਿਦਕ ਮਹਾਂ ਪ੍ਰਿਯ ਆਹਿ ॥ ੫੦ ॥ ਰਹਿਨੀ ਸਤਿਗੁਰ ਸਿੱਖ ਕੀ ਕਹੀ ਜੁ ਹਿਤ ਚਿਤ ਲਾਇ। ਪੜ੍ਹੈ ਸੁਨੈ ਭਗਤੀ ਲਹੈ ਮੁਕਤਿ ਗੁਰੂ ਘਰ ਜਾਇ' ॥ ੫੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਰਹਿਤ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿਸਤੀ ਅੰਸੂ ॥ ੩੮ ॥

੩੯. [ਬ੍ਰਾਹਮਣ ਖੀਰ ਮਾਸ ਭੁਗਾਏ। ਬ੍ਰਹਮਣ ਦੇ ਲੱਖਣ]।

ਦੋਹਰਾ ॥ §ਪ੍ਰਥਮ ਸਮੈਂ ਸ੍ਰੀ ਗੁਰੂ ਜੀ¶ਧਰਮ ਸੁ ਪ੍ਰੀਛਾ ਹੇਤ[9]। ਕਰਯੋ ਜੱਗ ਨਿਵਤਾ ਦਯੋ ਭੋਜਨ ਕਰਯੋ ਸੰਕੇਤ ॥ ੧ ॥ ਭਾਖਯੋ ਹੁਤੋ ਸੁਨਾਇਕੈ 'ਮਾਸ

---

[1]ਜੋ ਕੁਲੀਨ ਬ੍ਰਹਮਨ ਨਿਰਧਨ (ਹੋਣ ਦੀ ਹਾਲਤ ਵਿਚ ਬੀ ਪਿੱਛੇ ਕਿਹਾ) ਦਾਨ ਗ੍ਰਹਣ ਕਰੇ ਉਸ ਦੀ ਬ੍ਰਹਮਣਤਾਈ ਮਲੇਛਤਾ ਤੁੱਲ ਹੋ ਜਾਏਗੀ ਤੇ ਸੁਰਗ ਉਸ ਨੂੰ ਨਹੀਂ ਮਿਲੇਗਾ। [ਦਾਨ ਪਤਿਗ੍ਰਹ=ਕਰੜਾ ਦਾਨ ਜੈਸੇ ਗ੍ਰਹਣ ਸਮੇਂ ਦਾ] । [2]ਮਹਾਂ ਦੇਵ ਦਾ ਧਾਨ[=ਸ਼ਿਵ ਨਿਰਮਾਲਯ]। [3]ਭਾਵ ਏਥੇ। [4]ਭਾਵ ਅੱਗੇ ਸ਼ੁਭ ਗਤੀ ਨਾ ਪਾਊ। [5]ਪਰ ਜੋ ਲਵੇ ਸੋ ਵੰਡ ਖਾਵੇ ਤੇ ਦੇਗ ਚਲਾਵੇ ਭਾਵ ਲੋਭ ਨਾ ਕਰੇ। ਭਾਵ ਜੋ ਵਰਤੇ ਤੇ ਵੰਡ ਛਕੇ ਮਨ ਵਿਚ ਲੋਭ ਨਾ ਕਰੇ। [6]ਕਾਨ, ਈਨ। [7]ਕਰੜੇ ਦਾਨ ਲੇਣ ਵਾਲੇ। [8]ਸੰਤੋਖੀ (ਸਿੱਖ) ਬ੍ਰਾਹਮਨ ਨੂੰ ਦਾਨ ਦੇਣਾ ਭਲਾ ਹੈ। [9](ਬ੍ਰਾਹਮਣਾ ਦੇ) ਧਰਮ ਦੀ ਪ੍ਰੀਖਯਾ ਵਾਸਤੇ। *ਐਸੇ ਵਾਕ ਕਿ—ਅੰਨ੍ਹੇ ਖੂਹਾਂ ਵਿਚ [illegible] ਗੁਰੂ ਜੀ ਦੇ ਕਦੇ ਨਹੀਂ ਹੋ ਸਕਦੇ। ਸੌ ਸਾਖੀ ਦੇ ਕਰਤਾ ਦਾ ਭਾਵ ਬੀ ਘ੍ਰਿਣਾਂ ਪ੍ਰਗਟ ਕਰਨ ਤੋਂ ਹੈ ਅੱਖਰੀ ਅਰਥ ਨਹੀਂ ਲੈਣੇ ਚਾਹੀਏ। †ਸੌ ਸਾ: ਦਾ ਪਾਠ ਹੈ 'ਮੇਰਾ ਸਿੱਖ ਗ੍ਰੀਬੀਆ ਪੂਜਾ ਖਾਇ ਅਰਦਾਸ' ਭਾਵ ਹੈ ਕਿ ਜੋ ਮੇਰਾ ਸਿਖ ਗ੍ਰੀਬੀ ਹੋਕੇ ਪੂਜਾ ਦਾ ਧਨ ਅਰਦਾਸ ਕਰਕੇ ਪਾਵੇ (ਅਥਵਾ ਗੁਰੂ ਗ੍ਰੀਬ) ਲਿਖਕੇ (ਵੇਚੇ)। ‡ਇਥੇ ਸ਼ੁਧ ਪਾਠ 'ਬਿਖ' ਹੋਣਾ ਹੈ ਕਿਉਂਕਿ ਸੌ ਸਾ: ਦਾ ਪਾਠ ਹੈ, 'ਬਿਖ ਖਾਵੈ'। ਇਹ ਭਾਈ ਗੁਰਦਾਸ ਜੀ ਨਾਲ ਗਲ ਜਾ ਮਿਲਦੀ ਹੈ ਕਿ 'ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ।' §ਇਹ ਸੌ ਸਾਖੀ ਦੀ ੬੪ ਵੀਂ ਸਾਖੀ ਹੈ। ¶ਪਾ:—ਸਤਿਗੁਰੂ।

ਖਾਇ ਦਿਜ ਜੋਇ। ਸ਼ਰਫੀ ਇਕ ਦਛਨਾ ਤਿਸੈ ਲੈ ਗਮਨੈ ਘਰਿ ਸੋਇ ॥ ੨ ॥ ਖੀਰ ਖੰਡ ਕੋ ਭੋਗਤਾ ਏਕ ਰੁਪੱਯਾ ਪਾਇ'। ਖਾਇ ਚੁਕੇ ਬਹੁ ਲੋਭ ਕਰਿ ਮਾਸ ਅਹਾਰੀ ਆਇ ॥ ੩ ॥ 'ਖੀਰ ਅਹਾਰੀ ਮੁਹਰ ਦੈਂ ਮਾਸ ਰੁਪੱਯਾ ਦੀਨ'। ਬਾਕ ਕਹ੍ਯੋ ਸ੍ਰੀ ਗੁਰ ਤਬੈ 'ਧਨ ਲੋਭੀ ਧ੍ਰਮ ਹੀਨ ॥ ੪ ॥ ਇਹ ਸਾਧੂ ਜਿਨ ਲੋਭ ਨਹਿ ਧਰਮ ਕਮਾਇਓ ਸੱਤਿ।ਮਾਸ ਖਾਇ ਬਿੱਪਰ ਕਹਾਂ ਸੋ ਚੰਡਾਲ ਕਾ ਮਿੱਤ' ॥ ੫ ॥ ਪੀਛੈ ਸਤਿਗੁਰ ਇਮ ਕਹ੍ਯੋ 'ਸੁਨੋ ਸਿੱਖ! ਚਿਤ ਲਾਇ। ਸਿੱਖ ਹੋਇ ਆਮਿਖ ਭਖੈ, ਬਿੱਪ੍ਰ ਨਹੀਂ ਸੋ ਖਾਇ' ॥ ੬ ॥ ਬਚਨ ਸੁਨ੍ਯੋ ਸਭਿ* ਸੰਗਤੀ ਕਰੀ ਬੇਨਤੀ ਏਹ। 'ਜੋ ਦਿਜ ਹੁਇ ਸਿਖ ਪਾਹੁਲੀ[1] ਤਾਕੀ ਕਰਨੀ ਕੇਹ ?' ॥ ੭ ॥ ਬਾਕ ਭਯੋ ਤਬਿ ਗੁਰੂ ਕਾ 'ਆਲਮ ਸਿੰਘ ਸਪੂਤ[2] ! ਛੱਤ੍ਰੀ ਧਰਮ ਸੁ ਪਾਇਕੇ ਦਿਜ ਤੇ ਭਾ ਪੁਰਹੂਤ[3] ॥ ੮ ॥ ਤਾਂਕੀ ਦਿਜਤਾ ਛੱਤ੍ਰਕੀ ਕਰੈ ਖੜਗ ਕੀ ਸੇਵ[4]। ਨਿਵਤਾ ਦਾਨ ਨ ਪੂਜ ਲੇ, ਜੋ ਦੇਯਸ ਦੁਖ ਤੇਵ[5] ॥ ੯ ॥ ਜਾਂਹੀ ਤੇ ਹਮ ਉਤਰਿਓ ਜਗੁ ਪਵੀਤ ਕੀ ਆਨ[6]।ਮਦਰਾ ਆਮਿਖ ਛੋਰਨਾ ਇਹੀ ਬਿੱਪ੍ਰ ਕੀ ਮਾਨ[7]॥੧੦॥ ਬ੍ਰਾਹਮਣ ਹੋ ਕੈ ਬਿਧਿ† ਕਰੈ ਹਿੰਸਾ ਮਾਸੁ ਨ ਖਾਇ[8]। ਖਾਵੈ ਜੋ ਲੁੱਚਾ ਸੁ ਦਿਜ ਸਮ ਚੰਡਾਲ ਕਹਾਇ ॥੧੧॥ ਲੋਭ ਹੀਨ ਸਮਤਾ ਧਰੈ,ਕਰੈ ਗਯਾਨ ਕੋ ਅੰਗੁ[9]। ਦੇਵ ਰਿਖੀ ਸੋ ਹੋਤਿ ਹੈ, ਮੇਰੇ ਬਾਕ ਅਭੰਗ ॥੧੨॥ ਜੋ ਗ੍ਰੇਹੀ[10] ਜੰਗਲ ਬਸੈ ਬੇਦ ਪੜ੍ਹੈ ਚਿਤ ਲਾਇ।ਉਛ ਸਿਲਾ ਕਰਿ ਜੀਵ ਹੈ[11] ਸੋ ਦਿਜ ਮੁਨੀ ਕਹਾਇ ॥ ੧੩ ॥ ਨਗਰ ਬਾਸ ਗ੍ਰਿਹ ਧਰਮ ਜੁਤਿ, ਨਿੰਦ ਈਰਖਾ

---

[1]ਅੰਮ੍ਰਿਤਧਾਰੀ। [2]ਹੇ ਆਲਮ ਸਿੰਘ ਪੁੱਤ੍ਰ! [3](ਜਿਸ ਬ੍ਰਹਮਨ ਨੇ) ਛੱਤ੍ਰੀ ਧਰਮ (ਖਾਲਸਾ ਧਰਮ) ਧਾਰਨ ਕਰ ਲਿਆ ਹੈ ਉਹ ਬ੍ਰਾਹਮਨ ਤੋਂ (ਮਾਨੋ) ਇੰਦ੍ਰ ਬਣ ਗਿਆ ਹੈ। [4](ਖਾਲਸਾ ਧਰਮ) ਪਾਕੇ ਉਸ ਦਾ ਬ੍ਰਹਮਨ ਪੁਨਾ ਇਹ ਹੈ ਕਿ ਛੱਤ੍ਰੀ ਧਰਮ ਧਾਰਕੇ ਤਲਵਾਰ ਦੀ ਸੇਵਾ ਕਰੇ। [5]ਜੋ ਦੇਵੇਗਾ ਉਸਨੂੰ ਦੁਖ ਹੋਵੇਗਾ। [6]ਇਸੇ ਕਰਕੇ ਅਸਾਂ ਜੋ ਜੰਞੂ ਦੀ ਆਨ ਸੀ ਉਤਾਰ ਦਿੱਤੀ ਹੈ। [7]ਐਸੇ (ਖਾਲਸਾ ਸਜੇ) ਬ੍ਰਹਮਨ ਦਾ ਮਾਸ ਸ਼ਰਾਬ ਛਡ ਦੇਣਾ ਇਹੀ ਬ੍ਰਾਹਮਨ ਪਨਾ ਮੰਨੇ। [8]ਬ੍ਰਹਮਨ ਹੋਣ ਕਰਕੇ ਵਿਧੀ ਕਰਮ ਕਰੇ, ਨਾ ਹਿੰਸਾ ਕਰੇ ਨਾ ਮਾਸ ਖਾਏ। (ਅ) ਬ੍ਰਹਮਣ (ਸਿੰਘ ਜੋ) ਹੋਵੇ ਸੋ ਕੇ ਬਿਧ=) ਕੀਹ ਬਿਧੀ ਕਰੇ ? (ਅਗੇ ਉੱਤਰ ਹੈ)। [9]ਲੋਭ ਹੀਨ ਹੋਵੇ ਸਮਤਾ ਧਰੇ ਗਜਾਨ ਨੂੰ ਦਿਲ ਵਿਚ ਧਾਰੇ। [10]ਗ੍ਰਿਹਸਤੀ। [11]ਸਿਲਾ ਚੁਗਕੇ ਜੀਵਕਾ ਕਰੇ [ਸੰਸ:, ਉਂਛ ਸ਼ਿਲ]। *ਪਾ:-ਸ੍ਰੁਤਿ।

†ਸੌ ਸਾ: ਦਾ ਪਾਠ 'ਬਿਧਿ' ਹੈ ਪਰ ਪਾਠਾਂਤ੍ਰ 'ਬਧ' ਬੀ ਹੈ ਕਿ ਹੱਥੀਂ ਮਾਰੇ ਨਾ ਕਿਸੇ ਜੀਵ ਨੂੰ। ਪ੍ਰਸੰਗਕ ਅਰਥ ਇਹੋ ਜਾਪਦਾ ਹੈ।

ਛੋਰੈ[1]। ਸੋ ਬ੍ਰਾਹਮਨ ਹੈ ਬਿੱਪ੍ਰ ਬਰ ਐਸੇ ਜਾਨਹੁ ਮੋਰ[2] ॥੧੪॥ਸ਼ਸਤ੍ਰਨਿ ਤੇ ਛੱਤ੍ਰੀ ਭਯੋ ਹੱਟੀ ਤੇ ਹੈ ਬੈਸ[3]। ਕਸਬਦਾਰ ਹੁਇ ਸ਼ੂਦ੍ਰ ਸੋਂ ਦ੍ਵਿਜ ਕੇ ਜਾਨਹੁ ਬੇਸ[4] ॥ ੧੫ ॥ [5]ਗਾਇ ਨਿਰਤ ਤੇ ਬਿੱਪ੍ਰ ਨਟ, ਚੁਗਲ ਸੁ ਦੂਤ ਮਲੇਛ[6]। ਖਟ ਕਰਮਨਿ ਤੇ ਹੀਨ ਦ੍ਵਿਜ ਅਘੀ ਸੁ ਬਰਤੇ ਸ੍ਵੇਛ[7] ॥ ੧੬ ॥ ਭੱਖਾ-ਭਖ ਸਮਝੈ ਨਹੀਂ ਮੱਦ[8] ਮਾਂਸ ਪਰ ਨਾਰ। ਸੋ ਚੰਡਾਲ, ਤਿਹ ਤਯਾਗ ਕਰਿ ਮੇਰੋ ਸਿਖ ਨ ਨਿਹਾਰ* ॥ ੧੭ ॥ ਆਪ ਲੇਯ ਲੋਭੀ ਬਡਾ ਅਵਰਨ ਪਿਖਿ ਘੁਰਰਾਇ[8]। ਸੋ ਮੰਜਾਰ ਦ੍ਵਿਜ[9] ਜਾਨੀਓਂ ਤਾਂਹਿ ਨ ਦੇਵੈ ਭਾਇ[10]+ ॥੧੮॥ ਪਾਧਾ ਬ੍ਰਹਮਣ ਬ੍ਯਾਹ ਧਨ ਦਖਨਾ ਲੇਇ ਪ੍ਰਯੋਗ[11]।ਕਸਬੀ ਬਿੱਪ੍ਰ ਸੁ ਪਾਪ ਘਰ ਤਹਿਂ ਦਾਤਾ ਅਘ ਭੋਗ[12] ॥ ੧੯ ॥ ਬਿੱਪ੍ਰ ਪਢੈ, ਪ੍ਰਭੁ ਕੋ ਭਜੈ ਨਿੰਦਾ ਉਸਤਤਿ ਤ੍ਯਾਗ।ਕਰੈ ਸੁਭਾਵਕ ਕਰਮ ਕੋ ਸੋ ਪਾਤਰ ਸ਼ੁਭ ਵਾਗ[13] ॥ ੨੦ ॥ ਚੌਪਈ ॥ ਬਿੱਪ੍ਰ ਹੋਇ ਕੈ ਏਕੋ ਬ੍ਯਾਹ। ਬਿੱਪ੍ਰ ਬਰਨ ਕੇ ਬ੍ਯਾਹਨ ਬ੍ਯਾਹ[14]। ਬ੍ਯਾਹ ਕਰਾਈ ਲੇਇ ਨ ਦਾਨ। ਆਨ ਦੇਵ ਕੀ ਕਰੈ ਨ ਕਾਨ॥੨੧॥ਬਿਧਿ ਕਰਿ ਤਾਗਾ[15]ਬਿਧ ਕਰਿ ਬੇਦ।ਬਿਧਿ ਕਰਿ ਦਾਨ ਨਧਾਰੇ ਭੇਦ[16]।ਭੋਜਨ ਦਾਨ ਕੁਦਾਨ ਸੁ ਤ੍ਯਾਗੈ[17]।ਸੋ ਦ੍ਵਿਜਬਰ ਪੂਜਤਿ ਬਡਭਾਗੀ ॥੨੨॥ ਗ੍ਰਹਨ[18] ਨ ਲੇਵੈ,ਤੁਲਾ ਨ ਮੂਰਤਿ।ਛਾਯਾ[19], ਮ੍ਰਿਤਕ,ਜਨਮ ਕਿ‡

---

[1]ਜੋ ਛੱਡ ਦੇਵੇ। [2]ਮੇਰਾ (ਸਿੱਧਾਂਤ) ਜਾਣੋ। [3]ਵੈਸ਼। [4]ਜੋ ਬ੍ਰਾਹਮਨ ਸ਼ਸਤ੍ਰ ਧਾਰੇ ਸੋ ਛੱਤ੍ਰੀ ਜੋ ਹੱਟੀ ਤੇ ਬਹੇ ਵੈਸ਼, ਜੋ ਕਾਰੀਗਰੀ ਦੇ (ਯਾ ਸੇਵਾ ਦੇ) ਕੰਮ ਕਰੇ ਸੋ ਸ਼ੂਦ੍ਰ ਹੈ ਉਸਦਾ ਵੇਸ ਮਾਤ੍ਰ ਬ੍ਰਹਮਨ ਹੈ। [5]ਜੋ ਗਾਵੇ ਨਾਚ ਕਰੇ ਉਹ ਬ੍ਰਾਹਮਣ ਨਟ ਹੈ, ਤੇ ਜੋ ਜਾਸੂਸੀ ਤੇ ਚੁਗਲੀ ਕਰੇ ਸੋ ਮਲੇਛ ਹੈ। (ਅ) ਜੋ ਗਾਵੇ, ਨੱਚੇ, ਤਮਾਸ਼ਾ ਕਰੇ, ਜੋ ਜਾਸੂਸੀ ਤੇ ਚੁਗਲੀ ਕਰੇ ਸੋ ਮਲੇਛ ਹੈ। [6]ਖਟ ਕਰਮਾਂ ਤੋਂ ਹੀਨ, ਸ੍ਵੈਇੱਛਾ ਨਾਲ ਵਰਤਣ ਵਾਲਾ ਉਹ ਬ੍ਰਾਹਮਣ ਪਾਪੀ ਹੈ। [7]ਸ਼ਰਾਬ। [8]ਘੁਰਕੇ। ਭ ਵ ਘੂਰੇ। [9]ਬਿੱਲਾ ਬ੍ਰਾਹਮਣ। [10]ਪ੍ਰੇਮ ਕਰਕੇ। [11]ਮੰਤ੍ਰ ਪੜ੍ਹਨ ਦੀ ਤੇ ਵਿਆਹ ਕਰਾਉਣ ਦੀ (ਦੱਖਣਾਂ ਦਾ) ਧਨ ਜੋ ਪਾਂਧਾ ਬ੍ਰਹਮਣ ਲਵੇਗਾ......। [12]ਉਹ ਬ੍ਰਾਹਮਨ ਕਸਬੀ ਤੇ ਪਾਪਾਂ ਦਾ ਘਰ ਹੈ, ਤਿਸਨੂੰ ਦੇਣ ਵਾਲਾ ਪਾਪਾਂ (ਦਾ ਫਲ) ਭੋਗੇਗਾ। [13]ਸ੍ਰੇਸ਼੍ਟ ਬਾਣੀ ਵਾਲਾ ਪਾਤ੍ਰ ਹੈ ਦਾਨ ਦਾ।(ਅ)ਗੁਰਬਾਣੀ ਪੜ੍ਹਨ ਵਾਲਾ। [14]ਵਿਆਹ ਪਰ ਵਿਆਹ ਨ ਕਰੇ ਭਾਵ ਦੂਜਾ ਵਿਆਹ ਨਾ ਕਰੇ। (ਅ) ਬ੍ਰਾਹਮਨ ਜਾਤੀ (ਦੀ ਤੀਵੀਂ) ਵਿਆਹੇ (ਹੋਰ ਜਾਤ ਦੀ) ਨਾ ਵਿਆਹੇ। [15]ਜੰਞੂ। [16]ਵਿਤਕਰਾ ਨਾ ਕਰੇ ਭਾਵ ਏਹ ਕਰਮ ਕਰਕੇ ਦਾਨ ਨਾ ਮੰਗੇ। [17]ਦਾਨ ਕੁਦਾਨ ਦਾ ਭੋਜਨ ਛੱਡੇ। [18]ਗ੍ਰਹਨ ਲਗੇ ਵਿਚ ਦਾਨ। [19]ਛਾਯਾ ਪਾਤ੍ਰ।

*ਪਾ:—ਮੇਰੋ ਸਿਖ ਨਿਹਾਰ। ਪਰ ਪੁ: ਨੁਸਖੇ ਦਾ ਪਾਠ—'ਮੇਰੋ ਸਿਖ ਨ ਨਿਹਾਰ' ਹੈ।

+ਏਹ ਬ੍ਰਾਹਮਨ ਦੇ ਲੱਛਣ ਭਾਗਵਤ ਪੁਰਾਣ ਦੇ ੧੧ਵੇਂ ਸਿਕੰਧ ਵਿਚੋਂ ਦਿੱਤੇ ਜਾ ਰਹੇ ਸਹੀ ਹੁੰਦੇ ਹਨ।

‡ਪਾ: ਸੌ ਸਾਖੀ ਦਾ—ਗ੍ਰਹਿ।

ਦੁਰਗਤਿ[੧] । ਬਿਨ ਮਾਂਗੋ ਪਢਿ ਬੇਦ ਪੁਰਾਨ । ਦੇਵ ਦੱਤ ਭੋਗੀ ਸੁਰ ਗਯਾਨਿ[੨] ॥੨੩॥ ਲੇਵੈ ਦੇਵੈ ਮੋਹ ਨ ਕਰੈ । ਸੋ ਦਿਜ ਸਕਲ ਜਗਤ ਤੇ ਪਰੈ।ਤਿਨਕੇ ਪਾਇ ਪਰੈ ਹੁਇ ਤੇਜ[੩] । ਦੇਵ ਗਿਆਨੀ ਕਰਮ ਧਰੇਜ[੪] ॥ ੨੪ ॥ ਮੈਂ ਜੋ ਪੰਥ ਕਰਯੋ ਤਿਸ ਕਾਰਨ* । ਨਹਿੰ ਤੌ ਮੇਰੋ ਜਨਮ ਅਕਾਰਨ । ਮੇਰਾ ਸਿੱਖ ਬੈਰਾਗੀ ਰਹੈ । ਆਜ ਕਾਲ ਕਰਿ ਕਾਲ ਸੰਗ ਹੈ[੫] ॥ ੨੫ ॥ ਸ੍ਵਾਮੀ-ਧਰਮ ਸਦਾ ਪ੍ਰਤਿਪਾਲੈ । ਧਰਮਪਾਲ ਸ਼ੁਭ ਤਸਤਾ ਭਾਲੈ । ਸਮੈਂ ਸਮੈਂ ਸਿਰ ਭੋਜਨ ਸੇਵਾ। ਜੜ੍ਹਤਾ[੬] ਤਜਿ ਬਾਨੀ ਗੁਰ ਗੇਵਾ[੭] ॥ ੨੬ ॥ ਸੁਨਹੁ ਸਿੱਖ ਮਮਤਾ ਨਹਿ ਕਰਨੀ।ਭਲੇ ਬੁਰੇ ਕੀ ਸੇਵਾ ਧਰਨੀ।ਨੀਚ ਸੰਗ ਨਹਿੰ ਕੀਜੈ ਮਿੱਤ੍ਰ। ਬਚਨ ਹਾਰ ਕਾ ਝੂਠ ਚਰਿੱਤ੍ਰ[੮] ॥ ੨੭ ॥ ਜੋ ਮੇਰਾ ਸ਼ੁਭ ਸਿੱਖ ਕਹਾਵੈ । ਪਾਹੁਲ ਲੇ ਸ਼ੁਭ ਕਰਮ ਕਮਾਵੈ । ਪਿਛਲੇ ਅਘ ਸਭਿ ਜਾਇੰ ਬਿਲਾਇ। ਗੁਰਸ਼ਰਨੀ ਜਬਿ ਹੀ ਪਰਿ ਜਾਇ॥੨੮॥ ਅਸੁਰ ਭੂਤ ਕੀ ਸੇਵਾ ਤਜੈ। ਪਾਹਨ ਕੀ ਪੂਜਾ ਨਹਿ ਜਜੈ । ਪਾਹਨ ਪੂਜਾ ਕਲਿਕਾ ਭਾਉ[੯]। ਮੜ੍ਹੀ ਮਸਾਨੀ ਝੂਠ ਸੁਆਉ[੧੦] ॥੨੯॥ ਡਿੰਭ ਕਰਹਿ ਮੂੰਦਹਿ ਜੋ ਨਾਕ । ਜਪਨੀ ਫੇਰੈ ਬਡਾ ਨਪਾਕ[੧੧] । ਜਿਨਕੇ ਭਾਉ ਨ ਅੰਤਰ ਫੁਰਾ[੧੨] । ਕਿਉਂ ਮੂਰਖ ਤੀਰਥ ਭੂਮਿ ਫਿਰਾ ॥ ੩੦ ॥ ਕੀਰਤਨ ਭਜਨ ਗੰਗ ਜਲ ਧਾਰ[੧੩] । ਸੋਈ ਮੁਕਤਿ ਜੁ ਭਜੈ ਮੁਰਾਰੁ' । ਇਮ ਸਿੱਖਨਿ ਸੋਂ ਪ੍ਰਥਮ ਪ੍ਰਸੰਗ। ਕਰਯੋ ਸੁਨਾ-ਵਨ ਚਿਤ ਹਿਤ ਸੰਗ ॥ ੩੧ ॥ ਦੋਹਰਾ ॥ †"ਦੀਪ ਸਿੰਘ ਹੁਇ ਅਵਤਰੈ ਕੂੜੇ ਕਰਸੀ ਰਾਸ[੧੪]। ਸਿੱਖ ਹਮਾਰੇ ਅਮਰ ਸਦ ਤਿਨ ਕੀ ਕਰੀ ਪ੍ਰਕਾਸ਼[੧੫]" ॥੩੨॥ ਏਕ ਬੇਰ ਸਤਿਗੁਰ ਕਹਯੋ 'ਕਲਿ ਮਹਿ ਸਿੱਖੀ ਮੋਰ।ਧਰਮ ਕਮਾਵੈ ਬਚੈ ਸੋ ਸਿਦਕ ਬਿਨਾਂ ਸਭਿ ਖੋਰ[੧੬] ॥ ੩੩ ॥ ਭੰਗਾਣੀ ਕੇ ਖੇਤ ਮਹਿ

---

[੧](ਇਨ੍ਹਾਂ ਦਾਨਾਂ ਤੋਂ) ਦੂਰ ਰਹੇ।(ਅ ਛਾਯਾ ਪਾਤ੍ਰ, ਮ੍ਰਿਤਕ ਤੇ ਜਨਮ ਸਮੇਂ ਦੇ ਬੜੇ ਕਠਨ ਦਾਨ ਹਨ [ ਸੰ:, ਦੁਰੱਤ੍ਯ=ਕਠਨ ਸਾਧ੍ਯ] [੨]ਜੋ ਰਬ ਦੇਵੇ ਸੋ ਖਾਵੇ ਉਹ ਦੇਵਤਾ ਹੈ ਤੇ ਗਯਾਨੀ ਹੈ। [੩]ਤੇਜ ਪ੍ਰਾਪਤ ਹੁੰਦਾ ਹੈ। [੪]ਉਹ ਦ੍ਵਿਜ ਗਯਾਨੀ ਹੈ ਤੇ (ਸ਼ੁਭ) ਕਰਮਾਂ ਦਾ ਧਾਰਨ ਹਾਰ ਹੈ। [੫](ਇਹ ਸਮਝੇ ਕਿ)ਕਾਲ ਨਾਲ ਹੀ ਹੈ। [੬]ਨਿੰਦ੍ਰਾ, ਆਲਸ। [੭]ਗਾਵੇ। [੮]ਬਚਨਹਾਰਨ ਵਾਲੇ ਦਾ ਚਰਿੱਤ੍ਰ ਝੂਠਾ ਹੈ। [੯]ਕਲਜੁਗ ਦਾ ਪ੍ਰਚਾਰ ਯਾ ਤ੍ਰੀਕਾ ਹੈ। [੧੦]ਝੂਠੇ ਪ੍ਰਯੋਜਨ ਹਨ। [੧੧]ਅਪਵਿੱਤ੍ਰ। [੧੨]ਜਿਨ੍ਹਾਂ ਦੇ ਅੰਦਰ ਪ੍ਰੇਮ ਨਹੀਂ ਫੁਰਿਆ. [੧੩]ਕੀਰਤਨ ਤੇ ਭਜਨ ਇਹੀ ਗੰਗਾਦੀ ਜਲ ਧਾਰਾ ਹੈ। ਯਥਾ ਗੁਰਵਾਕ 'ਗੰਗਾ ਜਲ ਗੁਰ ਗੋਬਿੰਦ ਨਾਮ'। [੧੪](ਮਜ਼ਹਬਾਂ) ਸਾਰਿਆਂ ਨੂੰ ਕੂੜਾ ਕਰੇਗਾ (ਅ) ਕੂੜਿਆਂ ਨੂੰ ਰਾਸ ਕਰੇਗਾ ਭਾਵ ਸੋਧੇਗਾ। [੧੫]ਤਿਨ੍ਹਾਂ ਦਾ ਪ੍ਰਕਾਸ਼ ਕਰੇਗਾ। [੧੬]ਪ੍ਰਾਲੀ ਭਾਵ ਤੱਛ।

*ਇਹ ਸਾਰੇ ਸਿੰਘ ਬ੍ਰਹਮਨ ਦੇ ਲਛਨ ਕਹਿ ਰਹੇ ਹਨ, ਦੇਖੋ ਇਸੇ ਅੰਸੂ ਦਾ ਅੰਕ ੭. ੮.।

†ਇਹ ਸੌ ਸਾਖੀ ਦੀ ੬੫ ਵੀਂ ਸਾਖੀ ਹੈ।

ਜੂਝੇ ਸਿਖ ਬਹੁ ਤਾਂਹਿ। ਸੁਖ ਭੋਗੈ ਆਨੰਦਪੁਰਿ ਮਾਖੋਵਾਲ ਕਿ ਮਾਂਹਿ[1] ॥ ੩੪॥ [2]ਭਯੋ ਜੁੱਧ ਨਾਦੌਣ ਮਹਿ ਗਏ ਪਹਾੜੀ ਭਾਜ। ਆਏ ਤੁਰਕ ਲਹੌਰ ਤੇ ਨੌਰੰਗ ਗੁਲਾਮੀ ਪਾਜ ॥ ੩੫ ॥ ਰਾਜੇ ਜੁਟੇ ਆਪ ਮਹਿ ਮਰਹੋ ਤੁਰਕ ਸਰਦਾਰ[3]। ਹਸੈਂ ਬਗਸੋ ਹਾਥ ਦੇ ਸੋ ਮਾਰੇ ਕਰਤਾਰ॥੩੬॥[4]ਲਖਣਉਤੀ ਕੇ ਗੁੰਮ ਪੁਰਿ ਭਏ ਜੁੱਧ ਸਭਿ ਸੁੱਧ। ਦਿੱਲੀ ਪਤਿ ਕੀ ਫੌਜ ਚੜ੍ਹਿ ਮਾਰੇ ਤੁਰਕਨਿ ਬ੍ਰਿੱਧ ॥੩੭॥ ਬਡੇ ਜੁੱਧ ਕਰਿ ਖਾਲਸਾ ਜੀਤੇ ਸ਼ੱਤ੍ਰੂ ਉਦਾਰ। ਜੀਤ ਖਾਲਸਾ[5]† ਕੁਲ ਨਾਸ਼ ਕਰਿ ਸੀਸ ਦਿਏ ਧਮਕਾਰ*।॥ ੩੮ ॥ ਅਬਿ ਭੀ ਮਲੇਛੀ ਬਹੁ ਵਧੀ ਸਿੰਘ ਖਪਾਵੈਂ ਬੀਰ। ਮੇਰੀ ਸਿੱਖ੍ਯਾ ਸੱਤਿ ਲਖਿ[6] ਨਾਂਹਿ ਭੁਲਾਵਹੁ ਧੀਰ[7]! ॥ ੩੯ ॥ ਸਿੱਖ ਹਮਾਰੇ ਹੋਹਿੰਗੇ‡ ਘਰਿ ਘਰਿ ਹੁਇਗਾ ਰਾਜ। ਤਾਂ ਪੀਛੇ ਇਕ ਸਿੱਖ ਮਮ[8] ਧਰੇ ਪੰਥ ਕੀ ਲਾਜ ॥ ੪੦ ॥ ਬਹੁਤ ਬਰਖ ਬੀਤਹਿ ਲਰਤਿ ਸਭਿ ਸਿੱਖਨ ਕੋ ਭੂਪ[9]। ਤੇਜਵਾਨ ਰਾਜੇ ਅਧਿਕ ਹੁਵੈਂ ਖਾਲਸਾ ਰੂਪ[10]॥੪੧॥ਫਿਰ ਪੀਛੇ ਬਹੁ ਦਿਨੋ ਤੇ ਰਾਜ ਖਾਲਸਾ ਠਹਿਰ[11]। ਪਸ਼ਚਮ ਜੀਤੇ ਪਰਬਤੀ ਪੁਨ ਕਸ਼ਮੀਰ ਸੁ ਸ਼ਹਿਰ[12] ॥੪੨॥

---

[1]ਭੰਗਾਣੀ ਦੇ ਰਣ ਖੇਤ ਵਿਚ ਬਹੁਤੇ ਸਿੱਖ ਓਥੇ ਹੀ ਲੜਦੇ ਸ਼ਹੀਦ ਹੋਏ ਸਨ (ਉਥੋਂ ਆਕੇ ਆਸਾਂ ਫਿਰ) ਮਾਖੋਵਾਲ ਅਨੰਦਪੁਰ ਵਿਚ ਬਹੁਤ ਸੁਖ ਭੋਗੇ। [2](ਇਸ ਤੋਂ ਮਗਰੋਂ) ਨਦੌਣ ਵਿਚ ਜੁੱਧ ਹੋਇਆ ਜਿਸ ਵਿਚ ਪਹਾੜੀਏ ਭਾਵ ਅਲਫ ਖਾਂ ਤੇ ਉਸਦੇ ਨਾਲ ਆਏ ਕਾਂਗੜੇ ਤੇ ਜੰਮੂ ਦੇ ਪਹਾੜੀਏ ਨੱਠ ਗਏ, (ਇਸ ਤੋਂ ਮਗਰੋਂ ਲਾਹੌਰ ਤੋਂ ਤੁਰਕ ਆਏ ਔਰੰਗਜ਼ੇਬ ਦੀ ਗੁਲਾਮੀ ਵਿਚ ਰਚੇ ਹੋਏ, ਮੁਰਾਦ ਹੁਸੈਨੀ ਦੇ ਹਮਲੇ ਤੋਂ ਹੈ। [3]ਭਾਵ ਹੁਸੈਨੀ। [4]ਲਖਣਉਤੀ ਕੇ-ਗੁੰਮਪੁਰ ਦਾ ਸ਼ੁਧ ਪਾਠ 'ਲਖਨੌ ਤਾਰਾ ਪੁਰ' ਚਾਹੀਦਾ ਸੀ। ਇਹ ਦੋ ਪਿੰਡ ਹਨ ਲਾਗ ਲਾਗ, ਅਨੰਦਪੁਰੋਂ ਉੱਤਰ ਪੱਛਮ ਨੂੰ ਦੋ ਢਾਈ ਕੋਹ ਪਰੇ, ਇੱਥੇ ਦਸਮੇਸ਼ ਜੀ ਦਾ ਕਿਲ੍ਹਾ ਸੀ 'ਤਾਰਾ ਗੜ੍ਹ' ਨਾਮੇ, ਜੋ ਮਿਸਮਾਰ ਹੋ ਚੁਕਾ ਹੈ, ਇਹ 'ਲਖਨੌ' ਪਿੰਡ ਦੀ ਹੱਦ ਵਿੱਚ ਸੀ। ਪਰੰਤੂ ਇਕ ਸੁੰਦਰ ਬਾਵਲੀ ਤੇ ਬਾਗ਼ ਗੁਰੂ ਜੀ ਦੇ ਲਵਾਏ ਹੋਏ ਹੈਨ ਅਜੇ ਹੈਨ, ਗੁਰਦੁਆਰਾ ਬੀ ਹੈ ਜਿਸਦਾ ਨਾਮ 'ਤਾਰਾ ਗੜ੍ਹ' ਹੈ' ਜੋ ਰਯਾਸਤ ਬਿਲਾਸਪੁਰ ਦੀ ਹੱਦ ਵਿਚ ਪੈਂਦਾ ਹੈ। ਇਹ ਬੀ ਹੋ ਸਕਦਾ ਹੈ ਕਿ 'ਲਖਨਉਤੀ' ਤੋਂ 'ਲਖਨੌ' ਮੁਰਾਦ ਹੋਵੇ ਤੇ 'ਗੁੰਮ ਪੁਰ' ਤੋਂ 'ਅਗਮ ਪੁਰਾ' ਮੁਰਾਦ ਹੋਵੇ। ਅਗਮ ਪੁਰੇ ਵਿਚ ਹੀ ਕਿਲ੍ਹਾ ਹੋਲਗੜ੍ਹ ਦੇ ਨਿਸ਼ਾਨ ਹਨ। [5]ਜੀਤ ਖਾਲਸੇ ਨੇ ਪਾਈ (ਵੈਰੀ) ਸਾਰੇ ਨਾਸ਼ ਕੀਤੇ, ਧਰਮ ਵਾਸਤੇ ਸੀਸ ਦਿੱਤੇ। [6]ਸੱਚ ਜਾਣੋ। [7]ਹੇ ਬੁੱਧੀਮਾਨੋ! [8]ਇਕ ਸਿਖ ਤੋਂ ਭਾਵ ਮਹਾਰਾਜਾ ਰਣਜੀਤ ਸਿੰਘ ਲੈਂਦੇ ਹਨ। [9]ਸਾਰੇ ਸਿੱਖਾਂ ਦਾ ਰਾਜਾ ਹੋ ਜਾਏਗਾ। [10]ਹੋਰ ਰਾਜੇ ਤੇਜਵਾਨ ਹੋਣਗੇ ਖਾਲਸਾ ਰੂਪ ਵਾਲੇ। ਰਾਜਾ ਧਯਾਨ ਸਿੰਘ ਆਦਿਕਾਂ ਵਲ ਇਸ਼ਾਰਾ ਜਾਪਦਾ ਹੈ। [11]ਟਿਕੇਗਾ। [12]ਪਸਚਮ ਭਾਵ ਸਰਹੱਦ, ਪਹਾੜ ਤੇ ਕਸ਼ਮੀਰ ਨੂੰ ਜਿੱਤਣਗੇ। *ਸੌ ਸਾਃ ਦਾ ਪਾਠ ਬੀ ਇਹੋ ਹੈ। †ਪਾਃ–ਜਿਤ ਖਾਲਸਾ ਸੌ ਸਾਃ ਪਾਃ–ਜੀਤਾ ਖਲਕ, ਕੁਲ ਨਾਸ਼ ਕਰ ਸੀਸ ਦੀਏ ਧਰਮਕਾਰ। ‡ਪਾਃ–ਰਹੋਂਗੇ।

ਹੁਕਮੀ ਸਿਖ ਅਰ* ਪਰਬਤੀ ਕਰੈ ਖਾਲਸਾ ਦ੍ਰੋਹ[1]। ਮਾਰ ਮਾਰ ਕਰਿ ਮਰੈਗੀ ਜਸੋਂ ਓਲੇ ਕੋ ਬੋਹ[2] ॥ ੪੩.॥ ਜਿਉਂ ਹੀਰਾ ਨੂਤਨ ਮੁਕਤਿ ਲਸੈ ਦੀਪ ਕੀ ਕ੍ਰਾਂਤ[3]। [4]ਕੂਟ ਅਰਥ ਸਿੱਖਨਿ ਵਰਜ ਆਪ ਆਪ ਮੈਂ ਸ਼ਾਂਤ" ॥ ੪੪ ॥ ਚੌਪਈ ॥ ਭਾਖੈ ਰਾਮਕੁਇਰ ਕਥ ਭਾਈ। ਦ੍ਰਿਸ਼ਟ ਕੂਟ[5]† ਜਬਿ ਸ੍ਰੀ ਮੁਖ ਗਾਈ। ਮੈਂ ਤਬਿ ਭਾਖਯੋ ਪੰਥ ਮਝਾਰੀ। 'ਹੋਇ ਖਾਲਸੇ ਮਹਿ ਅਵ-

[1]ਮੇਰੇ ਇਕ ਪਹਾੜੀ ਸਿਖ ਹੁਕਮ (ਹਾਸਲ) ਵਾਲੇ ਨਾਲ ਖਾਲਸਾ ਵੈਰ ਕਰੇਗਾ। [ ਸੰਃ, ਦ੍ਰੋਹ= ਪਰਾਏ ਦਾ ਬੁਰਾ ਚਿਤਵਨਾ, ਵੈਰ]। [2]ਮਾਰ ਮਾਰ ਕੇ ਗੜੇ ਦੇ ਢੇਰ ਵਾਂਙੂ ਮਰੇਗਾ (ਖਾਲਸਾ)। [3]ਦੀਵੇ ਦੀ ਕ੍ਰਾਂਤੀ ਸਮ। [4]'ਇਸ ਦ੍ਰਿਸ਼ਟ ਕੂਟ ਦਾ ਅਰਥ ਪੁੱਛੋ ਨਾ' ਇਹ ਵਰਜਿਆ ਸਿੱਖਾਂ ਨੂੰ ਤੇ ਕਿਹਾ ਕਿ ਆਪਣੇ ਆਪ ਵਿਚ ਸ਼ਾਂਤ ਰਹੋ। ਅੰਕ ੪੫ ਵਿਚ ਇਸੇ ਕੂਟ ਨੂੰ ਦ੍ਰਿਸ਼ਟ ਕੂਟ ਕਿਹਾ ਹੈ। [5]ਦੁਸ਼ਬਾਰਤ। ਕਿਸੇ ਵਾਕ ਵਿਚ ਰੁੱਖਿਆ ਅਰਥ ਜੋ ਪਦ ਅਰਥ ਕਰਨ ਮਾਤ੍ਰ ਨਾਲ ਸਮਝ ਨਾ ਪੈ ਸਕੇ। *ਸੈ ਸਾਖੀ ਵਿਚ 'ਅਰ' ਪਾਠ ਨਹੀਂ, ਐਉਂ ਹੈ:—ਪਰਬਤੀ ਹੁਕਮੀ ਸਿੱਖ ਮਮ ਕਰੈ ਖਾਲਸਾ ਦ੍ਰੋਹ=ਇਕ ਪਰਬਤੀ ਮੇਰਾ ਸਿੱਖ ਹੋਇਗਾ ਉਸ ਨਾਲ ਖਾਲਸਾ ਦ੍ਰੋਹ ਕਰੇਗਾ। †ਅਰਥ ਵਿਚ ਗੁਪਤ ਅਰਥ ਕੀ ਹੈ ? ਕਿ ਪਹਾੜੀਏ ਹੁਕਮ ਹਾਸਲ ਵਾਲੇ ਮੇਰੇ ਸਿੱਖ ਨਾਲ ਖਾਲਸਾ ਦ੍ਰੋਹ ਕਰੇਗਾ, ਤਦੋਂ ਨਵੇਂ ਮੋਤੀ ਵਾਂਗੂ ਹੀਰਾ ਚਮਕੇਗਾ ਜਿਵੇਂ ਦੀਵੇ ਦੀ ਲਾਟ ਹੁੰਦੀ ਹੈ। ਭਾਵੇਂ ਕਿ ਪਰਬਤੀ ਸਿੱਖਾਂ (ਡੋਗਰਿਆਂ) ਨਾਲ ਦੁਣਸਦਾ ਖਾਲਸਾ ਆਪੋ ਵਿਚ ਲੜ ਮਰੇਗਾ ਤਦੋਂ ਦਲੀਪ ਸਿੰਘ ਦੀ ਥਾਵੇਂ ਹੀਰਾ ਸਿੰਘ (ਰਾਜਾ ਧਯਾਨ ਸਿੰਘ ਡੋਗਰੇ ਦਾ ਪੁੱਤ੍ਰ) ਚਮਕੇਗਾ, ਰਾਜ ਕਰੇਗਾ (ਮਃ ਰਣਜੀਤ ਸਿੰਘ ਦੇ ਤਖਤ ਤੇ)।

ਇਥੇ ਉਸ ਸਮੇਂ ਦੇ ਇਤਿਹਾਸ ਜਾਣਨ ਦੀ ਲੋੜ ਹੈ। ਕਨਿੰਘਮ ਲਿਖਦਾ ਹੈ ਕਿ ਸਿੱਖ ਦਰਬਾਰ ਵਿਚ ਜੰਮੂ ਵਾਲਿਆਂ ਦੀ ਹੁਕਮ ਹਾਸਲੀ ਸਿਖ ਲੋਗਾਂ ਵਿਚ ਨਫਰਤ ਦੀ ਨਜ਼ਰ ਨਾਲ ਵੇਖੀ ਜਾਂਦੀ ਸੀ (ਦੇਖੋ, ਸਫਾ ੧੨੭, ਐਡਿਃ ੧)। ਇਹੋ ਗਲ ਸੌ ਸਾਖੀ ਦੇ ਅੰਕ ੧੩ (ਗੁਃ ਪ੍ਰਃ ਸੂਃ ਅੰਕ ੪੩ ਉਪਰਲੇ) ਵਿਚ ਦੱਸੀ ਹੈ। ਸਃ ਹੀਰਾ ਸਿੰਘ ਜੀ ਕੇਵਲ ਦੇ ਧਯਾਨ ਸਿੰਘ ਦੇ ਤੋਪ-ਖਾਨੇ ਦੇ ਕਮਾਂਡੈਂਟ ਤੇ ਨਿਕਟਵਰਤੀ ਅਲੈਗਜ਼ੈਂਡਰ ਗਾਰਡਨਰ ਦਾ ਹਵਾਲਾ ਦੇਕੇ ਦੱਸਿਆ ਹੈ ਕਿ "ਡੋਗਰਾ ਤ੍ਰਿੱਕੜੀ, ਗੁਲਾਬ ਸਿੰਘ ਧਯਾਨ ਸਿੰਘ ਤੇ ਸੁਚੇਤ ਸਿੰਘ, ਅੰਦਰੋ ਅੰਦਰ ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਉਂਦੇ ਜੀ ਹੀ ਉਹਨਾਂ ਦੀ ਮੌਤ ਪਿੱਛੋਂ ਰਾਜ ਦੇ ਅਸਲੀ ਵਾਰਸਾਂ ਨੂੰ ਟਿਕਾਣੇ ਲਗਾਕੇ ਵਜ਼ੀਰ ਧਯਾਨ ਸਿੰਘ ਦੇ ਪੁੱਤ ਹੀਰਾ ਸਿੰਘ ਨੂੰ ਰਾਜ ਗੱਦੀ ਤੇ ਬਿਠਾਉਣ ਦੇ ਸੁਫਨੇ ਦੇਖ ਰਹੇ ਸਨ।" ਅਲੈਗਜ਼ੈਂਡਰ ਗਾਰਡਨਰ ਇਨ੍ਹਾਂ ਭੇਤਾਂ ਨੂੰ ਕੀਕੂੰ ਜਾਣਦਾ ਸੀ, ਇਸ ਦਾ ਪਤਾ ਉਹ ਆਪ ਐਉਂ ਦਿੰਦਾ ਹੈ:—

Being as I was, the commandant of Raja Dhyan Singh's artillery and high in his confidence. I was closely connected with the events which I am about to describe. [Memoirs of Colonel Alexander Gardner.

ਅਰਥਾਤ—ਚੂੰਕਿ ਮੈਂ ਰਾਜਾ ਧਯਾਨ ਸਿੰਘ ਦੇ ਤੋਪਖਾਨੇ ਦਾ ਕੁਮੇਦਾਨ ਸਾਂ ਤੇ ਉਸ ਦਾ ਬੜਾ ਇਤਬਾਰੀ ਸਾਂ, ਮੈਂ ਉਹਨਾਂ ਵਾਕਯਾਤ ਦਾ ਜਿਨ੍ਹਾਂ ਨੂੰ ਕਿ ਮੈਂ ਬਯਾਨ ਕਰਨ ਲੱਗਾ ਹਾਂ ਬਹੁਤ ਨਿਕਟਵਰਤੀ (ਜਾਣੂ) ਸਾਂ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਤਾਰੀ*॥੪੫॥ਇਤਨੀ ਕਹਿ ਕਰਿ ਬੋਲੈ ਨਾਂਹੀ।ਪਰਚੇ ਸ਼ਸਤ੍ਰ ਬਿਲੋਕਨਿ

*ਸੌ ਸਾਖੀ ਦਾ ਪਾਠ:—'ਇਸ਼ਟਕੂਟ ਦ੍ਰਿਸ਼ਟ ਮੇਂ ਖ਼ਾਲਸੇ ਕੇ ਅਵਤਾਰੀ ਰਾਜੇ ਹੋਵੇਂਗੇ।'

[ਪਿਛਲੇ ਸਫ਼ੇ ਦੀ ਬਾਕੀ ਟੂਕ]

ਉਹ ਭੇਤ ਅਲੈਕ: ਗਾਰਡਨਰ ਐਉਂ ਦੱਸਦਾ ਹੈ:—

The dream was that Hira Singh the heir of their family, or at least the most promising of its rising generation, might eventually succeed to the throne of Ranjit Singh. Those to be swept away were the male members of the Maharaja's family, and all those ministers, advisers, and chiefs who would not join the Dogra party.

ਅਰਥਾਤ:—'ਇਨ੍ਹਾਂ ਦਾ ਸੁਪਨਾ ਇਹ ਸੀ ਕਿ ਉਹਨਾਂ ਦੇ ਟੱਬਰ ਦਾ ਜਾਨਸ਼ੀਨ ਯਾ ਘੱਟੋ ਘੱਟ ਉਹਨਾਂ ਦੀ ਉੱਚੀ ਉਠ ਰਹੀ ਨਸਲ ਦਾ ਸਾਰਿਆਂ ਨਾਲੋਂ ਹੋਣਹਾਰ 'ਹੀਰਾ ਸਿੰਘ' ਆਖ਼ਰ ਮਹਾਰਾਜਾ ਰਣਜੀਤ ਸਿੰਘ ਜੀ ਦੀ ਗੱਦੀ ਦਾ ਮਾਲਕ ਬਣੇ। ਜਿਨ੍ਹਾਂ ਦੀ ਸਫ਼ਾਈ ਕਰਨੀ ( ਯਾ ਜਿਨ੍ਹਾਂ ਨੂੰ ਟਿਕਾਣੇ ਲਾਕੇ ਰਸਤਾ ਸਾਫ਼ ਕਰਨਾ) ਸੀ, ਉਹ ਮਹਾਰਾਜਾ ਸਾਹਿਬ ਦੇ ਖ਼ਾਨਦਾਨ ਦੇ ਮਰਦ ਮੈਂਬਰ ਉਨ੍ਹਾਂ ਦੇ ਸ਼ਾਹਜ਼ਾਦੇ)ਤੇ ਉਹ ਸਾਰੇ ਵਜ਼ੀਰ ਸਲਾਹਕਾਰ ਤੇ ਸਰਦਾਰ ਸਨ ਜੋ ਡੋਗਰਾ ਪਾਰਟੀ ਨਾਲ ਸ਼ਾਮਲ ਨਹੀਂ ਸਨ ਹੁੰਦੇ।' ਰਾਜਾ ਧਿਆਨ ਸਿੰਘ ਦੇ ਘਰ ਵਿਚ ਇਹ ਖ਼ਯਾਲ ਇੱਥਾ ਪਰਪੱਕ ਸੀ ਕਿ ਉਸ ਦੀ ਰਾਣੀ ਨੇ ਸਤੀ ਹੋਣ ਵੇਲੇ ਆਖ਼ਰੀ ਇੱਛਾ ਇਹੋ ਕਹੀ ਕਿ 'ਹੀਰਾ ਸਿੰਘ ਦੇ ਸੀਸ ਤੇ ਸਲਤਨਤ ਦਾ ਤਾਜ ਧਰ ਦਿਓ' ਜਾਂ ਸਰਦਾਰਾਂ ਨੇ ਐਸਾ ਕਰ ਦਿਤਾ ਤਾਂ ਖ਼ੁਸ਼ ਹੋਕੇ ਸਤੀ ਹੋ ਗਈ [ਵੇਖੋ ਸਿਖਾਂ ਦੇ ਰਾਜ ਦੀ ਵਿਥਯਾ ਸਫ਼ਾ ੯੨, ਅੰਗ੍ਰੇਜ਼ੀ ਤਰਜਮਾ]।

ਇਨ੍ਹਾਂ ਪ੍ਰਮਾਣਾਂ ਤੋਂ ਪਤਾ ਲੱਗਾ ਕਿ ਸਿੱਖਾਂ ਵਿਚ ਡੋਗਰਿਆਂ ਦੇ ਲਾਹੌਰ ਦਰਬਾਰ ਵਿਚ ਵਧਦੇ ਹੁਕਮ ਹਾਸਿਲ ਨਾਲ ਖ਼ਾਲਸੇ ਵਿਚ ਤੌਖ਼ਲਾ ਤੇ ਘ੍ਰਿਣਾ ਸੀ। ਡੋਗਰਿਆਂ ਦਾ ਖ਼ਿਆਲ ਮਹਾਰਾਜੇ ਦੇ ਵਾਰਸਾਂ ਨੂੰ ਸਫ਼ਾ ਕਰਕੇ ਲਾਹੌਰ ਦੇ ਤਖ਼ਤ ਤੇ ਧਯਾਨ ਸਿੰਘ ਦੇ ਆਪਣੇ ਪੁੱਤ੍ਰ ਹੀਰਾ ਸਿੰਘ ਨੂੰ ਬਿਠਾਉਣ ਦਾ ਸੀ। ਇਸ ਮੁਖ਼ਾਲਫ਼ ਭਾਵ ਨੂੰ ਠੇਢ ਪਾਉਣ ਤੇ ਆਪਣੇ ਇੰਦੀਏ ਨੂੰ ਸਿਰੇ ਚਾੜ੍ਹਨ ਲਈ ਗੁਰੂ ਜੀ ਦੇ ਮੁਖਵਾਕ ਭਵਿੱਖਤ ਵਾਕਾਂ ਦੀ ਪ੍ਰਮਾਣੀਕਤਾ ਦੇਕੇ ਖ਼ਾਲਸੇ ਨੂੰ ਆਪਣੇ ਪੱਖ ਵਲ ਪ੍ਰੇਰਨਾ ਤੇ ਮੁਖ਼ਾਲਫ਼ਤ ਨੂੰ ਠੰਢਾ ਕਰਨਾ ਬੀ ਇਕ ਵਸੀਲਾ ਸੀ। ਚੂੰਕਿ ਇਹ ਵਾਕੜੇ ਆਪ ਵਰਤਾਉਣੇ ਸਨ ਇਸ ਕਰਕੇ ਕੁਛ ਸਾਲ ਪਹਿਲੋਂ ਇਨ੍ਹਾਂ ਦਾ ਭਵਿੱਖਤ ਬਣਾਕੇ ਲਿਖਿਆ ਜਾਣਾ ਕੁਛ ਔਖਾ ਨਹੀਂ ਸੀ, ਦ੍ਰਿਸ਼ਟਕੂਟ ਇਸ ਵਾਸਤੇ ਰੱਖੀ ਕਿ ਅਰਥਾਂ ਨੂੰ ਘੱਟ ਵੱਧ ਕਰਨ ਯਾ ਹੇਰ ਫੇਰ ਕਰਨ ਦੀ ਗੁੰਜਾਇਸ਼ ਰਹੇ ਤੇ ਪਹਿਲੋਂ ਲੋਕੀਂ ਨਾ ਸਮਝਣ ਤੇ ਮਗਰੋਂ ਦ੍ਰਿਸ਼ਟ ਕੂਟ ਖੁਹਲਕੇ ਇਹੋ ਅਰਥ ਸਮਝਾ ਦਿਤੇ ਜਾਣ। ਇਹ ਘਾੜਤਾਂ ਇਸ ਪੋਥੀ ਵਿਚ ਮਹਾ: ਦਲੀਪ ਸਿੰਘ ਦੇ ਜਨਮ ਸੰਮਤ ੧੮੯੪ ਤੋਂ ਅਤੇ ਮਹਾ: ਰਣਜੀਤ ਸਿੰਘ ਦੇ ਚਲਾਣੇ ੧੮੯੬ ਤੇ 'ਮ: ਸ਼ੇਰ ਸਿੰਘ' ਦੇ ਸਮੇਂ ਪਈਆਂ ਹਨ। ਸਰ ਸ: ਅਤਰ ਸਿੰਘ ਜੀ ਨੇ ਵੀ ਸੌ ਸਾਖੀ ਦੇ ਪਦ 'ਹੀਰੇ' ਦਾ ਭਾਵ ਹੀਰਾ ਸਿੰਘ ਡੋਗਰਾ ਤੇ ਦੀਪ ਦਾ ਭਾਵ 'ਮ: ਦਲੀਪ ਸਿੰਘ' ਸਮਝਿਆ ਹੈ।

ਇਕ ਹੋਰ ਖ਼ਿਆਲ ਕਰਨ ਵਾਲੀ ਗੱਲ ਹੈ ਕਿ ਸੌ ਸਾਖੀ ਦੇ ਅੰਕ ੧੩ ਵਿਚ ਪਰਬਤੀ ਨੂੰ ਗੁਰੂ ਜੀ 'ਸਿਖਮਮ' ਕਹਿ ਰਹੇ ਹਨ ਤੇ ਗੁ: ਪ੍ਰ: ਸੂ: ਦੇ ਅੰਕ ੪੩ ਵਿਚ ਖ਼ਾਲਸੇ ਨੂੰ ਗਜ਼ਿਆਂ ਵਾਂਙੂ ਨਾਸ਼ ਹੁੰਦਾ ਦੱਸ ਰਹੇ ਹਨ। ਪਰ ਅਸਲ ਬਾਤ ਇਹ ਹੈ ਕਿ ਪਹਾੜੀਏ ਦਾ ਵਿਸਾਹ ਕਰਨ ਤੋਂ ਇਸੇ ਸੌ ਸਾਖੀ ਵਿਚ ਗੁਰੂ ਜੀ ਮਨ੍ਹੇ ਕਰਦੇ ਰਹੇ ਤੇ ਸ੍ਰੀ ਮੁਖਵਾਕਾਂ ਵਿਚ ਖ਼ਾਲਸੇ ਨੂੰ ਆਪਣਾ ਸਰੂਪ ਦੱਸਦੇ

[ਬਾਕੀ ਟੂਕ ਤਤਕਰੇ ਅਗਲੇ ਪੰਨੇ ਤੇ ਦਿਓ]

ਮਾਂਹੀ। ਆਲਮ ਸਿੰਘ ਕੀ ਦਿਸ਼ ਤਬਿ ਹੇਰਿ। ਚਾਰ ਘਰੀ ਮਹਿਂ ਬੋਲੇ ਫੇਰ ॥੪੬॥ ਦੋਹਰਾ ॥ ਸ਼੍ਰੀ ਮੁਖਿ ਤੇ ਮੁਸਕਾਇ ਕਹਿ ਕਰੁਨਾ ਦ੍ਰਿਸ਼ਟਿ ਨਿਹਾਰਿ। 'ਆਲਮ ਸਿੰਘ! ਰੈਘਰ ਬਡਾ ਤੂੰ ਹਮ ਪਿਖਯੋ ਬਿਚਾਰ' ॥ ੪੭ ॥ ਕਹਿ ਆਲਮ ਸਿੰਘ ਜੋਰਿ ਕਰ 'ਮੈਂ ਸਿਖ ਰਾਵਰ ਕੋ ਜਾਨਹੁ ਅਪਨੋ ਦਾਸ ਮੁਝ ਰਖੋਂ ਭਰੋਸ ਬਡੇਰ' ॥ ੪੯ ॥ ਚੌਪਈ ॥ ਕਹਯੋ 'ਲੋਹ ਕੋ ਕਾਟਹਿ ਲੋਹਾ।

[ਪਿਛਲ ਪੰਨੇ ਦਾ ਬਾਕੀ ਫੁਟ]

ਰਹੇ ਤੇ ਇਸ ਬਾਰੇ ਪਹਾੜੀਏ ਦੀ ਮਹਿਮਾ ਤੇ ਖਾਲਸੇ ਦੀ ਹੇਠੀ ਹੈ। ਕਦੇ ਹੋ ਸਕਦਾ ਹੈ ਕਿ ਐਸੇ ਕੋੜੇ ਵਾਕ ਕਦੀ ਖਾਲਸੇ ਨੂੰ ਗੁਰੂ ਜੀ ਕਹਿੰਦੇ, ਜਿਸਨੂੰ ਕਿ ਆਪਣਾ ਰੂਪ ਕਹਿੰਦੇ ਰਹੇ? ਇਹ ਬੀ ਦ੍ਰਿਸ਼ਟ ਕੂਟ ਦੇ ਅਰਥ ਨੂੰ ਉਪਰ ਲਿਖੇ ਭਾਵ ਵਿਚ ਰਹਿਨੁਮਾਈ ਕਰਦੀ ਹੈ। ਫਿਰ ਸਾਖੀ ੯੭ ਇਸੇ ਗੱਲ ਨੂੰ ਸਪਸ਼ਟ ਕਰਦੀ ਹੈਕਿ 'ਹੀਰਾ' ਸਿੰਘ ਨੂੰ ਤਖਤ ਤੇ ਬਹਾਲਣ ਦੇ ਸੰਕਲਪ ਨੂੰ ਪੂਰਾ ਕਰਨ ਵਾਸਤੇ ਕਿੱਥੋਂ ਤਕ ਸੌ:ਸਾ:ਵਿਚ ਘਾੜਤਾਂ ਘੜੀਆਂ ਗਈਆਂ। ਕਨਿੰਘਮ ਲਿਖਦਾ ਹੈ:—

Golab Singh the eldest of three sons claimed that his grandfather was the brother of the well known Ranjeet Deo, but the family was perhaps illegitimate and had become improverished and Golab Singh took service as a horseman in a band commanded by Jamadar Khosbai Singh.

[Phge. 189. Ed. I.

ਇਸ ਦਾ ਭਾਵ ਇਹ ਹੈ ਕਿ ਸਭ ਤੋਂ ਵਡਾ ਰਾਜਾ ਗੁਲਾਬ ਸਿੰਘ (ਮਹਾਰਾਜੇ ਦੇ ਸਰਦਾਰ) ਖੁਸ਼ਾਲ ਸਿੰਘ ਦੀ ਫੌਜ ਵਿਚ ਆਕੇ ਅਸਵਾਰ ਭਰਤੀ ਹੋਇਆ ਤੇ ਉਹ ਆਪਣੇ ਆਪ ਨੂੰ ਰਣਜੀਤ ਦੇਵ (ਜੰਮੂ ਦੇ ਕਿਸੇ ਪੁਰਾਣੇ ਰਾਜੇ) ਦੇ ਭਿਰਾ ਦਾ ਪੋਤਾ ਦੱਸਦਾ ਸੀ। ਹੁਣ ਜਦੋਂ ਇਹ ਗੁਲਾਬ ਸਿੰਘ ਦਾ ਖਾਨਦਾਨ ਲਾਹੌਰ ਦਰਬਾਰ ਵਿਚ ਬਲਵਾਨ ਹੋਇਆ ਤਾਂ ਜੇਸਾ ਐਲ: ਗਾਰਡਨਰ ਨੇ ਲਿਖਿਆ ਹੈ ਤਾਂ ਲਾਹੌਰ ਤਖਤ ਨੂੰ ਹੀ ਸਾਂਭ ਲੈਣ ਦੇ ਸੁਪਨ ਦੇਖਣ ਲਗ ਗਿਆ। ਹੋਰਨਾਂ ਜਤਨਾਂ ਵਿਚ ਸੌ ਸਾਖੀ ਵਿਚ ਇਸ ਗਲ ਦੀਆਂ ਘਾੜਤਾਂ ਘੜੀਆਂ ਜਾਣੀਆਂ ਇਕ ਵਸੀਲਾ ਸਨ ਜਿਸ ਨਾਲ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਹੋਰ ਮੋਹਰ ਲਗ ਜਾਵੇ ਜਿਨ੍ਹਾਂ ਵਿਚੋਂ ਇਕ ਇਹ ਹੈ:— (ਦੇਖੋ ਸਾਖੀ ੯੭ ਅੰਕ ੧੩ ਤੋਂ) ਜਿਥੇ ਕਹਿੰਦੇ ਹਨ ਕਿ ਜੰਮੂ ਦਾ ਰਾਜਾ ਰਣਜੀਤ ਦੇਉ ਉਸ ਦਾ ਪਿਤਾ ਰਤਨ ਦੇਉ ਜੋ ਕਹਿਲੂਰੀ ਦਾ ਦੁਹਿਤਾ ਸੀ ਗੁਰੂ ਦਸਮੇਸ਼ ਜੀ ਪਾਸ ਸਤ ਬਰਸ ਰਿਹਾ ਤੇ ਸਤਿਗੁਰ ਨੂੰ ਰਿਝਾਕੇ ਖੜਗ, ਕਟਾਰ, ਬਰਛੀ, ਤੁਪਕ, ਲਹੌਰੀ ਕਮਾਨ ਆਦਿ ਸ਼ਸਤ੍ਰ ਪਾਏ ਤੇ ਇਹ ਵਰ ਪ੍ਰਾਪਤ ਕੀਤਾ:—'ਤੁਮਰੇ ਬੰਸ ਆਇਆ ਹੀ ਜਾਨੋ, ਮੋਕੋ ਤੁਝ ਮੈਂ ਭੇਦ ਨ ਭਾਨੋ'। ਫੇਰ ਇਸੇ ਰਤਨ ਦੇਉ ਨੂੰ ਗੁਰੂ ਜੀ ਸੁਪਨੇ ਵਿਚ ਮਿਲਕੇ ਕਹਿੰਦੇ ਹਨ, 'ਤੇਰੇ ਵੰਸ ਆਵੋਂਗਾ ਤਾ ਦਿਨ। ਸ਼ਸਤ੍ਰ ਜਾਹਿੰਗੇ ਤੇਰੇ ਮਰਕਿਨ'। ਗੋਯਾ ਗੁਰੂ ਜੀ ਕਹਿ ਰਹੇ ਹਨ ਕਿ ਹੇ ਰਤਨ ਦੇਉ ਤੇਰੇ ਵੰਸ਼ ਵਿਚ ਮੇਰਾ ਅਵਤਾਰ ਹੋਵੇਗਾ।

ਇਸ ਤੋਂ ਸਪਸ਼ਟ ਹੋ ਗਿਆ ਕਿ ਰਣਜੀਤ ਦੇਉ ਨਾਲ ਅਪਣਾ ਸਾਕ ਦੱਸਦੇ ਹੋਏ ਓਹਦੇ ਪਿਤਾ ਨੂੰ ਵਰ ਪ੍ਰਾਪਤ ਦੱਸਕੇ ਪਿੱਛੋ ਕਹੇ (ਹੀਰਾ ਸਿੰਘ) ਨੂੰ ਗੁਰੂ ਜੀ ਦਾ ਅਵਤਾਰ ਦੱਸਣ ਦਾ ਜਤਨ ਹੋ ਰਿਹਾ ਹੈ। ਜੇ ਹੀਰਾ ਸਿੰਘ ਦੇ ਗੱਦੀ ਤੇ ਬੈਠਣ ਦਾ ਵਕਤ ਆਉਂਦਾ ਤਾਂ ਹੀਰਾ ਸਿੰਘ ਨਾ ਕੇਵਲ ਗੁਰੂ ਜੀ ਦੇ ਭਵਿੱਖਤ ਵਾਕ ਤੋਂ ਰਾਜਾ ਹੋਇਆ ਦੱਸਿਆ ਜਾਂਦਾ (ਸਾਖੀ ੬੫ ਮੂਜਬ) ਬਲਕਿ ਗੁਰੂ ਜੀ ਨੂੰ ਉਸ ਦੇ ਰੂਪ ਵਿਚ ਆਯਾ (ਸਾਖੀ ੯੭ ਮੂਜਬ) ਪ੍ਰਗਟ ਕੀਤਾ ਜਾਂਦਾ।

ਰੈਘੜ ਕੋ ਰੈਘੜ ਹਤਿ ਰੋਹਾ। ਜਨਮ ਵੈਰ ਰੈਘੜ ਘਰ ਧਰੇ। ਰਾਜੇ ਸਭਿ ਮੌਜੂਦ ਤੁਵ ਕਰੇ[1] ॥ ੪੯ ॥ ਦਿਯੋ ਰਾਜ ਤੋਕਹੁ ਹਮ ਸਾਰਾ। ਸਿੱਖੀ ਅਰਧ ਦਈ ਹਿਤ ਧਾਰਾ*[2]। ਆਲਮ ਸਿੰਘ ਬੰਦਿ ਕਰ ਦੋਇ। ਕਹ੍ਯੋ ਕਿ 'ਦਰਸ਼ਨ ਭੀ ਤੁਮ ਹੋਇ' ॥੫੦॥ ਦੋਹਰਾ ॥ ਕਹ੍ਯੋ ਗੁਰੂ 'ਹਮ ਭੀ ਰਖਹਿਂ ਹ੍ਰਿਦੇ ਭਾਵਨੀ ਸੋਇ[2]। ਸ਼੍ਰੀ ਅੰਮ੍ਰਿਤਸਰ ਪਹੁੰਚਿਬੇ ਰਾਮ ਸਰੋਵਰ ਜੋਇ ॥੫੧॥ ਚੌਪਈ ॥ ਬੇਰ ਗ੍ਯਾਰਵੀਂ ਹਮ ਚਲਿ ਆਵਹਿ†। ਜਿਸ ਤੇ ਕੋਇ ਨ ਹਮ ਲਖਿ ਪਾਵਹਿ‡।ਪੰਥ ਖਾਲਸਾ ਖੇਤੀ ਮੇਰੀ। ਕਰੌਂ ਸੰਭਾਲਨਿ ਮੈਂ ਤਿਸ ਬੇਰੀ§ ॥ ੫੨ ॥ ਦੋਹਰਾ ॥ ਵਧਹਿ ਰਾਜ਼ ਛਿਤ ਸਿੰਘ ਗਨ ਉੱਮਤ ਹੋਇ ਬਿਨਾਸ। ਠੇਡੇ ਖਾਵੈ ਖਾਲਸਾ ਮੋਹਿ ਸੰਭਾਲੈ ਸਾਸ[3] ॥੫੩॥ ਉਤਰੋਂਗਾ ਮੈਂ

---

[1]ਤੇਰੇ ਅਧੀਨ ਕੀਤੇ। [2]ਭਾਵ ਮੁੜਕੇ ਆਉਣ ਦੀ। [3]ਸੁਆਸ ਸੁਆਸ। *ਰਾਇਕੋਟ ਦੇ ਰੰਘੜਾਂ ਦੇ ਸਰਦਾਰ ਵਲ ਇਸ਼ਾਰਤ ਸਮਝਦੇ ਹਨ, ਪਰ ਸ: ਸ਼ੇਰ ਸਿੰਘ ਤੋਂ ਬੀ ਮੁਰਾਦ ਹੋ ਸਕਦੀ ਹੈ,ਇਨ੍ਹਾਂ ਦਾ ਸੁਭਾਵ ਜ਼ਰਾ ਕਰੜਾ ਸੀ। †ਪਾਠਾਂਤ੍ਰ—ਹਮ ਬਪੁ ਲਜਾਵਹਿਂ। ‡ਪਾ:—ਜਿਮ ਕੋਊ ਨਾਹਿਨ ਲਖ ਪਾਵਹਿ। ਪੁਨਾ: ਜਿਸ ਤੇ ਕੋ ਨਾਹਿਨ ਲਖਿ ਪਾਵਹਿ। ਸੌ ਸਾਖੀ ਦਾ ਪਾਠ ਹੈ— ਕੋਈ ਨਾ ਜਾਣ ਸਕੇ। ਮੁਰਾਦ ਹੋਈ ਕਿ ਜੇ ਕਿਸੇ ਨੇ ਪਛਾਣ ਕਰ ਲਈ ਤਾਂ ਉਹ ਸਤਿਗੁਰੂ ਨਹੀਂ ਹੋਵੇਗਾ। ਕਿਉਂਕਿ ਇਥੇ ਨੇਮ ਬੱਝਦਾ ਹੈ ਕਿ ਕਿਸੇ ਨੇ ਨਹੀਂ ਪਛਾਣ ਸਕਣਾ। ਇਹ ਇਸ਼ਾਰਾ ਬੀ 'ਹੀਰਾ ਸਿੰਘ' ਵੱਲੇ ਜਾਪਦਾ ਹੈ ਕਿਉਂਕਿ ਅਗੇ ਅੰਕ ੫੪ ਵਿਚ ਗੁੜ ਫੂੜ ਮੂੜ ਤ੍ਰੈਏ ਤਰ੍ਹਾਂ ਦੇ ਰਾਜਿਆਂ ਦੇ ਮਰ ਜਾਣ ਦਾ ਪਤਾ ਦਿਤਾ ਹੈ। ਗੁੜ ਤੋਂ ਮੁਰਾਦ-ਦਾਨੇ ਮ: ਰਣਜੀਤ ਸਿੰਘ ਵਰਗੇ, ਫੂੜ ਤੋਂ ਮੁਰਾਦ ਮ: ਸ਼ੇਰ ਸਿੰਘ ਵਰਗੇ ਤੇ ਮੂੜ ਤੋਂ ਮੁਰਾਦ ਖੜਗ ਸਿੰਘ ਤੇ ਨੌ ਨਿਹਾਲ ਸਿੰਘ ਤੇ ਦਲੀਪ ਸਿੰਘ, ਉਹਨਾਂ ਦੇ ਮਰਨ ਮਗਰੋਂ ਹੀਰਾ ਸਿੰਘ ਨੂੰ ਗੁਰੂ ਜੀ ਆਇਆ ਦੱਸਣ ਲਈ ਇਹ ਭਵਿੱਖਤ ਵਾਕ ਸੋਨੇ ਤੇ ਸੁਹਾਗੇ ਦਾ ਕੰਮ ਕਰਦੇ।

§ਗੁਰੂ ਜੀ ਦੇ ਦੁਬਾਰਾ ਆਉਣ ਬਾਬਤ ਅਰਥਾਤ ਉਹਨਾਂ ਦੇ ਗ੍ਯਾਰਵੇਂ ਰੂਪ ਧਾਰਨ ਬਾਬਤ ਸੌ ਸਾਖੀ ਵਿਚ ਕਈ ਤਰ੍ਹਾਂ ਦੇ ਵਾਕ ਹਨ, ਤੇ ਕਵਿ ਜੀ ਨੇ ਭੀ ਜਿੰਨੇ ਵਾਕ ਲਿਖੇ ਹਨ ਉਥੋਂ ਹੀ ਲੈਕੇ ਰੱਖੇ ਹਨ, ਇਨ੍ਹਾਂ ਨੂੰ ਕੱਠੇ ਕੀਤੇ ਬਿਨਾ ਠੀਕ [illegible] ਨਹੀਂ ਹੋ ਸਕਦੀ, ਇਸ ਲਈ ਨਮੂਨਾ ਹੇਠਾਂ ਦੇਂਦੇ ਹਾਂ। ਇਨ੍ਹਾਂ ਨੂੰ ਪਾਠਕ ਆਪ ਵਿਚਾਰ ਲੈਣ। ਇਨ੍ਹਾਂ ਦੇ ਪਰਸਪਰ ਵਿਰੋਧਾਂ ਤੋਂ ਆਪੇ ਪਤਾ ਲਗ ਜਾਂਦਾ ਹੈ ਕਿ ਐਸੇ ਵਾਕ ਜੋ ਆਪੋ ਵਿਚ ਹੀ ਵਿਰੋਧ ਰਖਦੇ ਹੋਣ, ਕਦੇ ਸ੍ਰੀ ਮੁਖ ਵਾਕ ਨਹੀਂ ਹੋ ਸਕਦੇ। ਵਧੇਰੇ ਟੀਕਾ ਟਿੱਪਣੀ ਦੀ ਲੋੜ ਨਹੀਂ ਹੈ।

(੧) ਸੌ ਸਾ:ਦੀਸਾਖੀ੭੮—ਦਸ ਅਵਤਾਰ ਗੁਰ ਏਕ ਸਮ ਜਿਉ ਜਾਨੈ ਜੋ ਕੋਰ। ਏਕ ਦਸਾ ਗੁਰ ਗ੍ਰੰਥ ਜੀ ਬਾਣੀ ਸਤਿ ਭਾ ਹੋਰ। ਧੋਇ ਰੁਮਾਲ ਤਬ ਗੁਰ ਗ੍ਰੰਥ ਪਾਹਿਲ ਲੇਵੇ ਦੇਇ। ੧੧ਵਾਂ ਰੂਪ ਗੁਰੂ ਗ੍ਰੰਥ ਸਾ ਜੀ ਹੈਨ।

ਗੁ:ਪ੍ਰ:ਸੂ:ਰੁ:੫ਅੰ: ੧੫—ਦਸ ਅਵਤਾਰ ਗੁਰ ਏਕ ਸਮ ਜਿਉਂ — ਅਰਥਾਤ-੧੧ਵਾਂ ਰੂਪ ਗੁਰੂ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈਨ।

[ਬਾਕੀ ਟੂਕ ਦੇਖੋ ਅਗਲੇ ਸਫ਼ੇ ਦੇ ਹੇਠ]

**ਤਬੀ ਦਿਨ ਜਾ ਦਿਨ ਮੁਕਤੇ ਸਿੰਘ। ਝੂਠ ਗੁਰ ਅਰ ਮੂੜ ਨ੍ਰਿਪ ਜਾਇ**

[ ਪਿਛਲੇ ਪੰਨੇ ਦੀ ਬਾਕੀ ਟੂਕ ]

ਜਾਨੈਂ ਜੋ ਮੇਰ। ਇਕਾਦਸ਼ਮੋ ਗੁਰ ਗ੍ਰੰਥ ਜੀ ਬਾਣੀ ਸਤਿਗੁਰ ਹੇਰਿ ॥੪॥ ਧੋਇ ਰੁਮਾਲ ਗੁਰ ਗ੍ਰੰਥ ਕੋ ਪਾਹੁਲ ਲੇਵੈਦੇਇ।

(੨) ਸੌ ਸਾ: ਦੀ ਸਾਖੀ ੬੦:—ਬਚਨ ਹੂਆ ਖਾਲਿਸੇ ਮੈਂ ਹੌਂ ਅਵਤਰੌਂਗਾ ।

ਗ: ਪ੍ਰ: ਸੂ:, ਰੁ: ੫ ਅੰ: ੩੭:—ਬੋਲੇ 'ਹਉਂ ਬਨ ਖਾਲਿਸਾ ਵਰਤੌਂਗੋ ਸਭ ਮਾਂਹਿ' ॥ ੩੦ ॥

ਅਗੋਂ ਨੂੰ ਖਾਲਸਾ ਗੁਰੂ ਰੂਪ ਹੈ।

ਅਰਥਾਤ—ਮੈਂ ਖਾਲਸੇ ਵਿਚਵਰਤਾਂਗਾ।ਖਾਲਸਾ ਮੇਰਾ ਰੂਪ ਹੈ। ਛਾਵਹੋਰ ਸਰੀਰ ਨਹੀਂ ਧਾਰਨਾ।

(੩) ਸੌ ਸਾ:ਦੀ ਸਾਖੀ੯੭:-ਤੁਮਰੇ ਵੰਸ ਆਇਆ ਹੀ ਜਾਨੋ।ਅੰ:੧੭ ਤੇਰੇ ਵੰਸ ਆਵੌਂਗਾ ਤਾ ਲਿਨ। ਅੰ: ੨੪

ਇਹ ਸਾਖੀ ਗੁ: ਪ੍ਰ: ਸੂ: ਵਿਚ ਨਹੀਂ ਆਈ।

[illegible] ਡੋਗਰੇ ਰਾਜੇ ਘਰ ਵਿਚ [illegible]।

[illegible]—ਜੰਮੂ ਦੇ ਡੋਗਰੇ ਰਜਪੂਤ ਰਾਜੇ ਦੇ ਘਰ ਅਵਤਰਾਂਗਾ।

(੪) ਸੌ ਸਾ: ਦੀ ੭੦ਵੀਂ ਸਾਖੀ:—ਤਾਂ ਹੱਸਕੇ ਬੋਲੇ, ਅਗਯਾਤ ਮੂਰਤਿ ਹਮਾਰੀ ਉਤਰੇਗੀ।

ਸੌ ਸਾ: ਦੀ ਸਾਖੀ ੬੫:—ਬਚਨ ਹੋਇਆ:—ਹਮ ਬੀ ਅੰਮ੍ਰਿਤਸਰ ਰਾਮ ਸਰ ਕੀ ਭਾਵਨੀ ਰਖਦੇ ਹਾਂ, ਤਾਂ ਉਤਰਾਂਗੇ ਗਯਾਰਵੀਂ ਵੇਰ ਅਪਨੀ ਖੇਤੀ ਖਾਲਸੇ ਨੂੰ ਸੰਮਾਲਣ, ਕੋਈ ਨ ਜਾਣ ਸਕੇਗਾ।

ਗੁ:ਪ੍ਰ:ਸੂ:,ਰੁ:੫ ਅੰ: ੩੯:—ਕਹਯੋ ਗੁਰੂ 'ਹਮ ਭੀ ਰਖਹਿਂ ਹ੍ਰਿਦੇ ਭਾਵਨੀ ਸੋਇ। ਸ੍ਰੀ ਅੰਮ੍ਰਿਤਸਰ ਪਹੁੰਚਿਬੇ ਰਾਮ ਸਰੋਵਰ ਜੋਇ ॥ ੫੧ ॥ ਬੇਰ ਗਯਾਰਵੀਂ ਹਮ ਚਲਿ ਆਵਹਿਂ। ਜਿਸਤੇ ਕੋਇ ਨ ਹਮ ਲਖਿ ਪਾਵਹਿ। ਪੰਥ ਖਾਲਸਾ ਖੇਤੀ ਮੇਰੀ। ਕਰੌਂ ਸੰਭਾਲਨ ਮੈਂ ਤਿਸ ਬੇਰੀ ॥ ੫੨ ॥

ਬੇਪਤਾ ਆਉਣਾ।

ਅੰਮ੍ਰਿਤਸਰ ਠਿਕਾਣਾ ਹੋਸੀ ਪਰ ਪਤਾ ਕਿਸੇ ਨੂੰ ਨਾ ਲਗਸੀ।

ਨਤੀਜਾ—ਸੋ ਜਿਸ ਨੂੰ ਇਨ੍ਹਾਂ ਤੁਕਾਂ ਅਨੁਸਾਰ ਇਦੇਂ ਕਰਕੇ ਕਹਿ ਦਿਤਾ ਜਾਊ ਕਿ ਇਹ ਹੈ ੧੧ਵਾਂ ਰੂਪ, ਤਾਂ ਉਹ ਮੰਨਣੇ ਯੋਗ ਨਾ ਰਹੂ ਕਿਉਂਕਿ ਸ਼ਰਤ ਇਹ ਹੈ ਕਿ ਉਸ ਨੂੰ ਗਯਾਤ ਵਿਚ ਲਿਆ ਸਕਣਾ ਸੰਭਵ ਨਹੀਂ ਹੋਵੇਗਾ।

(੫) ਸੌ ਸਾ: ਦੀ ਸਾਖੀ ੭੧ਵੀਂ:—ਰਾਮਦਾਸ ਸਰ ਸੰਗਤੀ ਨਾਵੇ ਸਭਿ ਨਿੱਤ। ਛੇ

ਪਤੇ ਦੱਸਕੇ ਆਉਣਾ।

੧. ਅੰਮ੍ਰਿਤਸਰ ਦਰਬਾਰ ਸਾਹਿਬ,

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਖਪੈਂ ਗੇ ਪਿੰਘ[1] ॥੫੪॥ ਸਭੈ ਸਿਰੰਦੀ[2] ਨਾਸ਼ ਹੁਇਂ ਕੁਲ ਮੇਰੀ ਹੁਇ ਨਾਸ਼[3]।
ਜਿਉਂ ਜਾਦਵ ਲੈ ਗੇ ਕ੍ਰਿਸ਼ਨ ਕਾਟੌਂ ਕੁਲ ਜਿਮ ਘਾਸ[4] ॥ ੫੫ ॥ ਪੀਰ

[1] ਕੂੜ ਮੂਰਖ ਤੇ ਕਪਟੀ ਰਾਜੇ (ਜੰਗ ਵਿਚ) ਪਿੰਗਲੇ (ਕਮਜ਼ੋਰ ਹੋਕੇ) ਖਪ ਜਾਣਗੇ। [2] ਸਿਰਹੰਦ ਦੇ ਵਾਸੀ ਤੁਰਕ। [3] ਮੇਰੀ ਕੁਲ ਬੀ ਨਾਸ਼ ਹੋ ਜਾਵੇਗੀ। [4] ਜਿਵੇਂ ਜਾਦਵਾਂ ਨੂੰ ਲੈ ਗਏ ਕ੍ਰਿਸ਼ਨ (ਪ੍ਰਭਾਸ ਤੇ) ਕੁਲ ਨੂੰ ਘਾਹ (ਨਾਲ ਲੜਾ ਲੜਾ ਕੇ) ਕਟਵਾ ਦਿਤਾ। (ਅ) ਤਿਵੇਂ ਮੈਂ ਕੱਟਾਂਗਾ।

[ਪਿਛਲੇ ਪੰਨੇ ਦੀ ਬਾਕੀ ਤੁਕ]

ਜੋਜਨ ਗੁਰ ਨਗਰ ਵਸ ਹਮ ਆਵੈਂ ਮਿੱਤ। ਬੈਠ ਦੁਲੀਚੇ ਚਮਰ ਢੁਲ ਸਿਖ ਦਰਸ਼ਨ ਚਿਤ। ਸਿੰਘ ਲਾਖ ਪੰਜ ਏਕਠੇ ਗਜ ਬਾਜ ਸਮੇਤ।

ਪ੍ਰ: ਪ੍ਰ: ਸੂ:, ਰੁ: ੫, ਅੰਸੂ ਅੰਕ ੩੧:— ੩੧—ਪਹਿਲੀਆਂ ਤਿੰਨ ਤੁਕਾਂ ਇਹੋ ਹਨ, ਚੌਥੀ ਹੈ:— ਸਿੰਘ ਲਾਖ ਦਸ਼ ਏਕਠੇ ਗਜ ਬਾਜ ਸਮੇਤ।

ਆਕੇ ਕਲੀਚਾ ਵਿਛਾਕੇ ਚੌਰ ਢੁਲਦੇ ਹੇਠ ਬੈਠਾਂਗੇ, ਪੰਜ ਲੱਖ ਯਾ ਦਸ ਲੱਖ ਸਿੱਖ ਘੋੜੇ ਹਾਥੀਆਂ ਸਣੇ ਨਾਲ ਹੋਸਨ।

੨. ਅੰਮ੍ਰਿਤਸਰ ਤਦੋਂ ਛੇ ਜੋਜਨ=੨੪ ਕੋਹਾਂ ਯਾ ੩੨ਮੀਲਾਂ ਵਿਚ ਹੋਸੀ।

ਵੀਚਾਰ—ਅਜੇਅੰਮ੍ਰਿਤਸਰ ੩੨ਮੀਲ ਵਿਚ ਨਹੀਂ ਹੈ ਤੇ ਦਸਮੇਸ਼ ਜੀ ਤੋਂ ਮਗਰੋਂ ਕੋਈਵਜਕਤੀ ਅਜੇਦਰਬਾਰ ਸਾਹਿਬ ਆਕੇ ਚਮਰਹੇਠ ਦੁਲੀਚੇਤੇ ਨਹੀਂ ਬੈਠੀ, ਜਿਸ ਨਾਲ ੫ ਯਾ ਦਸ ਲੱਖ ਗਜ ਬਾਜ ਵਾਲੇ ਸਿੰਘ ਹੋਣ।

(੬) ਸੌ ਸਾ: ਦੀ ਸਾਖੀ ੮੨:—ਰਾਮਦਾਸ ਪੁਰ ਜਨਮ ਧਰ ਉੱਨੀ ਸੈ ਕੇ ਮਾਂਝ।

ਗੁ: ਪ੍ਰ: ਸੂਰਜ ਵਿਚ ਇਹ ਸਾਖੀ ਲਿਖਦਿਆਂ ਇਹ ਤੁਕ ਨਹੀਂ ਆਈ, ਪਤਾ ਨਹੀਂ ਸੌ ਸਾਖੀ ਵਿਚ ਕਿਸੇ ਮਗਰੋਂ ਪਾਈ ਕਿ ਕਵੀ ਜੀ ਨੇ ਨਹੀਂ ਪਾਈ। ੧੯੦੦ ਵਿਚ ਕਵਿ ਜੀ ਆਪ ਜੀਉਂਦੇ ਸਨ।

ਸੰਮਤ ਦਾ ਪਤਾ ਹੋਕੇ ਆਉਣਾ।

ਵੀਚਾਰ—੧੯੦੦ ਸੰਮਤ ਵਿਚਕੋਈ ਵਜਕਤੀ ਪ੍ਰਸਿੱਧ ਨਹੀਂ ਕਿ ਜਿਸਨੂੰ ਗੁਰੂ ਕਾ ਅਵਤਾਰ ਮੰਨਿਆਗਿਆ ਹੋਵੇ। ਇਸ ਸਾਖੀ ਵਿਚ ਹੋਰ ਪਤੇ ਬੀ ਪੂਰੇ ਨਹੀਂ ਹੋਏ, ਜਿਵੇਂ ਦਿੱਲੀ ਦੇ ਤਖਤ ਤੇ ਬੈਠਣਾ ਆਦਿ।

ਇਹ ਗੁ: ਪ੍ਰ: ਸੂ: ਦੀ ਇਸੇ ਰੁਤ ਦੇ ਵਦਤੋਵਜ ਘਾਤ ਸੌ ਸਾਖੀ ਦੇ ਤਰਜਮੇ ਹਨ ਵਰਨਾਂ ਸ੍ਰੀ ਗੁਰ ਨਾ: ਪ੍ਰ: ਤੋਂ ਲੈਕੇ ੧੨ ਰਾਸਾਂ ਤੱਕ ਜਿੱਥੇ ਕਿਤੇ ਸਤਿਗੁਰੂ ਜੀ ਦੇ ਭਵਿੱਖਤ ਜਾਮਿਆਂ ਬਾਬਤ ਬਚਨ ਆਏ ਹਨ ਤਾਂ ਕਵਿ ਜੀ ਨੇ ਦਸ ਜਾਮੇ ਹੀ ਦੱਸੇ ਹਨ, ਇਨ੍ਹਾਂ ਤੋਂ ਵਧੀਕ ਦਾ ਕਿਤੇ ਜ਼ਿਕਰ ਨਹੀਂ। ਜੈਸਾ ਕਿ ਸ੍ਰੀ ਗੁ:ਨਾ:ਪ੍ਰ: ਵਿਖੇ ਭਾ: ਮੂਲੇ ਦੇ ਪ੍ਰਸੰਗ ਵਿਚ ਕਿਹਾ ਕਿ ਦਸਮੇਂ ਜਾਮੇਂ ਇਸਦਾ ਉਧਾਰ ਕਰਾਂਗੇ। ਕਿਸੇ ਥਾਂ ਤੇ ਬੀ ਦਸਵੇਂ ਤੋਂ ਬਾਦ ਕਿਸੇ ਹੋਰ ਜਾਮੇਂ ਵਿਚ ਆਕੇ ਕਿਸੇ ਨੂੰ ਉਧਾਰਨ ਦਾ ਜ਼ਿਕਰ ਕਵੀ ਜੀ ਨੇ ਨਹੀਂ ਕੀਤਾ। ਫੇਰ ਜਿੱਥੇ ਮੰਗਲ ਨੰਬਰਵਾਰ ਸ੍ਰੀਗੁ: ਨਾ:ਪ੍ਰ: ਵਿਚ ਹਨ ਅਧਜਾਵਾਂ ਦੇ ਸਿਰਾਂ ਤੇ, ਓਥੇ ੧੦ ਸਤਿਗੁਰੂ ਤੇ ੧੧ਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੰਗਲ ਹੈ। ਕਿਤੇ ਬੀ ਜ਼ਿਕਰ ੧੧ਵੇਂ ਮਨੁੱਖੀ ਜਾਮੇਂ ਦਾ ਕਵੀ ਜੀ ਨੇ ਨਹੀਂ ਕੀਤਾ।

ਸਿੱਖ ਸਰਦਾਰ[1] ਮਮ ਕੀਨੇ ਕੂਟ ਬਖਾਨ[2] । ਇਨ ਕੋ ਅਰਥ ਨ ਬੂਝੀਓ
ਮਮ ਹਮ ਸੁਤ ਕਾ ਆਨ[3]* ॥੫੬॥ ਇਤਨੀ ਕਹਿ ਸ੍ਰੀ ਪ੍ਰਭੁ ਉਠੇ ਪਰਚੇ
ਪਿਖਿਨਿ ਤੁਰੰਗ । ਗਿਨੇ[4] ਤਬੇਲੇ ਮਹਿਂ ਸਕਲ ਖੁਸ਼ੀ ਭਏ ਮੁਦ ਸੰਗ
॥ ੫੭ ॥ ਪੁਨ ਸ੍ਰੀ ਗੁਰ ਲੰਗਰ ਗਏ ਛੱਕਨ ਛਕਾਇ ਪ੍ਰਸਾਦਿ । ਲੌਟੇ ਪੁਨਾ
ਪ੍ਰਯੰਕ ਪਰ ਸਿੰਘ ਧਰੇ ਅਹਿਲਾਦ ॥੫੮॥ ਨਿਜ ਨਿਜ ਡੇਰੇ ਖਾਲਸਾ ਗਯੋ
ਮਹਾਂ ਸੁਖ ਪਾਇ।ਕਵਿ ਸੰਤੋਖ ਸਿੰਘ ਬੰਦਨਾ ਕਰੀ ਗੁਰਨਿ ਕੇ ਪਾਇ॥੫੯॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁੱਤੇ 'ਭਵਿੱਖਤ' ਪ੍ਰਸੰਗ ਬਰਨਨੰ ਨਾਮ ਏਕ ਊਨ-
ਚੱਤ੍ਰਵਿੰਸਤੀ ਅੰਸੂ ॥ ੩੯ ॥

੪੦.[ਸਿੰਗਤ ਨੂੰ ਸ਼ਸਤ੍ਰ ਧਾਰਨ ਦਾ ਹੁਕਮ । ਸਾਲ ਪੱਤ੍ਰ । ਜੋਧਾ ੩ ਪ੍ਰਕਾਰ]।

ਦੋਹਰਾ ॥ †ਇਕ ਦਿਨ ਬੈਠੇ ਸਭਾ ਮਹਿਂ ਸ਼੍ਰੀ ਗੋਬਿੰਦ ਸਿੰਘ ਰਾਇ । ਥਿਰਜੋ
ਖਾਲਸਾ ਚਹੁੰ ਦਿਸ਼ਨਿ ਯਥਾ ਕੁਬੇਰ ਸੁਹਾਇ॥੧॥ਚੌਪਈ॥ਸਿੱਖਨਿ ਕੋ ਉਪ-
ਦੇਸ਼ ਬਤਾਵਤਿ । ਜਿਨਤੇ[5] ਜਨਮ ਮਰਣ ਛੁਟਿ ਜਾਵਤਿ।'ਭ੍ਰਾਤਾ ਸਿੱਖਹੁ[6]!
ਹਿਤ ਕੀ ਸੁਨਹੁ । ਸੱਤਿਨਾਮ ਸਤਿਗੁਰ ਨਿਤ ਭਨਹੁ ॥ ੨ ॥ ਜਿਨ ਤੇ[7]
ਪਾਇ ਪਰਮ ਸੁਖ ਥਿਰਹੁ । ਲਖ ਚਉਰਾਸੀ ਜੂਨ ਨ ਫਿਰਹੁ । ਬਡੇ ਭਾਗ
ਮਾਨੁਖ ਤਨ ਪਾਯੋ । ਹਾਨ ਲਾਭ ਜਿਸ ਮੇਂ ਦਰਸਾਯੋ॥੩॥ਮਹਾਂ ਰਤਨ[8] ਕੋ
ਪਾਇ ਨ ਖੋਵਹੁ । ਰਹਿਨ ਸਥਿਰ ਨਹਿਂ[9] ਨੀਕੇ ਜੋਵਹੁ । ਸਿਮਰਨ
ਸ੍ਰੀ ਸਤਿਗੁਰ ਸਤਿਨਾਮੂ । ਲਾਹਾ ਨਰ ਤਨ ਕੋ ਅਭਿਰਾਮੂ' ॥ ੪ ॥ ਇਸ
ਬਿਧਿ ਕਹਤਿ ਹੁਤੇ ਜਿਹ ਸਮੈਂ । ਇਕ ਸਿਖਨੀ ਆਈ ਕਿਯ ਨਮੈ[10]।ਥਿਰ
ਸਮੀਪ ਹੁਇ ਲਾਗੀ ਰੋਵਨਿ । ਅੱਸ੍ਰੂਪਾਤ ਤੇ ਬਸਤ੍ਰ ਭਿਗੋਵਨਿ ॥ ੫ ॥
ਸ਼੍ਰੀ ਮੁਖ ਤੇ ਤਬਿ ਬੂਝਨ ਕਰੀ । 'ਕਿਉਂ ਬਿਰਲਾਪਤਿ ਕਨਾ ਦੁਖ ਭਰੀ?'
ਪੁਨ ਕਰ ਜੋਰਿ ਉਚਾਰਨਿ ਲਾਗੀ ।'ਸੁਨਹੁੰ ਗੁਰੂ ਜੀ ਮੈਂ ਦੁਖ ਪਾਗੀ॥ ੬॥

[1]...ਸਰਦਾਰ (ਹੋਣਗੇ) । [2]ਇਹ ਦ੍ਰਿਸ਼ਟਾਂਤ ਕਹੀ ਹੈ। [3](ਤੁਸਾਨੂੰ)ਮੇਰੀ ਤੇ ਮੇਰੇ ਸਪੁੱਤ੍ਰਾਂ ਦੀ ਸਹੁੰ ਹੈ । [4](ਘੋੜੇ) ਗਿਣੇ । [5]ਜਿਨ੍ਹਾਂ (ਉਪਦੇਸ਼ਾਂ) ਨਾਲ । [6]ਹੇ ਭਾਈ ਸਿੱਖੋ । [7]ਜਿਸ (ਸਿਮਰਨ) ਤੋਂ । [8]ਭਾਵ ਮਨੁੱਖਾ ਜਨਮ।[9]ਇੱਥੇ ਰਹਿਣਾ ਸਦਾ ਨਹੀਂ।[10]ਨਮਸਕਾਰ ਕੀਤੀ । *ਅਪਨੀ ਤੇ ਪੁੱਤ੍ਰਾਂ ਦੀ ਸਹੁੰ ਦੇਕੇ ਵਾਕ ਕਰਨੇ ਸਤਿਗੁਰੂ ਜੀ ਦੇ ਸੁਭਾਵ ਤੇ ਉੱਚਿਤਾ ਦੇ ਵਿਰੁੱਧ ਹਨ । ਏਹ ਗੁਰਵਾਕ ਨਹੀਂ ਹਨ, ਇਹ ਘੜੇ ਹੋਏ ਲਫਜ਼ ਹਨ ਤੇ ਪਿੱਛੇ ਲਿਖੇ ਨੋਟ ਅਨੁਸਾਰ ਪੰਜ ਸਿਖ ਸਰਦਾਰ ਗ਼ਾਲਬਨ ਜਮਾਦਾਰ ਖੁਸ਼ਾਲ ਸਿੰਘ ਤੇ ਤੇਜਾ ਸਿੰਘ ਆਦਿਕਾਂ ਵਰਗੇ ਡੋਗਰਾ ਪਾਰਟੀ ਦੇ ਪੱਖੀ ਸਰਦਾਰਾਂ ਵਲ ਇਸ਼ਾਰਾ ਹੈ । ਸਿੱਖਾਂ ਦੇ ਰਾਜ ਦੇ ਅਧਜਾ: ੭ ਵਿਚ ਮ: ਸ਼ੇਰ ਸਿੰਘ ਦੇ ਲਾਹੌਰ ਆਉਣ ਪਰ ਗੁਲਾਬ ਸਿੰਘ ਇਨ੍ਹਾਂ ਸਰਦਾਰਾਂ ਨਾਲ ਮਸ਼ਵਰੇ ਕਰਦਾ ਹੈ ।

†ਇਹ ਸੌ ਸਾਖੀ ਦੀ ੬੬ ਵੀਂ ਸਾਖੀ ਹੈ ।

ਮਮ ਭਰਤਾ ਦਰਸ਼ਨ ਹਿਤ ਆਯੋ। ਇਤ ਮਰਿ ਗਯੋ ਅਧਿਕ ਦੁਖ ਪਾਯੋ। ਸਾਚੇ ਪਾਤਸ਼ਾਹੁ ਕਯਾ ਕਰੌਂ। ਮੈਂ ਪਰਦੇਸ਼ਨਿ ਅਬਿ ਕਿਤ ਬਿਰੌਂ ॥ ੭ ॥ ਨਗਰ ਜਲਾਲਾਵਾਦ ਸੁ ਦੂਰ। ਵਿਧਵਾ ਭਈ ਪਰਯੋ ਦੁਖ ਭੂਰ। ਅਬਿ ਮੇਰਾ ਕੋਇ ਨ ਇਸ ਦੇਸ਼। ਇਸ ਪ੍ਰਕਾਰ ਕੋ ਪਰਯੋ ਕਲੇਸ਼' ॥ ੮ ॥

ਦੋਹਰਾ ॥ ਹੂਆ ਬਚਨ ਤਬਿ 'ਸੰਗਤੀ![1] ਆਯੁਧ ਬਾਂਧਹੁ ਨਿੱਤ'। ਸੁਨਿਆਂ ਮੰਨਿਆਂ ਬਾਕ ਤਿਨ ਸ਼ਸਤ੍ਰ ਸੰਗਤੀ ਮਿੱਤ[2] ॥੯ ॥ ਲਰਤੀ ਸੰਗਤਿ ਗੁਰੂ ਕੀ ਸੁਨਿ ਪਿਖਿ ਸਤਿਗੁਰ ਦਯਾਲ। ਵਾਰ ਭਗੌਤੀ ਪਠਨ ਕਰਿ, ਸੰਗਤਿ ਤੁਰਕਨਿ ਸਾਲ[3] ॥ ੧੦ ॥ ਸਿੱਖ ਬਡਾਈ ਕਰਤਿ ਆਪ ਸ਼ਸਤ੍ਰ ਕਰੈਂ ਬਹੁ ਜੁੱਧ[4]। ਤੁਰਕਨਿ ਸੈਂ ਵਧਤਾ ਗਯਾ ਸਭਿ ਸੰਗਤ ਕੋ ਕ੍ਰੁੱਧ ॥ ੧੧। ਵਧਤੀ ਹੋਵੈ ਮਰੈ ਮਾਰ ਕਰੈ ਪਯਾਨਾ ਨਾਕ[5]। ਬਢਯੋ ਹੌਂਸਲਾ ਜਗਤ ਕੋ ਹੋਵਤਿ ਸਿਖ ਗੁਰ ਵਾਕ[6] ॥੧੨॥ ਪ੍ਰੀਤੋ ਪ੍ਰੀਤਾ ਮੀਤੋ ਮੀਤਾ ਲਗੇ ਹੋਨਿ ਤਬਿ ਲੋਗ[7]। ਭਲੇ ਬੁਰੇ ਬਿਦਤੈਂ ਦੁਰੈਂ[8], ਕਹੂੰ ਹਰਖ ਕਹੂੰ ਸੋਗ ॥੧੩ ॥ ਨਾਮ ਜਪੈਂ ਉਰ ਸਿਦਕ ਗੁਰ ਹੋਵੈ ਅਧਿਕ ਪ੍ਰਸਾਦਿ। ਸ਼੍ਰੀਗੁਰ ਕੇ ਪਾਇਨ ਪਰੈਂ ਮੇਟੈਂ ਜਗਤ ਬਿਖਾਦ ॥੧੪॥ ਸਾਲਪੱਤ੍ਰ ਸਤਿਗੁਰੂ ਜੀ ਸਿੱਖਨਿ ਦੇਤਿ ਅਨਾਇ। ਜ਼ਖਮ ਮਿਟੈ ਘਾਇਲ ਖਰੋ[9] ਇਹ ਬਿਧਿ ਦਈ ਬਤਾਇ ॥ ੧੫ ॥ ਸ਼ਾਹ ਸਿਕੰਦਰ ਰੁਰਮ ਕਾ ਆਯੋ ਵਿਚ ਪੰਜਾਬ[10]। ਤਿਨ ਘਰ ਇਲਮੀ ਤਬਕ ਕੋ ਤਾਲਬ ਕੀਨ ਸ਼ਿਤਾਬ[11] ॥ ੧੬ ॥ ਬਿੱਦਯਾ ਤਿਸ ਕੇ ਸਦਨ ਇਹ[12], ਬੀਤੇ ਬਰਖ

---

[1] ਹੇ ਸੰਗਤ! [2] ਸੰਗਤ ਨੇ ਸ਼ਸਤ੍ਰ ਮਿੱਤਰਾਂ ਵਾਂਗ ਹੱਥੀਂ ਭਾਵ ਧਾਰੇ। [3] ਪਾਠ ਕਰਦੀ ਹੈ ਸੰਗਤ ਤੇ ਤੁਰਕਾਂ ਨੂੰ ਸੱਲਦੀ ਹੈ। [4] ਸਿੱਖ ਅਪਣੇ ਸ਼ਸਤ੍ਰਾਂ ਦੀ ਬਡਾਈ ਕਰਦੇ ਤੇ ਸ਼ਸਤ੍ਰਾਂ ਨਾਲ ਜੁੱਧ ਬਹੁਤ ਕਰਦੇ ਹਨ। (ਅ) ਜੋ ਸਿਖ ਸ਼ਸਤ੍ਰ ਧਾਰ ਕੇ ਬਹੁਤ ਜੁੱਧ ਕਰਦਾ ਹੈ (ਉਸ) ਸਿੱਖ ਦੀ ਵਡਿਆਈ (ਗੁਰੂ ਜੀ) ਆਪ ਕਰਦੇ ਹਨ। [5] ਜਿੱਥੇ (ਤੁਰਕਾਂ ਵਲੋਂ) ਵਧੀਕੀ ਹੋਵੇ, (ਸਿੱਖ) ਮਰਨ ਮਾਰਨ ਨੂੰ ਜਾ ਪੈਣ, (ਯਾ ਜਿੱਤ ਲੈਣ ਯਾ) ਸ਼ਹੀਦ ਹੋ ਜਾਣ। [ਪਿਆਨਾ-ਨਾਕ=ਸੁਰਗ ਜਾਣਾ, ਸ਼ਹੀਦ ਹੋਣਾ]। [6] ਗੁਰਵਾਕ (ਮੰਨਕੇ) ਸਿੱਖ ਹੋਣ ਲਗ ਪਏ। [7] ਦੋਸਤ ਤੋਂ ਦੋਸਤ ਮਿੱਤ੍ਰ ਤੋਂ ਮਿੱਤ੍ਰ ਲੋਕੀ (ਇਕ ਦੂਜੇ ਦੇ ਉਪਦੇਸ਼ ਨਾਲ) (ਸਿੱਖ) ਹੋਣ ਲਗੇ। [8] ਭਲੇ ਪ੍ਰਗਟ ਹੋਣ ਲੱਗੇ ਤੇ ਬੁਰੇ ਲੁਕਣ ਲੱਗ ਪਏ। [9] ਬਹੁਤ ਘਾਇਲਾਂ (ਦਾ ਬੀ)। [10] ਸ਼ਾਹ ਸਿਕੰਦਰ (ਨਾਮੇ ਇਕ ਹਕੀਮ ਰੁਰਮ) ਦੇਸ਼ ਦਾ ਪੰਜਾਬ ਵਿਚ ਆਇਆ ਸੀ। [11] ਉਸ ਦੇ ਪਾਸ ਚਕਿਤਸਾ ਦਾ ਇਲਮ ਸੀ (ਜਿਸ ਨੂੰ ਮੰਗਣ ਵਾਸਤੇ) ਤਾਲਬ (=ਵਿਦਯਾਰਥੀਆਂ) ਨੇ ਛੇਤੀ ਕੀਤੀ। [ਅ:, ਤਿੱਬ=ਚਕਿਤਸਾ, ਜਾਦੂ। 'ਇਲਮਿ ਤਬ' ਨੂੰ ਕਵੀ ਜੀ ਨੇ ਇਲਮੀ ਤਬਕ ਲਿਖਯਾ ਜਾਪਦਾ ਹੈ। ਤਾਲਿਬ=ਮੰਗਣ ਵਾਲਾ, ਵਿਦਿਆਰਥੀ]। [12] ਉਸਦੇ ਘਰ ਇਹ ਵਿਦਯਾ (ਸਾਲਪੱਤ੍ਰ) ਦੀ ਹੈਸੀ।

ਪਰਕਾਸ। ਲੁਦਕ ਨਗਰ ਮਹਿਂ ਬਾਸ ਹੈ[1], ਸੱਤ ਵਸਤ ਚਹਿ ਤਾਸ[2] ॥੧੭॥ [3]ਰਹੀ ਬਰਖ ਬਯ ਮਿਲ੍ਯੋ ਤਬਿ ਸਰਰੁਵਾਲ ਕੇ ਸਾਥ। ਬਰਖ ਰਹ੍ਯੋ ਮਰਨੇ ਸਮੈ ਦੀਨਸ ਬਿੱਦ੍ਯਾ ਪਾਥ[3] ॥੧੮॥ *ਤਹਿਂ ਤੇ ਬਿੱਦ੍ਯਾ ਗੁਰੂ ਘਰਿ ਸਾਲ-ਪੱਤ੍ਰ ਕੀ ਆਇ†। ਕੈਸੋ ਘਾਇਲ ਵਡੋ ਹੁਇ ਲਗੇ ਤਾਂਹਿ ਸੁਖ ਪਾਇ' ॥੧੯॥ ਸਿਖਣੀ ਮਸਤਕ ਟੇਕਿ ਕੈ ਪਾਇ ਕਾਮਨਾ ਜਾਚਿ। ਗਈ ਆਪਨੇ ਦੇਸ਼ ਕੋ ਜਪਤਿ ,ਰਹੀ ਗੁਰ ਸਾਚ ॥ ੨੦ ॥ ਨਿਤਪ੍ਰਤਿ ਗੁਰ ਉਪਦੇਸ਼ਹੀਂ ਸੁਖ ਸਾਧਨ ਕੇ ਮੁੱਖ[4]। ਸੁਗਮ ਪਾਇਂ ਕੱਲ੍ਯਾਣ ਕੋ ਕਰਹਿਂ ਨਿਵਾਰਨ ਦੁੱਖ[5] ॥੨੧॥ ਸੂਖਮ ਮਤ ਨਹਿਂ ਪਵਨ ਮਹਿਂ ਤਿਮਹੀ ਸ਼੍ਰਵਨ ਮਝਾਰ। ਕਰਨ ਜੰਗ ਤਿਨ ਪ੍ਰਤਿ ਕਹੈਂ "ਸੁਰ ਪੁਰਿ ਬਸਹਿਂ ਜੁਝਾਰ ॥੨੨॥ [6]ਪੀਠ ਦੇਨਿ ਕਰਿ ਪ੍ਰਾਨ ਪ੍ਰਿਯ ਕਾਤੁਰ ਸ਼ੁਭ ਮਤਿ ਹੀਨ। ਆਪ ਪਲਾਵੈ ਅਪਰ ਕੈ ਧੀਰਜ ਕਰਤਾ ਛੀਨ[6] ॥੨੩॥ ਬਹੁ ਪਾਪਨਿ ਫਲ ਭੋਗਤਾ ਪਰੈ ਨਰਕ ਮਹਿਂ ਸੋਇ। ਪਾਇ ਭਾਂਜ ਨਿਜ ਭਾਜਕੈ ਧਰਮ ਪ੍ਰਹਾਰੀ ਹੋਇ[7] ॥੨੪॥ ਜੰਗ ਵਿਖੈ ਨਹਿਂ ਸੰਗ ਲਿਹੁ ਸੰਗ ਜਿ ਰਹੈ ਪਿਛਾਰ[8]। ਯੋਧਾ ਅੱਗ੍ਰ ਵਧੈ ਅਧਿਕ ਨਿਰਭੈ ਧੀਰਜ ਧਾਰਿ ॥੨੫॥ ਉੱਤਮ ਮੱਧਮ ਅਧਮ ਹੈਂ ਜੋਧਾ ਤੀਨ ਪ੍ਰਕਾਰ। [9]ਅਭ੍ਯਾਸੈ ਸ਼ਸਤ੍ਰਨਿ ਹਤਨਿ ਨਿਤ ਪ੍ਰਤਿ ਬਾਰੰਬਾਰ ॥ ੨੬ ॥ ਟਿਕੈ ਜੰਗ ਲਰਤਾ ਰਹੈ, ਬਾਮ ਦਾਹਨੇ ਹੋਇ। [10]ਸਨਮੁਖ ਹਤੈ ਕਿ ਹੇਲ ਮਹਿਂ ਸ਼ੱਤ੍ਰ ਬਿਨਾਸੈ ਜੋਇ[10] ॥ ੨੭ ॥ [11]ਟਿਕੇ ਜੰਗ ਮਹਿਂ ਅੱਗ੍ਰ ਵਧਿ ਮਾਰਹਿ ਰਿਪੁ ਕੋ ਧਾਇ।

[1]ਉਹ ਲੁਧਿਆਨੇ ਸ਼ਹਿਰ ਵਿਚ ੫੦ ਵਰ੍ਹੇ ਰਿਹਾ। [2](ਪਰ) ਉਸ ਨੂੰ ਸੱਤ ਵਸਤੂ=(ਪ੍ਰਮਾਰਥ ਪ੍ਰਾਪਤੀ) ਦੀ ਲੋੜ ਸੀ। [3]ਜਾਂ ਉਸ ਦੀ ਉਮਰ ਇਕ ਸਾਲ ਰਹਿ ਗਈ ਤਾਂ ਓਹ ਰਵਾਲਸਰ ਤੇ ਗੁਰੂ ਜੀ ਨਾਲ ਆ ਮਿਲਿਆ ਵਰ੍ਹਾ ਦਿਨ ਓਹ (ਗੁਰੂ ਜੀ ਨਾਲ) ਰਿਹਾ, ਮਰਨ ਵੇਲੇ ਉਸਨੇ ਇਸ ਵਿਦ੍ਯਾ ਦਾ ਰਸਤਾ ਦੱਸ ਦਿੱਤਾ। ਪਰੰਤੂ ਕਵਿ ਜੀ ਰਵਾਲ ਸਰ ਤੋਂ ਪਹਿਲੇ ਜੁੱਧਾਂ ਵਿਚ ਸਾਲ-ਪੱਤ੍ਰ ਦੇ ਵਰਤੀਣ ਦਾ ਪਤਾ ਦੇ ਆਏ ਹਨ ਦੇਖੋ ਰੁਤ ੪ ਦੇ ਅੰਸੂ ੧੬ ਅੰਕ ੨੬ ਤੇ ਅੰਸੂ ੧੯ ਦੇ ਅੰਕ ੮ ਤੇ ੧੦। [4]ਮੁੱਖ ਸਾਧਨ ਸੁਖ ਦੇ। [5](ਜਿਨ੍ਹਾਂ ਨਾਲ ਸਿੱਖ ਆਪਣੇ) ਦੁੱਖ ਦੂਰ ਕਰਕੇ ਕਲ੍ਯਾਨ ਸੌਖੇ ਪਾ ਲੈਣ। [6]ਪ੍ਰਾਣ ਪਿਆਰੇ ਕਰਕੇ ਪਿੱਠ ਦੇਕੇ ਉਹ ਜੋ ਕਾਇਰ ਸ਼ੁਭ ਬੁੱਧੀ ਤੋਂ ਖਾਲੀ ਹਨ, ਆਪ ਭੱਜ ਉਠਦੇ ਹਨ ਤੇ ਹੋਰਨਾਂ ਦੇ ਧੀਰਜ ਨੂੰ ਨਾਸ਼ ਕਰਦੇ ਹਨ। [7]ਆਪ ਭੱਜਕੇ (ਸਾਰੀ ਸੈਨਾ ਨੂੰ) ਭਾਜੜ ਪਾਉਂਦਾ ਹੈ ਉਹ ਧਰਮ ਦਾ ਨਾਸ਼ ਕਰਤਾ ਹੈ। [8]ਜੋ ਸੰਗ ਛਡਕੇ ਪਿਛੇ ਰਹੇ ਉਸ ਨੂੰ ਜੰਗ ਵਿਚ ਨਾਲ ਹੀ ਨਾ ਲਓ। [9]ਅਧਮ ਦੇ ਲਛਨ ਦੱਸੇ। [10]ਸਨਮੁਖ ਆਇ ਨੂੰ ਯਾ ਹੱਲੇ ਵਿਚ ਜੋ ਵੈਰੀ ਨੂੰ ਮਾਰੇ। [11]ਮੱਧਮ ਦੇ ਲੱਛਣ ਚਲੇ। *ਮੈਂ ਸਾਖੀ ਦੀ ੬੬ ਵੀਂ ਸਾਖੀ ਇਥੇ ਮੁੱਕ ਜਾਂਦੀ ਹੈ ਅੱਗੇ ਕਵ੍ਯੋਕਤੀ ਚੱਲੀ ਹੈ। †ਸਾਲ ਪੱਤ੍ਰ ਮਾਤ੍ਰ ਲਾਉਣ ਦੀ ਵਿਦ੍ਯਾ ਤੋਂ ਮੁਰਾਦ ਨਹੀਂ ਕਿਉਂਕਿ ਵਰਤਦੇ ਤਾਂ ਪਹਿਲੋਂ ਬੀ ਸੇ, ਪਰ ਸਾਲ ਪੱਤ੍ਰ ਨੂੰ ਕਿਸੇ ਖਾਸ਼ ਵਿਧੀ ਨਾਲ ਤਿਆਰ ਕਰਕੇ ਲਾਉਣ ਤੋਂ ਮੁਰਾਦ ਜਾਪਦੀ ਹੈ।

ਮੱਧਮ ਜੋਧਾ ਜਾਨੀਏ ਪਰ ਦਲ ਦੇਇ ਚਲਾਇ[੧]॥੨੮॥[੨]ਭਾਜਨੋ ਪਰ ਦਲ ਦੇਖਿਕੈ ਦੇ ਧ੍ਰਿਤ ਸਭਿਨਿ ਹਟਾਇ[੩]। ਫਿਰੈ ਆਪ ਰਿਪੁ ਸਮੁਖ ਹਤਿ ਉੱਤਮ ਲਖਹੁ ਸੁਭਾਇ ॥੨੯॥ ਦਲ ਪਲਾਇ ਧਰਿ ਤ੍ਰਾਸ ਕੋ ਟਿਕਹਿ ਨ ਪਾਇ ਜਮਾਇ[੪]। ਦੁਸ਼ਤਰ ਤਿਨਹੁੰ ਬਹੋਰਨਾ ਜਿਮ ਜਲ ਹੜ ਕੋ ਜਾਇ ॥੩੦॥ ਮ੍ਰਿਗ ਗਨ ਖੇਤੈਂ ਨ ਭਾਜਤੇ ਤਿਮ ਪਲਾਇਬੋ ਜੰਗ[੫]।ਤਬਿ ਧੀਰਜ ਧਰਿ ਹੁਇ ਖਰੋ ਜਿਮ ਰਣ ਥੰਭ ਨਿਸੰਗ ॥ ੩੧ ॥ ਕਰਹਿ ਵਾਰ ਤਬਿ ਆਪਨੇ,ਰਿਪੁਤੇ ਸਹਿਕੈ ਅੰਗ।ਖਰੇ ਕਰੇ ਭਟ ਸੰਗ ਕੈ ਰੋਕਹਿ ਸ਼ਤ੍ਰੁਨ ਜੰਗ[੬] ॥ ੩੨ ॥ ਭਏ ਪਲਾਇਨ ਬੀਰ ਜੇ ਜੋ ਰੋਕਹਿ ਧਰਿ ਧੀਰ* । ਫਲ ਪ੍ਰਾਪਤਿ ਅਸੁਮੇਧ ਕੋ ਉੱਤਮ ਸੂਰ ਅਭੀਰ[੭] ॥ ੩੩ ॥ ਸੁਭਟਨਿ ਤੇ ਪਰਵਾਰਿਓ[੮] ਮਾਰਹਿ ਸਹਹਿ ਪ੍ਰਹਾਰ। ਪਹੁੰਚੈ ਅਛੈ ਸੁ ਲੋਕ[੯] ਮਹਿਂ ਤਨ ਕਲੰਕ ਸਭਿ ਡਾਰਿ॥੩੪॥ਕਹੈ ਕਲੀਵ ਨ ਬਾਕ ਕੋ[੧੦], ਬਜਾਕਲ ਹੋਇ ਨ ਜੋਇ।ਅਸਤ੍ਰ ਸ਼ਸਤ੍ਰ ਕੋ ਨਹਿਂ ਗਨਹਿ ਮਾਰਨ ਮਹਿਂ ਰਿਸ ਹੋਇ† ॥ ੩੫ ॥ ਮਰਨ ਬਿਖੈ ਨਿਸ਼ਚੈ ਜਿਸੈ ਰਣ ਪ੍ਰਿਯ ਧੀਰ ਸਮੇਤ। ਪਜਾਰੇ ਕਰੈ ਨ ਪ੍ਰਾਨ ਕੋ ਲਰੈ ਧਰਮ ਕੇ ਹੇਤ ॥ ੩੬ ॥ ਚਮੂ ਬਯੂਹ ਕੇ ਅੱਗ੍ਰ ਮੈਂ[੧੧] ਠਹਿਰਾਵੈ ਬਰ ਬੀਰ। ਹੁਇਂ ਜੋਧਾ ਇਕ ਜੋਰ ਕੇ ਬਿਚਤੇ‡ਭਜੈ ਨ ਭੀਰੁ[੧੨]॥੩੭॥ਮੁਖਲੱਛਨ ਇਹ ਜੀਤ ਕੋ, ਹਿਯੇ ਹਰਖ ਭਟ ਹੋਇ[੧੩]। ਹਤੈ ਸ਼ੱਤ੍ਰ ਕੋ ਜੰਗ ਮਹਿਂ ਧਹੈ ਚਹੈ ਸਭਿ ਕੋਇ॥ ੩੮ ॥ [੧੪]ਬਾਯੁ ਪ੍ਰਿਸ਼ਟਿ, ਰਵਿ ਪਿਸ਼ਟ ਪਰ, ਘਨ ਭੀ ਹੁਇ ਪਸ਼ਚਾਤ। ਪੀਛੇ ਬੋਲ ਬਿਹੰਗ ਹੁਇ ਲਖੈ ਜੀਤ ਕੀ ਬਾਤ ॥੩੯॥ ਬਧ ਬਾਕੀ ਜਾਵਦ ਅਹੈ ਮਰੈ ਨਹੀਂ ਕਿਸ ਥਾਂਇ। ਪੂਰ ਆਰਬਲ ਹੋਨਿ ਤੇ ਬਚਹਿ ਨ ਕੋਟ ਉਪਾਇ॥੪੦॥ ਇਮ ਲਖਿ ਕੈ ਧੀਰਜ ਧਰੈ ਪਰ ਦਲ ਕਰੈ ਬਿਨਾਸ਼। ਜੀਤੇ§ਧਨੁ ਜਸੁ ਪ੍ਰਾਪਤੀ, ਮਰੇ ਸੁਰਗ ਮਹਿਂ ਬਾਸ ॥੪੧॥ ਸ਼ਸਤ੍ਰਨਿ ਮਹਿਂ

---

[੧]ਵੈਰੀ ਦਲ ਨੂੰ ਭਜਾ ਦੇਵੇ। [੨]ਉੱਤਮ ਦੇ ਲੱਛਣ ਚੱਲੇ। [੩]ਧੀਰਜ ਦੇਕੇ ਭਜਦਿਆਂ ਨੂੰ ਮੋੜ ਲਵੇ। [੪]ਜਦੋਂ ਫੌਜ ਡਰਕੇ ਉਠ ਭੱਜੇ ਤੇ ਪੈਰ ਜਮਾਕੇ ਟਿਕ ਨਾ ਸਕੇ। [੫]ਜੰਗ ਵਿਚੋਂ ਨੱਸਣਾ (ਐਸਾ)ਹੈ।[੬]ਨਾਲਦੇ ਸੂਰਮਿਆਂ ਨੂੰ ਖੜੇ ਰਖੇ ਤੇ ਵੈਰੀਆਂ ਨੂੰ ਜੰਗ ਵਿਚ ਰੋਕੇ। [੭]ਨਿਰਭੈ।ਬਹਾਦਰ। [੮]ਵੇੜ੍ਹਿਆ ਹੋਇਆ।[੯]ਨਾਸ਼ ਰਹਿਤ ਲੋਕ।(ਅ) ਚੰਗੇ ਲੋਕ ਵਿਚ। [੧੦]ਕਾਇਰ ਵਾਕ ਜੋ ਨਾਂ ਕਹੇ। [੧੧]ਸਾਰੀ ਸੈਨਾ ਦੇ ਠਾਠ ਅੱਗੇ। [੧੨]ਇਕ ਜੋੜ ਦੇ ਜੋਧਾ ਹੋਣ ਉਨ੍ਹਾਂ ਵਿਚੋਂ ਕਾਇਰ ਹੋਕੇ ਕੋਈ ਨਾਂ ਭੱਜਣ ਵਾਲਾ ਹੋਵੇ। [੧੩]ਸੂਰਮੇ ਦੇ ਦਿਲ ਵਿਚ ਉਤਸਾਹ ਹੋਵੇ। [੧੪]ਇਥੋਂ ਜੈ ਦੇ ਸ਼ਗਨ ਦੱਸੇ।

*ਪਾਃ—ਕੋ ਰੋਕਹਿ ਧਰ ਧੀਰ। †ਪਾਃ—ਮਾਰਨ ਮਰਹਿ ਸੁ ਹੋਇ। ‡ਪਾਃ—ਭੇ। §ਪਾਃ—ਜੇ ਤੇ।

ਕਰਿ ਪ੍ਰੇਮ ਕੋ ਨਿਤ ਲੇ ਸਾਰ ਸੰਭਾਲ। ਨਿਰਮਲ ਕਰਿ ਧਰਿ ਕਰ ਬਿਖੈ[1], ਅਰਪਹਿ ਪੁਸ਼ਪਨਿ ਮਾਲ ॥੪੨॥ ਧੂਪ ਧੁਪਾਇ, ਚੰਦਨ ਚਰਚਿ[2], ਸੌਰਭ[3] ਅਰਪਿ* ਚਢਾਇ। ਧਾਰੈ ਆਦਰ ਸਹਿਤ ਭਟ ਰਾਖੈ ਅੰਗ ਲਗਾਇ॥੪੩॥ [4]ਪ੍ਰਥਮ ਟਿਕਾਵਹਿ ਹਾਥ ਨਿਜ ਅਨਿਕ ਗੁਲੇਲੇ ਮਾਰਿ[5]।ਪੁਨਧਨੁਖੈਂਚਨਿ ਕੇ ਬਿਖੇ[6] ਨਿਤ ਹੀ ਜਤਨ ਸੰਭਾਰਿ॥ ੪੪॥ ਹਾਥ ਸਿਕੰਧੈ ਸਮ ਕਰੈ ਨਿਸ਼ਚਲ ਨੈਨ ਸਮੇਤ[7]। ਦ੍ਰਿਸ਼ਟ ਮੁਸ਼ਟ ਤੇ ਲੱਛ ਕੋ ਛਾਦਹਿ ਇਕਤਾ ਲੇਤ[8] ॥ ੪੫ ॥ ਦ੍ਰਿਸ਼ਟਿ[9], ਮੁਸ਼ਟ[10], ਮਨ, ਲੱਛ[11] ਜਬਿ ਇਕ ਸੰਗਤ ਕੋ ਪਾਇਂ[12]।ਨਹਿਂਚੂਕਹਿ ਸੋ ਹਤਨਿਤੇ[13] ਇਮ ਅੱਭ੍ਯਾਸ ਕਮਾਇ॥੪੬॥ਬਾਮ ਮੁਸ਼ਟ ਧਨੁ ਪਰ ਟਿਕੀ[14] ਤਥਾ ਤੁਪਕ ਕੇ ਸਾਥ। ਬਲ ਪਰ[15] ਨਿਹਚਲ ਹੋਤਿ ਹੈ ਨਹਿਂ ਡੋਲਹਿ ਪੁਨ ਹਾਥ॥੪੭॥[16]ਦੀਦਮਾਨ,ਮਨ,ਦ੍ਰਿਸ਼ਟ, ਲੱਛ ਮੱਖੀ ਜੁਤ ਸਭਿ ਸੋਇ।ਪੰਚਹੁਂ ਜੇ ਇਕ ਸੂਤ ਹ੍ਵੈਂ ਹਤਯੋ ਬਚੈ ਨਹਿਂ ਕੋਇ[16] ॥ ੪੮ ॥ ਨਿਤ ਅੱਭ੍ਯਾਸਹਿ, ਕਰ ਟਿਕਹਿ ਮਿਲਯੋ ਰਹੈ ਤਿਨ ਸੰਗ। ਸੋ ਆਯੁਧ ਭਟ ਹਾਥ ਕੇ ਕਰੋਂ ਨ ਕਾਜ ਦੇ ਜੰਗ॥ ੪੯ ॥ ਸਿਰ ਤਰ ਰਖਹਿ ਨ ਸ਼ਸਤ੍ਰ ਕੋ ਅਦਬ ਸਹਿਤ ਧਰਿ ਪਾਸ। ਅੰਗ ਸੰਗ ਲਾਯੋ ਰਹੈ ਕਰਹੁ ਨ ਰਿਪੁ ਬਿਸਵਾਸ' ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸ਼ਸਤ੍ਰ ਅੱਭ੍ਯਾਸ' ਪ੍ਰਸੰਗ ਬਰਨਨੰ ਨਾਮ ਚੱਤ੍ਵਰਿੰਸਤੀ ਅੰਸੂ ॥ ੪੦ ॥

### ੪੧. [ਭਾਈ ਦਯਾ ਸਿੰਘ ਵਲੋਂ ਕਰਮ ਨਿਰਣਯ]।

ਦੋਹਰਾ ॥ ਨਿਤ ਪ੍ਰਤਿ ਬੈਠਹਿਂ ਸਿੰਘ ਢਿਗ ਰਹਿਣੀ ਰਹਤਿ ਬਤਾਇ। ਭਗਤ ਗ੍ਯਾਨ ਕੀ ਬਾਰਤਾ ਸੁਨਹਿਂ ਸਦਾ ਚਿਤ ਲਾਇ॥ ੧ ॥ ਚੌਪਈ ॥

[1](ਸ਼ਸਤ੍ਰ ਨੂੰ) ਨਿਰਮਲ ਕਰਕੇ ਹੱਥ ਵਿਚ ਪਕੜੇ। (ਅ) ਨਿਰਮਲ ਹੱਥਾਂ ਵਿਚ ਧਾਰਨ ਕਰਕੇ (ਸ਼ਸਤ੍ਰ ਨੂੰ)। [2]ਛਿੜਕੇ। [3]ਸੁਗੰਧੀ। [4]ਧਨੁਖ ਚਲਾਉਣ ਦਾ ਵੱਲ ਟੁਰਿਆ। [5]ਗੁਲੇਲੇ ਮਾਰ ਮਾਰਕੇ ਹੱਥ ਟਿਕਾਵੇ (ਨਿਸ਼ਾਨੇ ਮਾਰਨ ਤੇ)। [6]ਕਮਾਨ ਖਿੱਚਣ ਵਿਚ। [7]ਹੱਥ ਮੋਢੇ ਦੇ ਬਰਾਬਰ ਕਰਕੇ ਨੈਣਾਂ ਸਣੇਂ ਟਿਕਾਵੇ। [8]ਭਾਵ ਇਹ ਕਿ ਨਜ਼ਰ ਨੂੰ ਮੁੱਠ ਦੀ ਸੇਧ ਤੇ ਰੱਖਕੇ ਨਿਸ਼ਾਨੇ ਨਾਲ ਐਸੀ ਏਕਤਾ (ਸਿਧਾਈ) ਕਰੇ ਕਿ ਲੱਛ ਮੁੱਠ ਦੇ ਐਨ ਉਹਲੇ ਪਵੇ। [9]ਨਜ਼ਰ। [10]ਮੁੱਠ। [11]ਨਿਸ਼ਾਨਾ। [12]ਇਕ ਸੇਧ ਵਿਚ ਆ ਜਾਣ। [13]ਫੁੰਡਣ ਤੋਂ। [14]ਹੁਣ ਬੰਦੂਕ ਚੱਲੀ ਹੈ। [15]ਬਲ ਨਾਲ। [16]ਦੀਦਮਾਨ (=ਛੇਕ) ਜਿਸ ਵਿਚੋਂ ਬੰਦੂਕ ਦੀ ਸੇਧ ਲੈਂਦੇ ਸਨ. ਮਨ (ਅੰਦਰੋਂ ਦੇਖਣਹਾਰਾ), ਦ੍ਰਿਸ਼ਟੀ (ਨਜ਼ਰ), ਨਿਸ਼ਾਨਾ (=ਜਿਸ ਨੂੰ ਮਾਰਨਾ ਹੈ), ਮੱਖੀ (ਜੋ ਬੰਦੂਕ ਉਤੇ ਹੁੰਦੀ ਹੈ), ਜੇ ਏਹੋ ਪੰਜੇ ਇਕ ਸੇਧ ਵਿਚ ਹੋਣਗੇ ਤਾਂ (ਬੰਦੂਕ) ਚਲਾਈ ਦੇ ਅੱਗੇ ਕੋਈ ਨਹੀਂ ਬਚੇਗਾ। [ਮੱਖੀ=ਬੰਦੂਕ ਉਤੇ ਸੇਧ ਬੰਨ੍ਹਣ ਲਈ ਲਾਇਆ ਇਕ ਨਿਸ਼ਾਨ। ਦੀਦਮਾਨ=ਬੰਦੂਕ ਦੀ ਸ਼ਿਸਤ ਲੈਣ ਦਾ ਛੇਕ]।

*ਪਾ:-ਆਪ।

ਸਭਿ ਸਿੱਖਨ ਬੂਝੇ ਕਰ ਜੋਰਿ। 'ਪ੍ਰਾਨੀ ਕਰਮ ਬੰਧ ਪਰ ਘੋਰ[1]। ਤਿਨ ਕੌ[2]
ਨਿਰਨਾ ਕਰਹੁ ਸੁਨਾਵਨ। ਜਿਸ ਕੋ ਜਾਨਹਿ ਕਰਹਿ ਬਚਾਵਨ[3]' ॥ ੨ ॥
ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ। 'ਦਇਆ ਸਿੰਘ ਮਮ ਰੂਪ ਉਦਾਰਾ।
ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ। ਉੱਤਰ ਕਹੈ ਸਕਲ ਹੀ ਸੋਇ[4]' ॥੩॥
ਇਮ ਕਹਿਕੈ ਗੁਰ ਅੰਤਰ ਗਏ। ਅਪਰ ਸਰਬ ਤਹਿੰ ਬੈਠਤਿ ਭਏ।
ਨਿਰਨੈ ਕਰਨ ਬਿਖੈ ਚਿਤ ਦਯੋ। ਦਯਾ ਸਿੰਘ ਤਬਿ ਬੋਲਤਿ ਭਯੋ:—॥੪॥
'ਸਰਬ ਪ੍ਰਕਾਰ ਗੁਰੂ ਸਰਬੱਗਯ। ਹਮ ਤਿਨ ਅੱਗ੍ਰ ਕਹਾਂ ਅਲਪੱਗਯ। ਤਿਮ
ਬੋਲੌਂ ਮੈਂ ਜਥਾ ਬੁਲਾਵੈਂ। ਨਰ ਪੁਤਲੀ ਕੋ ਜਥਾ ਨਚਾਵੈਂ ॥੫॥ ਸੋਊ ਨਿਜ
ਮੁਖ ਬੋਲਿ ਸੁਨਾਵਹਿਂ। ਲੋਕ ਲਖਹਿਂ ਪੁਤਲੀ ਸੁ ਅਲਾਵਹਿ। ਪੂਰਬ
ਸੁਨਹੁ ਕਰਮ ਕੀ ਗਾਥਾ। ਨਰਕ ਸੁਰਗ ਹੁਇ ਜਿਨ ਫਲ ਸਾਥਾ ॥੬॥ ਤੀਨ
ਬਿਧਿਨਿ ਕੇ ਕਰਮ ਪਛਾਨ। ਸੰਚਿਤ, ਪਰਾਲਬਧ, ਕ੍ਰਿਯਮਾਨ[5]। ਤਰਕਸ਼
ਅੰਤਹਕਰਨ ਮਝਾਰ[6]। ਤ੍ਰੈ ਬਿਧਿ ਬਾਨ ਸਿ ਬਸਿਬੇਹਾਰ[7] ॥ ੭ ॥ ਚੇਤਨ
ਆਤਮ ਛਾਯਾ ਜੋਇ[8]। ਪ੍ਰਤਿਬਿੰਬਤਿ ਅੰਤਹਕਰਣ ਹੋਇ[9]। ਅਰੁ
ਅੱਗਯਾਨ ਅੰਸ ਕੇ ਸਹਿਤ[10]। ਤਿਸ ਮਹਿਂ ਕਰਮ ਬੀਜ ਗਨ ਰਹਤਿ[11] ॥
੮॥ ਅੰਤਹਕਰਨ ਆਪ ਜੜ ਅਹੈ। ਜਬਿਲੌ ਸੱਤਾ ਚਿੱਤੈਨ ਨ ਲਹੈ[12]। ਤਬਿਲੌ
ਕਰਮ ਧਰਣ ਸਮਰਥ ਨਹਿਂ[13]। ਚੇਤਨ ਛਾਇਆ ਤੇ ਸਮਰਥ ਲਹਿ[14]।
॥੯॥ ਅੰਤਹਕਰਣ ਅਹੈ ਮਨ ਜੋਇ[15]। ਜਬਿ ਅੱਗਯਾਨ ਸਮੇਤੈ ਹੋਇ। ਤਬਿ
ਸਮਰੱਥ ਕਰਮ ਧਰਿ ਸਾਰੇ[16]। ਬਿਨ ਅੱਗਯਾਨ ਕਰਮ ਨਹਿਂ ਧਾਰੇ ॥ ੧੦ ॥
ਦੋਹਰਾ ॥ ਅੰਤਹਕਰਣ, ਅੱਗਯਾਨ ਦ੍ਵੈ, ਚੇਤਨ ਆਤਮ ਤੀਨ। ਹੈ

---

[1]ਪ੍ਰਾਣੀ ਭੁਜਾਲਕ ਕਰਮਾਂ ਦੇ ਬੰਧਨਾਂ ਵਿਚ ਪਿਆ ਹੈ। [2]ਭਾਵ ਕਰਮਾਂ ਦਾ। [3]ਜਿਸ (ਕਰਮਾਂ ਦੇ ਨਿਰਨੇ) ਦੇ ਜਾਣਨ ਤੇ (ਪ੍ਰਾਣੀ ਆਪਣੇ ਆਤਮਾ) ਨੂੰ ਬਚਾਵਣਾ ਕਰੇ। [4]ਸੋਇ=ਦਯਾ ਸਿੰਘ। [5]ਕ੍ਰਿਯਾ ਮਾਨ। [6]ਅੰਤਹ ਕਰਨ ਰੂਪੀ ਭੱਥੇ ਵਿਚ। [7]ਤਿੰਨੇ ਪ੍ਰਕਾਰ ਦੇ ਕਰਮ ਰੂਪੀ ਬਾਣ ਵਸਦੇ ਹਨ। [8]ਚੇਤਨ ਆਤਮਾ ਦੀ ਜੋ ਛਾਯਾ ਹੈ ਅਰਥਾਤ ਆਭਾਸ (=ਅਕਸ)। [9](ਦੂਸਰਾ) ਤਿਸ ਆਭਾਸ ਕਰਕੇ ਪ੍ਰਤਿਬਿੰਬਤ ਅੰਤਹਕਰਣ ਹੈ। [10](ਤੀਸਰੇ) ਅਗ੍ਯਾਨ ਅੰਸ ਦੇ ਸਮੇਤ। [11]ਇਨ੍ਹਾਂ (ਤਿੰਨਾਂ ਦੇ ਸਮੁਦਾਇ) ਵਿਚ ਸਾਰੇ ਕਰਮਾਂ ਦੇ ਬੀਜ ਰਹਿੰਦੇ ਹਨ। [12]ਜਦ ਤਕ (ਅੰਤਹਕਰਣ) ਚੇਤਨ ਦੀ ਸੱਤਾ ਨਹੀਂ ਲੈਂਦਾ। [13]ਕਰਮਾਂ ਦੇ ਧਾਰਨ ਵਿਚ (ਅੰਤਹਕਰਣ) ਤਦੋਂ ਤਕ ਸਮਰੱਥ ਨਹੀਂ। [14](ਅੰਤਹਕਰਨ) ਚੇਤਨ ਦੇ ਆਭਾਸ (ਅਕਸ) ਪੈਣ ਨਾਲ ਸਮਰਥਾ ਪ੍ਰਾਪਤ ਕਰਦਾ ਹੈ (ਕਰਮ ਧਾਰਨ ਦੀ)। [15]ਮਨ ਜੋ ਅੰਤਹਕਰਣ ਹੈ। [16]ਤਦ ਸਾਰੇ ਕਰਮਾਂ ਦੇ ਧਾਰਨ ਨੂੰ ਹੁੰਦਾ ਹੈ ਸਮਰੱਥ।

ਇਕੱਤ੍ਰ ਧਾਰਹਿੰ ਕਰਮ,ਧਰੈ ਨ ਹ੍ਵੈ ਇਕ ਹੀਨ[1]॥੧੧॥ਚੌਪਈ॥ਇਸਕੋ ਕਹੌਂ ਸਹਤ ਦ੍ਰਿਸਟਾਂਤ । ਸੁਨਹੁ ਖਾਲਸਾ ! ਹੈ ਜਿਸ ਭਾਂਤਿ:—ਸਤਿਗੁਣ ਰੂਪ ਮ੍ਰਿੱਤਕਾ ਆਹਿ[2]।ਅੰਤਹਕਰਣ ਪਿੰਡ ਹੈ ਤਾਂਹਿ[3]॥੧੨॥ਆਤਮਚੇਤਨ ਰੂਪ ਅਕਾਸ਼[4] । ਅਰੁ ਅੱਗਯਾਨ ਰੂਪ ਜਲ ਰਾਸ[5] । ਮ੍ਰਿਤਕਾ ਪਿੰਡ ਮਿਲੈ ਜਲ ਸੰਗ। ਤਬਿ ਘਟ ਰੂਪ ਬਨਹਿ ਸਰਬੰਗ[6] ॥ ੧੩ ॥ ਅੰਤਰ ਲਏ ਗਗਨ ਕੋ ਹੋਇ[7] । ਕਰਮ ਅਨਾਜ ਧਰੇ ਤਬਿ ਸੋਇ[8] । ਤੀਨਹੁੰ ਮਿਲਿ ਕਰਿ ਘਟਾ ਸੁਧਾਰੇ[9] । ਸਮਰਥ ਹੋਇ ਪਦਾਰਥ ਧਾਰੇ[10] ॥੧੪॥ਤੀਨਹੁ ਨਿਜ ਨਿਜ ਹ੍ਵੈ ਕਰਿ ਨਯਾਰੇ। ਧਰਨ ਪਦਾਰਥ ਸ਼ਕਤਿ ਨ ਧਾਰੇ[11] । ਤਿਸ ਪ੍ਰਕਾਰ ਇਕ ਆਤਮ ਜੋਇ। ਕਰਮ ਧਰੈ[12] ਸਮਰਥ ਨਹਿਂ ਸੋਇ॥੧੫॥ਕੇਵਲ ਅੰਤਹਿ-ਕਰਣ ਨ ਧਾਰੇ॥ਤਿਮ ਅੱਗਯਾਨ ਨ ਧਰਹਿ,ਨਿਵਾਰੇ[13]।ਤੀਨਹੁਂ ਕੋ ਸੰਜੋਗ ਜਬਿ ਹੋਇ। ਕਰਮ ਧਰਨਿ ਸਮਰਥ ਹੈਂ ਸੋਇ ॥ ੧੬ ॥ ਅੰਤਹਿਕਰਣ ਰੂਪ ਤਰਕਸ਼ ਮਾਹਿਂ।ਕਰਮ ਬਾਣ ਬਾਸਾ ਨਿਤ ਪ੍ਰਤਿ ਲਹਿਂ[14]।ਜੋ ਤਰਕਸ਼ਤੇ ਤੀਰ ਨਿਕਾਰਾ। ਐਂਚਿ ਧਨੁਖ ਛੁਟਿ ਚਲਯੋ ਅਗਾਰਾ॥੧੭॥ਅਪਨੋ ਬੇਗਸੁ ਸਭਿ ਹੀ ਕਰਿਕੈ।ਨਿਸ਼ਫਲ ਹੋਤਿ ਰਹੈ ਧਰ ਪਰਿਕੈ[15].ਪਰਾਰਬਧ ਹੈ ਯਾਂਕੋ ਨਾਮ।ਦੇਫਲ ਸਭਿ ਕੋਹੋਇ ਵਿਰਾਮ[16]॥੧੮॥[17]ਥਿਰ ਤਰਕਸ਼ ਮਹਿਂਜੇਤਿਕ ਬਾਨ[18]।ਤਿਨ ਕੋ ਸੰਚਿਤ ਨਾਮ ਬਖਾਨ।[19]ਧਨੁਸ਼ ਜੇਹ ਸੋਂ ਜੋਰਯੋ ਜੋਇ[20]। ਨਾਮ ਸੁ ਕ੍ਰਿਯਮਾਨ ਤਿਸ ਹੋਇ॥੧੯॥ ਜਿਨ ਕਰਮਨਿ ਕੋ ਦਿਯੋ ਸਰੀਰ। ਪਰਾਰਬਧ ਸੋ ਜਾਨਹੁ ਧੀਰ ! ਅਨਿਕ ਜਨਮ ਕੇ ਕਰੇ ਇਕੱਤ੍ਰ।ਸੋ ਸੰਚਿਤ ਹੈਂ ਨਾਮ ਬਚਿੱਤ੍ਰ[21]॥੨੦॥ਕ੍ਰਿਆ ਹੋਤਿ ਨਿਤ ਜੁਤਿਅਭਿਮਾਨ।ਕ੍ਰਿਯਮਾਨ ਏ

---

[1]ਇਕ ਜੇ ਨਾ ਹੋਵੇ(ਤਾਂ ਫਿਰ ਕਰਮ) ਨਹੀਂ ਧਾਰ ਸਕਦਾ।[2]ਸਤੋਗੁਣ ਰੂਪੀ (ਮਾਨੋਂ) ਇਕ ਮਿੱਟੀ ਹੈ । [3] ਮਿੱਟੀ) ਦਾ ਪਿੰਡ (ਢੇਲਾ) ਹੈ । [4]ਚੇਤਨ ਆਤਮਾ ਰੂਪੀ ਅਕਾਸ਼ ਹੈ । [5]ਸਾਰਾ ਅੱਗਯਾਨ ਜਲ ਰੂਪੀ ਹੈ । [6]ਸਭ ਤਰ੍ਹਾਂ ਨਾਲ । [7]ਘੜਾ ਹੋਕੇ ਅੰਦਰ ਅਕਾਸ਼ ਨੂੰ ਲੈਂਦਾ ਹੈ । [8]ਕਰਮਾਂ ਰੂਪੀ ਅਨਾਜ ਨੂੰ ਤਦ ਉਹ (ਅੰਤਹਕਰਣ ਰੂਪੀ) ਘੜਾ ਧਾਰਦਾ ਹੈ । [9]ਘੜਾ ਬਣਦਾ ਹੈ । [10](ਤਦ ਘੜਾ) ਪਦਾਰਥ ਧਾਰਨ ਨੂੰ ਸਮਰਥ ਹੁੰਦਾ ਹੈ । [11]ਪਦਾਰਥ ਧਾਰਨ ਦੀ ਸ਼ਕਤੀ ਨਹੀਂ ਰੱਖਦੇ । [12]ਕਰਮ ਧਾਰਨ ਕਰਨ ਵਿਚ । [13]ਜੁਦਾ ਹੋਕੇ।[14]ਪਰਾਰਬਧ ਕਰਮ ਤੁਰਿਆ।[15]ਜ਼ਿਮੀਂ ਤੇ ਡਿੱਗਕੇ ਨਿਫਲ ਹੋ ਜਾਂਦਾ ਹੈ । [16]ਫਲ ਦੇਕੇ ਸ਼ਾਂਤ ਹੋ ਜਾਂਦੀ ਹੈ । [17]ਸੰਚਿਤ ਤੁਰਿਆ:— [18]ਜਿੰਨੇ ਬਾਣ ਟਿਕੇ ਪਏ ਹਨ । [19]ਕ੍ਰਿਯਮਾਨ ਤੁਰੇ:—[20]ਜੋ ਧਨੁਸ਼ ਦੇ ਚਿੱਲੇ ਨਾਲ ਜੋੜਿਆ ਹੈ । [21]ਉਨ੍ਹਾਂ ਦਾ ਨਾਮ ਸੰਚਿਤ ਹੈ ਤੇ ਓਹ (ਬਚਿੱਤ੍ਰ=) ਕਈ ਪ੍ਰਕਾਰ ਦੇ ਹਨ ।

ਜਾਨ ਸੁਜਾਨ[੧]। ਕਿਰੇਮਾਨ ਜੋ*ਕਹ੍ਯੋ ਬਨਾਇ। ਤ੍ਰੈ ਸੰਗ੍ਯਾ ਇਸਕੀ ਹੁਇ ਜਾਇਂ[੨]॥੨੧॥ਪ੍ਰਥਮ ਅਵਸਥਾ ਮਹਿਂ 'ਕਿਰੇਮਾਨ'।ਦੁਤੀਏ ਮਹਿਂ 'ਸੰਚਤਿ' ਇਹ ਜਾਨ। ਤ੍ਰਿਤੀ ਅਵਸਥਾ ਜਬਿ ਹੀ ਪਾਇ। 'ਪਰਾਰਬਧ' ਸੰਗ੍ਯਾ ਹੁਇ ਜਾਇ ॥ ੨੨॥ ਜਿਮ ਇਕ ਕਾਲ ਭਵਿੱਖਤ[੩] ਹੋਇ। ਬਹੁਰੋ ਬਰਤ-ਮਾਨ[੪] ਹੈ ਸੋਇ। ਸੋਈ ਕਾਲ ਭੂਤ[੫] ਹ੍ਵੈ ਜਾਇ। ਲਖਹੁ ਖਾਲਸਾ ਤਿਸ ਹੀ ਭਾਇ॥ ੨੩॥ ਪਰਾਰਬਧ ਕੇ ਫਲ ਹੈਂ ਤੀਨ। ਜਾਤਿ[੬], ਆਰਬਲ[੭] ਭੋਗ[੮], ਸੁ ਚੀਨ[੯]। [੧੦]ਸੁਰ ਨਰ ਆਦਿ ਚਰਾਚਰ ਦੇਹਿ[੧੧]। ਉੱਤਮ ਮੱਧਮ ਅਧਮ ਅਛੇਹ[੧੨]॥ ੨੪॥ ਸਭਿ ਕੇ ਵਿਖੈ ਹੋਤਿ ਹੈ ਨਾਨਾ[੧੩]। ਇਹ ਜਾਨਹੁ ਫਲ ਜਾਤਿ ਬਖਾਨਾ[੧੪]।[੧੫]ਨਿਮਖ ਆਦਿ ਹੁਇ ਜੀਵਨ ਜੇਤਿਕ[੧੬]। ਆਰਬਲਾ ਫਲ ਜਾਨਹੁ ਤੇਤਿਕ[੧੭] ॥ ੨੫॥ [੧੮]ਦੁਖ ਸੁਖ, ਕੋ ਜੋ ਅਨੁਭਵ ਰੂਪ। ਬ੍ਰਿੱਧ ਕਿਧੋਂ ਲਘੁ ਕਰਨ ਅਨੂਪ। ਇਸ ਕੋ ਨਾਮ ਭੋਗ ਬੁਧਿ ਕਹੈਂ[੧੯]।ਚੌਦਹਿ ਲੋਕ ਬਿਖੈ ਜਨ ਲਹੈ ॥੨੬॥ ਦ੍ਵੈ ਜਿ ਕਰਮ ਸੰਚਤਿ ਕਿਰੇਮਾਨ। ਆਤਮ ਗ੍ਯਾਨੀ ਕੇ ਹੁਇਂ ਹਾਨ। ਜਿਮ ਤਰਕਸ਼ ਮਹਿ ਸਰ ਸੁ ਮਿਟਾਇ[੨੦]।ਧਰ੍ਯੋ ਪਨਚ ਪਰ ਸੋਪਿ ਹਟਾਇ[੨੧] ॥੨੭॥ [੨੨]ਪਰਾਰਬਧ ਜੋ ਛੁਟ੍ਯੋ ਸੁ ਬਾਨ।ਤਿਸਕੋ ਕਰ ਨ ਸਕੈ ਕੋ ਹਾਨਿ[੨੨]।ਅੱਗ੍ਯ ਤੱਗ੍ਯ[੨੩]ਕੈ ਇਕ ਸਮ ਹੋਇ। ਪਰਾਰਬਧ ਫਲ ਦੇ ਸਮ ਦੋਇ[੨੪]॥੨੮॥ਦੋਹਰਾ॥ਸੰਚਤਿ ਗ੍ਯਾਨ

---

[੧]ਜਿਹੜੇ ਅਭਿਮਾਨ ਨਾਲ(ਕਿ ਮੈਂ ਕਰ ਰਿਹਾਹਾਂ)ਕਰਮ ਰੋਜ਼ ਕੀਤੇ ਜਾਰਹੇ ਹਨ ਏਹ ਕਿਰੇਮਾਨ ਕਰਮ ਜਾਣੋ।[੨]ਇਸੇ,(ਕਿਰੇਮਾਨ, ਦੇ ਹੀ ਤ੍ਰੈ ਨਾਮ ਹੋ ਜਾਂਦੇ ਹਨ।[੩]ਆਉਣ ਵਾਲਾ।[੪]ਹੁਣ ਦਾ ਸਮਾਂ। [੫]ਬੀਤ ਗਿਆ ਸਮਾ। [੬]ਜਾਤੀ। [੭]ਉਮਰ। [੮]ਭੋਗ। ਦੇਖੋ ਹੇਠਾਂ ਅੰਕ ੧੯। [੯]ਜਾਣੋ।[੧੦]ਹੁਣ ਜਾਤੀ ਤੁਰੀ। [੧੧]ਜੜ ਜੰਗਮ ਦੇ ਸਰੀਰ। [੧੨]ਜੋ ਹੈਨ।(ਅ)ਇਕ ਰਸ। [੧੩]ਭਾਵ ਜਾਤੀ ਦੀਆਂ ਕਿਸਮਾਂ। [੧੪]ਜਾਤੀ ਰੂਪ ਫਲ ਵਰਣਨ ਕੀਤਾ ਹੈ। [੧੫]ਹੁਣ ਆਰਬਲਾ ਚੱਲੀ। [੧੬]ਨਿਮਖ ਆਦਿਕ ਤੋਂ ਲੈਕੇ ਜਿੰਨਾਂ ਵੀ ਕਿਸੇ ਦਾ ਜੀਵਨ ਹੈ।[੧੭]ਉਸ ਸਾਰੀਨੂੰਆਰਬਲਾ ਜਾਣੋ(ਜੋ ਪਰਾਰਬਧ ਦਾ ਇਕ) ਫਲ ਹੈ। [੧੮]ਹੁਣ ਭੋਗ ਤੁਰਿਆ। [੧੯]ਦੁਖ, ਸੁਖ ਦਾ ਸਰੂਪ ਅਨੁਭਵ ਕਰਨਾ, ਵਡਾਈ ਛੁਟਾਈ, ਸੁੰਦਰਤਾਈ(ਯਾ ਕੋਝਾ ਪਨ ਅਨੁਭਵ ਕਰਨਾ)।ਇਸਦਾ ਨਾਮ ਬੁਧੀਵਾਨ ਭੋਗ ਕਹਿੰਦੇ ਹਨ। (ਅ) ਬਹੁਤ ਜਾਂ ਥੋੜਾ ਜਾਂ ਦਰਮਜਾਨਾ (ਅਨੁਭਵਕਰਨਾ)ਹੈ।[ਅਨ ਉਪ=ਜਿਸਨੂੰਨਜੂਨ ਯਾ ਉਚ ਨਾ ਕਿਹਾ ਜਾ ਸਕੇ ਸੋ ਦਰਮਜਾਨਾ]। [੨੦]ਜਿਵੇਂ ਭੱਥੇ ਵਿਚ ਪਏ ਤੀਰ ਚਲਾਉਣੋਂ ਟੋਕੇ ਜਾ ਸਕਦੇ ਹਨ।[੨੧]ਭਾਵ ਜੋ ਤੀਰ ਚਿੱਲੇ ਪਰ ਧਰਿਆ ਹੈ ਉਹ ਵੀ ਚਲਾਉਣੋਂ ਰੋਕਿਆ ਜਾ ਸਕਦਾਹੈ।[੨੨]ਪਰ ਪਰਾਰਬਧ ਛੁਟੇ ਹੋਏ ਬਾਣ (ਵਾਂਙੂ ਹੈ) ਜਿਸ ਨੂੰ ਕੋਈ ਟਾਲ ਨਹੀਂ ਸਕਦਾ। [੨੩]ਅੱਗ੍ਯਾਨੀ ਤੇ ਗ੍ਯਾਨੀ। [੨੪]ਦੋਹਾਂ ਨੂੰ ਇਕੋ ਜਿਹਾ ਫਲ ਦੇਂਦੀ ਹੈ ਪਰਾਰਬਧ। *ਪਾ:-ਸੋ।

ਪ੍ਰਭਾਵ ਸੋਂ ਗਯਾਨੀ ਕਰਹਿ ਬਿਨਾਸ[੧]। ਜਿਮ ਅਨਾਜ ਮੰਦਰ ਸਹਤ ਦਾਹੈ ਅਗਨਿ ਪ੍ਰਕਾਸ਼[੨]॥ ੨੯ ॥ ਮੰਦਰ ਸਹਤ ਅਨਾਜ ਕੇ ਜਬਿ ਭਾ ਜਲਿ ਕੈ ਛਾਰ[੩]। ਅੰਕੁਰ ਕੋ ਨ ਸਮ੍ਰੱਥ ਪੁਨ[੪] ਜਾਨੋ ਤਿਸੀ ਪ੍ਰਕਾਰ ॥ ੩੦ ॥ ਚੌਪਈ ॥ ਸੰਚਿਤ ਕਰਮ[੫] ਸੋ ਅੰਤਹ ਕਰਣ[੬]। ਗਯਾਨ ਅਗਨਿ ਤੇ ਕਰੈ ਪ੍ਰਹਰਣ[੭] ॥ ਬਹੁਰ ਜਨਮ ਦਾਇਕ ਨਹਿਂ ਸੋਇ। [੮]ਜਲੇ ਅਨਾਜ ਅੰਕੂਰ ਨ ਹੋਇ ॥ ੩੧ ॥ ਅੰਤਹਕਰਣ ਨਾਸ਼[੯] ਇਸ ਭਾਂਤ। ਚਿਤਸਤਿ ਹੋਇ ਜਾਤਿ ਸਭਿ ਸ਼ਾਂਤਿ[੧੦]।ਚਿਤ ਸਤਿਕੋ ਅਬਿ ਅਰਥ ਬਖਾਨੋ[੧੧]। ਅੰਤਹਕਰਣ[੧੨] ਰੂਪ ਅਸ ਜਾਨੋ ॥੩੨॥ [੧੩]ਜਿਸ ਤੇ ਦਰਸ ਅਸੰਮਕ ਪਿਖੈ[੧੪]। ਆਤਮ ਬੁੱਧਿ ਅਨਾਤਮ ਬਿਖੈ[੧੫]। ਜਗਤ ਅਸੱਤਿ ਬਿਖੈ ਸਤਿ ਬੁੱਧ। ਆਤਮ ਸੱਤਿ ਅਸੱਤਿ ਕੀ ਸੁੱਧ[੧੬]॥ ੩੩ ॥ ਨਾਮ ਇਸੀ ਕੋ ਮਨ ਪਹਿਚਾਨ। ਜਬਿ ਹੈ ਪ੍ਰਾਪਤਿ ਆਤਮ ਗਯਾਨ। ਤਬਿ ਇਸ ਬਿਧਿ ਕੋ ਭਾਵ ਬਿਨਾਸੈ। ਜਿਉਂ ਕਾ ਤਿਉਂ ਸੁ ਪਦਾ-ਰਥ ਭਾਸੈ[੧੭] ॥ ੩੪ ॥ ਜਬਿ ਚਿਤ ਸੱਤਿ ਇਸ ਬਿਧਿ ਕੋ ਭਯੋ।ਤਬਿ ਸੰਚਿਤ ਜੁਤਿ[੧੮] ਮਨ ਜਲਿ ਗਯੋ। ਜਿਮ ਮੰਦਰ ਜੁਤਿ ਜਲਯੋ ਅਨਾਜ। ਪੁਨ ਅੰਕੂਰ ਨਹੀਂ ਉਪਰਾਜ[੧੯]॥੩੫॥ ਕਿਰੇਮਾਨ ਜੋਕਰਨ ਕਰਾਹੀਂ[੨੦]। ਗਯਾਨੀ ਕੇ ਉਪਜਤਿ ਸੋ ਨਾਂਹੀ। [੨੧]ਪਰਾਰਬਧ ਕਰਿ ਕ੍ਰਿਆ ਜੁ ਠਾਨਿ[੨੨]। ਹੋਤਿ ਅਨਾਤਮ ਜੁਤਿ ਅਭਿਮਾਨ[੨੩]॥੩੬॥ਵਹੀ ਕ੍ਰਿਆ ਹੋਵੈ ਕ੍ਰਿਯਮਾਨ[੨੪]। ਜਾਤਿ

---

[੧]ਸੰਚਤ ਕਰਮਾਂ ਨੂੰ ਗਯਾਨ ਦੇ ਪ੍ਰਭਾਵ ਨਾਲ ਗਯਾਨੀ ਨਾਸ਼ ਕਰ ਲੈਂਦਾ ਹੈ। [੨]ਜਿਵੇਂ ਅੱਗ ਬਾਲਕੇ ਮੰਦਰ ਵਿਚ ਪਿਆ ਅਨਾਜ ਮੰਦਰ ਸਣੇ ਸਾੜ ਲਈਦਾ ਹੈ। [੩]ਬਲ ਕੇ ਸੁਆਹ ਹੋਇਆ। [੪]ਭਾਵ ਮੁੜ ਫੁੱਟਣ ਨੂੰ ਅੰਗੂਰ ਕੋਈ ਨਹੀਂ ਸਮਰਥ ਰਹਿੰਦਾਹੈ।[੫-੬](ਅਨਾਜ ਸਮਾਨ)ਸੰਚਤਕਰਮ (ਤੇ ਮੰਦਰ ਸਮਾਨ) ਅੰਤਹਕਰਣ।[੭]ਨਾਸ਼ ਕਰ ਲੈਂਦਾਹੈ।[੮](ਜਿਵੇਂ)ਮੜਿਆ ਅਨਾਜ ਉਗਦਾ ਨਹੀਂ। [੯]ਨਾਸ਼ ਹੋ ਜਾਂਦਾ ਹੈ।[੧੦]ਚਿੱਤ ਸੱਤਿ ਸਰੂਪ ਹੋਕੇ ਸ਼ਾਂਤ ਹੋ ਜਾਂਦਾ ਹੈ। [੧੧]ਕਰਿੰਦਾ ਹਾਂ[੧੨]ਭਾਵ ਮਨ ਤੋਂ ਹੈ।[੧੩]ਹੁਣ ਮਨ ਦਾ ਰੂਪ ਦੱਸਣ ਲਗੇ ਹਨ:-[੧੪]ਜਿਸ (ਮਨ) ਕਰਕੇ ਜਿਉਂ ਕਾ ਤਿਉਂ ਦਰਸ਼ਨ ਨਹੀਂ ਦੇਖੀਦਾ [ਅਸਮਜਕ=ਅਯਥਾਰਥ। [੧੫]ਅਨਾਤਮ ਵਿਚ ਆਤਮ ਬੁੱਧੀ ਹੁੰਦੀ ਹੈ। [੧੬]ਆਤਮਾ ਸੱਤਿ ਹੈ ਉਸ ਵਿਚ ਅਸੱਤਿ ਦੀ ਸੋਝੀ ਕਰ ਲੈਂਦਾ ਹੈ। [੧੭]ਭਾਵ ਆਤਮਾ ਆਤਮਾ ਦਿੱਸਦਾ ਹੈ ਤੇ ਆਨਤਮਾ ਅਨਾਤਮਾ ਦਿੱਸਦਾ ਹੈ। [੧੮]ਸੰਚਿਤ ਕਰਮਾਂ ਸਮੇਤ। [੧੯]ਉਗਦਾ ਨਹੀਂ। [੨੦]ਕਿਰੇਮਾਨ ਓਹ ਕਰਮ ਹਨ ਜੋ ਕੀਤੇ ਜਾ ਰਹੇ ਹਨ (ਹੋਣ)। [੨੧]ਨਾ ਉਪਜਣ ਦਾ ਪ੍ਰਕਾਰ ਦੱਸਦੇ ਹਨ। [੨੨]ਪਰਾਰਬਧ ਕਰਕੇ ਜਿਹੜੀ ਕ੍ਰਿਆ ਕਰੀਦੀ ਹੈ। [੨੩]ਓਹ ਅਨਾਤਮ ਦੇ ਅਭਿਮਾਨ ਸੰਜੁਕਤ ਹੁੰਦੀ ਹੈ, ਭਾਵ ਦੇਹ ਅਭਿਮਾਨ ਨਾਲ। [੨੪]ਉਹੀ ਕ੍ਰਿਯਾ ਕ੍ਰਿਯਮਾਨ ਕਰਮ ਬਨ ਜਾਂਦੀ ਹੈ। ਭਾਵ ਉਹ ਕਰਮ ਜੋ ਅਸੀਂ ਦੇਹ ਅਭਿਮਾਨ ਸੰਜੁਕਤ ਕਰ ਰਹੇ ਹਾਂ।

ਪੂਰਣਮਤਿ ਅਪਰ ਬਿਧਾਨ[੧]। ਸੋਈ ਕ੍ਰਿਯਾ ਹੀਨ ਅਭਿਮਾਨ[੨]। ਉਪਜੈ ਨਹੀਂ ਕਦਾਚਿਤ ਜਾਨ[੩] ॥੩੭॥ [੪]ਪਰਾਰਬਧ ਤੇ ਹੁਇ ਕਿਰਮਾਨ। ਭੋਜਨ ਰੂਪ ਕ੍ਰਿਯਾ ਜਿਮ ਠਾਨਿ[੫]। ਪਰਾਰਬਧ ਕੋ ਰੂਪਹਿ ਸੋਇ[੬]। ਭੋਜਨ ਕਰੇ ਪੁਸ਼ਟਤਾ ਜੋਇ[੭] ॥ ੩੮ ॥ ਸੋ ਕ੍ਰਿਯਮਾਨ ਰੂਪ ਪਹਿਚਾਨ[੮]। ਦੇਹਿ ਸਰੁਜ ਸੋ ਪੁਸ਼ਟ ਨ ਜਾਨ[੯]। ਜੇ ਅਰੋਗ ਸੋ ਪੁਸ਼ਟ ਬਡੇਰੀ[੧੦]। ਤਿਸੀ ਪ੍ਰਕਾਰ ਜੁਗਤਿ ਲਿਹੁ ਹੇਰੀ[੧੧] ॥ ੩੯ ॥ ਹੋਇ ਕ੍ਰਿਯਾ ਜੁਤਿ ਤਨ ਅਭਿਮਾਨ। ਸੋਇ ਕ੍ਰਿਯਾ ਹੈ ਉਪਜਨਵਾਨ[੧੨]। ਤਨ ਅਭਿਮਾਨ ਨ ਗਯਾਨੀ ਧਰੈ। ਯਾਂਤੇ ਨਹੀਂ ਬੰਧ ਕੋ ਕਰੈ[੧੩] ॥ ੪੦ ॥ ਕਰਮ ਮਾਲ[੧੪] ਸਭਿ ਕੇ ਗਰ ਪਰੀ। ਤਨ ਹੰਤਾ ਤ੍ਯਾਗੇ ਤਿਨ ਹਰੀ[੧੫]। ਬਿਨਾ ਤ੍ਯਾਗ ਤੇ ਅਨਿਕ ਕਲੇਸ਼। ਜਨਮ ਮਰਨ ਕੇ ਕਸ਼ਟ ਅਸ਼ੇਸ਼ ॥ ੪੧ ॥ ਯਾਂਤੇ ਸਤਿਗੁਰ ਨੇ ਬਹੁ ਬਾਰ। ਬਰਨਨ ਕੀਨੋ ਗ੍ਰੰਥ ਮਝਾਰ[੧੬]। 'ਹਉ ਵਿਚਿ ਆਇਆ ਹਉ ਵਿਚਿ ਗਇਆ। ਹਉ ਵਿਚਿ ਜੰਮਿਆ ਹਉ ਵਿਚਿ ਮੁਆ' ॥ ੪੨ ॥ ਇੱਤ੍ਯਾਦਿਕ ਕੁਛ ਗਿਨੇ ਨ ਜਾਂਹਿ। ਕਹ੍ਯੋ ਦੇਹਿ ਹੰਤਾ ਕਰਿ ਨਾਂਹਿ[੧੭]। ਤਨ ਹੰਤਾ ਮਹਿਂ ਸਭਿ ਉਤਪਾਤ[੧੮]। ਦੁਖ ਪ੍ਰਾਪਤਿ ਪੁਨ ਪੁਨ ਪਛੁਤਾਤ ॥ ੪੩ ॥ ਜਨਮ ਅਸੰਖ ਇਸੀ ਤੇ ਧਰੈ।

---

[੧]ਓਹੀ ਕ੍ਰਿਯਮਾਨ ਹੋਰ ਰੂਪ ਬਦਲਦੇ ਜਾਂਦੇਹਨ, ਭਾਵ ਕ੍ਰਿਯਮਾਨ ਹੀ ਸੰਚਿਤ ਤੇ ਪਰਾਰਬਧ ਬਣਦੇ ਜਾਂਦੇ ਹਨ। [੨]ਸੋ (ਗਯਾਨੀ) ਅਭਿਮਾਨ ਹੀਨ ਹੋਣ ਕਰਕੇ ਕ੍ਰਿਯਾ ਹੀਨ ਹੋ ਗਿਆ ਹੈ। [੩]ਉਸਦੇ ਤਾਂ (ਕਰਮ) ਕਦਾਚਿਤ ਉਪਜਦੇ ਹੀ ਨਹੀਂ। [੪]ਹੁਣ ਪਰਾਰਬਧ ਤੋਂ ਕ੍ਰਿਯਮਾਨ ਕਰਮ (ਜੀਕੂੰ) ਹੁੰਦੇ ਹਨ ਉਨ੍ਹਾਂ ਦਾ ਪ੍ਰਕਾਰ ਦੱਸਦੇ ਹਨ। [੫]ਭੋਜਨ ਰੂਪੀ ਕ੍ਰਿਯਾ (ਜੀਕੂੰ) ਕਰੀਦੀ ਹੈ। [੬]ਉਹ ਪਰਾਰਬਧ ਦਾ ਰੂਪ ਸਮਝੋ। [੭]ਭੋਜਨ ਕੀਤਿਆਂ ਜੋ ਪੁਸ਼ਟੀ ਹੁੰਦੀ ਹੈ। [੮]ਸੋ ਕ੍ਰਿਯਮਾਨ ਦਾ ਰੂਪ ਪਛਾਣ ਲਓ। [੯]ਜੇ ਦੇਹ ਬੀਮਾਰ ਹੈ ਸੋ (ਭੋਜਨ ਖਾਕੇ) ਪੁਸ਼ਟ ਨਹੀਂ ਹੁੰਦੀ। [੧੦]ਜੇ ਅਰੋਗ ਹੈ ਉਹ (ਦੇਹ) ਪੁਸ਼ਟ ਬਹੁਤ ਹੁੰਦੀ ਹੈ। [੧੧]ਇਸੇ ਤਰ੍ਹਾਂ ਜੁਗਤਿ ਸਮਝ ਲਓ। ਭਾਵ ਜਿਵੇਂ ਰੋਟੀ ਖਾਣਾ ਇਕ ਕ੍ਰਿਯਾ ਹੈ ਇਸਨੂੰ ਸਮਝੋ ਕਿ ਪਰਾਰਬਧ ਹੈ, ਇਸ ਕ੍ਰਿਯਾ ਤੋਂ ਸਰੀਰ ਪੁਸ਼ਟ ਹੁੰਦਾ ਹੈ, ਇਹ ਪੁਸ਼ਟੀ ਉਹੋ ਪਰਾਰਬਧ ਕ੍ਰਿਯਮਾਨ ਬਣ ਗਈ ਹੈ। ਪਰ ਜੇ ਰੋਗੀ ਭੋਜਨ ਖਾਏ ਤਾਂ ਪੁਸ਼ਟ ਨਹੀਂ ਹੁੰਦਾ ਤਿਵੇਂ ਗਯਾਨੀ ਦੇ ਪਰਾਰਬਧ ਅਨੁਸਾਰ ਕੀਤੇ ਕਰਮ ਕ੍ਰਿਯਮਾਨ ਨਹੀਂ ਬਣਦੇ ਅਰਥਾਤ ਉਸਦੇ ਕਰਮ ਬੰਧਨ ਦਾ ਕਾਰਨ ਨਹੀਂ ਬਣਦੇ। [੧੨]ਜੋ ਕ੍ਰਿਯਾ ਤਨ ਅਭਿਮਾਨ ਸਹਿਤ ਹੁੰਦੀ ਹੈ ਉਹੋ ਕ੍ਰਿਯਾ ਉਗਣ ਵਾਲੀ ਹੈ ਭਾਵ ਫਲ ਦੇਣ ਵਾਲੀ ਹੈ। [੧੩]ਇਸ ਤਰ੍ਹਾਂ ਕਰਮ ਉਸ (ਗਯਾਨੀ) ਨੂੰ ਬੰਨ੍ਹਦੇ ਨਹੀਂ। [੧੪]ਕਰਮਾਂ ਦੀ ਮਾਲਾ। [੧੫]ਜਿਨ ਤਨ ਹੰਤਾ ਤ੍ਯਾਗੀ ਉਸਨੇ ਉਹ ਮਾਲਾ ਲਾਹ ਸੁੱਟੀ ਹੈ। [੧੬]ਸ੍ਰੀ ਗੁਰੂ ਗ੍ਰੰਥ ਜੀ ਵਿੱਚ। [੧੭]ਕਿਹਾ ਹੈ (ਗੁਰੂ ਗ੍ਰੰਥ ਜੀ ਨੇ) ਕਿ ਦੇਹ ਹੰਤਾ ਨਾ ਕਰੇ। [੧੮]ਸਾਰੇ ਉਪੱਦ੍ਰਵ ਤਨ ਹੰਤਾ (ਦੇਹ ਅਭਿਮਾਨ) ਵਿਚ ਹਨ।

ਅੱਪ੍ਰਮਾਨ[੧] ਸੰਕਟ ਤੇ ਮਰੈ। ਮਮਤਾ ਆਦਿ ਬਿਕਾਰ ਅਨੇਕ। ਤਨ ਹੰਤਾ ਜਨਤੀ ਅਬਿਬੇਕ[੨] ॥੪੪॥ ਜਿਸ ਜਨ ਪਰ ਹੋਵੈ ਗੁਰ ਕਰੁਨਾ। ਤਨ ਹੰਤਾ ਕੋ ਕਰਹਿ ਪ੍ਰਹਰਨਾ। ਤੱਤ ਉਪਦੇਸ਼ ਨਾਮ ਲਿਵਲਾਵੈ। ਜਨਮ ਮਰਨ ਦੁਖ ਤੇ ਛੁਟਿ ਜਾਵੈ' ॥ ੪੫ ॥ ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਕਰਮ ਨਿਰਨੈ' ਪ੍ਰਸੰਗ ਬਰਨਨ ਨਾਮ ਇਕ ਚੱਤ੍ਰਿੰਸਤੀ ਅੰਸੂ ॥ ੪੧ ॥

## ੪੨. [ਆਤਮ ਵਿਚਾਰ]।

ਚੌਪਈ॥ ਪੁਨ ਸਿੰਘਨ ਬੂਝਨਿ ਕਰਨੋ 'ਕਹੋ ਰੂਪ ਅੱਗਯਾਨ[੧]।ਮਾਯਾ ,ਬਹੁਰ ਅਬਿੱਦਿਆ[੩], ਬੰਧਨ[੪], ਮੋਖ[੫] ਬਖਾਨਿ॥੧॥ਚੌਪਈ॥ ਜਾਗ੍ਰਤ[੬], ਸੁਪਨ[੭], ਸਖੋਪਤਿ[੮]ਤੀਨ ।ਏਹ ਅਵਸਥਾ ਕਹੋ ਪ੍ਰਬੀਨ!।ਮੁਰਛਾ ਰੂਪ[੯], ਸਮਾਧਿ[੧੦] ਕਹੀਜੈ।ਤੁਰੀਆਵਸਥਾ[੧੧]ਰੂਪ ਭਨੀਜੈ ॥੨॥ ਇਕ ਸਾਖੀ[੧੨]ਅਰੁ ਜੀਵ[੧੩] ਜਿ ਹੋਇ।ਜਸ ਇਨ ਰੂਪ ਬਖਾਨਹੁ ਸੋਇ।ਪੁਨਹੁ ਬ੍ਰਹਮ[੧੪]*ਨਿਰਨੈ ਕਰਿ ਲਹੋ।ਪੰਚ ਕੋਸ਼[੧੫]ਕੋ ਰੂਪ ਸੁ ਕਹੋ' ॥੩॥ ਪੰਦ੍ਰਹ ਪ੍ਰਸ਼ਨ ਸੁਨੇ ਸਭਿ ਕਾਨ। ਦਇਆ ਸਿੰਘ ਜੀ ਕਰਤਿ ਬਖਾਨ। 'ਜਿਸ ਪਰ ਗੁਰੂ ਪ੍ਰਸੰਨਤਾ ਧਰੈਂ। ਸੁਨਿਕੈ ਦ੍ਰਿੜ ਨਿਸ਼ਚੈ ਸੋ ਕਰੈ ॥ ੪॥ ਸੁਨੀਅਹਿ ਸਭਿ ਕੇ ਰੂਪ ਬਖਾਨੋਂ। ਗੁਰ ਕਰੁਨਾ ਤੇ ਮੈਂ ਜਿਮ ਜਾਨੋਂ। ਜਿਸ ਜਾਨੇ ਅਰ ਨਿਰਨੈ ਕਰੇ। ਜਗ ਸਾਗਰ ਤੇ ਸੋ ਨਰ ਤਰੇ ॥ ੫॥ ਸੈਯਾ ਛੰਦ॥ [੩]ਬਿਨ ਅਕਾਰ, ਬਿਨ ਜਨਮ, ਅਨਾਦੀ ਰਹਿ ਇਕ ਦੇਸ਼ ਬ੍ਰਹਮ ਕੇ ਮਾਂਹਿ। ਨਾਮ ਅੱਗਯਾਨ[੪],ਲਿਏ ਖਟ ਸੰਗਯਾ ਇਕ ਚਿਤੰਨ ਵ੍ਯਾਪਕ[੧]ਵਿਚ ਤਾਂਹਿ[੫]।ਚੇਤਨ[੨],ਸੋ ਸਬੰਧ ਈਸ਼੍ਵਰਤਾ[੩], ਚਤੁਰਥ ਸੰਗਯਾ ਜੀਵ ਜਿ ਆਹਿ। ਈਸ਼ੁਰ ਜੀਵ ਵਿਭਾਗ[੫] ਪੰਚਮੋ ਚਿਦਾ ਭਾਸ[੬] ਖ਼ਸ਼ਟਮ ਲਖਿ ਵਾਹਿ ॥ ੬ ॥ ਜਿਸ ਅੱਗਯਾਨ ਬਿਖ਼ੈ ਇਹ ਖਟ ਹੈਂ ਸੂਖਮ ਭੁਤ ਪ੍ਰਗਟ ਹੁਇ ਨਾਂਹਿ[੬]। ਜਿਮ ਬਟਬੀਜ ਬਿਖੈ ਜਟ, ਤੁਕ[੭],ਦਲ[੮],ਸ਼ਾਖਾ[੯],ਕਾਂਡ[੧੦], ਸਹਤਿ ਫਲ ਆਹਿ। ਤਿਸਹੀ ਕੋ–ਅੱਬ੍ਯਾਕ੍ਰਿਤ ਕਹੀਯਹਿ ਪੁਨ 'ਅੱਬ੍ਯਕਤ' ਨਾਮ ਭੀ ਤਾਂਹਿ। ਸਾਮ੍ਯ ਅਵਸਥਾ[੧੧]

---

[੧]ਬਹੁਤੇ। [੨]ਤਨ ਹੰਤਾ ਪੈਦਾ ਹੋਈ ਹੈ ਅਗ੍ਯਾਨ ਤੋਂ, ਭਾਵ ਅਬਿਬੇਕ ਤੋਂ ਤਨਹੰਤਾ, ਤਨ ਹੰਤਾ ਤੋਂ ਮਮਤਾ, ਮਮਤਾ ਤੋਂ ਵਿਕਾਰ। [੩]ਅਗ੍ਯਾਨ ਦੇ ਲੱਛਣ ਚੱਲੇ।([੪]ਪਿਛੇ ਕਹੇ ਦਾ) ਨਾਮ ਅਗ੍ਯਾਨ ਹੈ। [੫](ਇਸ ਅਗ੍ਯਾਨ ਦੇ ਕਾਰਨ) ਛੇ ਸੰਗ੍ਯਾ (ਹੋ ਗਈਆਂ ਹਨ, ਯਥਾ–) ਵ੍ਯਾਪਕ ਚੈਤੰਨ ਇਕ। [੬]ਭਾਵ ਸੂਖਮ ਰੂਪ ਹੋਕੇ ਰਹਿੰਦੇ ਹਨ ਤੇ ਪ੍ਰਗਟਦੇ ਨਹੀਂ। [੭]ਜੜ੍ਹਾਂ ਤੇ ਛਿੱਲ। [੮]ਪੱਤੇ। [੯]ਟਾਹਣੀਆਂ। [੧੦]ਟਾਹਣੇ। [੧੧]ਉਹ ਅਵਸਥਾ ਜਿਸ ਵਿਚ ਸਤ ਰਜ ਤਮ ਤ੍ਰੈਏ ਗੁਣ ਬ੍ਰਾਬਰ ਹੋਣ ਕਿਸੇ ਤਰ੍ਹਾਂ ਦਾ ਵਿਕਾਰ ਉਹਨਾਂ ਵਿਚ ਨਾ ਹੋਵੇ।[ਸੰਸ: ਸਾਮ੍ਯਾਵਸਥਾ]। *ਪਾ:–ਪੁਨ ਬ੍ਰਹਮ ਕੋ।

ਪ੍ਰਥਮ ਇਹੀ ਹੈ ਬੇਦਨ ਆਦਿ ਸੰਤ*ਸਭਿ ਪ੍ਰਾਹਿ[੧] ॥੭॥ ਤ੍ਰਿਗੁਣਾਤਮਕਾ[੨] ਸਾਮਯ ਅਵਸਥਾ ਚੇਤਨ ਭਾਸ ਸਹਿਤ ਪਹਿਚਾਨ। ਹੋਇ ਵਿਕਾਰ ਅਵ-ਸਥਾ ਤਿਸਕੀ ਪ੍ਰਿਥਕ ਪ੍ਰਿਥਕ ਬਨ ਤੈ ਗੁਨਵਾਨ। [੩]ਸਤ,ਰਜ,ਤਮ ਗੁਣ ਸੁੱਧਾਸੁੱਧ ਇਹ ਚਿਦਾਭਾਸ ਜੁਤਿ ਲਿਏ ਪ੍ਰਧਾਨ[੩]। ਸੁਨਹੁ ਸਿੱਖ ਸੋ 'ਮਾਯਾ' ਲਖੀਅਹਿ[੪], ਸਮੁਝਿ ਰਿਦੇ ਸਭਿ ਕਰਹਿੰ ਬਖਾਨ ॥ ੮ ॥ ਸਾਮਯ ਅਵਸਥਾ ਚਿਦਾਭਾਸ ਲੇ ਭਈ ਬਿਕਾਰਾਵਸਥਾ ਸੋਇ। [੫]ਸ਼ੁਧ ਸੱਤ੍ਰ ਲੇ ਮਾਇਆ ਜਿਮ ਭੀ ਮਲਿਨ ਸੱਤ੍ਰ ਮੁਖ ਤ੍ਰੈ ਗੁਣ ਜੋਇਤਿਸ ਕੋ ਲਏ'ਅਵਿੱ-ਦਯਾ' ਜਾਨਹੁ ਗੁਰ ਉਪਦੇਸ਼ ਬਿਨਾਸ਼ੀ ਹੋਇ[੫]। [੬] ਅੰਤਸ਼ਕਰਣ ਬਿਰਤਿ ਜਬਿ ਉਪਜੀ ਅਹੰਬ੍ਰਹਮਾਸਮਿ ਦ੍ਵੈਤ ਨ ਕੋਇ[੭]॥੯॥ਦੋਹਰਾ॥ਬਿਰਤ ਅਖੰਡਾ-ਕਾਰ ਅਸ 'ਵਿੱਦਯਾ' ਨਾਮ ਸੁਜਾਨ[੮]। ਕਾਰਣ ਕਾਰਜ ਭੇਦ ਤੇ ਦੁਬਿਧਾ ਹਾਨ ਅੱਗਯਾਨ[੯] ॥ ੧੦ ॥ ਚੌਪਈ॥ [੧੦]ਤਨ ਇੰਦ੍ਰੀ, ਮਨ, ਪ੍ਰਾਣ, ਅਨਾ-ਤਮ[੧੧]। ਇਸ ਸੰਘਾਤ ਵਿਖੈ ਬੁਧਿ ਆਤਮ[੧੨]। 'ਬੰਧਨ' ਇਹੀ, ਸਦਾ ਦੁਖ ਕਾਰਣ।ਅਹੰ ਦੇਹ,ਲਖਿ ਕਰਹਿ ਉਚਾਰਣ[੧੩] ॥੧੧॥ ਦੋਹਰਾ ॥ [੧੪]ਅੱਭ੍ਯਾਸੈ ਗੁਰ ਸ਼ਬਦ ਕੋ ਮਿਟਹਿ ਦੇਹਿ ਅਭਿਮਾਨ। ਸਤ ਚੇਤਨ ਆਨੰਦ ਮਯ 'ਮੁਕਤਿ' ਸੁਜਾਨ ਸੁਜਾਨ ॥੧੨॥ ਸੈਯਾਛੰਦ॥ [੧੫]ਅੱਧ੍ਯਾਤਮ ਗੋ ਰੂਪ ਚਤਰ-ਦਸ, ਇਤੋ† ਬਿਖਯ ਅਧਭੂਤ ਸੁਜਾਨ। ਇਨਹੁ ਦੇਵ ਅਧਿਦੇਵ

---

[੧]ਕਹਿੰਦੇ ਹਨ। [੨]ਤ੍ਰੈ ਗੁਣਾਂ ਦੇ ਸਰੂਪ ਵਾਲੀ। [੩](੨. ਮਾਯਾ ਤੁਰੀ) ਸਤ, ਰਜ, ਤਮ ਤ੍ਰੈਏ ਗੁਣ ਨਾਲ ਲਏ ਹੋਏ (ਆਪਣੇ) ਸ਼ੁਧ ਸ਼ੁਧ ਰੂਪ ਵਿਚ ਚਿਦਾਭਾਸ ਨਾਲ ਮਿਲਕੇ ਪ੍ਰਧਾਨ ਕਹਿਲਾ-ਉਂਦੀ ਹੈ। [੪]ਉਸ ਨੂੰ ਮਾਯਾ ਸਮਝੋ। [੫]( ੩. ਅਵਿੱਦਯਾ ਤੁਰੀ ) ਸਤ੍ਰ ਆਦਿ ਦੇ ਤ੍ਰੈ ਗੁਣਾਂ ਦੀ ਮਲਿਨਤਾ ਮੁੱਖ ਹੈ ਜਿਸ ਵਿਚ ਉਸ ਨੂੰ ਅਵਿਦਯਾ ਜਾਣੋ। ਉਹ ਅਵਿਦਯਾ ਗੁਰੂ ਦੇ ਉਪਦੇਸ਼ ਨਾਲ ਨਾਸ਼ ਹੁੰਦੀ ਹੈ। [੬](ਹੁਣ ਵਿਦਯਾ ਦਾ ਸਰੂਪ ਕਹਿਣਗੇ ਜੋ ਅਵਿੱਦਯਾ ਨਾਸ਼ਕ ਹੈ)। [੭]ਅੰਤਹਕਰਨ ਵਿਚ ਜਦੋਂ 'ਅਹੰ ਬ੍ਰਹਮਾਸਮਿ' ਦੀ ਬਿਰਤੀ ਉਪਜ ਪਈ ਫਿਰ ਦ੍ਵੈਤ ਕੋਈ ਨਹੀਂ ਰਹਿੰਦੀ। [੮]ਐਸੀ ਅਖੰਡਾਕਾਰ ਬ੍ਰਿਤੀ ਦਾ ਨਾਮ ਵਿਦਯਾ ਜਾਣੋ। [੯]ਇਸ ਵਿਦਯਾ ਨਾਲ ਦੋ ਤਰ੍ਹਾਂ ਦਾ ਅੱਗਯਾਨ—ਕਾਰਣ ਤੇ ਕਾਰਜ—ਰੂਪ ਨਸ਼ਟ ਹੋ ਜਾਂਦਾ ਹੈ। [੧੦](ਹੁਣ ਬੰਧਨ ਦਾ ਰੂਪ ਚਲਿਆ)। [੧੧]ਇਹ ਅਨਾਤਮਾ ਹਨ। [੧੨]ਇਨ੍ਹਾਂ ਦੇ ਸਮੁਦਾਇ ਵਿਚ ਜੋ ਆਤਮਾ ਬੁੱਧੀ ਕਰਨੀ ਹੈ, ਭਾਵ ਜੋ ਇਨ੍ਹਾਂ ਨੂੰ ਆਪਣਾ ਆਪ ਸਮਝਣਾ ਹੈ। [੧੩]ਦੇਹ ਨੂੰ ਆਪਣਾ ਆਪ ਲਖਕੇ ਉਚਾਰਦਾ ਹੈ ( ਕਿ ਮੈਂ ਦੇਹ ਹਾਂ)। [੧੪]( ਹੁਣ ੫. ਮੁਕਤ ਤੁਰੀ )। [੧੫](੬. ਜਾਗ੍ਰਤ ਚਲੀ)। ਪ੍ਰਯਾਯ ਲਈ ਦੇਖੋ ਅਗਲੇ ਸਫੇ ਤੇ ਅੰਕ ੧. *ਪਾ:—ਆਦਿ ਅੰਤ। †ਪਾ:—ਇਨਕੋ।

ਚਤੁਰਦਸ, ਬਯਾਲੀ* ਫੁਰਹਿਂ ਭਾਵ ਬਿਦਮਾਨ। ਸੁਖਪਤਿ ਸੁਪਨ ਅਭਾਵ, ਫੁਰੈਗਨ ਮੂਰਤਿ ਬਯਸ਼੍ਰਿਸਮਸ਼੍ਰਿ ਪਛਾਨ[1]।ਫੁਰੈ ਸਰਬਸਾਖੀ ਮਹਿਂ 'ਜਾਗ੍ਰਤਿ ਵਿਸ਼੍ਵ ਅਭਿਮਾਨੀ ਕੀ' ਲਿਹੁ ਮਾਨਿ[2] ॥ ੧੩ ॥ [3]ਥੂਲ ਸਰੀਰ ਨ ਥੂਲ ਵਿਖਯਨਹਿਂ ਸੁਖਪਤਿਕੋ ਅਭਾਵ ਜਿਸਮਾਂਹਿ[4]।[5]ਜੋ ਚੌਦਹਿ ਅੱਧ੍ਯਾਤਮਾਦਿ ਕੀ ਰਹਤਿ ਸਮੱਗ੍ਰ ਵਾਸ਼ਨਾ ਜਾਂਹਿ। ਅਵਿੱਦ੍ਯਾ ਮਯ ਸੂਖਮ ਵਿਵਹਾਰ ਜੁ ਫੁਰੈ ਅਮੂਰਤਿਸਾਖੀ ਮਾਂਹਿ।'ਤੈਜਸਅਭਿਮਾਨੀਕੀ'ਜਾਨਹੁ'ਸੁਪਨਾਵਸਥਾ' ਕਹੀਯੈ ਤਾਂਹਿ[5]॥੧੪॥[6]ਸਮੱਗ੍ਰ ਵਾਸ਼ਨਾਮਯ ਜੁ ਅਮੂਰਤਿ ਸਰਵ ਅਵਿੱਦ੍ਯਾ ਕੋ ਵਿਵਹਾਰ। ਕਾਰਣ ਦੇਹ ਅਵਿੱਦ੍ਯਾ ਮਹਿਂ ਏ ਭਏ ਲੀਨ ਸੂਖਮਤਾ ਸਾਰ।ਸਾਖੀ ਗ੍ਯਾਨ ਰਹ੍ਯੋ ਸਨ[7] ਮਾਤ੍ਰ 'ਪ੍ਰਾਗ ਅਭਿਮਾਨੀ ਕੀ' ਨਿਰਧਾਰ। ਇਹ 'ਸੁਖਪਤੀ ਅਵਸਥਾ' ਲਖਿ ਸਿਖ[8] ਤੀਨਹੁਂ ਭਨੀ ਭਲੇ ਉਰ ਧਾਰਿ ॥ ੧੫ ॥ [9]ਜਾਗ੍ਰਤਿ ਮਹਿਂ ਕਿਸ ਕਾਰਣ ਤੇ ਕਿਤ ਲਗਹਿ ਚੋਟ ਜਹਿਂ

---

[1]ਚੌਦਾਂ ਇੰਦ੍ਰੀਆਂ ਦੇ ਸਮੁਦਾਯ ਨੂੰ ਅਧ੍ਯਾਤਮ (ਕਹਿੰਦੇ ਹਨ),ਇਨ੍ਹਾਂ ਦੇ ਵਿਸ਼ੇ ਬੀ ਇਤਨੇ (ਭਾਵ ੧੪) ਹਨ, ਉਨ੍ਹਾਂ ਨੂੰ 'ਅਧਭੂਤ' ਜਾਣੋ, ਇਨ੍ਹਾਂ ਦੇ ਦੇਵਤੇ ਬੀ ੧੪ ਹਨ ਉਨ੍ਹਾਂ ਨੂੰ 'ਅਧਿਦੈਵ' ਜਾਣੋ(ਜਿਸ ਹਾਲਤ ਵਿਚ ਇਹ)੪੨ ਪਰਤੱਖ ਫੁਰ ਰਹੇ ਹਨ, ਸਖੋਪਤੀ ਤੇ ਸੁਪਨ ਦਾ ਅਭਾਵ ਹੈ ਜਿਸ ਵਿਚ ਵਯਸ਼ਟੀ ਤੇ ਸਮਸ਼੍ਟੀ ਦੀਆਂ ਸਾਰੀਆਂ ਮੂਰਤਾਂ ਸਫੁਰਨ ਹੋ ਰਹੀਆਂ ਹਨ [ਬਯਸ਼ਟਿ =ਪ੍ਰੀਤ ਏਕਤਾ, ਵੱਖੋ ਵੱਖਤਾ। ਸਮਸ਼ਟਿ=ਸਮੁਦਾਇ, ਸਮੂਹ] । [2]ਜਿਸ ਵੇਲੇ ਇਹ ਸਾਰੇ ਸਾਖੀ ਵਿਚ ਸਫੁਰਨ ਹੋ ਰਹੇ ਹਨ, ਉਹ ਜਾਗ੍ਰਤ ਅਵਸਥਾ ਹੈ ਇਸ ਨੂੰ ਵਿਸ਼੍ਵ ਅਭਿਮਾਨੀ ਦੀ ਜਾਗ੍ਰਤ ਅਵਸਥਾ ਆਖਦੇ ਹਨ [ਸਾਖੀ=ਦ੍ਰਿਸ਼੍ਟਾ, ਅੰਦਰਲਾ, ਨਿਰਲੇਪ ਦੇਖਣਹਾਰ। ਵਿਸ਼ਵ ਅਭਿਮਾਨੀ=ਅੱਖਾਂ ਵਿਚ ਟਿਕਕੇ ਵਿਸ਼ਵ (ਜਗਤ ਨੂੰ) ਜੋ ਦੇਖਦਾ ਹੈ ਉਸ ਵੇਲੇ ਜੀਵ ਦਾ ਨਾਮ ਵਿਸ਼੍ਵ ਕਹਿੰਦੇ ਹਨ। ਇਹ ਜਾਗ੍ਰਤ ਅਵਸਥਾ ਨੂੰ ਅਨੁਭਵ ਕਰਦਾ ਹੈ ਕਿ ਮੈਂ ਜਾਗਦਾ ਹਾਂ, ਇਸ ਕਰਕੇ ਇਸ ਨੂੰ ਜਾਗ੍ਰਤ ਦਾ ਅਭਿਮਾਨੀ ਕਹਿੰਦੇ ਹਨ]। [3](੭ ਸੁਪਨ ਚਲਿਆ:=) [4]ਜਿਸ ਅਵਸਥਾ ਵਿਚ ਨਾ ਸਥੂਲ ਸਰੀਰ ਨਾ ਸਥੂਲ ਵਿਸ਼ੇ ਸਫੁਰਨ) ਹੁੰਦੇ ਹਨ, ਤੇ ਸਖੋਪਤੀ ਦਾ ਜਿਸ ਵਿਚ ਅਭਾਵ ਹੈ। [5]ਜੋ ਪਿਛੇ ੧੪ ਅਧ੍ਯਾਤਮ ਆਦਿਕ (ਭਾਵ ੪੨) ਕਹੇ ਹਨ ਅਤੇ ਜਿੱਥੇ ਸਾਰੀਆਂ ਵਾਸ਼ਨਾਂ ਰਹਿੰਦੀਆਂ ਹਨ, ਓਥੇ ਜੋ 'ਸਾਖੀ' ਨੂੰ ਅਵਿੱਦ੍ਯਾ ਮਈ ਸੂਖਮ ਅਮੂਰਤ ਵਿਵਹਾਰ ਫੁਰਦਾ ਹੈ ਉਸ ਨੂੰ ਸੁਪਨ ਅਵਸਥਾ ਕਹੀਦਾ ਹੈ, ਉਹ ਅਵਸਥਾ ਤੈਜਸ ਅਭਿਮਾਨੀ ਦੀ ਜਾਣੋ । [6](੮. ਸਖੋਪਤੀ ਤੁਰੀ)। [7]ਸੱਤ੍ਯ। [8]ਸਾਰੀਆਂ ਵਾਸ਼ਨਾਂ ਰੂਪ ਜੋ ਅਮੂਰਤ ਵਿਵਹਾਰ ਹੈ ਤੇ ਅਵਿੱਦ੍ਯਾ ਦਾ ਸਰਬ ਵਿਵਹਾਰ ਹੈ, (ਇਹ) ਕਾਰਨਦੇਹ ਰੂਪੀ ਅਵਿੱਦ੍ਯਾ ਵਿਚ ਸੂਖਮ ਹੋਕੇ ਜਿੱਥੇ ਸਾਰਾ ਲੀਨ ਹੋ ਗਿਆ, ਜਿੱਥੇ ਸਤ੍ਯ ਮਾਤ੍ਰ ਦਾ ਗ੍ਯਾਨ ਸਾਖੀ ਰਹਿ ਗਿਆ ਉਸਨੂੰ 'ਸਖੋਪਤੀ' ਅਵਸਥਾ ਲਖ ਹੇ ਸਿੱਖ, ਇਹ ਅਵਸਥਾ ਪ੍ਰਾਗ ਅਭਿ-ਮਾਨੀ ਦੀ ਹੈ। [9](੯. ਮੂਰਛਾ ਢੱਲੀ)।   *ਵੇਰਵੇ ਲਈ ਦੇਖੋ ਅੰਸੂ ੪੪, ਅੰਕ ੧੨ ਤੋਂ ੧੫ ।

ਮਰਮ ਸਥਾਨ। ਕਿਧੌਂ ਰੋਗ, ਕੈ ਅਪਰ ਹੇਤ ਹੁਇ, ਜੌ ਲੌ ਰਹੈ ਅਚੇਤ ਮਹਾਂਨ[1]। ਤੌਲੌ ਸਾਖੀ ਕੇਰ ਅਵਾਂਤਰ ਵਿੱਸ਼੍ਵ ਅਭਿਮਾਨੀ ਕੋ ਪਹਿਚਾਨ[2]। ਕਹੈਂ 'ਮੂਰਛਾ' ਕੋ ਸਰੂਪ ਇਹ, ਜਾਵਦ ਨਹੀਂ ਪ੍ਰਾਨ ਕੋ ਹਾਨ[3]॥ ੧੬॥
[4]ਤ੍ਰਿਪੁਟੀ ਗਜਾਤਾ ਗਜਾਨ ਗੇਯ ਜਹਿਂ ਭਾਸੈ ਬ੍ਰਹਮ ਭਾਵ ਕੋ ਲੀਨ। ਤਿਹ 'ਸਮਾਧਿ ਸਵਿਕਲਪ' ਕਹਤਿ ਹੈਂ, ਜਹਿਂ ਤ੍ਰਿਪੁਟੀ ਵਿਕਲਪ ਵਿਹੀਨ। ਇਕ ਬ੍ਰਹਮ ਭਾਵ 'ਸਮੇਤ ਸਮਾਧੀ ਨਿਰਵਿਕਲਪ' ਤਿਹ ਕੋ ਮਨ ਚੀਨ[5]। ਵਿੱਸ਼੍ਵ ਅਭਿਮਾਨੀ ਕੀ ਸਾਖੀ ਮਹਿਂ ਦੁਇ ਪ੍ਰਕਾਰ ਕੀ ਕਹੈਂ ਪ੍ਰਬੀਨ[6]॥ ੧੭॥
[7]ਸਮਾਧਿ, ਮੂਰਛਾ, ਤੀਨ ਅਵਸਥਾ, ਸਭਿਨਿ ਪਕਾਸ਼ੈ ਭਾਵਾਭਾਵ। ਨਿਜ ਅਨਸੂਤ ਸਭਿਨਿ ਮਹਿਂ ਦੇਖੈ, ਹਉਂ ਹੀ ਪਿਖਨਹਾਰ ਉਰ ਲਜਾਵ। ਜਾਗ੍ਰਤਿ ਥੂਲ ਬਿਰਤਿ ਸੋਂ ਮਿਲਿਕੈ ਸੁਪਨੇ ਸੂਖਮ ਬਿਰਤਿ ਮਿਲਾਵ। ਬਿਰਤਿ ਅਵਿੱਦਜਾ ਸੁਖਪਤਿ ਮਹਿਂ ਮਿਲਿ ਪਿਖਹਿ ਜੁ 'ਤੁਰੀਯਾਵਸਥਾ' ਗਾਵ[8]॥ ੧੮॥
ਦੋਹਰਾ॥ ਨਿਰਵਿਕਲਪਤਾ ਤੇ ਰਹਤਿ ਸਭਿ ਮਹਿਂ ਮੋਹਿ ਸਰੂਪ[9]। ਤੁਰੀਯਾਵਸਥਾ ਜਾਨੀਏ ਤੁਰੀਯਾ ਤੱਤ ਅਨੂਪ[10]॥ ੧੯॥ ਸੈਯਾ ਛੰਦ॥ [11]ਜਾਗ੍ਰਤਿ ਆਦਿ ਸਮਾਧਿ ਅੰਤ ਲੌ ਤ੍ਰਿਧਾਭਿਮਾਨੀ ਮਲਿਨ ਸੁ 'ਜੀਵ[12]'। ਤੁਰੀਯਾ

---

[1](ਗਲ ਕਿ) ਜਦ ਤਕ ਬਹੁਤ ਬੇਹੋਸ਼ ਰਹੇ। [2]ਤਦ ਤਕ ਸਾਖੀ ਦੇ ਵਿਚ (ਇਹ ਸਫੁਰਨ ਹੋ ਰਹੀ ਹੈ) ਇਸਦਾ ਅਭਿਮਾਨੀ ਬੀ ਵਿਸ਼੍ਵ ਹੈ। [3]ਭਾਵ ਜਦ ਤਕ ਮਰਿਆ ਨਹੀਂ। [4](੧੦. ਸਮਾਧੀ ਤੁਰੀ)। [5]ਜਿੱਥੇ ਬ੍ਰਹਮ ਭਾਵ ਨੂੰ ਲੈਕੇ ਤ੍ਰਿਪੁਟੀ ਅਰਥਾਤ ਗਜਾਤਾ ਗਿਆਨ ਗੇਯ ਭਾਸ ਰਹੀ ਹੈ ਉਸ ਨੂੰ ਸਵਿਕਲਪ ਸਮਾਧੀ ਕਹਿੰਦੇ ਹਨ (ਪਰ) ਜਿੱਥੇ ਤ੍ਰਿਪੁਟੀ ਵਿਕਲਪ ਤੋਂ ਖਾਲੀ ਇਕ ਬ੍ਰਹਮ ਭਾਵ ਮਾਤ੍ਰ ਹੈ ਉਸਨੂੰ ਨਿਰਵਿਕਲਪ ਸਮਾਧੀ ਮਨ ਵਿਚ ਸਮਝ ਲੈ। [6]ਸਾਖੀ ਵਿਚ ਵਿਸ਼੍ਵ ਅਭਿਮਾਨੀ ਦੀ ਸਮਾਧੀ ਦੀ ਅਵਸਥਾ ਦੋ ਪ੍ਰਕਾਰ ਦੀ ਕਹਿੰਦੇ ਹਨ ਪ੍ਰਬੀਨ। [7](੧੧. ਤੁਰੀਆ ਚੱਲੀ)। [8]ਮੂਰਛਾ, ਸਮਾਧੀ, ਤ੍ਰੈ ਅਵਸਥਾ (ਜਾਗ੍ਰਤ, ਸੁਪਨ, ਸਖੋਪਤਿ, ਸਭਨਾਂ ਦੇ ਹੋਣ ਨਾ ਹੋਣ ਨੂੰ ਪ੍ਰਕਾਸ਼ੇ ਤੇ ਅਪਣੇ ਆਪ ਨੂੰ ਸਭ ਵਿਚ ਮਿਲਿਆ ਹੋਇਆ ਵੇਖੇ ਤੇ ਅਨੁਭਵ ਕਰੇ ਕਿ ਮੈਂ ਹੀ (ਸਭ ਦਾ) ਵੇਖਣਹਾਰ ਹਾਂ, ਜਾਗ੍ਰਤ ਵਿਚ ਸਥੂਲ ਬਿਰਤੀ ਨਾਲ ਮਿਲਕੇ, ਸੁਪਨੇ ਵਿਚ ਸੂਖਮ ਬਿਰਤੀ ਨਾਲ ਮਿਲਕੇ, ਸਖੋਪਤੀ ਵਿਚ ਅਵਿਦਜਾ ਬਿਰਤੀ ਨਾਲ ਮਿਲਕੇ, (ਸਭ ਨੂੰ) ਜੋ ਵੇਖੇ, ਉਸਨੂੰ ਤੁਰੀਆ ਅਵਸਥਾ ਕਹਿੰਦੇ ਹਨ। [9]ਸਾਰਿਆਂ ਵਿਚ ਮੇਰਾ ਹੀ ਸਰੂਪ ਹੈ। [10]ਇਹ ਤੁਰੀਆ (ਅਵਸਥਾ ਜਾਣੋ, ਨਹੀਂ ਨਹੀਂ ਇਹ ਤਾਂ) ਬੇਮਿਸਾਲ ਤੱਤ੍ਵ (ਯਥਾਰਥ) ਹੈ। [11](੧੨. ੧੩, ਜੀਵ ਤੇ ਸਾਖੀ ਤੁਰੇ)। [12]ਜਾਗ੍ਰਤ ਤੋਂ ਆਦਿ ਲੈਕੇ ਸਮਾਧੀ ਦੇ ਅੰਤ ਤਕ ਤੇ ਤਿੰਨਾਂ (ਸਰੀਰਾਂ) ਦਾ ਅਭਿਮਾਨੀ ਜੋ ਹੈ ਸੋ ਜੀਵ ਹੈ, (ਪਰ ਇਹ ਜੀਵ ਦਾ) ਮਲਿਨ ਸਰੂਪ ਹੈ।

[1]ਜਾਗ੍ਰਿਤਾਦਿ ਸਭਿਹਿਨਿ ਕਹੁ ਅਹੈ ਪ੍ਰਕਾਸ਼ੀ ਸਾਖੀ ਥੀਵ। ਸੋ ਸਰੂਪ ਹੈ ਸੁੱਧ ਜੀਵ ਕੋ ਬ੍ਰਹਮ ਰੂਪ ਲਖਿ ਆਨੰਦ ਸੀਵ[1]। ਤੁਰੀਆ ਸਾਖੀ ਸਾਖੀ ਤੁਰੀਆ ਯਾਂਤੇ ਏਕ ਰੂਪ ਲਖਿ ਲੀਵ[2]॥੨੦॥ [3]ਈਸ਼ੁਰ, ਬ੍ਰਹਮਾਂ, ਬਿਸ਼ਨੁ, ਰੁੱਦ੍ਰ ਕਹੁ ਮੂਰਤਿ ਧਾਰੀ ਤ੍ਰਿਧਾ ਅਨੂਪ। ਬ੍ਰਹਮ ਸਰੂਪ ਸੁ ਤੁਰੀਯਾ ਜੀਵਹਿ ਈਸ਼ੁਰ ਤੁਰੀਯਾ ਬ੍ਰਹਮ ਸਰੂਪ।ਈਸ਼ੁਰ ਜੀਵਏਕ ਇਮਜਾਨਹੁ ਦ੍ਵੈ ਤੁਰੀਯਾ ਹੀ ਇਨਕੋ ਰੂਪ*। ਸਾਖੀ ਕੋ ਸਰੂਪ ਨਿਰਵਿਕਲਪ ਸੋਈ ਬ੍ਰਹਮ ਜਾਨ ਸੁਖ ਰੂਪ[3] ॥੨੧॥ ਦੋਹਰਾ ॥ ਸੋ ਬ੍ਰਹਮ ਕਿਹ ਸੋਂ ਮਿਲਯੋ ਨਹਿਂ ਨਯਾਰੋ ਨਹਿਂ ਕਿਹ ਸਾਥ। ਨਿਰਵਿਕਲਪ ਸੋ ਬ੍ਰਹਮ ਹੈ ਉਰ ਜਨਾਇ ਗੁਰ ਨਾਥ॥੨੨॥ ਬ੍ਰਹਮ ਰੂਪ ਆਨੰਦ ਹੈ ਆਨੰਦ ਸੋ ਬ੍ਰਹਮ ਰੂਪ। ਜਿਸ ਜਾਨੇ ਬੰਧਨ ਕਟੈਂ ਮਿਟਹਿ ਅੰਧ ਤਮ ਕੂਪ ॥੨੩॥ ਸੈਯਾ ਛੰਦ ॥ '[4]ਇਸ਼ਟ' ਕਹੈਂ ਪ੍ਰਿਯ ਬਸਤੁ ਕਿ ਦਰਸ਼ਨ ਸੀਸ ਇਹੀ ਪੰਛੀ ਕੋ ਜਾਨ।ਸੋ ਪ੍ਰਾਪਤਿ ਲਖਿ 'ਮੋਦ' ਦਹਿਨ ਪਰ, ਭੋਗਨ ਤੇ 'ਪ੍ਰਮੋਦ' ਪਰ ਆਨ। ਹੋਨਿ 'ਅਨੰਦ ਸਰੂਪ ਕੋਸ਼' ਕੋ, 'ਬ੍ਰਹਮ' ਪੂਛ ਲਖੀਯਹਿ ਧਿਸ਼ਟਾਨ। ਬ੍ਰਹਮ ਅਵੈਵ ਭਯੋ ਨਹਿਂ ਸ਼ੰਕਹੁ ਆਸ਼੍ਰਿਤ ਤੇ ਕਹਿ ਪੂੰਛ ਸਮਾਨ[5] ॥੨੪॥ ਦੋਹਰਾ ॥ [6]ਕਾਰਨ ਇਹੀ ਸਰੀਰ ਹੈ

---

[1]ਤੁਰੀਆਂ ਤੇ ਜਾਗ੍ਰਿਤ ਆਦਿ ਸਭਨਾਂ ਦਾ ਜੋ ਪ੍ਰਕਾਸ਼ਕ ਹੈ ਸਾਖੀ ਹੈ, ਉਹ ਜੀਵ ਦਾ ਸ਼ੁਧ ਸਰੂਪ ਹੈ, ਉਹੀ ਬ੍ਰਹਮ ਰੂਪ ਹੈ ਉਸ ਨੂੰ ਜਾਣਕੇ ਆਨੰਦ ਦੀ ਅਵਧੀ ਹੋ ਜਾਂਦੀ ਹੈ[ਆਨੰਦ+ਆਸੀਵ= ਆਨੰਦ (ਰੂਪ) ਹੋ ਜਾਂਦਾ ਹੈ। (ਅ) ਆਨੰਦ+ਸੀਮਾ=ਆਨੰਦ ਦੀ ਹਦ, ਪੂਰਨ ਆਨੰਦ]। [2]ਲਖ ਲਓ। [3]ਬ੍ਰਹਮਾ ਵਿਸ਼ਨੂ ਤੇ ਸ਼ਿਵ ਤਿੰਨੇ ਉੱਤਮ ਮੂਰਤੀਆਂ ਈਸ਼੍ਵਰ ਦੀਆਂ ਹੀ ਹਨ, ਜਿਵੇਂ ਜੀਵ ਦਾ ਤੁਰੀਆ ਸਰੂਪ ਬ੍ਰਹਮ ਹੀ ਹੈ ਤਿਵੇਂ ਈਸ਼੍ਵਰ ਦਾ ਬੀ ਤੁਰੀਆ ਸਰੂਪ ਬ੍ਰਹਮ ਹੀ ਹੈ। ਐਉਂ ਈਸ਼੍ਵਰ ਤੇ ਜੀਵ ਨੂੰ ਇਕੋ ਜਾਣੋ, ਇਨ੍ਹਾਂ ਦੋਹਾਂ ਦਾ ਰੂਪ ਇਕੋ ਤੁਰੀਆ ਹੀ ਹੋਇਆ। ਸਾਖੀ ਦਾ ਜੋ ਨਿਰਵਿਕਲਪ ਸਰੂਪ ਹੈ ਸੋਈ ਸੁਖ ਰੂਪ ਬ੍ਰਹਮ ਜਾਣ। [4](੧੫. ਹੁਣ ਕੋਸ਼ ਚੱਲੇ, ਪਹਿਲਾ ਕੋਸ਼ ਆਨੰਦਮਯ ਟੁਰਿਆ, ਪੰਛੀ ਦੇ ਸਰੂਪ ਵਿਚ ਵਰਣਨ ਕਰਨਗੇ:-)। [5]ਇਸ਼ਟ ਪਿਆਰੀ ਵਸਤੂ ਦੇ ਦਰਸ਼ਨ (ਦੇ ਆਨੰਦ) ਨੂੰ ਕਹਿੰਦੇ ਹਨ, ਇਸ ਨੂੰ ਇਕ ਪੰਖੀ ਦਾ ਸਿਰ ਸਮਝੋ, ਉਸ (ਇਸ਼ਟ ਵਸਤੂ ਦੀ) ਪ੍ਰਾਪਤੀ (ਦੇ ਆਨੰਦ) ਨੂੰ ਮੋਦ (ਕਹਿੰਦੇ ਹਨ ਉਹ) ਪੰਛੀ ਦਾ ਦਹਿਨਾ ਪਰ ਸਮਝੋ, (ਪ੍ਰਾਪਤ ਇਸ਼ਟ ਵਸਤੂ ਦੇ) ਭੋਗਣ (ਦੇ ਆਨੰਦ ਨੂੰ) ਪ੍ਰਮੋਦ ਕਹਿੰਦੇ ਹਨ, ( ਇਸ ਨੂੰ ) ਦੂਸਰਾ ਖੰਭ (ਸਮਝੋ)। ਆਨੰਦਮਯ ਕੋਸ਼ ਦਾ ਸਰੂਪ (ਪੂਰਾ) ਹੋਣ ਵਿਚ ਅਧਿਸ਼ਠਾਨ ਜੋ ਬ੍ਰਹਮ ਹੈ ਉਸ ਨੂੰ ਪੂਛ ਜਾਣੋ। ਇਹ ਸ਼ੰਕਾ ਨਾ ਕਰੋ ਕਿ ਬ੍ਰਹਮ ਅੰਗਾਂ ਵਾਲਾ ਹੋ ਗਿਆ ਹੈ, ਆਸ਼ਰਾ ਰੂਪ (ਅਧਿਸ਼ਠਾਨ) ਹੋਣ ਕਰਕੇ ਉਸ ਨੂੰ ਪੂਛ ਦੇ ਤੁੱਲ ਕਿਹਾ ਹੈ। [6]ਇਕ ਜੀਵ ਦਾ ਇਹ 'ਵਯਸ਼੍ਟੀ ਕਾਰਣ ਸਰੀਰ' ਹੈ ਤਿਵੇਂ ਈਸ਼੍ਵਰ ਦਾ ( ਇਕ ) 'ਸਮਸ਼੍ਟੀ ਕਾਰਣ ਸਰੀਰ' ਹੈ, ਜੋ ਸਾਰਿਆਂ (ਸਰੀਰਾਂ ਤੇ ਕੋਸ਼ਾਂ) ਤੋਂ ਅੰਦਰਲਾ ਹੈ।

*ਪਾ:-ਦ੍ਵੈ ਕੋ ਤੁਰੀਆ ਹੀ ਅਨੁਰੂਪ।

ਬਯਸ਼ਿ੍ ਜੀਵ ਇਕ ਕੇਰ।ਤਿਮ ਸਮਸ਼ਿ੍ ਹੈ ਈਸ਼ੁ ਕੋ ਅੰਤਰ ਸਭਿ ਤੇ ਹੇਰਿ[੧]
॥੨੫॥ [੨]ਇਸ ਉਪਰ ਤ੍ਰੈ ਕੋਸ਼ ਜੋ ਜਾਨੋ ਲਿੰਗ ਸਰੀਰ। ਬਯਸ਼ਿ੍ ਜੀਵ ਕੇ ਏਕ
ਹੈ ਸੰਮਸ਼ਿ੍ ਈਸ਼ ਕੋ ਧੀਰ[੨]॥੨੬॥ [੩]'ਕੋਸ਼ ਅੰਨਮਯ'ਵਹਿਰਕੋ ਜਾਨਹੁ ਸਕਲ
ਸਰੀਰ। ਸਿਰ ਸਿਰ ਬਾਹੂ ਬਾਹੁ ਦ੍ਵੈ ਪ੍ਰਿਸ਼ਟ ਥਿਰੈ ਜਹਿਂ ਧੀਰ[੩] ॥ ੨੭ ॥
ਚੌਪਈ ॥ ਪੰਚ ਕੋਸ਼ ਪੰਛੀ ਪੰਚ ਕਹੇ। ਬੀਚ ਬੇਦ ਕੇ ਸੰਤਨਿ ਲਹੇ। [੪]ਪੰਚ
ਕਰਮ ਇੰਦ੍ਰੀ, ਪੰਚ ਪ੍ਰਾਨ। 'ਕੋਸ਼ ਪ੍ਰਾਣਮਯ' ਜਾਨ ਸੁਜਾਨ[੪]॥੨੮॥ [੫]ਏਕ
ਪ੍ਰਾਣ ਕੀ ਚਾਰਹੁੰ ਪੌਣ। ਸਿਰ ਇਕ ਪਰ ਦ੍ਵੈ ਪੂਛ ਇਕ ਤੌਨ[੫]। [੬]ਕਰਮ
ਇੰਦ੍ਰੀਆਂ ਮਨ ਕੇ ਸਹਤਿ।'ਕੋਸ਼ ਮਨੋਮਯ'ਇਸ ਕੋ ਕਹ ਤੱ[੬]॥੨੯॥ ਗਿਰਾ
ਬੈਖਰੀ' ਇਸ ਕੋ ਸਿਰ ਹੈ। ਪਸ਼ਯੰਤੀ,ਮਧਮਾ,ਜੁਗ ਪਰ ਹੈਂ[੮]। ਪਰਾ ਪੂੰਛ[੯]
ਇਹ ਜਾਨ ਸੁਜਾਨ। ਭਯੋ ਬਿਹੰਗਮ ਇਸੀ ਬਿਧਾਨ[੧੦]॥੩੦॥ਪੰਚਹੁੰ ਇੰਦ੍ਰੈ
ਗਯਾਨ ਸੁਹਾਇ[੧੧]। ਔਰ ਖਸ਼ਟਮੀ ਬੁੱਧਿ ਮਿਲਾਇ। 'ਕੋਸ਼ ਬਿਗਯਾਨ
ਮਯੰ' ਇਹ ਜਾਨੋ। ਤਿਨ ਸਮ ਇਹ ਪੰਛੀ ਪਹਿਚਾਨੋ ॥ ੩੧॥ ਤੀਨ ਕੋਸ਼
ਜੋ ਕਰੇ ਬਖਾਨ। ਏ ਹੈਂ ਲਿੰਗ ਸ਼ਰੀਰ ਪਛਾਨ। ਪੰਚਹੁੰ ਕੋਸ਼ ਰੁ[੧੨] ਤੀਨ
ਸਰੀਰ। ਬਰਨਨ ਕਰੇ ਲਖਹੁ ਉਰ ਧੀਰ[੧੩] ॥੩੨॥ ਸਤਿ ਚੇਤਨ ਆਨੰਦ
ਸਰੂਪ।ਸੂਖਮ ਤੇ ਸੂਖਮ ਅਨਰੂਪ[੧੪]। ਇੰਦ੍ਰਯ ਥੂਲ ਬਿਸ਼ੈ ਕਿਮ ਹੋਇ[੧੫] ?।
ਬੁਧਿ ਸੂਖਮ ਤੇ ਲਖੀਏ ਸੋਇ।।੩੩॥ ਤਿਸਕੇ ਢਿਗ ਵਰਤੀ ਬੁਧਿ ਏਕ[੧੬]।

[੧]ਪ੍ਰਯਾਯ ਪਿੱਛੇ ਆ ਚੁਕਾ ਹੈ। [੨]ਇਸ ਦੇ ਉਪਰ ਤ੍ਰੈ ਕੋਸ਼ ਜੋ ਹਨ,ਓਹ ਲਿੰਗ ਸ਼ਰੀਰ ਵਿਚ ਜਾਣੋ। ਵ੍ਯਸ਼ਟੀ ( ਲਿੰਗ ਸਰੀਰ ) ਹਰੇਕ ਜੀਵ ਦਾ ਹੈ ਤੇ ਸਮਸ਼੍ਰੀ ( ਲਿੰਗ ਸਰੀਰ ) ਈਸ਼੍ਵਰ ਦਾ ਹੈ, ਹੇ ਦਾਨਿਓਂ ! [੩]ਬਾਹਰ ਦੇ ਸਾਰੇ ਸਰੀਰ ਨੂੰ ਅੰਨਮਯ ਕੋਸ਼ ਜਾਣੋ ( ਪੰਛੀ ਦੇ ) ਸਿਰ ਦੀ ਥਾਂ ਸਿਰ, ਪਰਾਂ ਦੀ ਥਾਂ ਦੋ ਬਾਹਾਂ ਤੇ ਬਾਕੀ ਦਾ ਧੜ ਪੰਛੀ ਦੀ ਪੂਛ (ਦੀ ਥਾਵੇਂ) ਹੈ। [ ਥਿਰੇ ਜਹਿਂ=ਜਿਸ ਨਾਲ ਇਸਥਿਤ ਹਨ ਸਿਰ ਤੇ ਬਾਹਾਂ ਉਹ ਕੀ ਹੈ ? ਬਾਕੀ ਦਾ ਧੜ। ਪ੍ਰਿਸ਼ਟ=ਪਿੱਠ, ਪੂਛ ]। [੪]ਪੰਜ ਕਰਮ ਇੰਦ੍ਰੇ ਪੰਜ ਪ੍ਰਾਣ, ਇਸਨੂੰ ਹੇ ਸੁਜਾਨ! ਪ੍ਰਾਣਮਯ ਕੋਸ਼ ਜਾਣ। [੫]ਇਕ ਪ੍ਰਾਣ ਦੀਆਂ ਚਾਰ ਪੌਣਾਂ (ਜੋ ਹਨ ਉਹੀ) ਇਕ ਸਿਰ ਹੈ, ਦੋ ਪਰ ਹਨ ਤੇ ਇਕ ਪੂਛ ਹੈ। [੬](ਮਨੋਮਯ ਕੋਸ਼ ਚੱਲਿਆ:—)ਕਰਮ ਇੰਦ੍ਰੀਆਂ ਮਨ ਦੇ ਸਮੇਤ ਇਸ ਨੂੰ ਮਨੋਮਯ ਕੋਸ਼ ਆਖਦੇ ਹਨ। [੭]ਬੈਖਰੀ ਬਾਣੀ। [੮]ਦੋਵੇਂ ਖੰਭ ਹਨ। [੯]ਪਰਾ ਬਾਣੀ ਪੂਛ ਹੈ। [੧੦]ਇਸ ਤ੍ਰੀਕੇ ਨਾਲ ਇਹ ਬੀ ਪੰਛੀ(ਦਾ ਰੂਪਕ) ਹੋ ਗਿਆ। [੧੧]ਪੰਜ ਗ੍ਯਾਨ ਇੰਦ੍ਰੇ। [੧੨]ਅਰ। [੧੩]ਦਾਨਿਓ ! ਦਿਲ ਵਿਚ ਸਮਝੋ, ਵਰਣਨ ਕੀਤੇ ਹਨ। [ਸੂਚਨਾ:—ਪਰ ਕ੍ਰਮਵਾਰ ਕੋਸ਼ਾਂ ਤੇ ਸਰੀਰਾਂ ਦਾ ਵਰਣਨ ਨਹੀਂ ਹੋਇਆ, ਸੋ ਕ੍ਰਮਵਾਰ ਐਉਂ ਹੈ:—ਅੰਨਮਯ ਕੋਸ਼, ਪ੍ਰਾਣਮਯ ਕੋਸ਼, ਮਨੋਮਯ ਕੋਸ਼, ਵਿਗ੍ਯਾਨਮਯ ਕੋਸ਼ ਤੇ ਆਨੰਦਮਯ ਕੋਸ਼, ਤੇ ਸਰੀਰ ਤਿੰਨ ਇਹ ਹਨ:—ਸਥੂਲ, ਸੂਖਮ ( ਲਿੰਗ ) ਤੇ ਕਾਰਣ ]। [੧੪]ਰੂਪ ਰਹਿਤ। [੧੫]ਥੂਲ ਇੰਦ੍ਰੀਆਂ ਦਾ ਵਿਸ਼ਾ ਕੀਕੂੰ ਬਣੇ ਭਾਵ ਓਹ ਕੀਕੂੰ ਇਸ ਨੂੰ ਲਖ ਲੈਣ। [੧੬]ਭਾਵ ਆਤਮਾ ਦੇ ਨੇੜੇ ਵਰਤਣ ਵਾਲੀ ਇਕ ਬੁੱਧੀ ਹੈ।

ਯਾਂਤੇ ਇਹ ਲਖਿ ਸਕਹਿ ਬਿਬੇਕ[੧]। [੨]ਰਚਯੋ ਜੁ ਮਨ ਕੋ ਮਹਿਦ ਪ੍ਰਵਾਹ। ਕਰਯੋ ਵਹਿਰ ਕੋ ਅੰਤਰ ਨਾਂਹਿ[੨] ॥ ੩੪ ॥ ਤਿਮ ਇੰਦ੍ਰੈ ਜੋ ਪੰਚਹੁੰ ਗਯਾਨ। ਇਨ ਕੋ ਭੀ ਕਿਯ ਵਹਿਰ ਪਯਾਨ[੩]। ਪੰਚਹੁੰ ਵਿਸ਼ੈ ਵਹਿਰ ਕੋ ਗਹੈਂ[੪]। ਕਿਸ ਪ੍ਰਕਾਰ ਮਨ ਕੋ ਨਹਿ ਲਹੈਂ[੫]॥੩੫॥ਮਨ ਸਵਧਾਨ ਹੋਇ ਇਨ ਪ੍ਰੇਰੈ। ਪ੍ਰੇਰਤਿ ਕੋ ਹਟਿ ਕਰਿ ਨਹਿਂ ਹੇਰੈਂ[੬]। ਮਨ ਸੂਖਮ ਇੰਦ੍ਰੈ ਹੈਂ ਥੂਲ। ਯਾਂਤੇ ਇਨਕੋ ਬਿਸ਼ੈ ਨ ਮੂਲ[੭] ॥ ੩੬ ॥ ਤੈਸੇ ਮਨ ਕੋ ਬਿਸ਼ੈ ਨ ਆਤਮ[੮]। ਜਾਨ ਸਕੈ ਨਹਿ ਅਹੈ ਅਨਾਤਮ[੯]।ਸੂਖਮ ਆਤਮ, ਮਨ ਹੈ ਥੂਲ। ਨਹੀਂ ਜਾਇ ਤਿਸ ਕੀ ਦਿਸ਼ ਭੂਲ[੧੦]॥੩੭॥ਪੰਚਹੁੰ ਇੰਦ੍ਰੈ ਮਨ ਖਸ਼ਟਮ ਹੈ।ਵਹਿਰ ਮੁਖੀ ਇਹ ਕਰੇ ਪ੍ਰਥਮ ਹੈ[੧੧]।ਯਾਂਤੇ ਹਤਿ ਹੋਏ ਇਸ ਰੀਤਿ[੧੨]। ਤ੍ਰਿਪਤਹਿਂ ਨਹੀਂ ਧਾਵਤੇ ਨੀਤਿ ॥ ੩੮ ॥ ਬਿਨ ਸਤਿਗੁਰ ਕੀ ਸ਼ਰਨੀ ਪਰੇ। ਅੰਤਰਮੁਖੀ ਨ ਬ੍ਰਿਤ ਕੋ ਕਰੇ। ਜਿਸ ਤੇ ਥਿਰ ਹ੍ਵੈ ਲਹੈਂ ਅਰਾਮ। ਪ੍ਰਾਪਤਿ ਹੋਹਿਂ ਅਪਨ ਧਨ ਧਾਮ[੧੩] ॥ ੩੯ ॥ ਬਿਗਰ ਗਏ ਜਿਮ ਪਸੁ ਹਰਿਆਉ[੧੪]। ਜਿਤ ਕਿਤ ਦੌਰਤਿ ਸਹਿਜ ਸੁਭਾਉ।ਸਦਾ ਜੀਵ ਕੋ ਬਡ ਦੁਖਦਾਨੀ[੧੫]। ਮ੍ਰਿਗ ਤ੍ਰਿਸ਼ਨਾ ਕੇ ਹਰਨ ਸਮਾਨੀ॥੪੦॥ਜਿਮ ਕਸਤੂਰੀ ਮਿਰਗ ਪਲਾਵੈ। ਠਹਿਰਹਿ, ਮੁਖ ਜਬਿ ਨਾਭਿ ਲਗਾਵੈ। ਤਿਮ ਹੀ ਬ੍ਰਹਮ ਕੋ ਜਬਿ ਇਹ ਜਾਨਹਿਂ। ਗਹੈਂ ਸਥਿਰਤਾ ਆਨੰਦ ਮਾਨਹਿਂ ॥ ੪੧ ॥ ਦੋਹਰਾ ॥ ਵਸਤੁ ਵਿਚਾਰ ਧਿਆਵਤੇ[੧੬] ਮਨ ਪਾਵੈ ਬਿਸਰਾਮ। ਰਸ ਸ੍ਵਾਦਿਤ ਸੁਖ ਊਪਜੈ ਅਨੁਭਵ ਜਾਂਕੋ ਨਾਮ[੧੭] ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੂਖਮ ਬਿਚਾਰ' ਪ੍ਰਸੰਗ ਬਰਨਨੰ ਨਾਮ ਬਿਆਲੀਸਮੋ ਅੰਸੂ ॥ ੪੨ ॥

੪੩. [ਆਤਮ ਵੀਚਾਰ–ਜਾਰੀ]।

ਦੋਹਰਾ॥ ਅਥ ਕਰਤਾ:–॥ਨਖ ਸ਼ਿਖ ਲੌ[੧੮] ਤਨ ਥੂਲ ਮਹਿਂ'ਅਹੰ'ਬਿਰਤਿ[੧੯]

---

[੧](ਉਸਦਾ)ਗਯਾਨ। [੨]ਮਨ ਦਾ ਵੇਗ ਵਿਸ਼ੇਸ਼ ਕਰਕੇ ਬਾਹਰ ਮੁਖ ਹੈ, ਅੰਤਰ ਮੁਖ ਨਹੀਂ ਰਚਿਆ ਗਿਆ। [੩]ਬਾਹਰ ਜਾਣ ਵਾਲੇ ਰਚੇ ਹਨ। [੪](ਏਹ)ਬਾਹਰ ਦੇ ਪੰਜ ਵਿਸ਼ਿਆਂ ਨੂੰ ਗ੍ਰਹਣ ਕਰਦੇ ਹਨ। [੫]ਨਹੀਂ ਲਖਦੇ। [੬](ਏਹ) ਨਹੀਂ ਵੇਖ ਸਕਦੇ। [੭]ਮਨ ਇੰਦ੍ਰੀਆਂ ਦਾ ਵਿਸ਼ਾ ਨਹੀਂ। [੮]ਤਿਵੇਂ ਆਤਮਾ ਮਨ ਦਾ ਵਿਸ਼ਾ ਨਹੀਂ ਹੈ। [੯](ਕਿਉਂਕਿ ਮਨ) ਅਨਾਤਮਾ ਹੈ। [੧੦]ਭਾਵ ਮਨ ਆਤਮਾ ਵਲ ਨਹੀਂ ਜਾਂਦਾ। [੧੧]ਮੁੱਢ ਤੋਂ ਬਾਹਰ ਮੁਖੀ ਰਚੇ ਗਏ ਹਨ। [੧੨]ਇਸ ਕਰਕੇ ਸਰੂਪ ਤੋਂ ਭ੍ਰਿਸ਼ਟਹੋਏ ਹਨ। [੧੩]ਅਪਣੇ ਘਰ(ਸਰੀਰ)ਵਿਚ ਹੀ ਆਤਮਧਨਨੂੰ ਪ੍ਰਾਪਤ ਹੋਜਾਣ। [੧੪]ਹਰਿਆਏ ਪਸੂ ਵਾਂਙੂ। [੧੫](ਛੀਏ) ਦੁਖਦਾਈ ਹੈਨ। [੧੬](ਆਤਮ) ਵਸਤੂ ਦੀ ਵਿਚਾਰ ਕਰਦਿਆਂ (ਤੇ ਨਾਮ) ਧਿਆਉਂਦਿਆਂ। [੧੭](ਨਾਮ) ਰਸ ਦਾ ਸ੍ਵਾਦ ਲੈਂਦਿਆਂ ਸੁਖ ਉਪਜਦਾ ਹੈ ਅਨੁਭਵ (ਅੰਤ੍ਰੀਵ ਗਯਾਨ) ਇਸਦਾ ਨਾਮ ਹੈ। [੧੮]ਨਹੁਵਾਂ ਤੋਂ ਚੋਟੀ ਤਕ। [੧੯]'ਮੈਂ ਪਨੇ' ਦੀ ਬੁੱਧੀ, ਹਉਂ।

ਜਿਨ ਕੀਨਿ। ਸੋ 'ਕਰਤਾ' ਲਖੀਯਹਿ ਰਿਦੇ ਚੀਨਹੁ ਸਿੱਖ ਪ੍ਰਬੀਨ ॥੧॥ ਕ੍ਰਿਯਾਂ:—।ਇੰਦ੍ਰਯ ਦ੍ਵਾਰਾ ਨਿਕਸਿਕੈ ਬਿਰਤਿ ਵਿਖਯ ਲੌਂ ਜਾਇ[1]। 'ਕ੍ਰਿਯਾ' ਕਹੈਂ ਤਿਸ ਵਿਰਤਿਕੋ[2] ਸਤਿਗੁਰ ਦੇਤਿ ਸੁਨਾਇ॥੨॥ ਕਰਮ:—॥[3]ਬਿਖਯ ਅਹੈਂ ਸ਼ਬਦਾਦਿ ਜੋ ਸਭਿ ਕੇ ਸਹਿਜ ਸੁਭਾਇਤਿਨ ਸੰਗ ਬਯਾਪਹਿ ਵਿਰਤਿ ਜਬਿ ਕਹੀਯਹਿ ਕਰਮ ਬਨਾਇ* ॥੩॥ ਗਯਾਤਾ ਅਰ ਗਯਾਨ:—।[4]ਅਹੰ-ਵਿਰਤਿ ਚਿਦ ਭਾਸ ਜੁਤਿ ਸੋ ਗਯਾਤਾ ਪਹਿਚਾਨ।ਕ੍ਰਿਯਾਵਿਰਤਿ ਮਹਿਂ ਭਾਸ ਚਿਦ ਤਾਂਕੋ'ਗਯਾਨ'ਬਖਾਨ[4]॥੪॥ਗੇਯ ਅਰ ਪ੍ਰਮਾਤਾ†:—[5]ਕਰਮ ਵਿਰਤਿ ਮਹਿਂ ਭਾਸ ਚਿਦ ਇਸ ਜੁਤਿ ਗੇਯ ਸੁ ਹੋਇ[5]। ‡ਗਯਾਤਾ ਪਰਮਾਤਾ ਅਹੈ ਇਕ ਕੇ ਆਖਯ ਦੋਇ[6]॥੫॥ਗਯਾਨ ਕਹੈਂ ਪ੍ਰਮਾਣਕੋ ਗੇਯ ਪ੍ਰਮੇਯ ਸੁਜਾਨ[7]। §ਤ੍ਰਿਪੁਟੀ ਮੈਂ ਲਖਿ ਆਪ ਕੋ ਕਹੈਂ ਅਪਰਮਾ ਗਯਾਨ[8]॥੬॥ਪ੍ਰਮਾ ਗਯਾਨ:—ਤ੍ਰਿਪੁਟੀ ਕੋ ਜੁ ਪ੍ਰਕਾਸ਼ ਹੀ ਅਰ ਸਭਿਕੋ ਧਿਸਠਾਨ[9]।ਅਪਨੋ ਆਪ ਸੁਜਾਨ ਹੀ ਸੋ ਕਹਿਂ ਪਰਮਾ ਗਯਾਨ[10]॥੭॥ਸ੍ਵੈਯਾਛੰਦ॥[11]ਮਹਾਂਵਾਕ ਵੇਦਾਂਤ ਕਿ ਸਤਿ-ਗੁਰ ਤਿਸਕੋ ਹੋਨਿ ਯਥਾਰਥੰ ਗਯਾਨ[12]।[13]ਅਧਿਕਾਰੀਜੁ¶ਚਤੁਸ਼੍ਟੈ ਸਾਧਨ[14] ਵਿਖਯ ਜੀਵੇਸ਼੍ਵਰ ਇਕਤਾ ਜਾਨ[15]। ਬੋਧ ਬ੍ਰਹਮ ਬੋਧਕ ਵੇਦਾਂਤ ਸੁ ਇਹ

---

[1]ਬ੍ਰਿਤੀ ਵਿਸ਼ਿਆਂ ਤਕ ਜਾਵੇ। [2]ਬ੍ਰਿਤੀ ਨੂੰ। [3]ਸ਼ਬਦ (ਸਪਰਸ ਰੂਪ) ਆਦਿ ਜੋ ਵਿਸ਼ੇ ਹਨ ਤਿਨਾਂ ਸਾਰਿਆਂ ਨਾਲ ਜੇ ਸਹਿਜ ਸੁਭਾਵ ਬਿਰਤੀ ਵਿਆਪੇ (ਜਾਂ ਲਗੇ) ਤਾਂ ਉਸਨੂੰ ਕਰਮ ਕਹੀਦਾ ਹੈ। [4]ਚਿਦਾ ਭਾਸ ਸਹਿਤ ਜੋ ਅਹੰ (ਮੈਂ ਹਾਂ) ਦੀ ਬ੍ਰਿਤੀ (ਅੰਦਰ) ਹੈ, ਉਸ ਨੂੰ ਗਯਾਤਾ ਸਮਝੋ। ਕ੍ਰਿਯਾ ਬ੍ਰਿਤੀ ਵਿਚ ਜੋ ਚੇਤਨ ਦਾ ਆਭਾਸ ਹੈ ਉਸਨੂੰ 'ਗਯਾਨ' ਕਹਿੰਦੇ ਹਨ। [5]ਕਰਮ ਬ੍ਰਿਤੀ ਵਿਚ ਜਦੋਂ ਚਿਦਾ ਭਾਸ ਮਿਲੇ ਸੋ ਗੇਯ ਹੈ। [6]ਗਯਾਤਾ ਤੇ ਪ੍ਰਮਾਤਾ ਇਕ ਦੇ ਹੀ ਦੋ ਨਾਮ ਹਨ। [7](ਤਿਵੇਂ) ਗਯਾਨ ਨੂੰ ਪ੍ਰਮਾਣ ਤੇ ਗੇਯ ਨੂੰ ਪ੍ਰਮੇਯ ਕਹਿ ਲੈਂਦੇ ਹਨ। [8]ਤ੍ਰਿਪੁਟੀ ਵਿਚ ਆਪ ਨੂੰ ਜਾਣਨਾ ਇਹ ਅਪਰਮਾ ਗਯਾਨ ਕਹੀਦਾ ਹੈ। [9]ਜੋ ਸਭ ਦਾ ਅਧਿਸ਼ਟਾਨ ਹੈ। [10]ਉਸ ਨੂੰ ਅਪਣਾ ਆਪ ਜਾਣਨਾ ਇਹ 'ਪਰਮਾ ਗਯਾਨ' ਹੈ। [11]ਸਤਿਗੁਰੂ:—[12]ਇਹ ਯਥਾਰਥ ਗਯਾਨ ਉਸਨੂੰ (ਪ੍ਰਾਪਤ) ਹੁੰਦਾ ਹੈ ਕਿ ਜਿਸ ਨੂੰ ਕਿ ਵੇਦਾਂਤ ਦੇ ਮਹਾਂ ਵਾਕ (ਦੇ ਉਪਦੇਸ਼ਟਾ) ਸਤਿਗੁਰੂ (ਮਿਲਨ)। ਸਤਿਗੁਰੂ ਤੋਂ ਮੁਰਾਦ ਇੱਥੇ ਇਸ ਵਿਦਿਆ ਦੇ ਉਸਤਾਦ ਦੀ ਹੈ। [13]ਚਾਰ ਅਨੁਬੰਧ ਚਲੇ। [14]ਪਹਿਲਾਂ, 'ਅਧਿਕਾਰੀ' (ਓਹ ਹੈ) ਜੋ ਚਾਰ ਸਾਧਨ ਸੰਪੰਨ ਹੈ। [15]ਦੂਜੇ 'ਵਿਖਯ', ਜੋ ਇਹ ਹੈ: 'ਜੀਵ ਈਸ਼੍ਵਰ ਦੀ ਏਕਤਾ'। *ਪਾ:—ਕਰੀਅਹਿ ਕਰਮ ਕਮਾਇ।

†ਏਥੇ ਕੇਵਲ 'ਗੇਯ' ਪਾਠ ਚਾਹੀਏ। ਪ੍ਰਮਾਤਾ ਨਾਲ ਲਿਖਣਾ ਲਿਖਾਰੀ ਦੀ ਭੁੱਲ ਹੈ।

‡ਏਥੇ—ਗਯਾਤਾ ਪ੍ਰਮਾਤਾ—ਸਿਰਨਾਵਾਂ ਹੋਣਾ ਚਾਹੀਦਾ ਸੀ, ਲਿਖਾਰੀ ਦੀ ਭੁਲ ਨਾਲ ਰਹਿ ਗਿਆ ਹੈ। §ਏਥੇ ਸਿਰਨਾਮਾ ਚਾਹੀਦਾ ਸੀ, 'ਅਪਰਮਾ ਗਯਾਨ', ਲਿਖਾਰੀ ਦੀ ਭੁਲ ਨਾਲ ਰਹਿ ਗਿਆ ਜਾਪਦਾ ਹੈ। ¶ਪਾ:—ਜੁਗਤ।

ਸਬੰਧ ਨੀਕੇ ਪਹਿਚਾਨ[1]। [2]ਦੁਖ ਨਿਵਿਰਤਿ ਪਰਮਾਨੰਦ ਪ੍ਰਾਪਤਿ ਇਹੀ ਪ੍ਰਯੋਜਨ ਕਰਹਿਂ ਬਖਾਨ[3] ॥੮॥ ਦੋਹਰਾ॥ [4]ਇਹ ਚਾਰੋਂ ਅਨੁਬੰਧ ਕੋ ਗ੍ਯਾਨ ਰਿਦੇ ਜਬਿ ਹੋਇ। ਕਹੈਂ ਗਿਆਨ ਪ੍ਰਕਰਣ ਸੋ, ਸੰਤਨ ਕੇ ਮਤ ਜੋਇ[4] ॥੯॥ [5]ਬ੍ਰਹਮ ਅਖੰਡ ਚੈਤੰਨ ਕੋ ਗ੍ਯਾਨ ਜਥਾਰਥ ਜਾਨ। ਜਿਸੀ ਵਾਕ੍ਯ ਤੇ ਹੋਤ ਹੈ ਮਹਾਂਵਾਕ ਸੋ ਮਾਨ[6]॥੧੦॥ਚੌਪਈ ॥ [7]'ਪ੍ਰਗ੍ਯਾਨਮਾਨੰਦ ਬ੍ਰਹਮ' ਇਹ। ਮਹਾਂ ਵਾਕ੍ਯ ਰਿਗ ਬੇਦ ਬਿਖੇ* ਕਹਿ[8]। 'ਅਹੰਬ੍ਰਹਮਾਸਮਿ' ਜੁਜਰ ਬਖਾਨੇ[9]†। ਸ਼ਾਮਬੇਦ'ਤਤ੍ਵੰਮਸਿ' ਮਾਨੇ[10]‡॥੧੧॥'ਅਯੰ ਆਤਮਾ ਬ੍ਰਹਮ' ਅਥਰਬਣ[11]§।ਮਹਾਂਵਾਕ੍ਯ ਏ ਚਾਰਹੁੰ ਸ਼੍ਰੁਤ ਗਣ[12]।ਇਹ ਚਾਰੋਂ ਹੀ ਜਪੁ-ਜੀ ਬਿਖੇ¶।ਸ਼੍ਰੀ ਨਾਨਕ ਜੀ ਕਹਿ ਕਰਿ ਲਿਖੇ॥੧੨॥'ਤੂੰ ਸਦਾ ਸਲਾਮਤ ਨਿਰੰਕਾਰ'।ਚਾਰ ਬਾਰ ਤੁਕ ਕਰੀ ਉਚਾਰ। 'ਸ਼੍ਰਵਣ''ਮਨਨ'ਇਹ ਪੂਰਬ ਲਹਯੋ[13]। 'ਪੰਚ ਪ੍ਰਵਾਣ'ਨਿਧ੍ਯਾਸਨ ਕਹਯੋ[14]॥੧੩॥ਸਾਖ੍ਯਾਤ ਪਰ ਏ ਤੁਕ ਚਾਰ[15]। ਚਾਰਹੁੰ ਮਹਾਂਵਾਕ ਨਿਰਧਾਰ। ਪੁਨ ਸ਼੍ਰੀ ਅਰਜਨ ਤੁਕੈਂ ਬਨਾਈ। ਮਹਾਂਵਾਕ ਜਿਸ ਬਿਖੈ ਲਖਾਈ[16] ॥ ੧੪ ॥

---

[1]ਤ੍ਰੀਸ੍ਰੇ 'ਸੰਬੰਧ' (ਅਨੁਬੰਧ) ਇਹ ਹੈ:-ਬ੍ਰਹਮ ਬੋਧ੍ਯ ਹੈ ਤੇ ਵੇਦਾਂਤ ਬੋਧਕ ਹੈ ਇਸ ਗਲ ਨੂੰ ਚੰਗੀ ਤਰ੍ਹਾਂ ਸਮਝ ਲਓ। (ਇਸੇ ਨੂੰ ਪ੍ਰਤੀਪਾਦ੍ਯ ਪ੍ਰਤੀਪਾਦਿਕ ਅਨੁਬੰਧ ਕਹਿੰਦੇ ਹਨ)। [2]ਚੌਥੇ'ਪ੍ਰਯੋਜਨ' ਚਲਿਆ:- [3]ਦੁਖ ਦੀ ਨਵਿਰਤੀ ਤੇ ਪਰਮ ਆਨੰਦ ਦੀ ਪ੍ਰਾਪਤੀ ਇਸ ਨੂੰ 'ਪ੍ਰਯੋਜਨ' ਕਹਿੰਦੇ ਹਨ। [4]ਗ੍ਯਾਨ ਦਾ ਵਿਸ਼ਾ ਉਸਨੂੰ ਸੁਨਾਉਣਾ ਚਾਹੀਏ ਜਿਸਦੇ ਹਿਰਦੇ ਵਿਚ ਇਨ੍ਹਾਂ ਚਹੁੰ ਅਨੁਬੰਧਾਂ ਦਾ ਗ੍ਯਾਨ ਹੋਵੇ, (ਇਹ) ਸੰਤਾਂ ਦੀ ਮਤ ਹੈ।(ਅ)ਸੰਤਾਂ ਦੇ ਮਤ ਵਿਚ ਇਸ ਨੂੰ ਗ੍ਯਾਨ ਪ੍ਰਕਰਣ ਕਹਿੰਦੇ ਹਨ। [5]ਮਹਾਂ ਵਾਕ ਦਾ ਰੂਪ ਟੁਰਿਆ:- [6]ਜਿਸ ਵਾਕ ਤੋਂ ਅਖੰਡ ਚੈਤੰਨਬ੍ਰਹਮ ਦਾ ਗ੍ਯਾਨ ਹੋਵੇ ਉਸ ਨੂੰ ਮਹਾਂ ਵਾਕ ਜਾਣੋ। [7]ਮਹਾਂ ਵਾਕ ਟੁਰੇ:- [8]'ਇਹ ਜੀਵ ਆਨੰਦ ਸਰੂਪ ਬ੍ਰਹਮ ਹੈ' ਇਹ ਮਹਾਂ ਵਾਕ ਰਿਗਵੇਦ ਦਾ ਕਹੀਦਾ ਹੈ) [9]'ਮੈਂ ਬ੍ਰਹਮ ਹਾਂ'ਯੁਜਰਵੇਦ ਦਾ ਮਹਾਂ ਵਾਕ ਇਹ ਕਹੀਦਾ ਹੈ। [10]ਸ਼ਾਮ ਵੇਦ ਮੰਨਦਾ ਹੈ'ਉਹ ਤੂੰ ਹੈਂ'। [11]'ਇਹ ਆਤਮਾ ਬ੍ਰਹਮ ਹੈ' ਅਥਰਬਣ (ਦਾ ਮਹਾਂ ਵਾਕ ਕਹੀਦਾ ਹੈ)। [12]ਵੇਦਾਂ ਦੇ ਜਾਣੂ। [13]ਸੁਣਿਐ' ਤੇ 'ਮੰਨੈ' ਦੀਆਂ ਪੌੜੀਆਂ ਤੋਂ ਭਾਵ ਹੈ। [14]'ਪੰਚ ਪਰਵਾਣ' ਵਾਲੀ ਪੌੜੀ ਨਿਧ੍ਯਾਸਨ (ਪਰ) ਕਹੀ ਹੈ। [15]ਭਾਵ 'ਤੂੰ ਸਦਾ ਸਲਾਮਤ ਨਿਰੰਕਾਰ'ਏਹ ਤੁਕ ਸਾਖ੍ਯਾਤਕਾਰ ਪਰਿਥਾਇ ਚਾਰ(ਵੇਰ ਕਹੀ ਹੈ)। [16]ਲਖਾਏ ਹਨ।

*(ਰਿਗਵੇਦ) ਏਤਰੇਯ ਉਪਨਿਸ਼ਦ, ਅਧ੍ਯਾਯ ੩ ਖੰਡ ੧।

†ਬ੍ਰਿਹਦਾਰਣ੍ਯਕ ਉਪਨਿਸ਼ਦ। ਅਧ੍ਯਾਯ ੧, ਬ੍ਰਾਹਮਣ ੪ ਖੰਡ ੨੦। ‡ਸਾਮ ਵੇਦ ਦੀ ਛਾਂਦੋਗ ਉਪਨਿਸ਼ਦ। ਪ੍ਰਪਾਠਕ ੬, ਖੰਡ ੮। §(ਅਥਰਵ ਵੇਦ) ਮਾਂਡੂਕ੍ਯ ਉਪਨਿਸ਼ਦ ਖੰਡ ੧, ਮੰਤ੍ਰ ੨। ¶ਹੁਣ ਕਵੀ ਜੀ ਦਾ ਯਤਨ ਏਹ ਚੱਲਿਆ ਹੈ ਕਿ ਵੇਦਾਂਤ ਜਪੁਜੀ ਵਿਚੋਂ ਸਿੱਧ ਕਰ ਦੇਣ। ਵਿਸ਼ੇਸ਼ ਵੇਰਵਾ ਆਪਦੇ ਜਪੁਜੀ ਦੇ ਟੀਕੇ ਵਿਚ ਹੈ।

'ਸਰਗੁਣ ਨਿਰਗੁਣ ਥਾਪੇ ਨਾਉ॥ਦੁਹਮਿਲਿ ਏਕੈ ਕੀਨੋ ਠਾਉ'॥ਪੁਨਾਃ—'ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾਧਾਰਿ ਜਿਨਿ ਸਗਲੀ ਮੋਹੀ ॥' ਪੁਨਾਃ—'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥ਈਘੈ ਨਿਰਗੁਣ ਊਘੈ ਸਰਗੁਣ ਕੇਲ ਕਰਤ ਬਿਚਿ ਸੁਆਮੀ ਮੇਰਾ ॥'

ਚੌਪਈ॥ਪੁਨ ਇਕਤਾ ਜਪੁਜੀ ਮਹਿਂ ਕਹੀ । ਸੋ ਮੈਂ ਕਰਉਂ ਸੁਨਾਵਨ ਸਹੀ।
ਜੀਵ ਈਸ਼ ਇਕ ਬ੍ਰਹਮ ਸਰੂਪ[1]।ਸਭਿ ਬਿਧਿ ਕੀਨ ਅਭੇਦ ਅਨੂਪ[2]॥੧੫॥

'ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥"

ਚੌਪਈ॥[3]ਸਦਾ ਸਲਾਮਤਿ ਤੱਤ ਪਦ ਜਾਨ । ਤੂੰ ਤੇ ਪੂਰਬ ਅੰਨ੍ਵੈ ਠਾਨ[3]।ਤਤ ਤੂੰ ਦੋਨਹੁੰ ਹੈ ਨਿਰੰਕਾਰ[4] । ਸਤ ਚੇਤਨ ਆਨੰਦ ਇਕ ਸਾਰ[5] ॥ ੧੬ ॥
ਨਿਰਗੁਨ ਜੀਵ ਰੁ ਈਸ਼ੁਰ ਸਗੁਨਾ[6]।ਚੇਤਨ ਕਲਾ ਦੁਹਨ ਸਮ, ਭਨਾ[7] ।
[8]ਨਦੀ ਈਸ਼ ਵਾਹਾ ਲਖਿ ਜੀਵ । ਪਰੇ ਸਮੁੰਦ੍ਰ ਰੂਪ ਜਲ ਥੀਵ[9] ॥ ੧੭ ॥
ਇੱਤਯਾਦਿਕ ਲਿਹੁ ਅਰਥ ਵਿਚਾਰ । ਵਧੈ ਗ੍ਰੰਥ ਜਿ ਕਰਹੁਂ ਵਿਸਥਾਰ ।
ਸੂਛਮ ਬਿਧਿ[10] ਮੈਂ ਸਕਲ ਜਨਾਈ।ਮਹਾਂਵਾਕ ਇਮ ਦਏ ਦਿਖਾਈ ॥੧੮
॥ ਸ਼੍ਰੀ ਗ੍ਰੰਥ ਸਾਹਿਬ ਮਹਿਂ ਔਰ । ਏਕ ਅਭੇਦ ਕਹਜੋ ਬਹੁ ਠੌਰ । ਸੁਮਤਿ ਵੈਤਿ ਜੋ ਅਰਥ ਬਿਚਾਰਹਿਂ।ਮਹਾਂਵਾਕ ਇਸ ਬਿਧਿ ਨਿਰਧਾਰਹਿਂ ॥ ੧੯ ॥
ਪ੍ਰਕ੍ਰਿਤਿਵਾਕ[11]*:—॥ਸਵੈਯਾ ਛੰਦ॥ ਨਹਿਂ ਬਿਨਾਸ਼ ਸੁਖ ਦੁਖ ਧ੍ਰਮਵੰਤ ਨ[12] ਸਾਧਕ ਨਹੀਂ ਮਮੁੱਖ ਨ ਕੋਇ । ਮੁਕਤਿ ਨਿਵਿਰਤਿ ਨ ਬਿੱਦਯਾ ਕੋਈ ਲੋਕ ਅਲੋਕ ਦੇਵ ਨਹਿਂ ਹੋਇ । ਬੇਦਾ ਬੇਦਾ[13], ਮਾਤਾ ਮਾਤਾ[14] ਪਿਤਾ ਪਿਤਾ[15], ਇਮ ਲਖੀਯਹਿ ਸੋਇ । ਸੁਖਪਤਿ ਮਹਿਂ ਨਹਿਂ ਜੀਵ ਬ੍ਰਹਮ ਹੈ

---

[1]ਜੀਵਈਸ਼ੁਰ ਇਕ ਰੂਪ ਹੈਨ।[2]'ਅਭੇਦ'ਦਾ ਵਰਣਨ ਸਭ ਪ੍ਰਕਾਰ ਨਾਲ ਦੱਸਿਆ ਹੈ(ਯਥਾਃ—) [3]'ਸਦਾ ਸਲਾਮਤ'(ਪਦ ਨੂੰ)'ਤਤ' ਪਦ ਸਮਝੋ(ਇਸ੍ਤੋਂ) ਪਹਿਲੇ (ਪਦ)'ਤੂੰ' ਦਾ ਅੰਨ੍ਵੈ ਕਰੋ ਭਾਵ ਨਾਲ ਜੋੜੋ । [4](ਹੁਣ ਇਹ ਬਣ ਗਿਆਃ—)ਤਤ ਤੂੰ ਦੋਵੇਂ ਨਿਰਾਕਾਰ ਹੈ, ਭਾਵ ਤਤ=ਈਸ਼ੁਰ।ਤੂੰ= ਜੀਵ । ਨਿਰੰਕਾਰ=ਬ੍ਰਹਮ । ਜੀਵ ਈਸ਼ੁਰ ਬ੍ਰਹਮ ਹੈਨ ( ਉਪਾਧੀ ਤਯਾਗ ਕੇ) । [5]('ਤਤ' ਤੇ 'ਤੂੰ' ਦੋਹਾਂ ਵਿਚ) ਸਤ ਚੇਤਨ ਇਕ ਸਾਰ ਹੋਣ ਕਰਕੇ ( ਦੋਹਾਂ ਦਾ, ਵਾਸਤਵ ਵਿਚ ਇੱਕੋ ਰੂਪ ਹੈ ) । [6](ਇਸ ਵਿਚ) 'ਨਿਰਗੁਣ ਆਪ ਸਰਗੁਣ ਬੀ ਓਹੀ' ਤੁਕ ਦਾ ਭਾਵ ਦੇਂਦੇ ਹਨ । [7]ਦੋਹਾਂ ਵਿਚ ਚੇਤਨ ਕਲਾ ਇਕੋ ਜੇਹੀ ਹੈ । [8]ਹੁਣ 'ਨਦੀਆਂ ਅਤੇ ਵਾਹ' ਦਾ ਭਾਵ ਕਹਿੰਦੇ ਹਨ । [9]ਹੋ ਜਾਂਦੇ ਹਨ । [10]ਭਾਵ ਸੰਖੇਪ ਕਰਕੇ । [11]ਜਿਸ ਵਿਚ ਪੂਰਨ ਬ੍ਰਹਮ ਗ੍ਯਾਨੀ ਦੀ ਸੁਭਾਵਿਕ ਇਸਥਿਤੀ ਹੈ ਐਸਾ ਵਾਕ । [12]ਨਾ ਸੁਖ ਦੁਖ ਨੂੰ ਧਾਰਨੇ ਵਾਲਾ (ਭਾਵ) ਅੰਤਹਕਰਣ ਕੋਈ ਨਹੀਂ । [13]ਨਾਂ ਜਾਣਨਾ ਤੇ ਨਾਂ ਨਾ ਜਾਣਨਾ । [14]ਨਾ ਮਾਂ ਤੇ ਨਾ ਨਾਂ ਮਾਂ, ਨਾ ਪਿਤਾ ਤੇ ਨਾ ਨਾਂ ਪਿਤਾ ( ਕੋਈ ਨਹੀਂ) । *ਪਾਃ—ਪ੍ਰਕਿਰਤ ਵਾਕ ।

ਜਿਸ ਤੇ ਨਹਿ ਸੰਸਾਰ ਕੋ ਜੋਇ[1] ॥੨੦॥ ਦੋਹਰਾ ॥ ਇਤਯਾਦਿਕ ਜੇ ਵਾਕਯ ਹੈਂ ਅਰਥ ਨ ਜਿਹ ਬਿਬਚਾਰ[2]। ਵਾਕ ਪ੍ਰਕਿਰਤ ਪਛਾਨਿਯੇ ਜਿਨ ਕੋ ਇਮ ਨਿਰਧਾਰ[3] ॥ ੨੧ ॥ ਸਵਿਕਲਪ ਵਾਕਯ:–॥ ਸੈਯਾ ਛੰਦ ॥ ਜਿਸ ਤੇ ਭੂਤ ਭਏ ਸਭਿ ਉਤਪਤ ਪੁਨ ਜਿਸ ਤੇ ਜੀਵਤਿ ਥਿਤ ਹੋਇ[4]। ਅੰਤ ਸਮੇ ਸਭਿ ਲੈ ਹੈਂ ਤਿਸ ਮਹਿੰ[5] ਕਰ ਨਿਸ਼ਚੈ ਉਰਧਾਰਹੁ ਸੋਇ। ਜਾਗ੍ਰਤਿ ਸੁਪਨ ਕੂਲ ਉਭਿਯਨਿ ਮਹਿਂ ਮਹਾਂ ਮਤਿਸ ਬਿਚਰਤਿ ਲਖਿ ਜੋਇ[6]। [7]'ਤਿਸ ਆਤਮ ਤੇ ਨਭ ਸੈ ਭੂਤੈ*' ਵਾਕਯ ਇਤਯਾਦਿ ਸਵਿਕਲਪ ਓਇ' ॥ ੨੨॥ ਨਿਰਵਿਕਲਪ ਵਾਕ:–॥ ਚੌਪਈ ॥ [8]'ਸਤਯੰ ਗਯਾਨ ਮਨੰਤੇ ਬ੍ਰਹਮ†। ਅਧੈ ਵਿਗਯਾਨ ਰੂਪ ਬਿਨ ਭਰਮ[8]। ਪ੍ਰਾਨ ਰਿਦਐਤਰ ਜੋਤੀ ਜੋਇ[9]। ਨਿਰਵਿ-ਕਲਪ ਵਾਕਯ ਅਸ ਹੋਇ[10]॥੨੩॥ਦੋਹਰਾ॥[11]ਨਿਰਵਿਕਲਪ ਆਦਿਕ ਲਖੇ ਮਹਾਂਵਾਕਯ ਤੇ ਆਨ। ਵਾਕ ਅਵਾਂਤਰ ਜਾਨ ਸਭਿ ਜੈਸੇ ਕਰੇ ਬਖਾਨ[11]। ॥ ੨੪ ॥ ਕਰਮਕਾਂਡ:-॥ ਦੋਹਰਾ ॥ [12]ਕਾਮਯਕ ਕਰਮ ਨਿਖਿੱਧ ਬਿਨ ਨਿੱਤ ਨਮਿੱਤ ਜਿ ਦੋਇ[12]। ਕਰਮ ਪ੍ਰਾਯਸ਼ਚਿਤ ਤੀਨ ਗਿਨ[13], 'ਕਰਮਕਾਂਡ' ਇਹ ਹੋਇ॥ ੨੫ ॥ਸੈਯਾ ਛੰਦ ॥ 'ਨਿੱਤਯ ਕਰਮ' ਸੰਧਯਾ ਬੰਦਨਾਦਿਕ, ਸੁਤ ਜਨਮਾਦਿ 'ਨਮਿੱਤਯਕ' ਜਾਨ। 'ਪ੍ਰਾਯਸ਼ਚਿਤ' ਕ੍ਰਿਛ ਚੰਦ੍ਰਾਯਨ ਆਦਿਕ

[1]ਮੈਂ ਸਖੋਪਤੀ (ਭਾਵ ਲਿਵਲੀਨਤਾ) ਵਿਚ ਹਾਂ, ਮੇਰੇ ਵਿਚ ਜੀਵ ਬ੍ਰਹਮ ਨਹੀਂ ਹੈ, ਜਿਸ ਕਰਕੇ ਸੰਸਾਰ ਬੀ ਨਹੀਂ (ਮੇਰੇ ਵਿਚ) ਦੇਖੀਦਾ । [2]ਓਹ ਵਾਕ ਜੋ ਵਿਕਾਰ ਯਾ ਦ੍ਵਈ ਦੇ ਲਖਾਯਕ ਨਾ ਹੋਣ। ਭਾਵ ਜਿਨ੍ਹਾਂ ਦੇ ਅਰਥ ਇਕ ਰਸ ਘਨਾਨੰਦਤਾ ਦੇ ਲਖਾਯਕ ਹਨ। [3]ਜਿਨ੍ਹਾਂ ਦਾ ਐਉਂ (ਉਪਰ ਮੈਂ) ਨਿਰਣਾ ਕੀਤਾ ਹੈ। [4]ਜਿਸ ਤੋਂ ਸਾਰੇ ਪ੍ਰਾਣੀ ਉਪਜੇ ਹਨ ਤੇ ਜਿਸ ਕਰਕੇ ਜੀਉ ਰਹੇ ਹਨ। [5]ਉਸੇ ਵਿਚ ਅੰਤ ਸਮੇਂ ਲੈ ਹੋ ਜਾਣਗੇ। [6]ਜਾਗ੍ਰਤ ਤੇ ਸੁਪਨ ਰੂਪੀ ਦੋ ਕਿਨਾਰਿਆਂ ਦੇ ਅੰਦਰ (ਫੁਰਨੇ ਰੂਪੀ ਨਦ ਵਿਚ) ਵਡੇ ਮੱਛ ਵਿਚਰ ਰਹੇ ਹਨ (ਰਾਗ ਦ੍ਵੈਖ ਆਦਿ)। [7]'ਉਸ ਆਤਮਾ ਤੋਂ ਅਕਾਸ਼ਾਦਿ ਉਪਜੇ ਹਨ' ਇਸ ਪ੍ਰਕਾਰ ਦੇ ਵਾਕ 'ਸਵਿਕਲਪ ਵਾਕ' ਕਹੀਦੇ ਹਨ। [8]ਬ੍ਰਹਮ ਸੱਤਯ ਹੈ, ਗਯਾਨ ਹੈ, ਅਨੰਤ ਹੈ। ਇਹ (ਬ੍ਰਹਮ) ਵਿਗਯਾਨ ਰੂਪ ਹੈ ਭਰਮ ਤੋਂ ਬਿਨਾਂ ਹੈ। [9]ਹ੍ਰਿਦੇ ਦੇ ਅੰਤਰ (ਉਹ) ਜੋਤ (ਸਰੂਪ ਸਥਿਤ ਹੋਕੇ) ਪ੍ਰਾਣਾਂ ਨੂੰ (ਚਲਾ ਰਿਹਾ ਹੈ)। [10]ਐਸੇ ਵਾਕ ਨਿਰਵਿਕਲਪ ਕਹੀਦੇ ਹਨ। [11]ਮਹਾਂ ਵਾਕਾਂ ਤੋਂ ਵੱਖਰਾ ਜੋ (ਮੈਂ) ਨਿਰਵਿਕਲਪ (ਸਵਿਕਲਪ ਵਾਕ) ਵਰਣਨ ਕੀਤੇ ਹਨ ਉਨ੍ਹਾਂ ਸਭਨਾਂ ਵਾਕਾਂ ਨੂੰ 'ਅਵਾਂਤਰ ਵਾਕ'(ਬੀ ਕਹਿੰਦੇ ਹਨ) ਜਾਣ ਲਓ। [12]ਕਾਮਨਾ ਅਰਥ ਕੀਤੇ ਕੰਮ ਅਤੇ ਮਾੜੇ ਕੰਮ (ਇਨ੍ਹਾਂ ਦੋਹਾਂ) ਤੋਂ ਵੱਖਰੇ ਦੋ (ਪ੍ਰਕਾਰ ਦੇ ਕਰਮ ਹੋਰ ਹਨ) ਨਿੱਤ ਤੇ ਨਮਿੱਤ। [13]ਤੀਸਰਾ (ਇਨ੍ਹਾਂ ਦੇ ਨਾਲ) ਪ੍ਰਾਯਸਚਿਤ ਕਰਮ ਗਿਣੋਂ।

*ਆਤਮਨਾ ਆਕਾਸ਼ਃ ਸੰਭੂਤਃ ।

†ਸਤਯੰ ਗਯਾਨ ਮਨੰਤੰ ਬ੍ਰਹਮ। ਤੈਤ੍ਰੀਯ ਉਪਃ ਬ੍ਰਹਮ ਵਲੀ, ਅਨੁਃ ੧ ।

ਕਲਮਲ ਛੈ ਸਾਧਨ ਪਹਿਚਾਨ[1] । ਅਗਨੀ ਜੋਤਿਸ਼ਟੋਮਾਦਿਕ ਜੇ 'ਕਾਮਕ' ਐਸੇ ਬੇਦ ਬਖਾਨ[2]। ਹਨਨਿ ਬ੍ਰਹਮਾਦਿਕ ਇਹ 'ਨਖਿੱਧ' ਹੈਂ[3], ਕਰਮ ਪੰਚ ਏ ਜਾਨ ਸੁਜਾਨ ॥ ੨੬ ॥ ਦੋਹਰਾ ॥ [4]ਕਿੰਵਾ ਚਾਰਹੁੰ ਵਰਣ ਕੇ ਆਸ਼੍ਰਮ ਧਰਮ ਜਿਤੇਕ। 'ਕਰਮਕਾਂਡ' ਸੋ ਜਾਨੀਯਹਿ, ਭਾਖਤਿ ਸੁਮਤਿ ਬਿਬੇਕ ॥੨੭॥ ਉਪਾਸਨਾ:–॥ ਸੈਯਾ ਛੰਦ ॥ ਤ੍ਰਿਗੁਣ ਰੂਪ: ਬਿਧਿ, ਬਿਸ਼ਨੁ, ਰੁਦ੍ਰ ਜੋ, ਬ੍ਰਹਮਾਤਮ ਲਖਿ ਚਿਤਵਨ ਤੀਨ[5]। ਅਬਜਾਕ੍ਰਿਤ ਕਿ ਵੈਸ਼੍ਵਾਨਰ ਕੋ ਹਿਰਣਗਰਭ ਆਤਮ ਚਿਤ ਚੀਨ[6]। ਚਿਤਵਹਿ ਏਕ ਆਤਮਾ ਇਨ ਪ੍ਰਤਿ, ਕਿਧੌਂ ਉਪਾਸਹਿ ਸਗੁਣ ਪ੍ਰਬੀਨ[7] । ਅਹੰ ਬ੍ਰਹਮਾਸਮਿ ਚਿੰਤਨ ਕਿੰਵਾ ਨ੍ਰਿਗੁਣ ਉਪਾਸ ਭਾਵ ਇਕ ਭੀਨ[8] ॥ ੨੮ ॥ ਅਥ ਪੱਖਜਾਂਤਰ[9]:– ॥ਸੈਯਾ ਛੰਦ ॥ ਅਕਾਰ,ਉਕਾਰ, ਮਕਾਰ, ਨਾਦਵਿੰਦ, ਬਿਧੁ,ਹਰਿ, ਸ਼ਿਵ, ਕਿ ਸਦਾਸ਼ਿਵ ਜਾਨ[10]। ਛਿਤ, ਅਪ, ਤੇਜ, ਵਾਯੁ, ਨਭ, ਰਵਿ ਸਸਿ, ਪੁਰਖ ਸ ਏੜਤ ਆਤਮ ਮਾਨ[11]। ਇਕ ਉਪਾਸਜ, ਅਰੁ ਕਰਿ ਉਪਾਸਨਾ, ਬ੍ਰਹਮ ਆਤਮਾ ਏਕ ਸਮਾਨ[12]। ਇਕ ਪ੍ਰਤੀਕ ਉਪਾਸਨਾਂ ਕਿੰਵਾ[13] ਕਹੈਂ ਅਪਰ

---

[1]ਪਾਪਾਂ ਦੇ ਨਸ਼ਟ ਦੇ ਸਾਧਨ (ਲਈ ਕੀਤੇ ਕਰੱਮ) ਕ੍ਰਿਛ ਚੰਦ੍ਰਾਯਣ ਆਦਿ ( ਬ੍ਰਤ ) ਪ੍ਰਾਸਚਿਤ ਕਰਮ ਪਛਾਣੋ। [2]ਅਗਨਿਹੋਤ੍ਰ ਤੇ ਜਯੋਤਿਸ਼ਟੋਮ ਆਦਿ 'ਕਾਮਜ' ਕਰਮ ਹਨ, ਵੇਦ ਨੇ ਐਸੇ ਕਿਹਾ ਹੈ। [3]ਬ੍ਰਾਹਮਣ ਆਦਿਕਾਂ ਦਾ ਮਾਰਨਾ ਇਹ 'ਨਖਿੱਧ' ਕਰਮ ਹੈ। [4](ਹੋਰ ਗਲਾਂ ਕਹਿੰਦੇ ਹਨ, ਕਰਮ ਕਾਂਡ ਸੰਬੰਧੀ)। [5]ਤਿਨ ਗੁਣ ਰੂਪ ਬ੍ਰਹਮਾ ਵਿਸ਼ਨੂ ਸ਼ਿਵ ਤਿਨਾਂ ਨੂੰ 'ਬ੍ਰਹਮ ਆਤਮਾ' ਜਾਣਕੇ ਚਿਤਵਨਾ (ਇਹ ਉਪਾਸ਼ਨਾ ਹੈ)। [6](ਅਥਵਾ ਅਬਜਾਕ੍ਰਿਤ) ਈਸ਼ਰ ਯਾ ਵੈਰਾਟ (ਯਾ) ਹਰੰਨ ਗਰਭ ਨੂੰ ਚੇਤਨ ਆਤਮਾ ਪਛਾਣ ਕੇ। [7]ਇਨ੍ਹਾਂ ਨੂੰ ਆਤਮਾ (ਆਪਣੇ ਆਪ ਨਾਲ) ਇਕ ਜਾਣਕੇ ਚਿਤਵੇ। ਅਥਵਾ ਸਗੁਣ ਦੀ ਉਪਾਸਨਾ ਕਰੇ ਅਧਿਕਾਰੀ [ ਪ੍ਰਬੀਨ=ਸਿਆਣਾ ਪੁਰਖ ਭਾਵ ਅਧਿਕਾਰੀ]। [8](ਅਥਵਾ) ਅਹੰ ਬ੍ਰਹਮਾਸਮਿ ਦੇ ਚਿੰਤਨ ਵਿਚ ਰਹੇ, ਅਥਵਾ ਇਕੋ ਨਿਰਗੁਣ ਦੀ ਉਪਾਸਨਾ ਦੇ ਭਾਵ(ਪ੍ਰੇਮ ਭਾਵ) ਵਿਚ ਭਿੱਜਾ ਰਹੇ। [9]ਇਸੇ ਪੱਖ ਦਾ ਹੋਰ ਰੂਪ ਦੱਸਦੇ ਹਨ:–
[10](ਓਂ ਦੀ ਉਪਾਸਨਾ ਦੀ ਵਿਧਿ:–) ਐੜੇ ਨੂੰ ਬ੍ਰਹਮਾਂ, ਊੜੇ ਨੂੰ ਵਿਸ਼ਨੂੰ, ਮੰਮੇ ਨੂੰ ਸ਼ਿਵ ਤੇ ਨਾਦ ਬਿੰਦੂ (ਅਰਧ ਮਾਤ੍ਰਾ ਨੂੰ) ਸਦਾ ਸ਼ਿਵ ਸਮਝਕੇ (ਉਪਾਸਨਾ ਕਰੇ)। [11]ਵੈਰਾਟ ਸਮੇਤ ਇਨ੍ਹਾਂ ਨੂੰ ਆਤਮਾ ਮੰਨਕੇ (ਉਪਾਸਨਾ ਕਰੇ)। [12]ਇਕ ਉਪਾਸਜ ਹੈ ( ਤੇ ਇਕ ) ਉਪਾਸਨਾ ਕਰਨ ਵਾਲਾ ਹੈ, (ਉਪਾਸਜ ਬ੍ਰਹਮ ਹੈ, ਉਪਾਸਕ) ਆਤਮਾ ਹੈ, ( ਦੋਹਾਂ ਨੂੰ ) ਇਕ ਕਰਕੇ ਉਪਾਸੇ। [13]ਇਕ ਪ੍ਰਤੀਕ ਉਪਾਸਨਾ ਹੈ [ਪ੍ਰਤੀਕੋਪਾਸਨਾ=ਕਿਸੇ ਵਸਤੂ ਯਾ ਮੂਰਤੀ ਆਦਿਕ ਵਿਚ ਬ੍ਰਹਮ ਦੀ ਭਾਵਨਾ ਕਰਕੇ ਉਪਾਸ਼ਨਾ ਕਰਨੀ]।

ਸੁਨੀਅਹਿ ਦੈ ਕਾਨ[੧] ॥ ੨੯ ॥ [੨]ਅਥਵਾ ਵਿਲੈ ਅਕਾਰ ਉਕਾਰੇ, ਵਿਲੈ ਉਕਾਰ ਮਕਾਰ ਮਝਾਰ।ਅਰਧ ਮਾਤ੍ਰ ਮਹਿਂ ਕਰਿ ਮਕਾਰ ਲੈ,ਅਰਧਮਾਤ੍ਰ ਕੋ ਪੁਰਖ ਉਦਾਰ।ਪੁਰਖ ਪ੍ਰਮਾਤਮ ਏਵ ਤਿਸ੍ਰਤੇ,ਬ੍ਰਹਮ ਆਤਮਾ ਸ਼ੇਖਬਿਚਾਰ[੩]। ਇਤ ਉਪਾਸਨਾ ਨਰ ਕੁਰਯਾਤਹਿ, ਭਿੰਨ ਭਿੰਨ ਲੀਜਹਿ ਉਰਧਾਰ[੪] ॥ ੩੦ ॥ ਅਥ ਗਿਆਨ ਕਾਂਡ ॥ ਸੈਯਾ ਛੰਦ ॥ '੫ਸਤਯੰ ਗਯਾਨ ਮਨੰਤੰ ਬ੍ਰਹਮ*' ਜੁ 'ਤੱਤ੍ਵਮਸਯਾਦਿ†' ਵਾਕਯ ਜੋ ਚਾਰ। 'ਸਰਬਾਤਮ ਬ੍ਰਹਮ[੪]' 'ਬ੍ਰਹਮਸੂਬਾਤਮ[੫]' ਅਦੁਤੀ ਦ੍ਵੈਤ ਨਾਸਤੀ ਧਾਰ[੬]। [੭]ਸਤਯੰ ਗਯਾਨ ਮਨੰਤ ਆਤਮਾ ਬ੍ਰਹਮ ਏਕ ਅੱਦ੍ਵੈ ਨਿਰਧਾਰ[੭]। [੮]ਸਤਯੰ ਸਤਯੰ ਗਯਾਨੰ ਗਯਾਨੰ ਇਕੰ,ਅਨੰਤ ਮਨੰਤਬਿਚਾਰ[੮]॥੩੧॥ਇਕਮੇਵਾਦੁਤੀਯੰਬ੍ਰਹਮੰਨੇਹ ਨਾਨਾ-ਸਤਿ ਕਿੰਚਨ ਸੋਇ[੯]।ਕਰਮ ਉਪਾਸਨ ਦੁਊ ਬਿਵਰਜਤਿ[੧੦], ਪੁਰਖ ਸਾਧਯ ਤੇ ਬਰਜਤਿ ਹੋਇ[੧੧]। ਕੇਵਲ ਗਯਾਨ ਮਾਤ੍ਰ ਹੀ ਤਿਸ੍ਰਤਿ ਗਯਾਨ ਕਾਂਡ ਕੋ ਲੱਛਨ ਜੋਇ[੧੨]।ਗਯਾਨਕਾਂਡ ਉਪਨਿਸ਼ਦ ਕਹੈਂ ਸਭਿ ਵੇਦ ਅੰਤ ਵੇਦਾਂ-ਤਕ ਹੋਇ[੧੩] ॥੩੨॥ [੧੪]ਜਹਿਂ ਲੌ ਪੁਰਖ ਸਾਧਯ ਕਰਤੱਬਯੰ ਪੁਰਬ ਮਿਮਾਂਸਾ

---

[੧]ਕੰਨ ਦੇਕੇ ਸੁਣੋ ਹੋਰ ਕਹਿੰਦੇ ਹਾਂ:-[੨]ਅਥਵਾ ਅਕਾਰ ਨੂੰ ਉਕਾਰ ਵਿਚ ਲੀਨ ਕਰੇ ਤੇ ਉਕਾਰ ਨੂੰ ਮਕਾਰ ਵਿਚ ਤੇ ਮਕਾਰ ਨੂੰ ਅਰਧ ਮਾਤ੍ਰਾ ਵਿਚ, ਅਰਧ ਮਾਤ੍ਰਾ ਨੂੰ ਪੁਰਖ ਵਿਚ(ਲੀਨ ਕਰੇ), ਤੇ ਪੁਰਖ ਨੂੰ ਪ੍ਰਮਾਤਮਾ ਵਿਚ ਇਸਥਿਤ, (ਹੁਣ) ਬ੍ਰਹਮ ਆਤਮਾ ਹੀ ਬਾਕੀ ਰਹਿ ਗਿਆ,ਵਿਚਾਰ ਲਓ। ਭਾਵ ਆਤਮਾ ਬ੍ਰਹਮ ਰੂਪ ਲਖਿਆ ਗਿਆ। [੩]ਐਉਂ ਆਦਮੀ ਉਪਾਸਨਾ ਕਰੇ, ਅੱਡੋ ਅੱਡ ਸਭ ਨੂੰ ਸਮਝ ਲਓ। [੪]ਇਹ ਸਭ ਆਤਮ ਬ੍ਰਹਮ ਹੈ, ਸਭ ਦਾ ਆਤਮਾ ਬ੍ਰਹਮ ਹੈ। [੫]ਬ੍ਰਹਮ ਸਰਬਾਤਮ ਹੈ, ਬ੍ਰਹਮ ਸਭ ਦਾ ਆਤਮਾ ਹੈ। [੬](ਬ੍ਰਹਮ) ਅਦੁਤੀ ਹੈ, ਉਸ ਵਿਚ ਦ੍ਵੈਤ ਨਹੀਂ ਹੈ, (ਐਸਾ ਭਾਵ) ਧਾਰਨ ਕਰਨਾ। [੭]ਆਤਮਾ ਸਤਯ ਹੈ, ਗਯਾਨ ਹੈ, ਅਨੰਤ ਹੈ ( ਉਸ ਆਤਮਾ ਨੂੰ ) ਇਕ ਅਦ੍ਵੈਤ ਬ੍ਰਹਮ ਨਿਸ਼ਚੇ ਕਰੇ। (ਕੀਕੂੰ ? ਐਉਂ:-) [੮] ਉਹ ਬੀ) ਸੱਤਯ ਹੈ (ਉਹ ਬੀ) ਸਤਯ ਹੈ, (ਉਹ ਬੀ) ਗਯਾਨ ਹੈ (ਉਹ ਬੀ) ਗਯਾਨ ਹੈ, (ਉਹ ਬੀ) ਇਕ ਹੈ (ਉਹ ਬੀ) ਇਕ ਹੈ, (ਉਹ ਬੀ) ਅਨੰਤ ਹੈ (ਉਹ ਬੀ ਅਨੰਤ ਹੈ (ਐਸਾ) ਵਿਚਾਰਕੇ। [੯]ਨਿਸ਼ਚੇ ਕਰਕੇ ਇਕ ਹੀ ਅਦੁਤੀ ਬ੍ਰਹਮ ਹੈ ਇਸ ਵਿਚ ਨਾਨਤ੍ਵ ਕਿੰਚਤ ਬੀ ਨਹੀਂ ਹੈ। [ਇਕੰ, ਏਵ, ਅਦ੍ਵਿਤੀਯੰ, ਬ੍ਰਹਮ, ਨ, ਨਾਨਾ, ਅਸਤਿ, ਕਿੰਚਨ]। [੧੦]ਦੋਵੇਂ ਮਨ੍ਹੇ ਹਨ। [੧੧]ਪੁਰਖ ਦੇ ਸਾਧਨੇ ਜੋਗ ਹੋਣੇ ਕਰਕੇ ਮਨ੍ਹੇ ਹਨ। [੧੨]ਕੇਵਲ ਗਯਾਨ ਮਾਤ੍ਰ ਵਿਚ ਹੀ ਟਿਕ ਜਾਵੇ, ਇਹ ਗਯਾਨ ਕਾਂਡ ਦਾ ਲੱਛਣ ਹੈ। [੧੩]ਸਾਰੀਆਂ ਉਪਨਿਸ਼ਦਾਂ ਨੂੰ ਗਯਾਨ ਕਾਂਡ ਕਹਿੰਦੇ ਹਨ, ਤੇ ਵੇਦ ਦਾ ਅੰਤ ਹੋਣ ਕਰਕੇ ਵੇਦਾਂਤ ਬੀ ਕਹੀਦਾ ਹੈ। [੧੪](ਵੇਦ ਤੇ ਵੇਦਾਂਤ ਦਾ ਫਰਕ ਦੱਸਦੇ ਹਨ:-)

*ਇਹ ਅਵਾਂਤਰ ਵਾਕ ਹੈ ਜੋ ਪਿੱਛੇ ਆਇਆ ਹੈ। ਤੈਤਿਰੀਯ ਉਪਨਿਸ਼ਦ ਬ੍ਰਹਮਵਲੀ—ਅਨੁਵਾਕ ੧ ਵਿੱਚੋਂ ਹੈ।

†ਇਹ ਮਹਾਂ ਵਾਕ ਹੈ ਅਰ ਚਾਰੇ ਮਹਾਂਵਾਕ ਪਿੱਛੇ ਆ ਚੁਕੇ ਹਨ।

ਕਰਹਿੰ ਬਖਾਨ[੧]। [੨]ਤਹਿੰ ਲਗ ਸ਼ਬਦ ਬੇਦ ਇਹ ਕਹੀਯਹਿ ਜਹਾਂ ਜਾਨਿ ਵੈ ਜਾਨ ਸੁਜਾਨ। ਸੋ ਵੇਦਾਂਤ ਭਾਖੀਯਹਿ ਆਖ੍ਯ[੩] ਇਸੀ ਪ੍ਰਕਾਰ ਭੇਦ ਪਹਿਚਾਨ। ਕਵਿ ਸੰਤੋਖ ਸਿੰਘ ਲਖਿ ਸਰੂਪ ਕੋ ਸਗਰੇ ਸਫਲ ਤਬਹਿ ਮਨ ਮਾਨ’ ॥੩੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ‘ਗ੍ਯਾਨ ਬਿਚਾਰ’ ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਸਮੋ ਅੰਸੂ ॥ ੪੩ ॥

੪੪. [ਜੋਗ ਵਰਣਨ]।

ਅਥ ਜੋਗਃ—॥ਸੈਯਾ ਛੰਦ॥ ‘ਅੰਗ ਜੋਗ ਕੇ ਅਸ਼ਟ ਗਿਨੀਜਹਿ ਜਮ੧, ਅਰ ਨੇਮ੨,ਸੁ ਆਸਨ, ਤੀਨ। ਪ੍ਰਾਣਾਯਾਮ੩,ਰੁ ਪ੍ਰਤ੍ਯਾਹਾਰਹਿ, ਔਰ ਧਾਰਨਾ ਧ੍ਯਾਨ, ਪ੍ਰਬੀਨ। ਅਸ਼ਟਮ ਅੰਗ ਸਮਾਧਿ, ਲਖੀਜੈ, [੩]ਪੁਰਬ ਯਮਃ ਪੰਦਰਾਂ ਬਿਧਿ ਚੀਨ*।ਲਯ, ਵਿਖੇਪ, ਪਰਮਾਦਿ, ਜੁ ਨਿੰਦ੍ਰਾ, ਇਨ ਚਾਰਨ ਤੇ ਮਨ ਹੁਇ ਹੀਨ[੪]॥੧॥ਜਥਾ ਲਾਭ ਸੰਤੁਸ਼ਟ ਰਹਿਨ ਦ੍ਵੈਂ[੫], ‘ਮੌਨ’ਤਜਨਿਮਿਥ੍ਯਾ ਬਚ ਹੋਇ[੬]। ਸ਼ਬਦਾਦਿਕ ਕੇ ਵਿਖਯ ਤ੍ਯਾਗਨਿ ‘ਇੰਦ੍ਰਯ ਨਿਗ੍ਰਹਿ’ ਯਾਂਕੋ ਜੋਇ[੭]। ‘ਦਯਾ’ ਭੂਤ ਪ੍ਰਾਣੀ ਸੰਗ ਵੈਰ ਨ[੮], ‘ਆਰਜਵ’ ਬਿਨਾ ਕੁਟਲਤਾ ਜੋਇ[੯]।‘ਦਾਖਣ’ਵਿਵਹਾਰਨਮਹਿੰ ਚਾਤੁਰ‘ਆਗ੍ਰਹਿ†ਕੋ ਤ੍ਯਾਗਨੋ ਸੋਇ[੧੦] ॥੨॥ ਮਨ ਤੇ ਕਰੈ‡ ਨ ਦੰਭ ਕਮਾਵੈ ਇਕ ਲਾਲਸ ਕਰਿਬੇ ਕਲ੍ਯਾਨ[੧੧]। ਪਰਾਰਬਧ ਕਰਿ ਪ੍ਰਾਪਤਿ ਹੋਇ ਜੁ ਤਿਸਕੋ ਬਰਤੈ ਆਨੰਦ ਮਾਨਿ[੧੨]। ਹੋਰਿ

---

[੧]ਜਿੱਥੋਂ ਤਕ ਇਨਸਾਨ ਦੇ ਸਾਧਣੇ ਯੋਗ ਕਰਤੱਬ ਹੈ ਉਸ ਨੂੰ ਪੂਰਬ ਮਿਮਾਂਸਾ ਕਹਿੰਦੇ ਹਨ। [੨]ਉਥੋਂ ਤਾਈਂ ਪਦ ‘ਵੇਦ’ ਕਹੀਦਾ ਹੈ, ਪਰ ਜਿੱਥੇ ਜਾਕੇ ਜਾਣਨ ਯੋਗ ਨੂੰ ਜਾਣ ਲਈਦਾ ਹੈ ਹੇ ਸੁਜਾਣ, ਉਸ ਦਾ ਨਾਮ ‘ਵੇਦਾਂਤ’ ਕਹੀਦਾ ਹੈ। [੩](ਹੁਣ ੧. ਯਮ ਚਲਿਆ)। [੪](ਪਹਿਲਾ ਯਮ ਹੈ ਨਿਰਆਲਸਤਾਃ—) ਲਯ, ਵਿਖੇਪ, ਪ੍ਰਮਾਦਿ, ਨਿੰਦ੍ਰਾ ਇਨ੍ਹਾਂ ਚੋਹਾਂ ਤੋਂ ਮਨ ਸਖਣਾ ਕਰੇ। [੫]ਦੂਜਾ (ਸੰਤੋਖ) ਜੋ ਮਿਲੇ ਉਸ ਪਰ ਰਾਜ਼ੀ ਰਹਿਣਾ। [੬](ਤੀਸਰਾ ਹੈ) ਮੌਨ (ਅਰਥਾਤ) ਮਿਥਿਆ ਬਚਨਾਂ ਦਾ ਤਿਆਗ। [੭](ਚੌਥਾ ਹੈ) ਇੰਦ੍ਰਯ ਨਿਗ੍ਰਹਃ—( ਇੰਦ੍ਰੀਆਂ ) ਦਾ ਸ਼ਬਦ ਆਦਿ ਵਿਸ਼ਿਆਂ ਨੂੰ ਤ੍ਯਾਗਣਾ। [੮](ਪੰਜਵਾਂ ਹੈ) ਦਇਆ, ਕਿਸੇ ਪ੍ਰਾਣਧਾਰੀ ਜੀਵ ਨਾਲ ਵੈਰ ਨਾ ਹੋਣਾ। [੯](ਛੇਵਾਂ ਹੈ) ਆਰਜਵਃ—ਜੋ ਕੁਟਿਲਤਾ ਤੋਂ ਬਿਨਾ ਹੋਣਾ ਹੈ। [੧੦]( ਸੱਤਵਾਂ ਹੈ ) ਦਾਖਣਃ—ਵਿਵਹਾਰਾਂ ਵਿਚ ਚਤੁਰ ਹੋਣਾ ਤੇ ਹਠ ਦਾ ਤਿਆਗ। [੧੧](ਅੱਠਵਾਂ ਹੈ) ਨਿਰਦੰਭਤਾਃ—ਨਾਂ ਮਨ ਨਾਲ ਦੰਭ ਕਰੇ ਨਾਂ ਕਮਾਵੇ (ਕੇਵਲ) ਇਕ (ਆਪਣੇ) ਕਲ੍ਯਾਣ ਦੀ ਇੱਛਾ ਰਖੇ। [੧੨]ਜੇ ਪਰਾਰਬਧ ਨਾਲ (ਪਦਾਰਥ) ਪ੍ਰਾਪਤ ਹੋਵੇ ਉਸ ਨੂੰ ਖੁਸ਼ੀ ਮੰਨਕੇ ਵਰਤੇ।

*ਯੋਗ ਦਰਸ਼ਨ ਵਿਚ ਪੰਜ ਯਮ ਗਿਣੇ ਹਨ ਪਰ ਯਾਗਵਲਕ ਸਿਮ੍ਰਤੀ ਪਾਰਸਕਾਰ ਗ੍ਰਹ ਸੂਤ੍ਰਾਂ ਵਿਚ ਯਮ ੧੦ ਗਿਣੇ ਹਨ।

†ਪਾਃ—ਅੱਗ੍ਰਹ।

‡ਇਕ ਥਾਂ ਪਾਠ ‘ਕਦੇ’ ਭੀ ਦੇਖਣ ਵਿਚ ਆਯਾ ਹੈ।

ਪਦਾਰਥ ਅਪਰਨ ਕੇ ਢਿਗ ਨਹਿੰ ਮਤਸ਼ਰ ਕੌ ਧਰਹੁ ਸੁਜਾਨ[1]। 'ਆਸਤੱ-ਕਨ'ਜੋ ਗ੍ਰੰਥ ਮੁਕਤਿ ਦੇ ਤਿਨ ਮਹਿਂ ਵਿਸ਼ਵਾਸ਼ੀ ਮਨ ਜਾਨ[2]॥੩॥ਕੋਮਲਤਾ ਕੋ ਕਹੈਂ 'ਮਾਰਦਵ[3]',ਉਰ ਨਿਸ਼ਕ੍ਰੋਧ 'ਛਿਮਾ' ਇਸ ਨਾਮ[4]। ਰਜ ਤਮ ਗੁਣ ਬਿਨ ਅੰਤਸ਼ ਕਰਣੈ 'ਭਾਵ ਸ਼ੁੱਧ' ਭਾਖਹਿਂ ਅਭਿਰਾਮ[5]। ਪਰ ਕੌ ਪੀਰ ਨ ਦੇ ਬਚ ਕ੍ਰਮ ਤੇ ਨਾਮ 'ਅਹਿੰਸਾ' ਲਖਿ ਸੁਖ ਧਾਮ[6]। ਬ੍ਰਹਮਚਰਜ ਸੋ ਅਸ਼ਟ ਪ੍ਰਕਾਰਨਿ ਮੈਥੁਨ ਤਜਾਗਨਿ ਹ੍ਵੈ ਨਿਸ਼ਕਾਮ[7] ॥ ੪ ॥ [8]ਸਿਮਰਣ, ਸ਼੍ਰਵਣ, ਕੇਲ ਅਰ ਦੇਖਣ, ਗੁਹਜ ਭਾਖਣ, ਸੰਕਲਪ ਸੁ ਕੀਨ। ਅੱਧਿਵਸਾਯੰ, ਕ੍ਰਿਯਾ ਨਿਵਰਤੈ ਇਹ ਮੈਥੁਨ ਅਸ਼ਟਾਂਗ ਬਿਹੀਨ[8]। ਜਨਮ ਰੋਗ ਦੁਖ ਤਥਾ ਜਰਾ ਦੁਖ ਤ੍ਰੈ ਕੋ ਚਿਤਵਨ ਸਿੰਮ੍ਰਤ ਚੀਨ[9]। ਮਨ ਤਨ ਪ੍ਰਾਣ ਰਿਖੀ-ਕਿਨ ਦੁਖ ਤੇ ਨਿਸ਼ਚਲ ਰਹੈ ਸੁ ਧ੍ਰਿਤ ਪ੍ਰਬੀਨ[10] ॥੫॥ ਯਮ ਦਸ ਪੰਚ ਕਹੇ ਇਕਿ ਅੰਗਹਿ, ਦੂਸਰ ਅੰਗ ਨੇਮ ਅਠ ਸਾਤ[11]*। ਸਮੈ ਉਚਿਤ ਅਸ਼ਨਾਨ ਕਰੈ ਜਲ, ਜੋਗ ਸਾਧਨ ਇਹ ਸੌਚ ਸੁ ਗਾਤ[12]। ਅੰਤਹਕਰਣ ਸੌਚ ਇਮ

---

[1]ਹੋਰਨਾਂ ਪਾਸ ਪਦਾਰਥ ਦੇਖਕੇ ਈਰਖਾ ਨਾ ਕਰੋ ਹੇ ਬੁੱਧੀਵਾਨੋ! [2](ਨੌਵਾਂ ਹੈ) ਆਸਤੱਕਤਾ:— ਜਿਹੜੇ ਗ੍ਰੰਥ ਮੁਕਤੀ ਦੇਣ ਵਾਲੇ ਹਨ ਉਨ੍ਹਾਂ ਵਿਚ ਮਨ ਦਾ ਸਿਦਕ ਹੋਣਾ ਇਹ ਜਾਣ ਲਓ। [3](ਦਸਵਾਂ ਹੈ) ਮਾਰਦਵ:—ਕੋਮਲਤਾ ਨੂੰ ਕਹਿੰਦੇ ਹਨ। [4](ਗਜਾਰਵੇਂ ਦਾ) ਨਾਮ ਹੈ ਖਿਮਾ:— ਦਿਲ ਵਿਚੋਂ ਕ੍ਰੋਧ ਦੂਰ ਰਹਿਣਾ। [5](ਬਾਰਵੇਂ ਨੂੰ) 'ਭਾਵ ਸ਼ੁਧਿ' ਕਹਿਦੇ ਹਨ:—ਅੰਤਹਕਰਣ ਨੂੰ ਰਜੋ ਤਮ ਸਤੋ ਗੁਣ ਤੋਂ ਸੁਹਣਾਂ ਸਾਫ ਰੱਖਣਾ। [6](ਤੇਰਵੇਂ ਦਾ) ਨਾਮ ਅਹਿੰਸਾ ਹੈ:—ਬਾਣੀ ਜਾਂ ਸਰੀਰ ਨਾਲ ਦੂਸਰੇ ਨੂੰ ਪੀੜਾ ਨਾ ਦੇਣੀ, ਇਹ ਜਾਣੋ ਸੁੱਖਾਂ ਦਾ ਘਰ ਹੈ। [7](ਚੌਦਵਾਂ ਹੈ) ਬ੍ਰਹਮ ਚਰਜ:—ਅੱਠ ਪ੍ਰਕਾਰ ਦੇ ਮੈਥਨ ਦਾ ਤਿਆਗ ਕਰਕੇ ਕਾਮ ਰਹਿਤ ਹੋਣਾ। [8]ਅੱਠ ਪ੍ਰਕਾਰ ਦਾ ਮੈਥਨ ਇਹ ਹੈ:—੧. (ਇਸਤ੍ਰੀ ਦਾ) ਸਿਮਰਣ। ੨. (ਇਸਤ੍ਰੀ ਦੀਆਂ ਗਲਾਂ) ਸੁਣਨੀਆਂ। ੩. ਕੇਲ ਕਰਨੇ। ੪. ਦੇਖਣਾ। ੫. ਲੁਕ ਕੇ ਗੱਲਾਂ ਕਰਨੀਆਂ (ਇਸਤ੍ਰੀ ਨਾਲ)। ੬. ਚਿਤ ਵਿਚ ਸੰਕਲਪ (ਪੱਕਾ) ਕਰਨਾ। ੮. ਮੈਥੁਨ ਦੀ ਕ੍ਰਿਯਾ ਵਿਚ ਵਰਤਣਾ। ਮੈਥੁਨ ਦੇ ਇਨ੍ਹਾਂ ਅੱਠ ਅੰਗਾਂ ਤੋਂ ਰਹਿਤ ਹੋਵੇ। [9](ਪੰਦ੍ਰਵਾਂ ਯਮ ਹੈ) ਸਿੰਮ੍ਰਤੀ ਦੇ ਧ੍ਰਿਤੀ:—ਜਨਮ ਰੋਗ ਤੇ ਬੁਢੇਪੇ ਦੇ ਦੁੱਖਾਂ ਨੂੰ ਯਾਦ ਰੱਖਣਾ ਇਹ ਸਿੰਮ੍ਰਤੀ ਜਾਣੋ। (ਕਈਆਂ ਦੇ ਹਿਸਾਬ ਵਿਚ ਧ੍ਰਿਤੀ ਤੇ ਸਿੰਮ੍ਰਤੀ ਵਖੋ ਵੱਖ ਦੋ ਯਮ ਹਨ)। [10](ਸੋ) ਮਨ ਪ੍ਰਾਣ ਤੇ ਇੰਦ੍ਰੀਆਂ ਤੇ ਦੁਖ ਆਏ ਤੇ ਨਿਸਚਲ ਰਹਿਣਾ ਇਹ ਧ੍ਰਿਤੀ ਹੈ। [11](ਯੋਗ ਦੇ) ਪਹਿਲੇ ਅੰਗ 'ਯਮ' ਦੇ ਪੰਦ੍ਰਹ ਪ੍ਰਕਾਰ ਕਹੇ ਹਨ, ਦੂਸਰਾ ਅੰਗ ਨੇਮ ਬੀ ਪੰਦ੍ਰਾਂ (ਪ੍ਰਕਾਰ ਦਾ ਹੈ)। [12](ਪਹਿਲਾ ਨੇਮ ਹੈ ਇਸ਼ਨਾਨ)—ਠੀਕ ਸਮੇਂ ਜਲ ਨਾਲ ਨ੍ਹਾਵੇ ਯੋਗ ਸਾਧਨੇ ਲਈ ਇਸ ਨਾਲ ਸਰੀਰ ਦੀ ਸ਼ੁਧੀ ਹੋ ਜਾਂਦੀ ਹੈ।

*ਯੋਗ ਦਰਸਨ ਨੇ ੫ ਤੇ ਯਾਗ: ਸਿੰਮ੍ਰ: ਨੇ ੧੦ ਨਿਯਮ ਗਿਣੇ ਹਨ।

ਜਾਨੋ ਭਾਵ ਸ਼ੁੱਧ ਯਮ ਤੇ ਹੁਇ ਜਾਤਿ[੧]। ਜੋਗ ਸਾਧਿਬੇ ਮਹਿਂ ਪ੍ਰਭੁ ਪੂਜਨ 'ਕ੍ਰਿਤੁ' ਨਾਮ ਨੇਮਸੁ ਬੱਖਯਾਤ[੨]।੬।ਸੱਤਯ ਅਰਥਲੇ ਕਹੈ 'ਸੱਤਯ' ਸੋ[੩], ਪ੍ਰਣਵ ਜਾਪ ਕੋ 'ਜਪੁ' ਕਹਿਯੈਤਿ[੪]। ਜਠਰਾਗਨ ਮਹਿਂ ਜੁਗਤ ਅਹਾਰੈ ਹੋਮਹਿ ਭਲੇ 'ਹੋਮ' ਲਖਿਯੈਤਿ[੫]। 'ਤਰਪਣ' ਜਲ ਪੀਵਹਿ ਸੁਰਸਰਿਕੋ[੬], ਇੰਦ੍ਰੀ ਨਿੱਗ੍ਰਹਿ 'ਤਪੁ' ਸੁ ਤਪੀਤਿ[੭]। ਮਮੁਖੀ ਕੋ ਉਪਦੇਸ਼ਨਿ 'ਦਾਨ' ਸੁ[੮], 'ਤਤਿੱਖਯਾ' ਰਾਗ ਰੁ ਦ੍ਵੈਖ ਸਹੀਤਿ[੯] ॥ ੭ ॥ ਖਾਇ ਅਹਾਰ ਸੂਰ ਸੁਰ 'ਬ੍ਰਤ' ਸੋ[੧੦], ਖਾਇ ਅਯੁਕਤਿ ਨ ਇਹ 'ਉਪਵਾਸ'[੧੧]। 'ਨਿਰਅਗਨੀ' ਸੋ ਅਗਨ ਨ ਤਾਪਹਿ[੧੨] 'ਇਸਤ੍ਰੀ ਬਰਜਨ' ਸੰਗ ਨ ਤਾਸ[੧੩]। 'ਮਾਦਕ ਬਰਜਣ' ਭੰਗ ਆਦਿ ਜੇ ਪਾਨਿ ਨ ਕਰਹਿ ਅਮਲ ਨਿਰਜਾਸ[੧੪]। ਇਹ ਪੰਦ੍ਰਾਂ ਗਿਨ ਨੇਮ ਕਹੇ ਸ਼ੁਭ ਅੰਗ ਜੋਗ ਕੋ ਦੁਤਿਯ ਪ੍ਰਕਾਸ਼ ॥ ੮ ॥ [੧੫]ਲਖ ਚੌਰਾਸੀ ਜੋਨਿ ਜੀਵ ਕੀ ਬੈਠਕ ਤਿਤੀ ਸੁ ਆਸਨ ਜਾਨਿ[੧੬]। ਤਿਨ ਮਹਿਂ ਸਾਰ ਚੁਰਾਸੀ ਲਖੀਯਹਿ, ਸਾਰ ਇਨਹੁੰ ਮਹਿਂ ਖੋੜਸ ਮਾਨ। [੧੭]'ਸ੍ਵਸਤ੧', 'ਪਦਮ੨', 'ਗੋਮੁਖ੩', ਅਰੁ 'ਹੰਸਿ੪', ਆਸਨ ਚਾਰ ਬ੍ਰਹਮਾ ਕੋ ਸਜਾਨ[੧੮]। 'ਗਰੁੜ੫', 'ਨਾਗ੬', 'ਕੂਰਮ੭', 'ਨਰਸਿੰਘਹਿ੮', ਚਾਰਹੁੰ ਬਿਸ਼ਨੁ ਕੇਰ ਪਹਿਚਾਨ[੧੯] ॥ ੯ ॥ 'ਵੀਰ੯', 'ਮਯੂਰ੧੦', 'ਵੱਜ੍ਰ੧੧',

[੧](ਦੂਸਰਾ ਨਿਯਮ ਹੈ)—ਅੰਤਹਕਰਣ ਦੀ ਸੋਚ:—ਇਹ ਸੁੱਚਤਾ (ਉਪਰ ਦੱਸੇ ਬਾਰਵੇਂ ਯਮ) 'ਭਾਵ ਸ਼ੁੱਧੀ' ਤੋਂ ਹੋ ਜਾਂਦੀ ਹੈ। [੨](ਤੀਸਰਾ) ਨੇਮ 'ਕ੍ਰਿਤੁ' ਨਾਮ ਕਰਕੇ ਪ੍ਰਸਿੱਧ ਹੈ, (ਉਹ ਹੈ) ਯੋਗ ਸਾਧਨਾ ਲਈ ਪ੍ਰਭੂ ਦਾ ਪੂਜਨ। [੩](ਚੌਥਾ ਹੈ ਸਤ੍ਯ:—) ਸੱਚ ਆਖੇ ਤੇ ਸੋਈ (ਸੱਚ ਹੀ) ਭਾਵ ਹੋਵੇ। [੪](ਪੰਜਵਾਂ ਹੈ)ਜਪ:—ਪ੍ਰਣਵ 'ਓਂ' ਦਾ ਜਾਪ ਕਰਨਾ ਭਾਵ ਨਾਮ ਜਪਣਾਂ। [੫](ਛੇਵਾਂ ਨੇਮ) ਹੋਮ ਨੂੰ ਲਖੋ:—ਜਠਰ ਅਗਨੀ ਵਿਚ ਮੁਨਾਸਬ ਭੋਜਨ ਹੋਮ ਕਰਨਾ। [੬](ਸੱਤਵਾਂ ਹੈ) ਤਰਪਣ, ਜੋ ਗੰਗਾ ਦਾ ਜਲ ਪੀਵਣਾ। [੭](ਅੱਠਵਾਂ ਹੈ) ਤਪ:—ਇੰਦ੍ਰੀਆਂ ਨੂੰ ਰੋਕਣ ਰੂਪ ਤਪ ਕਰਨਾ। [੮](ਨਾਵਾਂ ਹੈ) ਦਾਨ:—ਮਮੁੱਖੂ ਨੂੰ ਉਪਦੇਸ਼ ਦੇਣਾ। [੯](ਦਸਵਾਂ ਹੈ) ਤਤਿੱਖਯਾ, (ਉਹ ਹੈ) ਰਾਗ ਤੇ ਦ੍ਵੈਖ ਨੂੰ ਸਹਿਣਾ। [੧੦](੧੧ਵਾਂ) ਬ੍ਰਤਿ ਹੈ:—ਆਹਾਰ ਉਸ ਵੇਲੇ ਖਾਵੇ ਜਦ ਸੂਰਜ ਸੁਰ ਭਾਵ ਸੱਜੀ ਸੁਰ ਚਲਦੀ ਹੋਵੇ। [੧੧](ਬਾਹਰਵਾਂ) ਹੈ ਉਪਵਾਸ, ਉਹ ਇਹ ਹੈ ਕਿ ਪੱਥ ਕੁਪੱਥ ਨਾ ਖਾਵੇ। [੧੨](ਤੇਹਰਵਾਂ ਹੈ) ਨਿਰਅਗਨੀ (ਉਹ ਹੈ ਕਿ) ਅੱਗ ਨਾ ਸੇਕੇ। [੧੩](ਚੌਧਵਾਂ ਹੈ) ਇਸਤ੍ਰੀ ਵਰਜਨ (ਉਹ ਹੈ) ਇਸਤ੍ਰੀ ਦਾ ਸੰਗ ਨਾ ਕਰਨਾ। [੧੪](ਪੰਦ੍ਰਵਾਂ ਹੈ) ਮਾਦਕ ਬਰਜਨ (ਉਹ ਹੈ) ਭੰਗ ਆਦਕ ਅਮਲ ਨਾਂ ਪੀਵੇ ਨਿਸ਼ਚੇ ਕਰਕੇ। [੧੫]ਹੁਣ ਆਸਨ ਦੁਰਿਆ:—[੧੬]ਚੁਰਾਸੀ ਲੱਖ ਜੂਨੀਆਂ ਦੀਆਂ ਜਿੰਨੀਆਂ ਬੈਠਕਾਂ ਹਨ ਉਤਨੇ ਆਸਨ ਜਾਣੋ। [੧੭](ਹੁਣ ੧੬ ਆਸਣ ਚਲੇ:—)। [੧੮]ਇਹ ਚਾਰ ਆਸਣ ਬ੍ਰਹਮਾ ਦੇ ਜਾਣੋ। [੧੯]ਬਿਸ਼ਨੂੰ ਦੇ (ਇਹ) ਚਾਰੇ ਆਸਨ ਪਛਾਣੋ।

'ਸਿੱਧ੧੨' ਚਾਰਹੁੰ ਰੁਦ੍ਰਾਸਨ ਇਹ ਕਰੈ ਬਨਾਇ[1] । ਹੋਤਿ 'ਭਗਾਸਨ੧੩' ਕਹੈਂ ਸ਼ਕਤਿ ਕੋ[2], ਸ਼ਿਵ ਕੋ 'ਪਸਚਮਤਾਨ੧੪' ਸੁਹਾਇ[3] । 'ਧਨੁਖ੧੫' 'ਉਤਾਨ੧੬' ਦੋਇ ਇਹ[4], ਸਭਿ ਕੇ ਸੋਲਹਿ ਆਸਨ ਦਏ ਬਤਾਇ[5] । ਪਖਯਾਂਤਰ ਖੋੜਸ ਮਹਿਂ ਚਾਰਹੁੰ ਹੈਂ ਸ੍ਰੇਸ਼ਟ ਸੋ ਦੇਉਂ ਸੁਨਾਇ[6]:-॥ ੧੦ ॥ 'ਸਿੰਘ,' 'ਪਦਮ,' 'ਸਿੱਧ,' 'ਭੱਦ੍ਰ' ਚਾਰ ਗਿਨ, ਇਨ ਮਾਂਹਿ ਦ੍ਵੈ ਸ੍ਰੇਸ਼ਟ ਲਖਿਯੰਤਿ । ਸਿੱਧ, ਪਦਮ, ਇਨ ਦ੍ਵੈ ਮਹਿਂ 'ਸਿਧ' ਬਰ[7] ਇਸ ਪ੍ਰਕਾਰ ਆਸਨ ਕਰਿਯੰਤ*।[8]ਪ੍ਰਾਣਾਯਾਮ ਤ੍ਰਿਧਾ[9],ਇਕ 'ਉੱਤਮ੧,' 'ਮੱਧਯਮ੨,' ਅਰੁ 'ਕਨਿਸ਼ਟ੩,' ਜਨਿਯੰਤ । ਦ੍ਵਾਦਸ਼ ਮਾਤ੍ਰ ਚੰਦ ਕਰਿ ਪੂਰੈ ਕੁੰਭਕ ਸ਼ਕਤਿ ਪ੍ਰਮਾਣ ਰਖੰਤਿ[10] ॥ ੧੧ ॥ ਰੇਚੈ ਖੋੜਸ ਮਾਤ੍ਰ ਸੂਰਜ ਕਰਿ[11] ਪ੍ਰਾਣਾਯਾਮ 'ਕਨਿਸ਼ਟ' ਪਛਾਨ। ਇਸੈ ਕਰਹਿ ਦੁਗਨੀ ਕਹਿਂ 'ਮੱਧਯਮ[12]', ਤ੍ਰਿਗੁਣੀ ਮਾਤ੍ਰ† ਸੁ 'ਉੱਤਮ' ਜਾਨਿ[13]। ਉਠੈ ਬਿਰਤਿ ਇਕ ਗ੍ਰਹਣ ਕਰੈ ਤਿਹ 'ਪ੍ਰੱਤਯਾਹਾਰ' ਨਾਮ ਪਹਿਚਾਨ[14] । ਬਿਧਿ, ਹਰਿ, ਹਰ ਕੀ, ਕੈ ਪੰਚ ਤਤ ਕੀ ਕਰਣ 'ਧਾਰਨਾ' ਇਸੈ ਬਖਾਨ[15] ॥੧੨॥ ਏਕ ਬਿਖੈ ਬ੍ਰਿਤ ਟਿਕਹਿ 'ਧਯਾਨ' ਸੋ ਲਖਹੁ[16],'ਸਮਾਧੀ' ਦੋਇ ਪ੍ਰਕਾਰ[17]।ਇਕ 'ਸਵਿਕਲਪ' ਦੂਤੀ 'ਨਿਰਵਿਕਲਪ‡', ਅੰਗ ਜੋਗ ਕੇ ਅਸ਼ਟ ਵਿਚਾਰ ।

[1]ਇਹ ਚਾਰੇ ਰੁੱਦ੍ਰ ਦੇ ਆਸਨ ਹਨ । [2]ਭਗਾਸਨ ਦੇਵੀ ਦਾ ਆਸਨ ਕਹਿੰਦੇ ਹਨ।[3]'ਪਸਚਮਤਾਨ' (ਨਾਮੇ) ਸ਼ੋਭਨੀਕ (ਆਸਨ)ਸ਼ਿਵ ਦਾ ਹੈ । [4]ਇਹ ਦੋ ਹੋਰ ਹਨ । [5]ਸਭਨਾ ਦੇ ਮਿਲਾਕੇ ਏਹ ੧੬ ਆਸਨ ਦੱਸ ਦਿੱਤੇ ਹਨ । [6]ਹੋਰ ਪੱਖ ਵਿਚ ੧੬ ਵਿਚੋਂ ੪ ਮੁੱਖ ਮੰਨੇ ਹਨ ਸੋ ਦੱਸਦਾ ਹਾਂ:- [7]'ਸਿਧ' ਸ੍ਰੇਸ਼ਟ ਹੈ । [8]ਹੁਣ ਪ੍ਰਾਣਾਯਾਮ ਟੁਰਿਆ:-। [9]ਇਹ ਤਿਨ ਪ੍ਰਕਾਰ ਦਾ ਹੈ। [10]ਚੰਦ੍ਰ ਸੁਰ (ਖੱਬੀ ਨਾਸਕਾ) ਵਿਚ ੧੨ ਮਾਤ੍ਰਾ(ਭਾਵ ਬਾਰਾਂਵਾਰ ਓਅੰਕਾਰ) ਉਚਾਰਕੇ ਪੂਰੇ ਭਾਵ ਸ੍ਵਾਸ ਖਿੱਚੇ ਤੇ ਜਿੰਨੀ ਮਿਣਤੀ ਦੀ ਤਾਕਤ ਹੋਵੇ ਉਨਾ ਕੁੰਭਕ ਰੱਖੇ। [11]ਖੋੜਸ ਮਾਤ੍ਰਾ ਉਚਾਰਕੇ ਸੂਰਜ ਸੁਰ ਦੁਆਰਾ ਰੇਚਕ ਕਰੇ ਭਾਵ ਕੱਢੇ । [12]ਇਸਤੋਂ ਦੁਗਣਾ ਕਰੇ ਤਾਂ ਉਹ ਮੱਧਮ ਪ੍ਰਾਣਾਯਾਮ ਹੈ। [13]ਉਸਨੂੰ ਉਤਮ ਜਾਣੋ।[14]ਪ੍ਰਤਯਾਹਾਰ ਨਾਮ ਇਸਦਾ ਪਛਾਣੋ ਕਿ ਜਦੋਂ ਇਕ ਬ੍ਰਿਤੀ ਉਠੇ ਉਸ ਨੂੰ ਪਕੜ ਲਵੇ ਭਾਵ ਰੋਕ ਲਵੇ । [15](ਚਿਤ ਨੂੰ) ਬ੍ਰਹਮਾ ਯਾ ਸ਼ਿਵ ਯਾ ਵਿਸ਼ਨੂੰ ਯਾ ਪੰਜਾਂ ਤੱਤਾਂ ਵਿਚ ਧਾਰ ਲੈਣ ਨੂੰ ਧਾਰਨਾ ਕਹਿੰਦੇ ਹਨ ਭਾਵ ਇਨ੍ਹਾਂ ਵਿਚ ਟਿਕਾਉ ਕਰਨਾ। ਪਰ ਯੋਗ ਦਰ-ਸ਼ਨ ਵਿਚ ਲਿਖਿਆ ਹੈ ਕਿ ਕਿਸੇ ਦੇਸ਼ ਵਿਚ ਚਿਤ ਨੂੰ ਬੰਨ੍ਹ ਰੱਖਣਾ ਧਾਰਨਾ ਹੈ] । [16]ਇਕ ਵਿਸ਼ੇ ਵਿਚ ਬ੍ਰਿਤੀ ਟਿਕਣੀ (ਇਸਨੂੰ)'ਧਯਾਨ' ਜਾਣੋ।[17](ਅਗੇ)ਸਮਾਧੀ ਹੈ ਸੋ ਦੋ ਤਰ੍ਹਾਂ ਦੀ ਹੈ ।

*ਸਿਧ ਆਸਨ ਤੇ ਪਦਮਾਸਨ ਦੇ ਪ੍ਰਕਾਰ ਲਈ ਦੇਖੋ ਸ੍ਰੀ ਗੁ:ਨਾ: ਪ੍ਰਕਾਸ਼, ਪੂ:ਅਧਯਾਯ ੪੮ ਅੰਕ ੬੦ ਤੋਂ ਅੱਗੇ। †ਮਾਤ੍ਰਾ ਦਾ ਭਾਵ ਓਂਕਾਰ ਦੇ ਉਚਾਰਨ ਵਿਚ ਜੋ ਸਮਾ ਲਗਦਾ ਹੈ। ‡ਵੇਰਵੇ ਲਈ ਦੇਖੋ ਸ੍ਰੀਗੁ: ਨਾਨਕ ਪ੍ਰਕਾਸ਼, ਪੂ: ਅਧਯਾ: ੪੮ ਅੰਕ ੭੬ ਤੋਂ ਅੱਗੇ।

[੧]'ਸ਼੍ਰੋਤ੍ਰ[੨], ਤ੍ਵਚਾ[੩], ਚਖ੍ਯੁ[੪], ਜੀਹ[੫], ਰੁ ਨਾਸਾ[੬], ਗ੍ਯਾਨਿੰਦ੍ਰੀ ਇਹ ਪੰਚ ਉਚਾਰ[੭] । ਵਾਕ[੮], ਪਾਨ[੯], ਪਦ[੧੦], ਗੁਦਾ, ਉਪਸਥ[੧੧], ਪੰਚ ਕਰਮ ਇੰਦ੍ਰ ਉਰਧਾਰ[੧੨]॥੧੩॥ਸ਼ਬਦ[੧੩], ਸਪਰਸ[੧੪],ਰੂਪ,ਰਸ[੧੫], ਗੰਧਜ[੧੬], ਬਿਖਯ ਪੰਚ ਗ੍ਯਾਨਿੰਦ੍ਰੀ ਕੇਰ[੧੭]।ਕਹਿਨ[੧੮],ਗ੍ਰਹਨ[੧੯],ਗਤਿ[੨੦], ਅਨੰਦ[੨੧], ਬਿਸਰਗੀ[੨੨], ਕਰਮੇਂਦ੍ਰੀ ਕੇ ਬਿਖਯ ਬਡੇਰ[੨੩] । ਮਨ, ਬੁਧ, ਚਿਤ, ਅਹੰਕਾਰ ਚਤੁਸ਼ਟੈ ਅੰਤਸ਼ਕਰਣ ਰੂਪ ਇਹ ਹੇਰਿ[੨੪] । ਸੰਕਲਪ[੨੫], ਨਿਸ਼ਚੈ[੨੬], ਅਨੁਸੰਧਾਨੈ[੨੭], ਗਰਵ[੨੮], ਜਥਾਕ੍ਰਮ ਬਿਖਯ ਨਿਬੇਰ[੨੯]॥੧੪॥ ਦਿਸ਼ਾ੧,ਪੌਨ੨, ਰਵਿ੩,ਜਲ ਪਤਿ[੩੦]੪,ਛਿਤ[੩੧]੫,ਸੁਰ[੩੨],[੩੩]ਅਗਨੀ੬,ਇੰਦ੍ਰ੭, ਉਪਿੰਦ੍ਰ੮, ਬਖਾਨ। ਪ੍ਰਜਾ ਪਤੀ੯, ਮ੍ਰਿੱਤ੍ਯੁ[੩੩]੧੦, ਸਸਿ[੩੪]੧੧, ਬ੍ਰਹਮਾ੧੨, ਖੇਤ੍ਰੱਗ[੩੫]੧੩, ਰੁਦ੍ਰ੧੪, ਦੇਵਤਾਜਾਨ[੩੬]।[੩੭]ਪ੍ਰਾਨ੧,ਅਪਾਨ੨,ਸਮਾਨ੩,ਉਦਾਨੈ੪,ਬ੍ਯਾਨ੫,ਨਾਗ੬, ਕੂਰਮ੭, ਪਹਿਚਾਨ। ਕਿਰਕਲ੮, ਦੇਵੈਦੱਤ੯, ਧਨੰਜਯ੧੦, ਇਹ ਦਸ ਬਯਸ਼੍ਟ ਗਿਨੀਜੈ ਪ੍ਰਾਨ[੩੮]॥੧੫॥ ਕ੍ਰਿਯਾ ਸ਼ਕਤਿ ਨੇ ਪ੍ਰਾਨ ਸਮਸ਼ਟੇ, ਕਾਰਨ ਸੂਖਮ ਥੂਲ ਸਰੀਰ[੩੯] । ਵੈਰਾਟ, ਸੂਤ੍ਰ, ਅੱਬ੍ਯਾਕ੍ਰਿਤ[੪੦] ਜੋਈ ਇਹੀ

---

[੧]ਪਿੱਛੇ(ਅੰਸੂ ੪੨ ਅੰਕ ੧੩,ਕਹੇ ਇੰਦ੍ਰੇ ਉਨ੍ਹਾਂ ਦੇ ਵਿਸ਼ੇ ਤੇ ਦੇਵਤਾ ਦਾ ਪ੍ਰਕਾਰ ਟੁਰਿਆ। [੨]ਕੰਨ। [੩]ਖਲੜੀ। [੪]ਅੱਖਾਂ। [੫]ਜੀਭ। [੬]ਨਕ। [੭]ਏਹ ਪੰਜ ਗ੍ਯਾਨਇੰਦ੍ਰਯ ਹਨ। [੮]ਮੂੰਹ। [੯]ਹੱਥ। [੧੦]ਪੈਰ। [੧੧]ਲਿੰਗ ਇੰਦ੍ਰੇ। [੧੨]ਏਹ ਪੰਜ ਕਰਮ ਇੰਦ੍ਰੇ ਸਮਝ ਲੈ। [੧੩]ਅਵਾਜ਼। [੧੪]ਛੂਹਣਾ। [੧੫]ਸੁਆਦ। [੧੬]ਖੁਸ਼ਬੋ। [੧੭](ਪੰਜ) ਗ੍ਯਾਨ ਇੰਦ੍ਰੀਆਂ ਦੇ ਏਹ ਪੰਜ ਵਿਸ਼ੇ ਹਨ। [੧੮]ਬੋਲਣਾ। [੧੯]ਲੈਣਾ। [੨੦]ਚਲਣਾ। [੨੧](ਕਾਮ) ਸੁਆਦ। [੨੨]ਮਲ ਤ੍ਯਾਗ। [੨੩]ਏਹ ਕਰਮ ਇੰਦ੍ਰੀਆਂ ਦੇ ਵਿਸ਼ੇ ਹਨ। [੨੪]ਭਾਵ ਏਹ ਚਤੁਸ਼ਟੇ ਅੰਤਹਕਰਣ ਹਨ। [੨੫]ਫੁਰਨਾ (ਇਹ ਮਨ ਦਾ ਵਿਸ਼ਾ ਹੈ)। [੨੬]ਇਹ ਬੁੱਧੀ ਦਾ ਵਿਸ਼ਾ ਹੈ)। [੨੭]ਚਿੰਤਨ (ਇਹ ਚਿਤ ਦਾ ਵਿਸ਼ਾ ਹੈ)। [੨੮]ਅਹੰ ਬ੍ਰਿਤੀ (ਇਹ ਅਹੰਕਾਰ ਦਾ ਵਿਸ਼ਾ ਹੈ)। [੨੯]ਪਿੱਛੇ ਕਹੇ ਚੌਹਾਂ ਦੇ ਕ੍ਰਮ ਅਨੁਸਾਰ ਸਮਝ ਲਓ। (ਇਹ ਚੌਵੀ ਇੰਦ੍ਰੇ ਤੇ ਵਿਸ਼ੇ ਮੁੱਕੇ)। [੩੦]ਵਰਣ। [੩੧]ਧਰਤੀ। [੩੨](ਏਹ ਪੰਜੇ ਗ੍ਯਾਨ ਇੰਦ੍ਰਿਆਂ ਦੇ)ਦੇਵਤੇ ਹਨ। [੩੩]ਅਗਨੀ, ਇੰਦ੍ਰ, ਉਪਿੰਦ੍ਰ, ਪ੍ਰਜਾਪਤੀ ਤੇ ਜਮ (ਏਹ ਪੰਜ ਕਰਮ ਇੰਦ੍ਰਿਆਂ ਦੇ ਦੇਵਤਾ ਹਨ)। [੩੪]ਚੰਦ। [੩੫]ਵ੍ਯਾਸ ਦੇਵ। [੩੬]ਏਹ ਚਾਰ ਦੇਵਤੇ ਅੰਤਹਕਰਣ ਦੇ ਹਨ(ਏਹ ੪੨ ਦੀ ਗਿਣਤੀ ਮੁੱਕੀ)। [੩੭]ਦਸ ਪ੍ਰਕਾਰ ਦੇ ਪ੍ਰਾਣ ਚੱਲੇ [੩੮]ਏਹ(ਪਿੱਛੇ ਕਹੇ)ਦਸ ਵ੍ਯਸ਼ਟੀ (ਪ੍ਰਤਯੇਕਤਾ)ਪ੍ਰਾਣ ਹਨ।(ਸ਼੍ਰੀਗੁ:ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧ੍ਯਾਯ੬੦ ਅੰਕ ੪੯,੫੦ ਵਿਚ ਆ ਚੁਕੇ ਹਨ)। [੩੯]ਕ੍ਰਿਆ ਸ਼ਕਤੀ ਕਰਕੇ 'ਪ੍ਰਾਣ' ਪਦ ਸਮਸ਼ਟੀ ਹੈ। ਕਾਰਣ,ਸੂਖਮ ਤੇ ਅਸਥੂਲ(ਏਹ ਤਿੰਨ) ਸਰੀਰ ਹਨ। ਏਹ ਤ੍ਰੈਏ ਸਰੀਰ ਵੀ ਵ੍ਯਸ਼ਟੀ ਸਮਸ਼ਟੀ ਭੇਦ ਕਰਕੇ ਦੋ ਤਰ੍ਹਾਂ ਦੇ ਹਨ, ਵ੍ਯਸ਼ਟੀ ਤ੍ਰੈ ਸਰੀਰ ਜੀਵ ਦੇ ਪਿੱਛੇ ਕਹਿ ਆਏ ਹਨ,ਈਸ਼੍ਵਰ ਦੇ ਸਮਸ਼ਟੀ ਸਰੀਰਾਂ ਦੇ ਨਾਮ ਹੁਣ ਦੱਸਦੇ ਹਨ:-ਵੈਰਾਟ, ਸੂਤ੍ਰ, ਅਬ੍ਯਾਕ੍ਰਿਤ। [੪੦]ਅਵ੍ਯਾਕ੍ਰਿਤ=ਮਾਇਆ।

ਸਮਸ਼ਟਿ ਸਰੀਰ ਗੰਭੀਰ[੧]। [੨]ਅਭਿਮਾਨੀ ਵਿਸ੍ਵ, ਤੇਜਸ, ਪ੍ਰਾਗਹਿ ਇਹ
ਬਯਸ਼ਟਿ ਕੇ ਤੀਨ ਸਧੀਰ।ਈਸ੍ਵਰ ਹਿਰਣਗਰਭ ਬੈਸ਼੍ਵਾਨਰਇਹ ਸਮਸ਼ਟਿ
ਅਭਿਮਾਨੀ ਬੀਰ[੨]॥੧੬॥ਬਯਸ਼ਟਿ ਸਮਸ਼ਟਅਧਯਸੁ ਲਖਹੁ ਦ੍ਵੈ ਜਿਮ ਸਰ-
ਪਾਦਿ ਜੇਵਰੀ ਮਾਂਹ[੩]। ਸੀਪ ਬਿਖੈ ਰੂਪੋ ਜਿਮ ਕਲਪਤਿ[੪] ਤਿਮ ਬ੍ਰਹਮਾਤਮ
ਚੇਤਨ ਆਹਿ। ਹੈ ਅੱਗਯਾਨ ਕਰਿ ਕਲਪਤਿ ਸਭਿ ਜਗ[੫], ਅਧਿਸ਼੍ਟਾਨਿ
ਆਤਮ ਇਕ ਚਾਹਿ[੬]। ਨਹੀਂ ਜੇਵਰੀ ਜਾਨਹਿ ਜੌ ਲਗ ਤੌ ਲਗ ਕਲਪ
ਕਲਪ ਦੁਖਪਾਹਿ[੭] ॥੧੭॥ [ਪ੍ਰਲਯ:-][੮]ਤਤੁਪੰਚੀਕ੍ਰਿਤ ਪੰਚ ਅਪੰਚਿਕ੍ਰਿਤ
ਜਬਿ ਸਗਰੇ ਲੈਤਾ ਕਹੁ ਪਾਇਂ।ਭੂਤ ਅਪੰਚੀਕ੍ਰਿਤ*ਪੁਨ ਸਾਰੇ ਅੱਬਯਾਕ੍ਰਿਤ
ਮੈਂ ਲੈ ਹੁਇ ਜਾਹਿਂ[੮]।ਭੂਤ ਸਥੂਲ ਹੋਇਂ ਲੈ ਜਬਹੂੰ ਯਾਕੋ'ਪ੍ਰਲੈ ਰੈਨ ਦਿਨ'
ਨਾਇ[੯]।ਸੂਖਮਭੂਤ ਹੋਤਿਲਯਜਾਨਹੁ 'ਪ੍ਰਾਕ੍ਰਿਤ ਪ੍ਰਲੈ'ਸੁ ਨਾਮ ਕਹਾਇ[੧੦]*
॥ ੧੮ ॥ ਬ੍ਰਹਮ ਸੱਚਿਦਾ ਨੰਦ ਗਯਾਨ ਤੇ ਸਭਿ ਕੋ ਜਬਿ ਅਭਾਵ ਹੁਇ
ਜਾਇ।ਸੀਪ ਰੱਜੂ ਕੋ ਗਯਾਨ ਹੋਇ ਜਬਿ ਰੂਪਾ ਸਰਪ ਨਹੀਂ ਜਿਸ ਭਾਇ[੧੧]।
ਤਥਾ ਅਧਯਸ਼ਟ ਗਯਾਨ ਤੇ ਨਾਨਾ[੧੨]ਹੁਇਅਭਾਵ ਸਭਿ ਦ੍ਵੈਤ ਬਿਲਾਇ[੧੩]।

[੧]ਇਹ ਤ੍ਰੈ ਮਹਾਨ ਸਮਸ਼ਟੀ ਦੇ ਸਰੀਰ ਹਨ। [੨](ਜਿਸ ਤਰ੍ਹਾਂ) ਵਯਸ਼ਟੀ ਕਾਰਣ ਸੂਖਮ ਤੇ ਸਥੂਲ ਤਿੰਨਾਂ ਸਰੀਰਾਂ ਦੇ ਅਭਿਮਾਨੀ ਵਿਸ਼ਵ, ਤੇਜਸ, ਪ੍ਰਾਗ ਹਨ ਤਿਵੇਂ ਹੀ ਸਮਸ਼ਟੀ ਤ੍ਰੈਆਂ ਸਰੀਰਾਂ ਦੇ ਅਭਿਮਾਨੀ, ਈਸ਼੍ਵਰ, ਹਿਰਣਗਰਭ ਤੇ ਵੈਸ਼੍ਵਾਨਰ ਹਨ। [੩](ਬ੍ਰਹਮ ਵਿਚ) ਵਯਸ਼ਟੀ ਤੇ ਸਮਸ਼ਟੀ ਦੋਵੇਂ ਕਲਪਤ ਜਾਣੋ ਜਿਵੇਂ ਰੱਸੀ ਵਿਚ ਸੱਪ ਆਦਿਕ [ਅਧਯਸੁ=ਜਿਸਦਾ ਭ੍ਰਮ ਕਿਸੇ ਅਧਿਸ਼੍ਟਾਨ ਵਿਚ ਹੋਵੇ, ਜੈਸੇ ਸੱਪ। ਅਧਿਸ਼੍ਟਾਨ=ਜਿਸ ਵਿਚ ਭ੍ਰਮ ਦਾ ਆਰੋਪ ਹੋਵੇ, ਜੈਸੇ ਰੱਸੀ]। [੪]ਸਿੱਪੀ ਵਿਚ ਜਿਵੇਂ ਚਾਂਦੀ ਕੁਲੇਵਾਂ ਮਾਤ੍ਰ ਹੈ। [੫]ਤਿਵੇਂ ਬ੍ਰਹਮ ਆਤਮ ਚੇਤਨ ਵਿਚ (ਅਗਯਾਨ ਕਰਕੇ) ਕਲਪਤ ਹੈ ਸਾਰਾ ਜਗ। [੬]ਇਸ ਦਾ ਅਧਿਸ਼ਠਾਨ (ਸੱਤ ਸਰੂਪ) ਇਕ ਆਤਮਾ ਨੂੰ ਹੀ ਦੇਖੋ। [੭]ਜਦ ਤਕ ਰੱਸੀ ਨੂੰ ਨਹੀਂ ਪਛਾਣਦਾ ਤਦ ਤਾਈਂ ਕਲਪ ਕਲਪ ਕੇ ਦੁਖ ਪਾਉਂਦਾ ਹੈ। [੮](ਜਦ) ਪੰਚੀ ਕ੍ਰਿਤ ਤੱਤ ਅਪੰਚੀ ਕ੍ਰਿਤ ਤੱਤਾਂ ਵਿਚ ਸਾਰੇ ਲਯਤਾ ਪਾ ਜਾਂਦੇ ਹਨ, (ਤਦ) ਫਿਰ ਸਾਰੇ ਅਪੰਚੀ ਕ੍ਰਿਤ ਤੱਤ ਅੱਬਯਾਕ੍ਰਿਤ ਵਿਚ ਲੈ ਹੋ ਜਾਂਦੇ ਹਨ। [੯]ਜਦੋਂ ਸਥੂਲ ਭੂਤ ਲੈ ਹੋ ਜਾਂਦੇ ਹਨ ਇਸਦਾ ਨਾਮ'ਰਾਤਦਿਨ ਦੀ ਪ੍ਰਲੈ'ਹੈ। [੧੦]ਜਦੋਂ ਸੂਖਮ ਭੂਤ ਲਯ ਹੋ ਜਾਂਦੇ ਹਨ (ਅਵਯਾਕ੍ਰਿਤ ਵਿਚ) ਤਾਂ ਉਸ ਨੂੰ 'ਪ੍ਰਾਕ੍ਰਿਤ ਪ੍ਰਲੈ' ਕਹਿੰਦੇ ਹਨ। [੧੧]ਜਿਸ ਤਰ੍ਹਾਂ ਸਿੱਪੀ ਤੇ ਰੱਸੀ ਦੇ ਗਯਾਨ ਹੋਣ ਤੇ ਚਾਂਦੀ ਤੇ ਸੱਪ ਨਹੀਂ ਰਹਿੰਦੇ। [੧੨]ਨਾਨੱਤ੍ਵ। [੧੩]ਤਿਵੇਂ ਅਧਿਸ਼ਠਾਨ ਦੇ ਗਯਾਨ ਹੋਣ ਤੇ ਨਾਨੱਤ੍ਵ (ਕਲਪਤ ਜਗਤ)ਅਭਾਵ ਹੋ ਜਾਂਦਾ ਹੈ ਤੇ ਸਾਰੀ ਦ੍ਵੈਤ ਦੂਰ ਹੋ ਜਾਂਦੀ ਹੈ। [ਅਧਯਸ਼ਟ ਤੋਂ ਮੁਰਾਦ ਅਧਿਸ਼ਠਾਨ ਦੀ ਹੈ]। *ਜਿਸ ਵੇਲੇ ਪੰਜ ਤਤ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ ਪੰਚੀਕ੍ਰਿਤ ਕਹਿੰਦੇ ਹਨ। ਜਿਹੜੇ ਪੰਞੀ ਪ੍ਰਕ੍ਰਿਤੀਆਂ ਦੇ ਰੂਪ ਵਿਚ ਨਹੀਂ ਆਏ ਉਹਨਾਂ ਨੂੰ ਅਪੰਚੀ ਕ੍ਰਿਤ ਕਹਿੰਦੇ ਹਨ। ਪਹਿਲਿਆਂ ਨੂੰ ਸਥੂਲ ਤੇ ਦੂਜਿਆਂ ਨੂੰ ਸੂਖਮ ਭੂਤ ਕਹੀਦਾ ਹੈ।

'ਗ੍ਯਾਨ ਪ੍ਰਲੈ' ਇਸ ਨਾਮ ਕਹਿਤ ਹੈਂ[੧] ਸਤਿਗੁਰ ਉਪਦੇਸ਼ਨਿ ਤੇ ਪਾਇ॥
੧੯॥ [ਉਤਪਤਿਃ-] ਭੂਤ ਅਪੰਚੀਕ੍ਰਿਤ ਜੁਤਿ ਕਾਰਜ ਪੰਚੀਕ੍ਰਿਤ ਸਕਾਰਜ
ਹੋਇ[੨]। ਇਨ ਕੋ ਉਪਜਨ ਆਦਿ ਪੁਰਖ ਤੇ 'ਉਤਪਤਿ' ਨਾਮ ਜਾਨੀਏ
ਸੋਇ[੩]। [ਸਥਿਤੀਃ-]ਉਪਜਿ ਪ੍ਰਪੰਚ ਥਿਰੈ ਬਿਧਿ ਬਯ ਲਗ ਇਸਕੋ ਨਾਮ
'ਸਥਿਤ[੪]'ਤੂ ਜੋਇ।[੫]'ਸਥਿਤਿ ਅਵਾਂਤਰ'*ਭੇਦ ਜੁ ਬਿਧਿਨਿ ਸਦਿਨ 'ਬਿਧਿ
ਪ੍ਰਲੈ'ਕਹੈਂ ਸਭਿ ਕੋਇ[੬]॥੨੦॥ਪੂਰਨ ਆਯੂ ਬ੍ਰਹਮਾ ਲੈ ਹੁਇ ਦੁਤੀ ਪ੍ਰਲੈ ਸਭਿ
ਕੋ ਛੈ ਜਾਨਿ[੭]। ਜਿਸ ਮਹਿਂ ਉਤਪਤਿ, ਸਥਿਤ ਨ ਪਰਲੈ, ਤ੍ਰਿਤੀ ਹੋਤਿ ਹੈ
'ਪ੍ਰਲੈ ਗ੍ਯਾਨ[੮]'।ਮੁਕਤਿ ਕਾਲ ਅੱਦ੍ਵੈਤ ਅਖੰਡ ਇਕ ਐਸੋ ਰੂਪ ਤਾਂਹਿ ਪਹਿ-
ਚਾਨ[੯]।ਜੌਲਗ ਵਿੱਦ੍ਯਾ ਗ੍ਯਾਨ ਨ ਉਪਜੈ ਕਾਲ ਅਖੰਡ ਅਵਿੱਦ੍ਯਾ ਮਾਨ[੧੦]॥
੨੧॥[੧੧]ਸੰਚਿਤ,ਪਰਾਰਬਧ,ਕ੍ਰਿਯਮਾਣ ਜੁ ਤ੍ਰਿਧਾ ਕਰਮ ਜਾਵਤ ਨਹਿਂ ਗ੍ਯਾਨ।
ਭੂਤ, ਭਵਿੱਖ੍ਯਤਿ, ਬਰਤਮਾਨ ਕੋ ਇਹ ਪ੍ਰਤਿਬੰਧ ਲਏ ਪਹਿਚਾਨ[੧੧]।
ਤ੍ਰਿਗੁਣੀ ਮਾਯਾ ਲਿਏ ਚੈਤੰਨ ਮਹਿਂ ਜੀਵ ਸੁਭਾਵ ਗ੍ਯਾਨ ਬਿਨ ਜਾਨ[੧੨]।ਸਤ,
ਰਜ ਤਮ ਗੁਣ ਤੀਨਹੁ ਤਬਿਲੌਂ ਜਬਿਲੌਂ ਗ੍ਯਾਨ ਨ ਭਯੋ ਮਹਾਨ॥੨੨॥ਗੁਣ
ਕੀ ਪਰਵਿਰਤਨ ਤੇ ਰਹਿਤਨ,ਭਿੰਨ ਲਖਹਿ ਨਿਜ, 'ਨਿਰਗੁਣ' ਸੋਇ[੧੩]।

---

[੧]ਇਸਦਾ ਨਾਮ 'ਗ੍ਯਾਨ ਪ੍ਰਲੈ' ਕਹਿੰਦੇ ਹਨ ; [੨]ਅਪੰਚੀ ਕ੍ਰਿਤ ਭੂਤ ਆਪਣੇ ਕਾਰਜ ਸਮੇਤ ਜਦ ਪੰਚੀਕ੍ਰਿਤ ਸਕਾਰਜ ਹੋ ਜਾਣ। [੩]ਇਨ੍ਹਾਂ ਦਾ ਉਪਜਣਾਂ ਬ੍ਰਹਮ ਤੋਂ ਜਦ ਹੋਵੇ ਉਸ ਨੂੰ 'ਉਤਪਤੀ' ਕਹਿੰਦੇ ਹਨ। [੪]ਜਗਤ ਉਤਪਤ ਹੋਕੇ ਬ੍ਰਹਮਾ ਦੀ ਉਮਰਾ ਤਕ ਟਿਕਿਆ ਰਹਿੰਦਾ ਹੈ ਇਸ ਦਾ ਨਾਮ 'ਸਥਿਤੀ' ਹੈ। [੫]'ਅਵਾਂਤਰ ਇਸਥਿਤੀ' ਦਾ ਭੇਦ ਸੁਣੋਃ—[੬]ਕਿ ਬ੍ਰਹਮਾ ਦੇ ਦਿਨ ਨੂੰ 'ਅਵਾਂ-ਤਰ ਇਸਥਿਤੀ' ਕਹਿੰਦੇ ਹਨ ਤੇ ਬ੍ਰਹਮਾ ਦੀ ਰਾਤ ਨੂੰ 'ਅਵਾਂਤਰ ਪ੍ਰਲੈ' ਕਹਿੰਦੇ ਹਨ। [੭]ਦੂਜੀ ਪ੍ਰਲੈ ਇਹ ਹੈ ਕਿ ਜਿਸ ਵੇਲੇ ਬ੍ਰਹਮਾ ਦੀ ਆਯੂ ਪੂਰੀ ਹੋ ਜਾਵੇ ਸਭ ਦਾ ਨਾਸ਼ ਹੋ ਜਾਵੇਗਾ। [੮]ਤੀਜੀ ਗ੍ਯਾਨ ਪ੍ਰਲੈ ਇਹ ਹੈ ਕਿ ਜਿਸ ਵਿਚ ਉਤਪਤੀ, ਇਸਥਿਤੀ, ਪ੍ਰਲੈ, ਤਿੰਨੇ ਨਹੀਂ ਹਨ। [੯]ਇਕ, ਅਦ੍ਵੈਤ, ਅਖੰਡ, ਐਸਾ ਰੂਪ ਕਰਕੇ ਉਸ ਨੂੰ ਪਹਿਚਾਨਣਾ 'ਮੁਕਤੀ ਕਾਲ' ਹੈ। (ਅ) ਜਿਸ ਨੇ ਐਸਾ ਪਹਿਚਾਨਿਆ ਉਹ ਕਾਲ ਤੋਂ ਮੁਕਤ ਹੋ ਗਿਆ। [੧੦]ਜਦ ਤਕ (ਬ੍ਰਹਮ) ਵਿਦ੍ਯਾ ਦੁਆਰਾ ਗਿਆਨ ਨਹੀਂ ਉਪਜਦਾ ਉਸ ਕਾਲ ਤਕ ਅਵਿੱਦ੍ਯਾ ਨੂੰ ਅਖੰਡ ਮੰਨੋ। (ਅ) ਤਦ ਤਕ ਅਵਿੱਦ੍ਯਾ ਤੇ ਕਾਲ ਉਸਦੇ ਨਹੀਂ ਟੁੱਟਦੇ। [੧੧]ਜਦ ਤਕ ਗ੍ਯਾਨ ਨਹੀਂ ਤਦ ਤਕ ਸੰਚਤ ਪ੍ਰਾਰਬਧ ਕ੍ਰਿਯਮਾਨ ਤਿੰਨੇ ਕਰਮ ਹੈਨ,(ਤਦ ਤਕ ਹੀ)ਭੂਤ ਭਵਿੱਖਤ ਵਰਤਮਾਨ ਏਹ ਪ੍ਰਤਿਬੰਧ(ਰੁਕਾਵਟ) ਪਛਾਣਨੇ ਗ੍ਯਾਨ ਪ੍ਰਾਪਤੀ ਵਿਚ। [੧੨]ਤ੍ਰਿਗੁਣੀ ਮਾਯਾ ਜਦ ਚੇਤਨ ਨੇ ਆਪਣੇ ਵਿਚ ਲੈ ਲਈ ਤਦ ਗ੍ਯਾਨ ਤੋਂ ਬਿਨਾਂ ਹੋਕੇ ਜੀਵ ਸੁਭਾਵ ਵਾਲਾ ਹੋ ਗਿਆ। [੧੩](ਜਦ ਚੇਤਨ) ਗੁਣਾਂ ਦੀ ਪ੍ਰਵਿਰਤੀ ਤੋਂ ਰਹਿਤ ਹੈ ਤੇ ਆਪਣੇ ਆਪ ਨੂੰ ਭਿੰਨ ਲਖਦਾ ਹੈ ਤਦ ਤਕ ਉਹ 'ਨਿਰਗੁਣ' (ਕਹੀਦਾ) ਹੈ। *ਅਵਾਂਤਰ ਪ੍ਰਲੈ ਨੂੰ 'ਨੈਮਿੱਤਕ ਪ੍ਰਲੈ ਤੇ ਮਨਵੰਤਰ ਪ੍ਰਲੈ' ਬੀ ਕਹਿੰਦੇ ਹਨ।

[1]ਜਬਹਿ ਤ੍ਰਿਗੁਨ ਮਹਿਂ ਚਿਤੰਨ ਅਪਨਿਪੌ ਲਖਿ ਅੱਗਯਾਨ ਤੇ 'ਸਰਗੁਣ' ਹੋਇ[1]। [2]ਨਾਸ਼ਵੰਤ ਆਕਾਰ ਪਛਾਨਹੁ, ਨਿਰਾਕਾਰ ਅਬਿਨਾਸ਼ੀ ਜੋਇ[2]। ਕਵਿ ਸੰਤੋਖ ਸਿੰਘ, ਕਹਿਂ ਸਤਿਗੁਰ ਜੀ ਸਾਰ ਗ੍ਰਹਣ ਬਿਨ ਸਾਰ ਸਖੋਇ[3] ॥ ੨੩ ॥ ਚੌਪਈ ॥ [4]ਤਨ, ਇੰਦ੍ਰੈ, ਮਨ, ਪ੍ਰਾਣ ਅਨਾਤਮ। ਲਖਹੁ ਅਕਾਰ ਅੱਗਯਾਨ ਸਹਿਤ ਤਮ। ਨਿਰੰਕਾਰ ਸਾਖੀ ਬ੍ਰਹਮਾਤਮਾ ਆਪਨਪੌ ਜਾਨਹਿ ਜੁ ਅਨਾਤਮ[4]* ॥ ੨੪ ॥ ਸੋਰਠਾ ॥ [5]ਚਿਤ ਬ੍ਰਹਮ ਨਿਜ ਲਖਿ ਨਾਂਹਿ ਸੋ ਅਕਾਰ ਨਿਰਕਾਰ ਨਹਿਂ। ਕਿਯੋ ਅਪਨਪੌ ਨਾਂਹਿ ਬਿਸਰ ਪਰਜੋ ਜੋ ਆਪ ਹੀ[5]॥੨੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਵਿਚਾਰ ਨਿਰਨੈ' ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋ ਅੰਸੂ ॥੪੪॥

## ੪੫. [ਵੇਦਾਂਤ ਵਿਚਾਰ]।

॥ ਦੋਹਰਾ ॥ [ਗੁਰੂ:–]†[6]ਈਸ਼ਰ ਮੂਰਤ ਗਯਾਨ ਕੀ ਸਿਖ ਸੰਸਾਰ ਤੇ ਪਾਰ। ਸੋ ਸਤਿਗੁਰ ਉੱਤਮ ਅਧਿਕ ਇਤਰ ਗੁਰੂ ਵਿਵਹਾਰ[6]। ॥੧॥ ਚੌਪਈ ॥ [ਸਿੱਖ:–]‡ ਬਿਬੇਕ[1], ਵਿਰਾਗ[2], ਮੁਮੁਖਤਾ[3], ਤੀਨ।

---

[1]ਜਦੋਂ ਚੇਤਨ ਆਪਣੇ ਆਪ ਨੂੰ ਅੱਗਯਾਨ ਕਰਕੇ ਤ੍ਰਿਨਾਂ ਗੁਣਾਂ ਵਿਚ ਜਾਣਦਾ ਹੈ ਤਦੋਂ ਉਹ 'ਸਰਗੁਣ' ਹੈ। [2]ਆਕਾਰ ਨੂੰ ਨਾਸ਼ਵੰਤ ਜਾਣੋ ਤੇ ਨਿਰਾਕਾਰ ਨੂੰ ਅਬਿਨਾਸ਼ੀ ਜਾਣੋ। [3]ਸਤਿਗੁਰ ਜੀ ਕਹਿੰਦੇ ਹਨ ਕਿ ਆਤਮਾ ਨੂੰ ਗ੍ਰਹਿਣ ਕੀਤੇ ਬਿਨ ਤੱਤ ਨੂੰ ਖੋ ਲੈਂਦਾ ਹੈ। [4]ਤਨ, ਇੰਦ੍ਰੈ, ਮਨ, ਪ੍ਰਾਣ (ਸਭ) ਅਨਾਤਮਾ ਹਨ, ( ਇਸ ) ਅਨਾਤਮਾ ਨੂੰ ਤੂੰ ਜੋ ਅਪਨਪੌ ( ਆਪਣਾ ਆਪ ) ਜਾਣਦਾ ਹੈਂ, ਲਖ ਲੈ ਕਿ ( ਇਹ ਸਾਰਾ ) ਆਕਾਰ ਵਾਲਾ ਅਗਯਾਨ ਦੇ ਹਨੇਰੇ ਸੰਯੁਕਤ ਹੈ, (ਕੇਵਲ) ਸਾਖੀ ਆਤਮਾ ਨਿਰਾਕਾਰ ਬ੍ਰਹਮ ਹੈ, ਅਥਵਾ ਬ੍ਰਹਮਾਤਮਾ ਨਿਰਾਕਾਰ ਤੇ ਸਾਖੀ ਰੂਪ ਹੈ। [5]ਤੂੰ ਆਪ ਨੂੰ ਚੇਤਨ ਬ੍ਰਹਮ ਨਹੀਂ ਲਖਿਆ ਉਹ ਤਾਂ ਨਿਰਅਕਾਰ ਤੇ ਨਿਰਕਾਰਣ ਹੈ, (ਜਦ) ਤੂੰ ਆਪ ਹੀ ਵਿਸਰ ਗਿਆ ਹੈਂ ਤਦੇ ਹੀ ਤਾਂ ਤੂੰ ਆਪਣਾ ਆਪ ( ਸਹੀ ) ਨਹੀਂ ਕੀਤਾ। [ਅਕਾਰ ਨਿਰਕਾਰ ਨਹਿ। 'ਨਿਰ' ਦੇਹੁਰੀ ਦੀਪਕ ਹੈ। ਅਕਾਰਨਿਰ+ਨਿਰਕਾਰਨਹਿ]। (ਅ) ਅਕਾਰ ਨਿਰਕਾਰਨਹਿ ਨੂੰ 'ਅਕਾਰ ਨਿਰਕਾਰ ਨਹਿਂ' ਪੜ੍ਹਕੇ ਅਰਥ ਕਰਦੇ ਹਨ ਉਹ ਨਾ ਆਕਾਰ ਵਾਲਾ ਹੈ ਨਾ ਨਿਰ ਅਕਾਰ ਹੈ। [6]ਸਿਖ ਨੂੰ ਸੰਸਾਰ ਤੋਂ ਪਾਰ ਕਰਨੇ ਵਾਲਾ ਉਹ ਸਤਿਗੁਰੂ ਅਧਿਕ ਉੱਤਮ ਹੈ ਜਿਸ ਵਿਚ (ਬ੍ਰਹਮ) ਗਯਾਨ ਦੀ ਇਸਥਿਤੀ ਹੈ ਉਹ ਈਸ਼੍ਵਰ ਮੂਰਤੀ ਹੈ। ਹੋਰ ਗੁਰੂ ਵਿਵਹਾਰ (ਮਾਤ੍ਰ) ਹਨ। (ਜਿਨ੍ਹਾਂ ਅਰਥਾਂ ਵਿਚ ਗੁਰੂ ਪਦ ਦਸਾਂ ਪਾਤਸ਼ਾਹੀਆਂ ਨਾਲ ਵਰਤੀਂਦਾ ਹੈ ਉਹ ਅਰਥ ਏਥੇ ਨਹੀਂ। ਸ਼ਾਸਤ੍ਰੀ ਲੋਕ 'ਗੁਰੂ' ਪਦ ਆਮ ਉਸਤਾਦ ਦੇ ਅਰਥਾਂ ਵਿਚ ਵਰਤਦੇ ਹਨ, ਚਾਹੇ ਕਿਸੇ ਵਿਦਯਾ ਦਾ ਉਸਤਾਦ ਹੋਵੇ)। [7]ਮੋਖ ਦੀ ਇੱਛਾ।

*ਪਾ:–ਜੋ ਆਤਮ। †'ਗੁਰਮਤ ਵਿਚ ਗੁਰੂ ਦਾ ਕੀ ਦਰਜਾ ਹੈ'? ਅਗਲੇ ਅੰਸੂ ਵਿਚ ਦੱਸਾਂਗੇ। ‡ਗੁਰੂ, ਸਿੱਖ, ਉਪਦੇਸ਼ ਆਦਿਕ ਸਿਰਨਾਮੇਂ ਪਾਠਕਾਂ ਦੇ ਸੁਖ ਲਈ ਅਸੀਂ ਦੇ ਰਹੇ ਹਾਂ ਇਸ ਕਰਕੇ ਇਨ੍ਹਾਂ [ ] ਨਿਸ਼ਾਨਾਂ ਦੇ ਵਿਚ ਦਿੱਤੇ ਹਨ।

[1]ਖਟਧਾ ਚਤੁਰਥ,ਸਮ੧,ਦਮ੨,ਚੀਨ।ਉਪਰਤਿ੩, ਤਤਿੱਖਜਾ੪, ਸ਼ਰਧਾ੫, ਕਰੈ[1]।ਸਮਾਧਾਨ੬,ਚਾਤੁਸ਼ਟੈ ਧਰੈ[2]।੨।[3]'ਸਿਖ'ਸੋਈ ਲਖ ਲਹਿ ਕੱਲਜਾਣ[3]। ਅਪਰ ਦੇਹ ਪੋਖਨਿ ਕੇ ਜਾਨਿ[4]।[ਉਪਦੇਸ਼:–] [5]ਹੋਇ ਬਿਚਾਰ ਆਤਮਾ ਨਾਤਮ। ਗਯਾਨ ਸਰੂਪ ਪਾਇ ਉਰ ਹਾਤਮ[5] ॥੩॥ ਸਿਖ ਕੇ ਨਾਸ਼ਹਿੰ ਬੰਧ ਕਲੇਸ਼[6]।ਤਿਸ ਕੋ ਨਾਮ ਭਨੈਂ 'ਉਪਦੇਸ਼'।[ਦੀਖਯਾ:–][7]ਬਿਮਲ ਗਯਾਨ ਦੇ ਰ਼ਰ ਭਵ ਹਾਨਾ। ਇਹ 'ਦੀਖਯਾ' ਸਭਿ ਕਸ਼ਟ ਮਿਟਾਨਾ[7] ॥੪॥ [ਮੰਤ੍ਰ:–] ਮੰਤ੍ਰ ਸ਼ਿਰੋਮਣਿ ਕਹਿੰ ਸਤਿਨਾਮ[8]। ਜਿਸ ਕੇ ਸਿਮਰਣ ਲਹਿ ਸੁਖ ਧਾਮ। [ਅਥਵਾ:–][9]ਅੱਦ੍ਵੈਤ ਵਾਕ ਤੱਤ੍ਵੰਮਸਿ ਜੋਇ।ਤੂੰਹੈਬ੍ਰਹਮ ਸੁਨੈਸਿਖ ਸੋਇ[9]।੫। 'ਅਹੰਬ੍ਰਮਾਸਮਿ' ਬਹੁਰ ਉਚਾਰੇ। ਮਹਾਵਾਕਜ ਏਹ ਮੰਤ੍ਰ ਸੁ ਧਾਰੇ[10]। [ਵਰਣ:] ਲਏ ਪ੍ਰਕਿਰਤਿ ਸਤਿਗੁਣ ਦ੍ਵਿਜ ਜਾਤਿ[11]। ਸਤ ਰਜ ਮਿਸ੍ਰਤ ਛੱਤ੍ਰੀ ਭਾਂਤ[12] ॥ ੬ ॥ ਰਜ ਤਮ ਲਏ ਪ੍ਰਕ੍ਰਿਤ ਤਨ ਬੈਸ[13]। ਤਮ ਪ੍ਰਕ੍ਰਿਤਿ ਤੇ ਸ਼ੂਦ੍ਰਨ ਹੈਸ[14]। ਤ੍ਰਿਗੁਣੀ ਪ੍ਰਕ੍ਰਿਤੀ ਚਾਰ ਵਰਣ ਗਣ[15]। ਇਕ ਇਕ ਬਰਣ ਮਹਿਂ ਚਾਰਹੁ ਬਰਣ[16] ॥ ੭ ॥ ਅਥਵਾ ਵਰਣ ਦੋਇ ਇਸ ਢਾਲ[17]। ਬ੍ਰਹਮਨ ਆਦਿ ਅੰਤ ਚੰਡਾਲ[18]। ਬ੍ਰਹਮ ਅਭਿਮਾਨੀ[19] ਬ੍ਰਹਮਣ ਕਹੀਏ । ਤਨ ਅਭਿਮਾਨਿ ਚੰਡਾਲ ਸੁ ਲਹੀਏ[20] ॥ ੮ ॥ ਬ੍ਰਹਮਣ ਸੋ ਜੋ ਬ੍ਰਹਮ ਜਾਨਾਤਿ[21] । ਬੇਦ ਗ੍ਰੰਥ ਭਾਖਤਿ ਬੱਖਜਾਤਿ[22]

---

[1]ਦੂਜੇ ਖਟਸੰਪੱਤੀ ਜੋ ਇਹ ਹੈ:–ਸਮ, ਦਮ, ਉਪ੍ਰਤਿ, ਤਤਿੱਖਜਾ, ਸ਼ਰਧਾ, ਸਮਾਧਾਨ। ਸੂਚਨਾ– ਵੇਰਵਾ ਦੇਖੋ ਅੱਗੇ ਅੰਕ ੩੦ ਤੋਂ ੩੪ ਤਕ। [2]ਜੋ ਇਹ ਚਾਰ (ਬਿਬੇਕ, ਵੈਰਾਗ, ਮੋਖ ਇੱਛਾ, ਖਟਸੰਪੱਤੀ) ਧਾਰੇ। [3]ਉਹ ਸਿੱਖ ਹੈ ਤੇ ਜਾਣ ਲਓ ਕਿ ਉਹ ਕੱਲਜਾਨ ਨੂੰ ਪਾ ਲਵੇਗਾ। [4]ਹੋਰ (ਸਿੱਖ) ਦੇਹ ਪਾਲਨਹਾਰੇ ਜਾਣੋ। [5](ਜਿਸ ਵਿਚ) ਆਤਮਾ ਅਨਾਤਮਾ ਦਾ ਵਿਚਾਰ ਹੋਵੇ ( ਅਤੇ) ਸਰੂਪ ਦੇ ਗਜਾਨ ਨੂੰ ਪਾਕੇ (ਅਗਜਾਨ) ਦਾ ਅੰਧੇਰਾ ਦਿਲ ਵਿਚੋਂ ਦੂਰ ਹੋ ਜਾਵੇ। [6](ਜਿਸ ਨਾਲ) ਸਿੱਖ ਦੇ ਬੰਧਨ ਤੇ ਕਲੇਸ਼ ਦੂਰ ਹੋ ਜਾਣ। [7]ਜੋ ਨਿਰਮਲ ਗਜਾਨ ਗੁਰੂ ਦੇਕੇ ਜਨਮ ਮਰਨ ਤੇ ) ਸਾਰੇ ਕਸ਼ਟ ਮਿਟਾ ਦੇਵੇ ਸੋ ਦੀਖਜਾ ਹੈ। [8]'ਸਤਿਨਾਮ' ਨੂੰ ਸ਼ਿਰੋਮਣ ਮੰਤ੍ਰ ਕਹਿੰਦੇ ਹਨ। [9]ਅਦ੍ਵੈਤ ਵਾਕ 'ਤਤ ਤ੍ਵੰ ਅਸਿ' ਅਰਥਾਤ 'ਤੂੰ ਹੈਂ ਬ੍ਰਹਮ' ਸਿੱਖ ਸੁਣੇ। [10]ਇਸ ਮਹਾਂ ਵਾਕ ਨੂੰ ਹੀ ਮੰਤ੍ਰ ਧਾਰਨ ਕਰੇ। [11]ਸਤੋਗੁਣ ਨੂੰ ਲੈਕੇ ਪ੍ਰਕ੍ਰਿਤੀ ਦਿਜ ਜਾਤੀ (ਉਤਪੰਨ ਕਰਦੀ ਹੈ)। [12]ਸਤ ਤੇ ਰਜ ਨੂੰ ਮਿਲਾਕੇ ਛੱਤ੍ਰੀਆਂ ਦੀ ਕਿਸਮ ਪੈਦਾ ਕਰਦੀ ਹੈ। [13]ਰਜੋ ਤੇ ਤਮੋ ਨੂੰ ਲੇਕੇ ਪ੍ਰਕ੍ਰਿਤੀ ਵੈਸ਼ ਸਰੀਰ ਪੈਦਾ ਕਰਦੀ ਹੈ। [14]ਪ੍ਰਕ੍ਰਿਤੀ ਨੇ ਤਮੋ ਨੂੰ ਲੈ ਕੇ ਸ਼ੂਦ੍ਰਾਂ ( ਨੂੰ ਰਚਿਆ ) ਹੈ। [15]ਤ੍ਰੈਗੁਣੀ ਪ੍ਰਕ੍ਰਿਤੀ ਤੋਂ ਚਾਰ ਵਰਣ (ਐਉਂ) ਗਿਣੀਂਦੇ ਹਨ। [16]ਪਰ ( ਕਰਮਾਂ ਅਨੁਸਾਰ ) ਇਕ ਇਕ ਵਰਣ ਦੇ ਚਾਰੇਂ ਵਰਣ ਬਣ ਸਕਦੇ ਹਨ। [17]ਯਾ ਵਰਨ ਦੋ ਹਨ ਜੋ ਇਸ ਤਰ੍ਹਾਂ ਹਨ:– [18]ਮੁੱਢਲਾ ਬ੍ਰਾਹਮਣ ਤੇ ਅੰਤਲਾ ਚੰਡਾਲ। [19](ਮੈਂ ਬ੍ਰਹਮ ਹਾਂ) ਐਸੀ ਨਿਸ਼ਟਾ ਵਾਲੇ ਨੂੰ। [20]ਤਨ ਦੇ ਅਭਮਾਨੀ ਨੂੰ ਚੰਡਾਲ ਸਮਝੀਏ। [21]ਜੋ ਬ੍ਰਹਮ ਨੂੰ ਜਾਣਦਾ ਹੈ। [22]ਵੇਦ ਤੇ ਸ੍ਰੀ ਗੁਰੂ ਗ੍ਰੰਥ ਜੀ ਆਖਦੇ ਹਨ ਪ੍ਰਗਟ।

[ਆਸ਼੍ਰਮ:] ਆਸ਼੍ਰਮ ਬ੍ਰਹਮਚਾਰੀਰੱਤ੍ਰਾਸ।ਗ੍ਰਹਸਥ ਬਾਨ ਪ੍ਰਸਥੰ ਸੰਨਯਾਸ[1] ॥੯॥[ਅਤਿ ਵਰਣਾਸ਼੍ਰਮ:–][2]ਉਲੰਘਹਿ ਵਰਣਾਸ਼੍ਰਮ ਅਭਿਮਾਨ।ਅਤਿ ਵਰ-ਣਾਸ਼੍ਰਮਵਾਨ ਸੁ ਜਾਨ[2]। ਅਤਿ ਵਰਣਾਸ਼੍ਰਮੀਧ ਬਿਭਚਾਰ ਨ[3]।[ਧਰਮ:–] ਬ੍ਰਹਮਨਿਸ਼ਠ ਆਤਮ ਧ੍ਰਮ ਧਾਰਨ[4]॥੧੦॥[ਅਧਰਮ:-][5]ਧਰਮ ਆਤਮਾ ਤੇ ਜਬਿ ਹੀਨ।ਰਹੈ ਅਨਾਤਮ ਧਰਮੰ ਲੀਨ।ਇਹ ਅਧਰਮ ਕਰੀਜੈ ਬਰਣ[5]। [ਮਰਣ:-][6]ਸੱਤਿਨਾਮ ਸਿਮਰਣ ਨਹਿੰ ਮਰਣ ॥ ੧੧ ॥ ਅਥਵਾ ਸਚਿਦਾ-ਨੰਦ ਸਰੂਪ। ਨਿਹ ਸਿਮਰਣ ਸੋ ਮਰਣ ਕੁਰੂਪ[6]। [ਜਨਮ:-] ਸੱਤਿਨਾਮ ਲਿਵ ਅਹੰ ਬ੍ਰਹਮਾਸਮਿ। ਇਸ ਵਿੱਦ੍ਯਾ ਕੀ ਉਤਪਤਿ ਜਨਮ[7] ॥ ੧੨ ॥ [ਬਿਖ, ਅੰਮ੍ਰਿਤ:-][8]ਹ੍ਵੈ ਸੰਸਾਰ ਕੀ ਪ੍ਰਾਪਤਿ ਜੋਇ। ਨਿਜ ਸਰੂਪ ਬਿਸਰਹਿ ਬਿਖ ਸੋਇ[8]। [9]ਹੁਇ ਜੁ ਗ੍ਯਾਨ ਤੇ ਸਫੁਰਣ ਸ੍ਵਰੂਪ। ਸੋਈ ਅੰਮ੍ਰਿਤ ਮੋਖ ਅਨੂਪ[9]॥੧੩॥[ਗੁਣ,ਦੋਖ:-][10]ਬਿਨ ਬਿਵਹਾਰ ਆਤਮਾ ਦੇਖ। ਇਹੀ ਬਡੋ ਗੁਣ ਸੁਮਤਿ ਪਰੇਖ[10]।ਤ੍ਰਿਗੁਣ ਸਮੇਤ ਆਤਮਾ ਪਿਖੇ*[11]।ਬਡੋ ਦੋਖ ਗ੍ਯਾ-ਨੀ ਇਹ ਲਖੇ[12]॥੧੪॥[ਜਸ,ਅਪਜਸ:-][13]ਗ੍ਯਾਨ ਭਏ ਤੇ ਜੀਵਨਮੁਕਤਿ। ਸੁਜਸ ਬਿਸਾਲ ਇਹੀ ਹੁਇ ਜੁਗਤਿ[13]। [14]ਜੀਵਨ ਮੁਕਤਿ ਨ ਆਤਮ ਗ੍ਯਾਨ। ਸੋਈ ਅਪਜਸ ਮਹਿਦ ਮਹਾਨ[14]॥੧੫॥ਦੋਹਰਾ॥ [ਪੰਡਿਤ ਸੰਤ:–]

[1]ਆਸ਼੍ਰਮ ਚਾਰ ਹਨ—ਬ੍ਰਹਮਚਾਰੀ, ਗ੍ਰਹਸਥ ਬਾਨਪ੍ਰਸਥ ਤੇ ਸੰਨਯਾਸ। [2]ਵਰਣਾਸ਼੍ਰਮ ਦੇ ਅਭਿਮਾਨ ਤੋਂ ਪਰੇ ਹੋ ਜਾਵੇ ਉਸਨੂੰ ਅਤਿ ਵਰਣਾਸ਼੍ਰਮ ਵਾਲਾ ਜਾਨ ਲਓ। [3]ਅਤਿ ਵਰਨਾਸ਼੍ਰਮੀ ਉਹ ਹੈ ਜੋ ਅਨਿੰਨ ਹੈ ਭਾਵ ਬ੍ਰਹਮ ਭਾਵ ਛੱਡਕੇ ਹੋਰਥੇ ਨਹੀਂ ਜਾਂਦਾ। [4]ਆਤਮਾ ਵਿਚ ਬ੍ਰਹਮ ਨੇਸ਼ਠਾ ਦਾ ਧਾਰਨਾ 'ਧਰਮ' ਹੈ। [5]ਆਤਮ (ਨੇਸ਼ਠਾ ਰੂਪੀ) ਧਰਮ ਤੋਂ ਜਦ ਹੀਨ ਹੈ ਤੇ ਅਨਾਤਮ ਧਰਮ ਵਿਚ ਲੀਨ ਰਹਿੰਦਾ ਹੈ, ਇਸ ਨੂੰ ਅਧਰਮ ਵਰਣਨ ਕਰੀਦਾ ਹੈ। [6]ਸੱਤਿਨਾਮ ਦਾ ਸਿਮਰਣ ਨਹੀਂ, ਇਹ ਮ੍ਰਿਤ੍ਯੂ ਹੈ, ਅਥਵਾ ਸਚਦਾਨੰਦ ਸਰੂਪ ਦਾ (ਆਤਮਾ ਰੂਪ ਕਰਕੇ) ਜੋ ਚਿੰਤਨ ਨਹੀਂ ਹੈ ਉਹ ਬੀ ਬੁਰੀ ਮ੍ਰਿਤ੍ਯੂ ਹੈ। [7](ਜਨਮ ਕੀ ਹੈ?)ਸੱਤਿਨਾਮ ਵਿਚ ਲਿਵ ਜੁੜੀ ਹੋਵੇ (ਅਥਵਾ) ਅਹੰ ਬ੍ਰਹਮਾਸਿਮੀ (ਵਿਚ ਲਿਵ ਜੁੜੀ ਹੋਵੇ)ਇਸ ਵਿਦ੍ਯਾ ਦੀ ਜੋ ਉਤਪਤੀ ਹੈ, ਇਹ ਜਨਮ ਹੈ। [8]ਨਿਜ ਸਰੂਪ ਨੂੰ ਜੋ ਬਿਸਰ ਜਾਣਾ ਹੈ ਸੋ ਬਿਖ ਹੈ ਉਸਤੋਂ ਸੰਸਾਰ ਦੀ ਪ੍ਰਾਪਤੀ (ਜਨਮ ਮਰਣ) ਹੁੰਦਾ ਹੈ। [9]ਗਿਆਨ ਦੁਆਰਾ ਜੋ(ਨਿਜ)ਸਰੂਪ ਦੀ ਸਫੁਰਣਤਾ ਹੁੰਦੀ ਹੈ ਉਹ ਅੰਮ੍ਰਿਤ ਹੈ ਜਿਸਤੋਂ ਕੇਵਲ ਮੋਖ ਮਿਲਦੀ ਹੈ। [10]ਆਤਮਾ ਨੂੰ ਬਿਵਹਾਰ ਤੋਂ ਬਿਨਾਂ ਦੇਖਣਾ ਭਾਵ ਤ੍ਰਿਗੁਣਾਂ-ਤੀਤ ਤੱਕਣਾ ਇਸਨੂੰ ਬੁਧੀਵਾਨ ਬੜਾ ਗੁਣ ਵੇਖਦੇ ਹਨ। [11]ਤਿੰਨਾਂ ਗੁਣਾਂ ਸਮੇਤ ਆਤਮਾ ਨੂੰ ਦੇਖੇ। [12]ਗ੍ਯਾਨੀ ਇਹ ਬੜਾ ਦੋਖ ਲਖਦੇ ਹਨ। [13]ਸ੍ਰੇਸ਼ਟ ਜਸ ਦੇ ਹੋਣ ਦੀ ਇਹੀ ਜੁਗਤ ਹੈ ਕਿ ਗਿਆਨ ਹੋਣ ਤੇ ਜੀਵਨ ਮੁਕਤ ਹੋਵੇ। [14]ਬੜਾ ਭਾਰੀ ਅਪਜਸ ਉਹ ਹੈ ਕਿ ਆਤਮ ਗਿਆਨਪਾਕੇ ਜੀਵਨ ਮੁਕਤੀ ਨਾ ਹੋਵੇ। ਅਥਵਾ ਜੀਵਨ ਮੁਕਤੀ ਦੇਣੇ ਵਾਲਾ ਆਤਮਗ੍ਯਾਨ ਨਾ ਮਿਲੇ।

*ਪਾ:—ਬਿਖੇ।

[੧]ਬੁੱਧਿ ਰਹਹਿ ਬ੍ਰਹਮਭਾਵ ਮਹਿਂ ਬ੍ਰਹਮਾਦਿ ਸ਼ੇਖ ਪਰਯੰਤ । ਇਕਤਾ ਮਹਿ ਨਿਸ਼ਚਾ ਲਹੈ ਸੋਈ ਪੰਡਤਿ, ਸੰਤ[੧]॥੧੬॥ਚੌਪਈ॥ [ਰੋਗੀ, ਅਰੋਗੀ:-] [੨]ਹੈ-ਮਮਤਾ ਅਭਿਮਾਨੀ ਥੀਵ।ਰੋਗੀ ਸੋ ਸੰਸਾਰੀ ਜੀਵ[੨]।ਅਹੰ ਮਮਤਾਭਿਮਾਨ ਤੈ ਹੀਨ।ਗਯਾਨ ਸਰੂਪ ਅਰੋਗੀ ਚੀਨ॥੧੭॥ਬੁੱਧਿ ਅਨਾਤਮ ਮਹਿਂ ਸੋ ਰੋਗੀ। ਬ੍ਰਹਮਬੁੱਧਿ ਤਿਹ ਜਾਨ ਅਰੋਗੀ[੩]।[ਧਨੀ ਨਿਰਧਨੀ:—]।ਆਤਮਧਨ ਪ੍ਰਾਪਤ ਸੋ ਧਨੀ।ਬਿਨਆਤਮ ਪਾਏ[੪] ਨਿਰਧਨੀ॥੧੮॥[ਨਿਸ਼ਕਾਮਤਾ:—]ਜਗਯਾਸੀ ਨਰ ਚਹੈ ਜੁ ਸ਼੍ਰੇਯ[੫]।ਉੱਤਮ ਕਰਮ ਕਰੈ ਹਿਤਦੇਯ[੬]।ਨਹਿਂ ਅਭਿਲਾਖਾਫਲ ਕੀ ਕਰੈ।ਹੁਇ ਨਿਸ਼ਕਾਮਬ੍ਰਿਤ ਦ੍ਰਿੜ ਧਰੈ॥੧੯॥[ਪੰਚਕਰਮ:-] ਕਰਿਬੇ ਕਰਮ ਪੰਚ ਪਰਕਾਰ।ਇਕਤੌਂ'ਨਿੱਤ ਕਰਮ੧'ਹਿਤ ਧਾਰ।ਮੱਜਨ[੭] ਗੁਰਬਾਨੀ ਕੌ ਪਠਨਾ।ਸੰਧਯਾਦਿਕ ਸੱਤਿਨਾਮ ਮੁ ਰਟਨਾ॥੨੦॥ਸ਼੍ਰਾਧ ਆਦਿ [੮]'ਨੈਮਿੱਤਯਕ੨'ਅਹੈਂ[੮]।ਕਿਹ ਨਮਿੱਤ ਤੇ ਕਰਨ ਜੁ ਲਹੈਂ[੯]।[੧੦]'ਪ੍ਰਾਸ਼ਚਿਤਾਦਿਕ੩'ਤ੍ਰਿਤੀਓ ਧਰੈਂ[੧੦]।ਬਰਤ ਚੰਦ੍ਰਾਇਣਾਦਿ ਜੋ ਕਰੈਂ[੧੧] ॥੨੧॥ ਚਤੁਰਥ ਹੈ 'ਉਪਾਸਨਾ੪' ਰੂਪ।ਪੂਜਨ ਅਪਨੋ ਇਸ਼ਟ ਅਨੂਪ। ਇਹ ਚਾਰਹੁੰ ਸ਼ੁਭ ਕਰੈ ਸਦੀਵ । ਹੁਇ ਨਿਸ਼ਕਾਮ ਭਲੇ ਨਿਰ ਨੀਵ[੧੨]॥੨੨॥ ਪਰਮੇਸ਼ੁਰ ਕੈ ਸਤਿਗੁਰ ਪਾਸ।ਅਰਪਹਿ ਸਕਲ ਕਰਮ ਨਿਰਜਾਸ । ਕਰਮ ਪੰਚਮੋ 'ਨਿਖਿਧ੫' ਪਛਾਨ । ਆਦਿਕ ਪਰ ਇਸਤ੍ਰੀ ਰਤਿ ਠਾਨਿ ॥੨੩॥ ਇਨ ਕੋ ਅੰਗੀਕਾਰ ਨ ਕਰੈ।ਜੋ ਨਰ ਸ਼੍ਰੇਯ ਚਾਹ ਕੋ ਧਰੈ।ਭਗਤਿਜੋਗ ਕਰਿ ਜਬਿ ਨਿਸ਼ਕਾਮ[੧੩]। ਸ਼ੁਧਅੰਤਹਕਰਣ ਹੁਇ ਅਭਿਰਾਮ॥੨੪॥ਜਥਾਮਲੀਨਬਸਤ੍ਰ ਬਹੁ ਕਾਰੇ[੧੪]। ਉੱਜਲ ਸਾਬਣ ਸਾਥ ਪਖਾਰੇ।ਇਮ ਉਪਾਇ ਤੇ ਮਨ ਸ਼ੁਧਿ ਜਬੈ।ਈਸ਼ ਪ੍ਰਸੰਨ ਹੋਤਿ ਹੈ ਤਬੈ॥੨੫॥[ਚਾਰ ਸਾਧਨ:—]ਚਾਰਹੁੰਸਾਧਨ[੧੫]ਉਰ ਉਪਜਾਵੈ। ਸੁਧਰੇ ਖੇਤ ਅੰਨ ਜਿਮ ਪਾਵੈ[੧੬]*। ਇਕ'ਬੈਰਾਗ੧'ਫੁਰੈ ਮਨ ਐਸੋ।ਵਿਸ਼ਟਾ

---

[੧]ਬ੍ਰਹਮਾ ਆਦਿਕਾਂ ਤੋਂ ਲੈਕੇ ਸੇਸ਼ਨਾਗ ਤਕ (ਭਾਵ ਆਕਾਸ਼ ਵਾਸੀਆਂ ਤੋਂ ਲੈਕੇ ਪਾਤਾਲ ਵਾਸੀਆਂ ਤਕ)ਬੁੱਧੀ ਬ੍ਰਹਮਭਾਵ ਵਿਚ ਰਹੇ,ਏਕਤਾ ਵਿਚ ਨਿਸ਼ਚਾ ਪਕਾ ਲਵੇ ਉਹੀ ਪੰਡਤ ਹੈ ਓਹੀ ਸੰਤ ਹੈ। [੨]ਜੋ ਸੰਸਾਰੀ ਜੀਵ ਦਾ ਅਹੰਤਾ ਮਮਤਾ ਕਰਕੇ ਅਭਿਮਾਨੀ ਹੈ ਸੋ ਰੋਗੀ ਹੈ। [੩]ਜਿਸਦੀ ਬੁੱਧੀ ਬ੍ਰਹਮ ਵਿਚ ਹੈ ਸੋ ਅਰੋਗੀ ਹੈ। [੪]ਆਤਮਾ ਪਾਏ ਤੋਂ ਬਿਨਾ। [੫]ਕਲਜਾਣ। [੬]ਪ੍ਰੇਮ ਨਾਲ। [੭]ਇਸ਼ਨਾਨ ਕਰਕੇ। [੮]ਸ਼੍ਰਾਧਆਦਿ ਨੈਮਿੱਤਕ ਕਰਮ ਹਨ। [੯]ਜੋ ਕਿਸੇ ਨਮਿੱਤਕਰਕੇ ਕਰਨਾ ਬਣਦਾ ਹੈ। [੧੦]ਪ੍ਰਾਸਚਿਤਆਦਿ (ਜੋ ਪਾਪ ਉਤਾਰਨ ਲਈ ਕਰੀਦੇ ਹਨ) ਤੀਜੇ ਹਨ। [੧੧]ਚੰਦ੍ਰਾਇਣ ਆਦਿ ਵਰਤ ਜੋ ਰੱਖੀਦੇ ਹਨ। [੧੨]ਨੀਵਾਂ ਹੋਵੇ।(ਅ) ਨਿਰਣੈ ਕਰਕੇ। [੧੩]ਨਿਸ਼ਕਾਮ ਭਗਤੀ ਜੋਗ ਕਰਕੇ। [੧੪]ਕਾਲੇ। [੧੫]ਵੈਰਾਗ ਵਿਵੇਕ,ਖਟ ਸੰਪੱਤੀ,ਮਮੋਖਸ਼ਾ। [੧੬]ਸੁਧਰੇ ਹੋਏ ਖੇਤ ਵਿਚ ਜਿਵੇਂ ਬੀ ਪਾਈਦਾ ਹੈ। *ਪਾ:–ਜਾਵੇ।

ਕਾਗ ਸੁਰਗ ਸੁਖ ਤੈਸੇ[1]* ॥੨੬॥ ਲੋਕ ਪ੍ਰਲੋਕ ਵਿਸ਼ਯ ਸੁਖ ਜੇਤੇ। ਬਮਨ[2] ਸਮਾਨ ਨ ਭਾਵੈਂ ਤੇਤੇ। ਤੱਤ ਮਿਥਿਆ ਕੋ ਫੁਰੈ ਬਿਚਾਰ[3]। ਸਾਧਨ ਦੁਤਿਯ ਬਿਬੇਕ ਉਚਾਰ ॥੨੭॥ ਰੂਪ ਜਥਾਰਥ ਆਤਮ[4] ਜਾਨੇ। ਸਦਾ ਸੱਤ ਹੈ ਤੱਤ ਪਛਾਨੈ। ਸਾਚ ਝੂਠ ਹੈ ਇਕ ਹੀ ਬਿਖੈ[5]। ਮਿਥਿਆ ਨਾਮ ਇਸੀ ਕੋ ਲਖੈ॥੨੯॥ ਜਥਿ ਅਧਿਸ਼ਟਾਨ ਸਾਚ ਕਰਿ ਜਾਨਾ। ਤਿਸ ਮਹਿ ਕਲਪਤਿ ਝੂਠ ਪਛਾਨਾ। ਰਜੁ ਮਹਿੰ ਸਰਪ, ਸੀਪ ਮਹਿੰ ਰੂਪਾ[6]। ਭੂਖਨ ਹੇਮ ਬਿਖੈ ਅਨਰੂਪਾ[7] ॥ ੨੯ ॥ ਤਿਮ ਆਤਮ ਸਤਿ ਰੂਪ ਮਝਾਰਾ। ਦੇਹਾਦਿਕ ਪਰਪੰਚ ਪਸਾਰਾ। ਇਮ ਤਤ ਮਿਥਿਆ ਕਰਨ ਵਿਚਾਰ[8]। ਸਾਧਨ ਦੁਤਿਯ 'ਬਿਬੇਕ੨' ਬਿਚਾਰ ॥ ੩੦ ॥ [9]ਜਿਤਿਕ ਬਾਸਨਾ ਮਨ ਮਹਿੰ ਜੋਇ। ਤ੍ਯਾਗਨ ਤਿਨਹੁ ਨਾਮ 'ਸਮ' ਹੋਇ[10]। ਬਿਸ਼ਿਯਨਿ ਸਭਿ ਤੇ ਰੁਕੈ ਰਿਖੀਕ[11]। ਇਹ 'ਦਮ' ਨਾਮ ਕਹੈਂ ਮਤਿ ਨੀਕ ॥੩੧॥ ਪ੍ਰਾਪਤਿ ਭਏ ਆਨ ਕਰਿ ਬਿਸੈ। ਫੁਰੈ ਨ ਤ੍ਰਿਸ਼ਨਾ ਮਨ ਮਹਿੰ ਜਿਸੈ। ਅੰਗੀਕਾਰ ਨ ਕਰਿਬੋ ਭਾਵੈਂ। ਨਾਮ 'ਉਪਰਤਿ', ਇਸੀ ਕੋ ਗਾਵੈਂ॥੩੨॥ ਸੀਤ ਉਸ਼ਨ ਆਦਿਕ ਦੁਖ ਸਾਰੇ। ਸਹੈ 'ਤਤਿੱਖਯਾ' ਨਾਮ ਉਚਾਰੇ। ਇਸ਼ਟ ਦੇਵ ਮਹਿੰ ਰਿਦੈ ਲਗਾਇ। 'ਸਮਾਧਾਨ' ਇਸ ਨਾਮ ਕਹਾਇ ॥ ੩੩ ॥ ਗੁਰੂ ਬਚਨ ਪਰ ਸਾਚ ਪ੍ਰਤੀਤ। 'ਸ਼ਰਧਾ' ਨਾਮ ਕਹੈਂ ਸੁਧ ਚੀਤ। ਖਸ਼ਟ ਸੰਪਦਾ ਭਨੀ ਸੁਨਾਇ। ਸਾਧਨ ਤ੍ਰਿਤੀ ਰਿਦੇ ਹੁਇ ਆਇ[12] ॥ ੩੪ ॥ [13]ਛੁਧਿਤਿ ਤ੍ਰਿਖਤਿ ਕੋ ਅੰਨ ਰੁ ਪਾਨੀ। ਇਨ ਬਿਨ ਨਹਿੰ ਭਾਵੈ ਕਛ ਪ੍ਰਾਨੀ। ਤਥਾ ਆਤਮਾ ਪ੍ਰਾਪਤਿ ਕਾਂਖਾ[13]। ਨਾਮ ਮੁਮੁਖਤਾ ਇਸ ਕੋ ਭਾਖਾ ॥੩੫॥ ਜਬਿ ਏ ਚਾਰੋਂ ਸਾਧਨ ਪਾਏ। ਸਤਿਗੁਰ ਸ਼ਰਣਿ ਰਹਹਿ ਅਧਿਕਾਏ। [ਬ੍ਰਹਮ ਨੇਸ਼੍ਰੀ ਤੇ ਬ੍ਰਹਮ ਸ਼੍ਰੋਤ੍ਰੀ ਗੁਰੂ:-] ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਗੁਰ ਪੂਰਾ। ਤਿਸ ਤੇ ਲਹੈ ਪਰਮ ਪਦ ਸੂਰਾ ॥ ੩੬ ॥ [14]ਕੇਵਲ

[1]ਸੁਰਗ ਦੇ ਸੁਖ ਨੂੰ ਕਾਕ ਵਿਸ਼ਟਾ ਵਤ ਜਾਣੇ। [2]ਉਲਟੀ, ਕੈ। [3]ਤੱਤ ਤੇ ਮਿਥਿਆ ਦਾ ਵਿਚਾਰ ਫੁਰੇ। [4]ਆਤਮਾ ਦਾ ਯਥਾਰਥ ਰੂਪ। [5]ਇਕ ਪਦਾਰਥ ਵਿਚ। [6]ਚਾਂਦੀ। [7]ਭਾਵ ਸੋਨੇ ਵਿਚ ਗਹਿਣੇ ਭਾਵਨਾ ਕਰਨਾ। [8]ਦੀ ਵਿਚਾਰ ਕਰਨੀ। [9](ਤੀਸਰੀ ਖਟ ਸੰਪਦਾ ਦੱਸੀ)। [10]...ਤ੍ਯਾਗਣ ਦਾ ਨਾਮ ਹੈ 'ਸਮ'। [11]ਸਾਰੇ ਵਿਸ਼ਿਆਂ ਤੋਂ ਇੰਦ੍ਰੀਆਂ ਨੂੰ ਰੋਕਣਾ। [12]ਤੀਸਰਾ ਸਾਧਨ ਹਿਰਦੇ ਵਿਚ ਪ੍ਰਗਟ ਹੋ ਆਵੇ (ਇਨ੍ਹਾਂ ਛਿਆਂ ਨੂੰ ਇਕ ਸਾਧਨ ਗਿਣਿਆ ਜਾਂਦਾ ਹੈ)। [13](ਜਿਵੇਂ) ਭੁੱਖੇ ਤਿਹਾਏ ਪ੍ਰਾਣੀ ਨੂੰ ਅੰਨ ਪਾਣੀ ਦੀ ਐਸੀ ਇੱਛਾ ਹੁੰਦੀ ਹੈ ਕਿ ਇਨ੍ਹਾਂ ਬਿਨਾਂ ਕੁਛ ਭਾਉਂਦਾ ਨਹੀਂ, ਉਸ ਜਿਹੀ ਆਤਮਾ ਦੀ ਪ੍ਰਾਪਤੀ ਦੀ ਇੱਛਾ(ਤੀਬਰ)ਹੋਵੇ। [14]ਕੇਵਲ ( ਬ੍ਰਹਮ ) ਸ਼੍ਰੋਤ੍ਰੀ ਹੋਵੇ ਤਾਂ (ਸ਼ਾਸਤ੍ਰਾਂ ਦਾ) ਗਿਆਨ (ਤਾਂ ਮਿਲ ਜਾਂਦਾ ਹੈ ਪਰ) ਕਲ੍ਯਾਨ ਨਹੀਂ ਹੁੰਦੀ ਤੇ ਨਾ ਹੀ ਦੁਖ ਦੂਰ ਹੁੰਦੇ ਹਨ। *ਪਾ:-ਜੈਸੇ।

ਸ੍ਰੋਤ੍ਰੀ ਤੇ ਕੱਲਜਾਨ। ਪਾਇ ਗਜਾਨ ਨਹਿਂ ਹ੍ਵੈ ਦੁਖ ਹਾਨ[1]। ਕੇਵਲ ਬ੍ਰਹਮ ਨਿਸ਼ਟ ਥੇ ਨਾਂਹੀ[2]। ਇਸ ਪਰ ਜੁਗਤ ਸੁਨਹੁ ਸ਼੍ਰੁਤਿ ਮਾਂਹੀ ॥ ੩੭ ॥ ਬੇਦ ਸ਼ਾਸਤ੍ਰ ਸਭਿ ਹੀ ਪਢਿ ਲਹਯੋ। ਬ੍ਰਹਮ ਸਾਖਯਾਤਕਾਰ ਨਹਿਂ ਭਯੋ। ਸੋ ਸ਼੍ਰੋਤ੍ਰੀ ਸੰਸੇ ਕਰਿ ਦੂਰ[3]। ਹੋਇ ਨ ਅਨੁਭਵ ਆਤਮ ਪੂਰ[4] ॥੩੮॥ ਸਰਿਤਾ ਪਾਰ ਉਤਰਨੋ ਹਾਰ। ਆਇ ਪਿਖਯੋ ਅੰਧਾ ਕਰ੍ਨਧਾਰ[5]। ਪਾਰ ਕਰਾਰ ਦ੍ਰਿਸ਼ਟਿ ਨਹਿਂ ਆਵੈ[6]। ਆਪ ਤਰੈ ਨਹਿਂ ਅਪਰ ਤਰਾਵੈ ॥ ੩੯ ॥ ਪਿੰਗ ਰੰਗ ਹੈ ਕੇਵਟ ਦੂਜਾ। ਸੋ ਭੀ ਮਿਲੇ ਨ ਕਾਰਜ ਪੂਜਾ[7]।ਬ੍ਰਹਮ ਨਿਸ਼ਟ ਤੌ ਕਿਮ ਹੁਇ ਗਯੋ[8]। ਬੇਦ ਸ਼ਾਸਤ੍ਰ ਕੋ ਲਖਤਿ ਨ ਭਯੋ॥੪੦॥ਸੋ ਭੀ ਦੇਯ ਨ ਸਕਹੀ ਸ਼੍ਰੇਯ। ਕਹਿਬੇ ਕੀ ਸਮਰਥ ਨ ਜੇਯ। ਆਪ ਤਰਨਿ ਕੋ ਸਮਰਥ ਦੋਊ। ਅਪਰ ਤਰਾਇ ਸਕਹਿਂ ਨਹਿਂ ਕੋਊ ॥੪੧॥ [9]ਯਾਂਤੇ ਸੁਨਹੁ ਖਾ-ਲਸਾ ਸ਼੍ਰੈਨ! ਹਮਰੇ ਗੁਰੂ ਸਕਲ ਗੁਨ ਭੈਨ।ਸ਼੍ਰੋਤ੍ਰੀ,ਬ੍ਰਹਮਨਿਸ਼ਟੀ, ਹਿਤ-ਕਾਰੀ[10]। ਕਰਹਿਂ ਕ੍ਰਿਪਾ ਤੇ ਸ਼੍ਰੇਯ ਹਮਾਰੀ[11]॥੪੨॥ ਇਸ਼ਟ ਦੇਵ ਭੀ ਇਹੀ ਹਮਾਰੇ। ਸਤਿਗੁਰ ਰੂਪ ਪ੍ਰਤਾਪੀ ਭਾਰੇ। ਅਹੈ ਜਗਤਪਤਿ ਕੇ ਅਵਤਾਰ[12]*। ਚਾਰ ਪਦਾਰਥ ਦੇਤਿ ਉਦਾਰ॥੪੩॥ਇਨ ਕੀ ਸ਼ਰਨ ਨ ਤਯਾਗਨ ਜੋਗ। ਗ੍ਰਿਹਸਤ ਭੋਗ ਮਹਿਂ ਦੇਤੇ ਜੋਗ। ਨਿਜ ਕਰੁਨਾ ਬਲ ਤੇ ਕਲਿਆਨ। ਦੇਤਿ ਸਿੱਖ ਉਰ ਬ੍ਰਹਮ ਗਿਆਨ ॥ ੪੪ ॥ ਦਸ ਪਤਿਸ਼ਾਹ ਇਸੀ ਬਿਧਿ ਭਏ। ਕੋਟਨ ਸਿੱਖ ਉਧਾਰਨਿ ਕਏ। ਗੁਰੂ ਰੂਪ ਹ੍ਵੈ ਹਰਿ ਅਵਤਾਰ*। ਤੁਮ ਹੋ ਪ੍ਰਾਪਤ ਭਏ ਉਦਾਰ ॥ ੪੫ ॥ ਭਲੇ ਭਾਗ ਅਪਨੇ ਮਨ ਜਾਨੋਂ। ਇਨ ਕੌ ਸੰਗ ਸਦਾ ਤੁਮ ਠਾਨੋਂ। ਤਨ ਮਨ ਅਰਪਹੁ ਬਨਿ ਕਰਿ ਦਾਸ। ਜਗ

---

[1]ਦੇਖੋ ਪਿਛਲਾ ਪ੍ਰਯਾਯ ਅੰਕ ੧੪। [2]ਕੇਵਲ ਬ੍ਰਹਮ ਨਿਸ਼ਠੀ ਤੋਂ ਵੀ ਨਹੀਂ ਹੋਵੇਗੀ (ਕੱਲਜਾਨ)। [3]ਦੂਰ ਕਰਦਾ ਹੈ। [4]ਪੂਰਨ ਆਤਮਾ ਦਾ ਅਨੁਭਵ ਨਹੀਂ ਹੁੰਦਾ ਉਸਤੋ। [5]ਅੰਨ੍ਹਾ ਮਲਾਹ। [6]ਪਾਰਦਾ ਕਿਨਾਰਾ ਉਸਨੂੰ ਨਹੀਂ ਦਿੱਸਦਾ। [7]ਪੁੱਜਦਾ। [8]ਕਿਸ ਤਰ੍ਹਾਂ ਹੋ ਗਿਆ ਹੈ। [9]ਇਥੋਂ ਤਾਈਂ ਕਵਿ ਜੀ ਨੇ ਸ਼ਾਸਤ੍ਰਾਂ ਦੀਆਂ ਗੱਲਾਂ ਦੁਹਰਾ ਦੁਹਰਾਕੇ ਦੱਸੀਆਂ ਹਨ। ਹੁਣ ਅਗੋਂ ਜੋ ਕੁਛ ਆਵੇਗਾ ਉਸ ਵਿਚ ਗੁਰਮਤ ਦੀ ਬਲ ਕਦਿਖਾਉਣਗੇ। [10]ਜੋ ਪਿਆਰ ਕਰਨ ਵਾਲੇ ਹਨ, ਬ੍ਰਹਮਸ਼੍ਰੋਤ੍ਰੀ ਤੇ ਬ੍ਰਹਮਨੇਸ਼ਠੀ ਬੀ ਹਨ। [11]ਕ੍ਰਿਪਾ (ਮਾਤ੍ਰ) ਨਾਲ ਸਾਡੀ ਕਲਜਾਨ ਕਰ ਦੇਂਦੇ ਹਨ। [12]ਜਗਤ ਦੇ ਮਾਲਕ (ਰੱਬ) ਦੇ ਅਵਤਾਰ ਹਨ।

*ਦਸੋ ਗੁਰੂ ਸਾਹਿਬ 'ਹਰਿ ਅਵਤਾਰ ਗੁਰੂ' ਹਨ, ਗੁਰਮਤ ਵਿਚ ਗੁਰੂ ਦੇ ਇਹ ਅਰਥ ਹਨ। ਪੁ: ਜ: ਸਾਖੀ ਵਿਚ ਵਾਹਿਗੁਰੂ ਜੀ ਨੇ ਗੁਰ ਨਾਨਕ ਦੇਵ ਜੀ ਨੂੰ 'ਗੁਰ ਪਰਮੇਸੁਰ' ਆਖਿਆ ਹੈ। ਸ਼ਾਸਤ੍ਰਾਂ ਵਿਚ ਤੇ ਆਮ ਬੋਲੀ ਵਿਚ ਗੁਰੂ ਪਦ ਦਾ ਵਰਤਾਉ ਸਾਧਾਰਨ 'ਉਸਤਾਦ' ਅਰਥਾਂ ਵਿਚ ਹੈ। ਇਹ ਫਰਕ ਗਿਆਨੀਆਂ ਤੇ ਗੁਰ ਸਿੱਖਾਂ ਨੂੰ ਵਿਸਾਰਨਾ ਨਹੀਂ ਚਾਹੀਏ।

ਸਾਗਰ ਉਬਰਹੁ ਅਨਯਾਸ[12] ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਸੂਖਮ ਵਿਚਾਰ' ਬਰਨਨੰ ਨਾਮ ਪੈਤਾਲੀਸਮੋ ਅੰਸੂ ॥ ੪੫ ॥*

## ੪੬. [ਗੁਰਮਤ ਦੇ ਸਾਧਨਾਂ ਦਾ ਵਰਣਨ]।

ਦੋਹਰਾ॥[ਗੁਰੂ:–][1]ਐਸੇ ਸਤਿਗੁਰ† ਪਾਸ ਤੇ ਲਹਤਿ ਜੀਵ ਕੱਲਯਾਨ। ਜਸ ਦੇਖਤਿ ਅਧਿਕਾਰਿ ਜਨ ਤਸ ਉਪਦੇਸ਼ ਬਖਾਨ[2]॥੧॥ਚੌਪਈ॥ਖਟ ਗੁਣ[3]‡ ਸਹਤਿ ਗੁਰੂ ਭਗਵਾਨ। ਜਥਾ ਬਿਸ਼ਨੁ ਕੇ ਮਹਦ ਮਹਾਨ[4]। ਯਾਂਤੇ ਨਿਜ ਸ਼ਕਤੀ ਤੇ ਲਖੈਂ[5]। ਗੁਨ ਅਵਗੁਨ ਜੱਗਯਾਸੀ ਬਿਖੈ ॥ ੨ ॥ ਜਥਾ ਜਰਾਹ[6] ਹੋਤਿ ਮਤਿਵੰਤ।ਘਾਵ ਮਝਾਰ ਬਿਕਾਰ ਲਹੰਤ[7]।ਤੌ ਮੇਲਨ ਅਉਖਧਨਹਿ ਲਾਵੈ[8]।ਮੇਲੇ ਤੇ ਨਸੂਰ§ ਰਹਿ ਜਾਵੈ ॥੩॥ ਟੂਟਯੋ ਅਸਥੀ[9] ਆਦਿ ਬਿਕਾਰ। ਤਿਸ ਕੌ ਪੂਰਬ ਲੇਤਿ ਨਿਕਾਰ। ਪੁਨਹ ਘਾਵ ਮੇਲਤਿ ਸੁਖ ਦੇਤਿ। ਕਾਚ ਜਰਾਹ ਹੋਤਿ ਦੁਖ ਹੇਤ[10][] ॥੪॥ ਇਮ ਹਮਰੇ ਸਤਿਗੁਰ ਗੁਨਵੰਤ¶।ਸਿਖ ਕੌ ਨੀਕੀ ਬਿਧਿ ਪਰਖੰਤ।ਜਿਸ ਕਰਿ ਪਾਵਹਿਂ ਜਨ ਕਲਿਆਨ। ਇਮ** ਉਪਦੇਸ਼ਤਿ ਹੈਂ ਹਿਤ ਠਾਨਿ ॥੫॥ [ਅਧਿਕਾਰੀ:–] ਜਿਨਕੀ[11] ਬ੍ਰਿਤਿ ਸੁਖ ਦੁਖ ਮਹਿਂ ਭਾਰੀ[12]।ਰਾਗ ਦ੍ਵੈਖ ਕੋ†† ਨਿਤ ਅਨੁਸਾਰੀ। ਸੁਤ ਬਿਤ ਆਦਿ ਪਦਾਰਥ ਸਾਰੇ। ਇਨ ਹਿਤ ਬੈਸ ਬਿਤਾਇ ਬਿਚਾਰੇ[13] ।੬॥ [ਸੇਵਾ:–]‡‡

[1]ਨਿਰਯਤਨ। [2]ਗੁਰੂ ਜੀ ਦੇਖਦੇ ਹਨ ਜਨ ਦਾ ਜੈਸਾ ਅਧਿਕਾਰ ਤੈਸਾ ਉਪਦੇਸ਼ ਕਹਿੰਦੇ ਹਨ। [3]ਛੇ ਗੁਣ। [4]ਜਿਵੇਂ ਵਿਸ਼ਨੂੰ ਵਿਚ ਛੇ ਗੁਣ ਵਡੇ ਹਨ, ਪਰ (ਜੀਵਾਂ ਵਿਚ ਅਲਪ ਹੁੰਦੇ ਹਨ)। [5]ਯਾਂਤੇ ਜਾਣ ਲੈਂਦੇ ਹਨ (ਗੁਰੂ ਜੀ) ਆਪਣੀ ਸ਼ਕਤੀ ਨਾਲ [6]ਨਾਈ, ਜ਼ਖਮਾਂ ਦੀ ਚੀਰ ਫਾੜ ਕਰਨ ਵਾਲਾ। [7]ਜ਼ਖਮ ਵਿਚ ਵਿਗਾੜ (ਜਦ) ਦੇਖਦਾ ਹੈ। [8]ਤਦ (ਜ਼ਖਮ) ਮੇਲਨ ਵਾਲੀ ਦਵਾਈ ਨਹੀਂ ਲਾਉਂਦਾ। [9]ਟੁੱਟੀ ਹੱਡੀ। [10]ਦੁੱਖ ਦਾ ਕਾਰਨ ਬਣ ਜਾਂਦਾ ਹੈ। [11]ਜਿਨ੍ਹਾਂ (ਜੀਵਾਂ) ਦੀ। [12]ਭਾਰੀ (ਖਚਤ ਹੋਈ ਹੈ)। [13](ਜੋ) ਵਿਚਾਰੇ (ਪੁਰਸ਼)।

*ਪਿਛਲੇ ਸਾਧਨ ਕਵਿ ਜੀ ਨੇ ਭਾਈ ਦਯਾ ਸਿੰਘ ਜੀ ਦੀ ਜ਼ਬਾਨੀ ਪੁਰਾਣੇ ਸ਼ਾਸਤ੍ਰਾਂ ਦੇ ਮਤ ਅਨੁਸਾਰ ਕਥੇ ਸਨ, ਕੋਈ ਵਖ ਵਖ ਤੇ ਕੋਈ ਰਲਵੇਂ ਸਨ। ਹੁਣ ਗੁਰਮਤ ਦੇ ਸਾਧਨ ਦੱਸਣ ਲੱਗੇ ਹਨ। ਪਿਛਲੇ ਸਾਧਨ ਕੇਵਲ ਜਾਨਣੇ ਨਮਿੱਤ ਕਹੇ ਸਾਨੇ ਹੁਣ ਓਹ ਸਾਧਨ ਕਹਿਣ ਲਗੇ ਹਨ ਜੋ ਸਿੱਖਾਂ ਦੇ ਕਰਨੇ ਯੋਗ ਹਨ, ਸਾਧਨ ਕ੍ਰਮ ਅਨੁਸਾਰ ਦੱਸਣਗੇ। ਅਸੀਂ ਇਸ ਕਰਕੇ ਹਰ ਸਾਧਨ ਦੇ ਮੁੱਢ ਵਿੱਚ ਸਿਰਨਾਵਾਂ ਤੇ ਕਿਤੇ ਕਿਤੇ ਗੁ ਮਤ ਦੀ ਤੁਕ ਜਿਸ ਦੇ ਆਸ਼੍ਰਿਤ ਕਵਿ ਜੀ ਲਿਖਦੇ ਹਨ ਦੇਣ ਦਾ ਜਤਨ ਕਰਾਂਗੇ।

†ਭਾਈ ਦਇਆ ਸਿੰਘ ਜੀ ਪਿਛਲੇ ਅੰਸੂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਦਸਾਂ ਸਤਿਗੁਰਾਂ ਨੂੰ 'ਹਰ ਗੁਰ ਅਵਤਾਰ' ਕਰਕੇ ਗੁਰੂ ਰੂਪ ਵਰਣਨ ਕਰਦੇ ਆਏ ਹਨ ਤੇ ਹੁਣ ਬੀ ਉਹੋ ਵਿਸ਼ਯ ਜਾਰੀ ਹੈ। ‡ਖਟਗੁਣ–ਦੇਖੋ ਇਸੇ ਰੁਤ ਦਾ ਅੰਸੂ ੪੯ ਅੰਕ ੨੪। §ਪਾ:–ਕਸੂਰ।

[]ਪਾ:–ਦੇਤਿ। ¶ਪਾ:–ਬੁਧਿਵੰਤੇ। **ਪਾ:–ਤਿਮ। ††ਪਾ:–ਤੇ।

‡‡ਯਥਾ:–ਗੁਰਸਿੱਖੀ ਦਾ ਸਿੱਖਣਾ ਗੁਰਮੁਖ ਸਾਧ ਸੰਗਤ ਦੀ ਸੇਵਾ। [ਭਾ: ਗੁ:]

ਤਿਸਕੌ ਕਹੈਂ[1] ਕਰਹੁ ਧ੍ਰਮਕਾਰ।ਸੇਵਹੁ ਸਿੱਖਨਿ ਦੇਹੁ ਅਹਾਰ।ਜਥਾ ਸ਼ਕਤਿ
ਦਿਹੁ ਛਾਦਨ[2] ਆਛੋ।ਚਾਂਪਹੁ ਪਗ, ਕਰੀਐ ਸਿਖ ਬਾਂਛੋ[3]॥੭॥ਮਰਦਨ ਕਰਿ
ਇਸ਼ਨਾਨ ਕਰਾਵਹੁ*। ਬਸਤ੍ਰ ਪਖਾਰਹੁ ਸੁੱਧ ਬਨਾਵਹੁ। ਹਾਂਕਹੁ ਪੌਨ
ਸ੍ਵੇਦ[4] ਜਬਿ ਹੋਇ। ਝਾਰਹੁ ਪਨਹੀ, ਪਗ ਕੌ ਧੋਇ॥ ੮ ॥ ਜੂਠੇ ਭਾਂਡਨਿ
ਮਾਂਜਨ ਕਰਹੁ। ਸੀਤਲ ਨੀਰ ਕੂਪ ਤੇ ਭਰਹੁ। ਰਦਧਾਵਨ[5] ਕੋ ਅਰਪਹੁ
ਆਨਿ। ਕਰਹ ਰਸੋਈ ਸੁੱਧ ਮਹਾਨ ॥੯॥ ਇੱਤਯਾਦਿਕ ਸੇਵਾ ਬਹੁ ਭਾਂਤਿ।
ਸਿੱਖਨ ਕੀ ਕੀਜਹਿ ਦਿਨ ਰਾਤਿ। [ਗੁਰਬਾਣੀ:-] ਸਤਿਗੁਰ ਗਿਰਾ ਸੀਖਿ
ਨਿਤਿ ਪਠੋ[6]†। ਸੱਤਿਨਾਮ ਕਹੁ ਮੁਖ ਤੇ ਰਟੌ[7]‡॥੧੦॥ ਨਿਜ ਨਿਜ ਧਰਮ
ਰਹਹੁ ਸਵਧਾਨ। [ਇਸ਼ਨਾਨ:-] ਬਡੀ ਰਾਤਿ ਤੇ ਕਰਿ ਅਸ਼ਨਾਨ§।
[ਦਇਆ:-¶]ਛੁਧਾਤਿ ਕਿ ਨਗਨ ਬਿਨਾ ਧਨ ਕੋਇ।ਦਿਹੁ ਭੋਜਨ ਛਾਦਨ
ਤਿਸ ਜੋਇ॥੧੧॥ਦੇਖਿ ਦੁਖੀ ਕੇ ਦਇਆ ਉਪਾਵਹੁ। ਜਥਾ ਸ਼ਕਤਿ ਤਿਸ
ਕਸ਼ਟ ਮਿਟਾਵਹੁ।ਕਰਨ ਦਇਆ ਕੋ ਪੁੰਨ ਘਨੇਰਾ।ਦਇਆ ਕਰਤਿ ਹੁਇ
ਬਡਿਹੁ ਬਡੇਰਾ॥੧੨॥ਜੋ ਜੋ ਬਡੇ ਦਯਾ ਉਰ[] ਧਾਰੈਂ।ਮਨ ਕੋਮਲ ਤੇ ਕਸ਼ਟ
ਨਿਵਾਰੈਂ।ਕਰਹਿੰ ਦੀਨ[8] ਕੋ ਸੁਖੀ ਬਿਸਾਲ।ਆਦਿ ਪ੍ਰਮੇਸ਼ੁਰ ਬਡੇ ਕ੍ਰਿਪਾਲ[9]
॥ ੧੩ ॥ [ਸਚੁ:-] ਸਚੁ ਬੋਲਹੁ ਸੁਖਿ ਦੇਤਿ ਬਡੇਰਾ**। ਤਜਹੁ ਕੂਰ ਦੁਖ
ਦਾਯ ਘਨੇਰਾ। [ਮੈਤ੍ਰੀ ਭਾਵ:-] ਪਰ ਸੁਖਿ ਪਿਖਿ ਤਪਤਉ ਉਰ ਨਾਂਹੀ।
ਪਾਪ ਬਿਅਰਥ ਹੋਤਿ ਸਿਰ ਤਾਹੀ ॥ ੧੪ ॥ ਇਕ ਤੌ ਰਿਦਾ ਤਪਹਿ ਦੁਖ
ਪਾਵੈ। ਪਿਖਹੁ ਭਲੇ[10] ਕੁਛ ਹਾਥ ਨ ਆਵੈ। ਪੁਨ ਪਰਮੇਸ਼ੁਰ ਕੋਪ ਕਰੇਤਾ।
-ਮੋਹਿ ਦਿਯੋ ਪਿਖਿ ਏਹ ਜਰੇਤਾ[11]-॥੧੫॥ਇੱਤ੍ਯਾਦਿਕ ਇਸ ਮਹਿਂ ਬਹੁ
ਦੋਖ††। [ਸੰਤੋਖ:-] ਲਾਲਚ ਤਜੈ ਧਰੈ ਸੰਤੋਖ‡‡। [ਤ੍ਯਾਗਣੇ ਜੋਗ

[1](ਗੁਰੂ ਜੀ) ਕਹਿੰਦੇ ਹਨ। [2]ਕਪੜਾ। [3]ਸਿੱਖਾਂ ਦੀ ਇੱਛਾ ਅਨੁਸਾਰ ਕਰੋ। [4]ਮੁੜ੍ਹਕਾ। [5]ਦਾਤਣਾਂ। [6]ਗੁਰਬਾਣੀ ਸਿੱਖ ਕੇ ਨਿਤ ਪੜ੍ਹੋ। [7]ਜਪੋ, ਉਚਾਰੋ। [8]ਗ਼ਰੀਬ। [9]ਪਰਮੇਸ਼ਰ ਤੋਂ ਆਦਿ ਲੈ ਕੇ ਸਾਰੇ ਵਡੇ ਕ੍ਰਿਪਾਲ ਹੋ ਜਾਂਦੇ ਹਨ। [10]ਚੰਗੀ ਤਰ੍ਹਾਂ ਸਮਝ ਲਵੋ। [11]ਕਿ ਮੇਰੇ ਦਿਤੇ ਨੂੰ ਦੇਖਕੇ ਇਹ ਸੜਦਾ ਹੈ। *ਪਾ:-ਨ੍ਹਾਨ ਕਰਵਾਵਹੁ। †ਯਥਾ-'ਪ੍ਰਭ ਬਾਣੀ ਸਬਦੁ ਸੁਭਾਖਿਆ ॥ ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ [ਸੋਰ: ਮ: ੫]। ‡ਜਪਿ ਜਨ ਸਦਾ ਸਦਾ ਦਿਨੁ ਰੈਣੀ ॥ [ਸੁਖਮਨੀ]। §ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥[ਗਉ: ਵਾ: ਮ: ੪]। ¶ਪੁੰਨ ਦਾਨ ਕਾ ਕਰੇ ਸਰੀਰੁ ॥ ਪੁਨਾ:-ਧੌਲੁ ਧਰਮੁ ਦਇਆ ਕਾ ਪੂਤੁ ॥ []ਪਾ:-ਸਭਿ। **ਸਚੁ ਸਭਨਾ ਹੋਇ ਦਾਰੂ ॥ ††ਵੈਰੁ ਨ ਕਾਹੂ ਸੰਗ ਕਰਹੁ ॥ [ਗਉ: ਬਾਵ: ਮ: ੫.] ‡‡ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

ਕਰਮः-] ਪਰਤ੍ਰਿਯ ਪਰਧਨ ਪਰ ਕੀ ਅੰਸ਼*। ਨਹਿ ਲਿਹੁ, ਲੇਹਿਂ ਜੁ ਕਰਹਿ ਬਿਧੰਸ[1] ॥ ੧੬ ॥ [ਖਿਮਾः-] ਅਪਨੇ ਤੇ ਨਿਰਬਲ ਕੋ ਜਾਨਿ। ਤਿਸ ਪੁਰ ਕੋਪ ਨ ਕਰਹੁ ਸੁਜਾਨ। [ਨਿਰ ਅਭਿਮਾਨਤਾः] ਬਿੱਦਿਆ ਕੈ ਸਰੂਪ ਹੈ ਤਨ ਕੋ[2]। ਬੁਧਿ ਬਿਸਾਲ ਕੈ ਦੀਰਘ ਧਨ ਕੋ[3] ॥੧੭॥ ਇੱਤਜਾ-ਦਿਕ ਤੇ ਗਰਬ[4] ਨ ਧਰੀਯਹਿ।ਦਾਤਾ ਈਸ਼ੁਰ ਏਕ ਬਿਚਰੀਅਹਿ। ਤੀਰਥ ਬਰਤ ਆਦਿ ਕਰਿ ਕਰਮ। ਨਹਿਂ ਅਭਿਮਾਨ ਧਰਹੁ ਜੁਤਿ ਸ਼ਰਮ[5] ॥ ੧੮॥ ਕਰਹਿ ਸੁ ਕਰਮ ਧਰਹਿ ਅਭਿਮਾਨ। ਨਿਫਲ ਜਾਤਿ ਜਿਉਂ ਗਜ ਇਸ਼ਨਾਨ। ਅਪਨੋ ਜਸ ਪਰਨਿੰਦ ਨ ਕਹੈ। ਕਹੈ ਤ ਇਸ ਤੇ ਭੀ ਅਘ ਲਹੈ॥੧੯॥ਦਾਨ ਕਰਜੋ ਮੁਖਤੇ ਨਹਿਂਭਾਖੈ।ਸਦਾ ਛਪਾਵਨਕੋ ਅਭਿਲਾਖੈ‡। [ਮਿੱਠਾ ਬੋਲਨਾः–]ਮਧੁਰ ਕਹੈ ਸਭਿ ਕੋ ਤ੍ਰਿਪਤਾਵੈ।ਫੀਕਾ ਬੋਲ ਨ ਕਿਸੀ ਦੁਖਾਵੈ§ ॥੨੦॥ [ਧਰਮ ਕਿਰਤः–] ਧਰਮ ਕ੍ਰਿੱਤ¶ ਕਰ ਦਰਬ ਕਮਾਵੈ। [ਵੰਡ ਛਕਣਾः–] ਬੰਟ ਅਤਿੱਥਨਿ ਕੋ ਪੁਨ ਖਾਵੈ[]। [ਸੂੱਛਤਾः–] ਊਪਰ ਬਸਤ੍ਰ ਨ ਰਖੈਮਲੀਨ।ਤਿਮ ਕਾਯਾ ਕੋ ਨਿਤ ਮਲਹੀਨ[6]॥੨੧॥[ਕੁਸੰਗः-] ਚੋਰ, ਜਾਰ, ਬਟਪਾਰ, ਜੁਆਰੀ। ਕ੍ਰਿਤਘਨ, ਬੰਚਕ, ਛਲੀ ਕੁਚਾਰੀ। ਸੁਪਨੇ ਮਹਿਂ ਭੀ ਇਨ ਕੀ ਸੰਗਤਿ। ਕਰੇ ਨ ਕਬਿਹੂੰ, ਥਿਰ ਨ ਪੰਗਤਿ[7]॥ ੨੨॥ਬਿਸ਼ਿਯਨਿ ਤੇ ਬਿਸ਼ਈ ਨਰ ਬੁਰੋ[8]। ਲਖਿ ਦੁਰਜਨ ਤਤਛਿਨ ਪਰ-ਹਰੋ। ਜਥਾ ਅਗਨਿ ਤੇ ਲੋਹ ਤਪਾਯੋ। ਦਿਪਤਿ,ਜਾਤਿ ਨਹਿਂ ਹਾਥਛੁਵਾਯੋ ॥੨੩॥ [ਸਤਿਸੰਗः–] ਜਨ ਸੁਸ਼ੀਲ ਕੀ ਸੰਗਤਿ ਕਰੀਏ। ਜਿਨ ਮਿਲਿਤੇ ਅਵਗੁਨ ਪਰਹਰੀਏ**। [ਕਥਾ ਸ੍ਰਵਣः–] ਸੁਨੀਅਹਿ ਅਵਤਾਰਨ

---

[1]ਜੋ ਲਵੇਗਾ ਤਾਂ (ਉਸਦਾ) ਨਾਸ਼ ਕਰ ਦੇਵੇਗਾ(ਇਹ ਪਾਪ)। [2]ਬੜਾ ਵਿੱਦ੍ਵਾਨ ਹੈ ਯਾ ਬਹੁਤ ਸੁੰਦਰ ਸਰੀਰ ਵਾਲਾ ਹੈ। [3]ਭਾਵ ਅਕਲਈਆ ਹੈ ਯਾ ਬਹੁਤੇ ਧਨ ਵਲਾ ਹੈ। [4]ਅਭਿਮਾਨ। [5]ਯਤਨ ਨਾਲ ਤੀਰਥ ਬਰਤ ਆਦਿ ਕਰਮ ਕਰਕੇ ਅਭਿਮਾਨ ਨਾ ਧਾਰਨ ਕਰੇ। [6]ਉੱਜਲ ਰੱਖੇ। [7]ਭਾਵ ਖਾਣ ਪੀਣ ਦੇ ਸਮਾਗਮਾਂ ਵਿਚ ਨਾਲ ਨਾ ਰਲੇ। [8]ਵਿਸ਼ਿਆਂ ਤੋਂ ਵਿਸ਼ਈ ਪੁਰਸ਼ ਬੁਰੇ ਹਨ।

*ਪਰਧਨ ਪਰਦਾਰਾ ਪਰਹਰੀ ॥ ਤਾਕੇ ਨਿਕਟਿ ਬਸੈ ਨਰਹਰੀ ॥ ਪੁਨਾः– ਹੈ ਪਰਧਨ ਪਾਹਨ ਤੁਲ, ਤ੍ਰਿਆ ਪਰ ਮਾਤ ਹਮਾਰੇ। [ਦਸਮ ਗੁਰੂ ਜੀ]। †ਪਾः–ਏਹ।

‡ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥ ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥ [ਸਲੋਕ ਮः ੯]। §ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ [ਵਾਰ ਆਸਾ ਮः ੧] ¶ਪਾः–ਕਿਰਤ। []ਘਾਲਿ ਖਾਇ ਕਿਛੁ ਹਥਹੁ ਦੇਇ ॥ **ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥

ਇਤਿਹਾਸ[1]। ਸਤਿਗੁਰ ਦਸ ਜਿਮ ਕਰੇ ਬਿਲਾਸ[2]॥੨੪॥ ਬਹੁਰ ਬ੍ਰਹਮ ਕੋ ਨਿਰਨੈ ਜਹਾਂ। ਸੂਖਮ ਬੁਧਿ ਕਰਿ ਸੁਨੀਅਹਿ ਤਹਾਂ। [ ਸ੍ਰੀ ਅੰਮ੍ਰਿਤਸਰ ਯਾਤ੍ਰਾ:–] ਸ੍ਰੀ ਅੰਮ੍ਰਿਤਸਰ ਮੱਜਨ ਕਰੀਏ। ਜਨਮ ਜਨਮ ਕੇ ਅਘ ਪਰ-ਹਰੀਏ ॥੨੫॥ ਹਰਿ ਮੰਦਿਰ ਦਰਸਹੁ ਦਰਬਾਰ। ਹੋਤਿ ਸਦਾ ਗੁਰ ਗਿਰਾ ਉਚਾਰ। ਸਹਤਿ ਅਦਬ ਕੇ ਬੈਠਹਿ ਮਾਂਹਿ[3]। ਗੁਰ ਬਿਨ ਮਨ ਨ ਭੁਲਾਵੈ ਕਾਂਹਿ ॥ ੨੬ ॥ ਸਤਿਗੁਰ ਜੋਤਿ ਜਾਗਤੀ ਜਹਾਂ। ਨਿਤ ਪ੍ਰਤਿ ਸਾਦਰ ਦਰਸਹੁ ਤਹਾਂ। ਕਿਧੌਂ ਪਰਬ ਕੇ ਦਿਨ ਚਲਿ ਜਾਵਹੁ। ਕਿਧੌਂ ਖਸ਼ਟਮੇ ਮਾਸ ਸਿਧਾਵਹੁ ॥ ੨੭ ॥ ਅਧਿਕ ਦੂਰ ਹੁਇ ਸੰਮਤ ਮਾਂਹਿ[4]। ਸਤਿਗੁਰ ਘਰ ਕੋ ਦਰਸਹਿ ਜਾਹਿ। ਤਨ ਮਨ ਤੇ ਗੁਰ ਸਿਖ ਹੁਇ ਕਰਿਕੇ। ਗਯੋ ਨ ਦਰਸ਼ਨ ਅੰਮ੍ਰਿਤਸਰ ਕੇ ॥ ੨੮ ॥ ਕਿਉਂ ਤਿਨ ਜਨਮ ਧਰਯੋ ਜਗ ਆਇ। ਨਿਸ਼ਫਲ ਭਯੋ ਗਯੋ ਪਛੁਤਾਇ।–ਜੇ ਦਰਸਹਿਂ ਅਰੁ ਸਰੁਵਰੁ ਮੱਜੈਂ[5]। ਪਾਇਂ ਪਦਾਰਥ, ਸਭਿ ਅਘ ਭੱਜੈਂ–॥੨੯॥ ਅਸ ਉਪਦੇਸ਼ ਪ੍ਰਥਮ ਗੁਰ ਕਰੈਂ[6]। ਅੰਤਹਕਰਣ ਸੁੱਧਤਾ ਧਰੈ। ਸੱਤਿਨਾਮ ਸਿਮਰਤਿ ਜਨ ਜੋਇ*। ਹਰਿ ਗੁਰ ਸੰਗ ਪ੍ਰੇਮ ਜਿਸ ਹੋਇ[7]॥੩੦॥ [ਭਗਤੀ:-] ਤਿਸੈ ਨਿਤਾਪ੍ਰਤਿ ਭਗਤ ਦ੍ਰਿੜਾਵੈਂ। ਭਾਣਾ ਮੰਨਣ ਕੋ ਸਿਖਰਾਵੈਂ। ਕਸ਼ਟ ਆਪਦਾ ਪਰੈ ਜਿ ਕੋਈ। ਕਿਧੌਂ ਸਰੀਰ ਬਿਖੈ ਰੁਜ ਹੋਈ॥੩੧॥ ਬਿੱਪਰੈ[8] ਸੁਤ ਬਿਤ ਆਦਿਕ ਮਾਂਹੀ। ਪਚਾ-ਰਬਧ ਕਰਿ ਹੁਇ ਕੁਛ ਜਾਹੀ[9]†। ਪ੍ਰਭੁ ਮਹਿਂ ਦੋਸ਼ ਅਰੋਪੈ ਕੋਇ ਨ। ਨੀਕੋ ਲਖੈ, ਦੀਨ ਮਨ ਹੋਇ ਨ[10]॥੩੨॥–ਭਲਾ ਕਰਹਿ ਪਰਮੇਸਰ ਮੇਰਾ। ਅਘ ਫਲ ਨਿਬਰਹਿ[11], ਮੈਂ ਨਿਤ ਚੇਰਾ–। ਇੱਤਯਾਦਿਕ ਬਹੁ ਰਿਦੈ ਮਝਾਰ। ਹਰਖੈ ਈਸ਼ੁਰ ਕ੍ਰਿੱਤਿ ਬਿਚਾਰ[12] ॥੩੩॥ ਕਰਨੈ ਹਾਰ ਨ ਦੂਜਾ ਕੋਈ। ਜੋ ਹਰਿ ਕਰੈ ਤ ਬੁਰੀ ਨ ਹੋਈ। ਇਹ ਨਿਸ਼ਚਾ ਗੁਰ ਭਲੇ ਟਿਕਾਵੈ। ਈਸ਼ੁਰ

---

[1]ਦਸਾਂ ਗੁਰੂ ਸਾਹਿਬਾਂ ਤੋਂ ਮੁਰਾਦ ਹੈ ਜੋ ਅਗਲੀ ਤੁਕ ਵਿੱਚ ਖੁਹਲਦੇ ਹਨ। [2]ਦਸੋ ਸਤਿਗੁਰਾਂ ਨੇ ਜਿਵੇਂ (ਸੁਹਣੇ) ਚੋਜ ਕੀਤੇ ਹਨ (ਉਹ ਇਤਿਹਾਸ ਸੁਣੋਂ)। [3]ਵਿਚ (ਹਰਿ ਮੰਦਿਰ ਦੇ)। [4]ਜੇ ਬਹੁਤ ਹੀ ਦੂਰ ਹੋਵੇ ਤਾਂ ਵਰ੍ਹੇ ਮਗਰੋਂ। [5]ਸਰੋਵਰ ਵਿਚ ਇਸ਼ਨਾਨ ਕਰਨ। [6]ਐਸਾ ਉਪਦੇਸ਼ ਪਹਿਲਾਂ ਗੁਰੂ ਜੀ ਕਰਦੇ ਹਨ (ਜਿਸ ਤੇ ਅਮਲ ਕਰਨ ਨਾਲ)। [7]ਭਾਵ ਜਿਸਦਾ ਅੰਤਹਕਰਣ ਸ਼ੁੱਧ ਹੋ ਗਿਆ ਉਹ ਸਤਿਨਾਮ ਸਿਮਰਦਾ ਹੈ ਤੇ ਸਿਮਰਨ ਨਾਲ ਉਸ ਦਾ ਵਾਹਿਗੁਰੂ ਤੇ ਗੁਰੂ ਨਾਲ ਪ੍ਰੇਮ ਹੋ ਗਿਆ ਹੈ। [8]ਕੋਈ ਉਲਟੀ ਗਲ ਹੋ ਜਾਵੇ। [9](ਬਾਹੋ) ਕੁਝ ਹੋ ਜਾਵੇ। [10]ਉਦਾਸ ਨਾ ਹੋਵੇ। [11]ਪਾਪਾਂ ਦਾ ਫਲ (ਭਾਵ ਦੁੱਖ) ਨਿਬੜ ਰਿਹਾ ਹੈ। [12]ਪਰਮੇਸ਼ੁਰ ਦਾ ਕੀਤਾ ਵਿਚਾਰਕੇ।

*ਪਾ:–ਸਿਮਰਨ ਜਨ ਕੋਇ। †ਪਾ:–ਨਾਹੀਂ।

ਕੀ ਕ੍ਰਿਤਿ ਪਰ ਹਰਿਖਾਵੈ* ॥੩੪॥ ਨਿਸ ਦਿਨ ਲਿਵਲਾਵਨ ਸਤਿਨਾਮ। ਪੁਨ ਉਪਦੇਸ਼ੈ ਇਹ ਅਭਿਰਾਮ।–ਊਠਤਿ ਬੈਠਤਿ ਸੋਵਤਿ ਚਾਲਹੁ। ਕ੍ਰਿਤਿ ਕਰਿਬੇ ਮਹਿਂ ਨਾਮ ਸੰਭਾਲਹੁ† ॥੩੫॥ ਹਾਥ ਪਾਂਵ ਤੇ ਕਾਰ ਸੁਧਾਰਹੁ। ਮਨ ਤੇ ਮੁਖ ਤੇ ਨਾਮ ਉਚਾਰਹੁ‡।ਸਨੇ ਸਨੇ ਤਨਹੈਤਾ ਤ੍ਯਾਗਨ।ਪੁਨਉਪਦੇਸ਼ ਕਰਤਿ ਇਮ ਲਾਗਨ[1]§ ॥ ੩੬ ॥–ਸਭਿ ਮਹਿਂ ਰਮ੍ਯੋ ਏਕ ਪ੍ਰਭੁ ਮੇਰਾ। ਸ਼ੱਤ੍ਰ ਮਿੱਤ੍ਰ ਅਰ ਠਾਕਰ ਚੇਰਾ[2]¶। ਯਾਂਤੇ ਰਾਗ ਦ੍ਵੈਖ ਕੋ ਤ੍ਯਾਗਹੁ। ਨੀਂਦ ਅਵਿੱਦ੍ਯਾ ਤਜਿ ਕਰਿ ਜਾਗਹੁ॥੩੭॥ਗੁਰ ਕੀ ਗਿਰਾ ਬਿਚਾਰਹੁ ਨੀਕੋ।ਜਿਸ ਤੇ ਭਲੇ ਹੋਤਿ ਇਸ ਜੀਕੇ। ਕੀਰਤਨ ਕਰਹੁ, ਪ੍ਰੇਮ ਕੋ ਸੀਂਚਿ[3]। ‖ਲਖਹੁ ਸਕਲ ਗੁਨ ਪ੍ਰਭੁ ਕੇ ਬੀਚ ॥ ੩੮ ॥ ਆਦਿ ਸ਼ਰੀਰ ਪਦਾਰਥ ਸਾਰੇ[4]**। ਜਿਸ ਪ੍ਰਭੁ ਦੀਨੋ ਹਮੈ ਬਿਚਾਰੇ[5]।ਅਸ ਈਸ਼ੁਰ ਕਿਉਂ ਰਿਦੇ ਬਿਸਾਰਹੁ।ਨਿਸ ਬਾਸੁਰ ਮਨ ਜੀਹ ਸੰਭਾਰਹੁ[6]††॥੩੯॥ ਸ੍ਰੀ ਗੁਰ ਗ੍ਰੰਥ ਸਾਹਿਬ ਕੇ ਮਾਹਿ। ਭਗਤਿ ਉਪਦੇਸ਼ ਅਧਿਕ ਅਧਿਕਾਹਿ[7]।ਇਕ ਤੌ ਸੱਤਿਨਾਮ ਕੋ ਸਿਮਰਨ। ਲਿਵ ਲਗਾਇ, ਨਹਿਂ ਤ੍ਯਾਗਹਿ ਨਿਸ ਦਿਨ ॥੪੦॥ ਦੁਤੀਏ ਭਾਣ ਪ੍ਰਭੁ ਕੋ ਮਾਨੇ। ਪ੍ਰਭੁ ਕ੍ਰਿਤ ਤੇ ਉਰ ਹਰਖ ਸੁ ਠਾਨੇ। ਤ੍ਰਿਤੀਏ ਤਨਹੈਤਾ ਕੋ ਤ੍ਯਾਗੇ। ਤਜਿ ਕੂਰੇ ਸਚ ਪਰ ਅਨੁਰਾਗੇ॥੪੧॥ ਇਨ ਤੀਨਹੁ ਮੈਂ ਪਰਪਕ ਹੋਇ। ਬ੍ਰਹਮ ਗ੍ਯਾਨ ਅਧਿਕਾਰੀ ਸੋਇ–। ਫੁਰਹਿਂ ਚਤੁਸ਼ਟੈ ਸਾਧਨ ਰਿਦੈ[8]। ਲਖੈਂ ਉਚਿਤ ਉਪਦੇਸ਼ਨਿ ਤਦੈ[9] ॥ ੪੨॥ ਸ਼ਰਣ ਪਰ੍ਯੋ ਸਿਖ ਕੋ ਪਹਿਚਾਨ। ਪਰੇ ਕੁਬੰਧਨ ਕਰੈ ਪ੍ਰਹਾਨ[10]। ਅਸ ਦਸ ਗੁਰ ਸਾਚੇ ਪਤਿ-

---

[1](ਐਉਂ ਸਿੱਖ) ਨੂੰ ਉਪਦੇਸ਼ ਕਰਦੇ ਹਨ। [2]ਭਾਵ ਹਰਇਕ ਵਿਚ। [3]ਪ੍ਰੇਮ(ਜਲ)ਨਾਲ ਸਿੰਚਕੇ। [4]ਸ਼ਰੀਰ ਆਦਿ ਸਾਰੇ ਪਦਾਰਥ ਭਾਵ ਜਨਮ ਪਦਾਰਥ, (ਪ੍ਰੇਮ ਪਦਾਰਥ, ਗ੍ਯਾਨ ਪਦਾਰਥ ਤੇ ਨਾਮ ਪਦਾਰਥ)। [5]ਇਹ ਵੀਚਾਰ ਕਰੋ ਕਿ:। [6]ਦਿਨ ਰਾਤ ਮਨ ਤੇ ਜੀਭ ਨਾਲ ਸੰਭਾਲੋ। [7]ਭਗਤੀ ਦਾ ਉਪਦੇਸ਼ ਵੱਧ ਤੋਂ ਵੱਧ ਹੈ। [8]ਭਾਵ ਪਿਛਲੇ ਅੰਸੂਆਂ ਵਿਚ ਕਹੇ ਚਤੁਸ਼ਟੇ ਸਾਧਨ:–੧. ਵਿਰਾਗ, ੨. ਵਿਵੇਕ, ੩. ਖਟ ਸੰਪੱਤੀ ਤੇ ੪. ਮੋਖ ਇੱਛਾ, ਇਸ ਭਗਤੀ ਸਾਧਨ ਵਾਲੇ ਦੇ ਅੰਦਰ (ਸੁਤੇ ਹੀ ਸਫੁਰਨ ਹੋ ਜਾਂਦੇ ਹਨ। [9](ਗੁਰੂ ਜੀ) ਉਸ ਨੂੰ ਉਪਦੇਸ਼ ਦਾ ਅਧਿਕਾਰੀ ਲਖਦੇ ਹਨ। [10]ਭਾਵ ਜਨਮ ਮਰਨ ਆਦਿ ਖੋਟੇ ਬੰਧਨਾਂ ਨੂੰ ਦੂਰ ਕਰ ਦਿੰਦੇ ਹਨ।

*ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥ [ਗਉ: ਮ: ੫॥]

†ਊਠਤ ਬੈਠਤ ਸੋਵਤ ਨਾਮ ॥ ‡ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

§ਪਾ:–ਕਰਨ ਮਹਿਂ ਲਾਗਨ। ¶ਸਰਬ ਮੈ ਪੇਖੈ ਭਗਵਾਨੁ ॥ [ਸੁਖਮਨੀ]

‖ਹਰਿ ਕੀਰਤ ਸਾਧਿ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥

**ਪਾ:–ਸਾਰੇ। ††ਪਾ:–ਨਿਹ ਨਿਸ ਬਾਸੁਰ ਜੀਅ ਸੰਭਾਰਹੁ।

ਸ਼ਾਹ*। ਸਿਮਰਹੁ ਵਾਹਿਗੁਰੂ ਗੁਰ ਵਾਹਿ' ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਉਪਦੇਸ਼' ਪ੍ਰਸੰਗ ਬਰਨਨ ਨਾਮ ਛਿਤਾਲੀਸਸਮੋ ਅੰਸੂ । ੪੬॥

### ੪੭. [ਬ੍ਰਹਮ ਗਜਾਨ ਉਪਦੇਸ਼]।

ਦੋਹਰਾ॥†'ਚਾਰਹੁੰ ਸਾਧਨ ਪਾਇਕੈ ਸਤਿਗੁਰ ਸ਼ਰਨਿ ਸਿਧਾਇ।ਪਰਖੈਂ ਮਹਾਂ ਸੁਜਾਨ[1] ਤਬਿ ਬ੍ਰਹਮ ਬਿਦਿਆ ਸਿਖਰਾਇੰ॥੧॥ਚੌਪਈ॥ ਚਾਰ ਪ੍ਰਕਾਰ ਅਹੈ ਬ੍ਰਹਮ ਗਜਾਨ। ਸ਼੍ਰਵਨ, ਮਨਨ, ਨਿੱਧਜਾਸਨ ਜਾਨ। ਚੌਥੇ ਸਾਖਜਾਤ ਗੁਰ ਕਹੈਂ। ਜਿਸਕੋ ਪਾਇ ਨ ਜਗ ਮਹਿਂ ਬਹੈਂ[2] ॥੨। [ਸ਼੍ਰਵਨ:-] ਪ੍ਰਥਮ ਸ੍ਰਵਨ ਖਟ ਲਿੰਗ ਪ੍ਰਕਾਰ[3]। [4]ਜਿਸ ਤੇ ਚੇਤਨ ਅਦੁਤਿ ਮਝਾਰ। ਤਾਤਪਰਯ ਕੋ ਨਿਸ਼ਚੈ ਹੋਇ। ਸ਼੍ਰੀ ਸਤਿਗੁਰੂ 'ਸ਼੍ਰਵਨ' ਕਹਿਂ ਸੋਇ[4] ॥ ੩ ॥ ਇਕ 'ਉਪਕਰਮ ਅਰੁ ਉਪ ਸੰਹਾਰ੧'। ਦੂਜੇ ਕੋ 'ਅੱਭਜਾਸ੨' ਉਚਾਰ। 'ਸ਼੍ਰਵਨ ਅਪੂਰਬਤਾ੩'ਲਖਿਤੀਨ।'ਫਲ੪'ਪੁਨ 'ਅਰਥਬਾਦ੫' ਕੌ ਚੀਨ ॥੪॥ 'ਉਪਪਤਿ੬'ਖਸ਼ਟਮ ਕਰਹਿਂ ਉਚਾਰਨ। ਅਬਿ ਇਨਕੇ ਕਰਿ ਅਰਥ ਬਿਚਾਰਨ। [5]ਅਰਥ ਜੁ ਆਦਿ ਗ੍ਰੰਥ ਮਹਿਂ ਧਰਨਾ।ਤਿਸਕੋ ਪ੍ਰਤਿ ਪਾਦਨ ਬਹੁ ਕਰਨਾ। ॥੫॥ਤਿਸੀ ਅਰਥਮਹਿਂ ਹੋਹਿ ਸਮਾਪਤਿ।ਉਪਕ੍ਰਮ ਉਪਸੰਹਾਰ ਜਾਨਚਿਤ[5]। ਸ਼੍ਰੀ ਨਾਨਕ ਜੀ ਕੀਨ ਬਨਾਇ। ਉਦਾਹਰਣ ਸੁਨਿਲਿਹੁ ਸੁਖ ਪਾਇ ॥੬॥

"ਆਦਿ ਸਚੁ ਜੁਗਾਦਿ ਸਚੁ । ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ॥

ਚੌਪਈ॥ ਆਦਿ ਜਗਤ ਕੇ ਸੱਚ ਦਿਖਾਯੋ।ਅੰਤ ਸਕਲ ਕੇ ਸੱਚ ਬਤਾਯੋ‡।

---

[1]ਪਰਖਦੇ ਹਨ (ਗੁਰੂ ਜੀ) ਸਿੱਖ ਨੂੰ ਮਹਾਂ ਸੁਜਾਨ। [2]ਡੁਬਦਾ ਨਹੀਂ [3]ਪਹਿਲਾ ਸ੍ਰਵਣ ਹੈ ਜਿਸ ਦੇ ਖਟ ਲਿੰਗ (ਚਿੰਨ੍ਹ) ਹਨ, ਉਨ੍ਹਦਾ ਪ੍ਰਕਾਰ ਕਹਿੰਦੇ ਹਨ:—ਭਾਵ ਬ੍ਰਹਮ ਪ੍ਰਤਿਪਾਦਨ ਕਰਨ ਵਾਲੇ ਗ੍ਰੰਥ ਦਾ ਜਿਸਨੂੰ ਸੁਣਨਾ ਹੈ ਉਸਦੇ ਛੇ ਚਿੰਨ੍ਹ ਹਨ। [4]ਭਾਵ ਜਿਨ੍ਹਾਂ ਖਟਾਲਿੰਗਾਂ ਕਰਕੇ ਅਦੁਤੀ ਚੇਤਨ ਦੇ ਵਿਚ ਤਾਤਪਰਯ ਦਾ ਨਿਸ਼ਚਾ ਹੋ ਜਾਏ ਉਸ ਨੂੰ ਸਤਿਗੁਰ 'ਸ੍ਰਵਣ' ਕਹਿੰਦੇ ਹਨ। [5]ਜੋ ਅਰਥ ਭਾਵ ਗ੍ਰੰਥ ਦੇ ਆਦਿ ਵਿਚ ਰਖਣਾ ਉਸੇ ਦਾ ਪ੍ਰਤਿਪਾਦਨ ਕਰਦੇ ਹੋਏ ਅੰਤ ਉਸੇ ਅਰਥ ਵਿਚ ਸਮਾਪਤ ਕਰਨਾ, ਇਸ ਦਾ ਨਾਉਂ 'ਉਪਕ੍ਰਮ ਉਪਸੰਹਾਰ' ਚਿਤ ਵਿਚ ਜਾਣੋ। *ਭਾਈ ਦਇਆ ਸਿੰਘ ਜੀ ਦਸਾਂ ਗੁਰੂ ਸਾਹਿਬਾਂ ਨੂੰ ਐਸਾ ਮੋਖ ਦਾਤਾ ਰੂਪ ਕਹਿ ਰਹੇ ਹਨ। †ਹੁਣ ਫੇਰ ਬ੍ਰਹਮ ਗਜਾਨ ਦਾ ਵਿਸ਼ਾ ਵਰਣਨ ਕਰਨਗੇ ਤੇ ਗੁਰਬਾਣੀ ਵਿਚੋਂ ਉਸਦੇ ਪਦਾਰਥ ਦਿਖਾਲਣਗੇ। ‡ਕਵੀ ਜੀ ਨੇ 'ਉਪਕ੍ਰਮ ਉਪਸੰਹਾਰ' ਦਾ ਲੱਛਣ ਕਰਨ ਵੇਲੇ 'ਗ੍ਰੰਥ' ਪਦ ਵਰਤਿਆ ਹੈ ਤੇ ਉਦਾਹਰਣ ਵਿਚ ਇਕ ਸਲੋਕ ਦੇ ਆਦਿ ਅੰਤ ਤੇ ਮੱਧ ਵਿਚ ਇਕ ਵਿਸ਼ੇ ਦੀ ਹੋਂਦ ਦਿਖਾਈ ਹੈ, ਪਰ ਜੇ ਸਾਰੇ ਜਪੁਜੀ ਦੇ ਵਿਸ਼ੇ ਵਿਚ ਇਹ ਲੱਛਣ ਘਟਾਇਆ ਜਾਵੇ ਤਾਂ ਬੀ ਠੀਕ ਹੈ, ਆਦਿ ਮੱਧ ਤੇ ਅੰਤ ਇਕ ਅਕਾਲ ਪੁਰਖ ਦੇ ਸਰੂਪ ਤੇ ਪ੍ਰਾਪਤੀ ਨੂੰ ਪ੍ਰਤਿਪਾਦਨ ਕੀਤਾ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਇਸੇ ਪ੍ਰਕਾਰ ਹੈ।

ਆਦਿ ਅੰਤ ਮਹਿਂ ਬਰਨਯੋ ਏਕ। 'ਉਪਕ੍ਰਮ ਉਪ ਸੰਹਾਰ' ਬਿਬੇਕ[1] ॥ ੭॥
[ਅੱਭ੍ਯਾਸ:-] ਜੋਗ ਨਿਰੂਪਣ ਕੇ ਜੋ ਅਹੈ[2]। [3]ਵਸਤੁ ਅਦੁਤੀ ਜੁ ਚੇਤਨ ਲਹੈ। ਬਾਰ ਬਾਰ ਤਿਸ ਕਰਹਿ ਪ੍ਰਕਾਸ਼। ਗ੍ਰੰਥ ਬਿਖੈ, ਸੋ ਲਖਿ ਅੱਭ੍ਯਾਸਾ[3] ॥੮॥ ਜਪੁਜੀ ਬਿਖੈ ਨਿਰੂਪਣ ਕਰਿਓ। ਬਾਰਹਿ ਬਾਰ ਅਰਥ ਸੋ ਧਰਿਓ।

"ਸਾਚਾ ਸਾਹਿਬੁ ਸਾਚੁ ਨਾਇ" ॥ "ਥਾਪਿਆ ਨ ਜਾਇ ਕੀਤਾ ਨ ਹੋਇ ॥"

ਇੱਤ੍ਯਾਦਿਕ ਪਉੜੀ ਬਹੁ ਮਾਂਹਿ। ਬਰਨਨ ਕਰਯੋ ਸੱਚ ਸੁਖ ਪਾਹਿ[4] ॥੯॥
[ਅਪੂਰਵਤਾ:-] [5]ਜੋਪ੍ਰਤਿ ਪਾਦ੍ਯ ਅਦੁਤੀ ਵਸਤੁ ਹੁਇ।ਪ੍ਰਮਾਣਾਂਤਰ ਕਹਿਂ ਅਬਿਸ਼ੈ ਸੁਇ। ਸ਼੍ਰਵਣ ਅਪੂਰਬਤਾ ਲਖਿ ਤੀਜਾ[5]। ਸੱਚ ਏਕ ਹੈ ਅਵਰ ਨ ਬੀਜਾ[6] । ੧੦ ॥

"ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥"

'ਕਹਣਾ ਕਥਨੁ ਨ ਜਾਈ' ਉਦਾਰ। 'ਵਾਰਿਆ ਨ ਜਾਵਾ ਏਕ ਵਾਰ'। ਪ੍ਰਤੱਛ ਪ੍ਰਮਾਣਆਦਿ ਸਭਿਹਿਨਿ ਤੇ।ਬਿਸ਼ੈ ਨ ਹੋਇ ਸਕਾਹ ਜਿਨਕਿਨਤੇ[7] ॥੧੧॥ [ਫਲ ਚਲਿਆ] [8]ਪ੍ਰਤਿਪਾਦਨ ਕਰਿਬੇ ਕੋ ਜੋਗ। ਆਤਮ ਗ੍ਯਾਨ ਕਹੈਂ ਪ੍ਰਭੁ ਲੋਗ*। ਤਿਸੀ ਗ੍ਯਾਨ ਕੋ ਜੋ ਅਨੁਸ਼ਠਾਨ। ਸੇਵਨ ਕਰਨੈ

---

[1]ਜਾਣੋ। [2]ਜੋ (ਗਲ) ਨਿਰੂਪਣ ਕਰਨ ਦੇ ਯੋਗ ਹੈ। [3]ਅੱਭ੍ਯਾਸ ਲਿੰਗ ਇਸ ਨੂੰ ਸਮਝੋ ਕਿ ਨਿਰੂਪਣ ਕਰਨੇ ਜੋਗ ਜੋ ਹੈ ਅਦੁਤੀ ਚੇਤਨ ਵਸਤੂ ਉਸਨੂੰ ਲਖੌਣ ਲਈ ਬਾਰ ਬਾਰ ਗ੍ਰੰਥ ਵਿਚ ਉਸਦਾ ਪ੍ਰਕਾਸ਼ ਕਰੇ। [4]ਭਾਵ ਸੱਚ ਦਾ (ਅਦੁਤੀ ਬ੍ਰਹਮ ਦਾ) ਬਹੁਤ ਪੌੜੀਆਂ ਵਿਚ ਵਰਣਨ ਕੀਤਾ ਹੈ, ਜਿਸ ਤੋਂ ਸੁਖ ਪ੍ਰਾਪਤ ਹੋਵੇਗਾ। [5]ਤੀਜਾ ਸ਼੍ਰਵਣ ਲਿੰਗ 'ਅਪੂਰਵਤਾ' ਹੈ ਸੋ ਇਹ ਹੈ:-ਪ੍ਰਤਿਪਾਦਨ ਕਰਨੇ ਜੋਗ ਜੋ ਅਦੁਤੀ (=ਚੇਤਨ) ਵਸਤੂ ਹੈ ਉਹ ਹੋਰ ਪ੍ਰਮਾਣਾਂ ਦੇ ਅਵਿਸ਼ੈ ਕਹਿੰਦੇ ਹਨ। ਭਾਵ ਪ੍ਰਤੱਖ ਪ੍ਰਮਾਣ ਆਦਿ ਪ੍ਰਮਾਣ ਉਸ ਪਰ ਨਹੀਂ ਚਲਦੇ।ਮੁਰਾਦ ਇਹ ਹੈ ਕਿ ਇਸ ਤਰ੍ਹਾਂ ਦੇ ਲੱਛਣ ਰੂਪ ਇੰਨੂਣੇ ਛੁਟੇਰੇ ਦਿਮਾਗਾਂ ਦਾ ਕੰਮ ਹੈ ਜਿਨ੍ਹਾਂ ਦੇ ਵਿਦ੍ਯਾ ਦੇ ਪ੍ਰਕਰਣ ਬੰਨ੍ਹਣੇ ਹੁੰਦੇ ਹਨ, ਇਲਹਾਮੀ ਤੇ ਬ੍ਰਹਮ ਆਵੇਸ਼ਜ ਵਾਲੇ ਬ੍ਰਹਮ ਰੂਪ ਮਹਾਂ ਪੁਰਖ ਸਤਿਗੁਰਾਂ ਨੂੰ ਇਹ ਲੋੜ ਨਹੀਂ ਕਿ ਨਿੱਕੇ ਵੇਰਵਿਆਂ ਦੇ ਲੇਖੇ ਲਿਖੀ ਜਾਣ। [6]ਏਕ (ਅਦੁਤੀ ਵਸਤੂ ਹੀ) ਸੱਚ ਹੈ ਦੂਸਰੀ ਕੋਈ ਨਹੀਂ। [7]ਭਾਵ ਇਹ ਕਿ ਪ੍ਰਤੱਛ ਆਦਿ ਪ੍ਰਮਾਣਾਂ ਕਰਕੇ (ਉਹ ਅਦੁਤੀ) ਕਿਸੇ ਕਰਕੇ ਬੀ ਵਿਸ਼ੇ ਨਹੀਂ ਹੋ ਸਕਦਾ। ਪ੍ਰਮਾਣਾਂ ਦੇ ਵੇਰਵੇ ਲਈ ਦੇਖੋ ਅੰਸੁ ੪੮ ਦੇ ਅੰਗ ੧੯ ਤੋਂ ਅੱਗੇ ਤੇ ਅੰਸੁ ੪੯ ਦਾ ਆਰੰਭ। [8]ਪ੍ਰਭੂ ਦੇ ਲੋਗ (ਸੰਤ) ਕਹਿੰਦੇ ਹਨ ਕਿ ਪ੍ਰਕਰਣ ਕਰਕੇ ਪ੍ਰਤਿਪਾਦਨ ਕਰਨ ਦੇ ਯੋਗ ਜੋ ਆਤਮਾ ਗਿਆਨ ਹੈ, ਅਰ ਤਿਸ ਆਤਮ ਗਿਆਨ ਦਾ ਜੋ ਅਨੁਸ਼ਠਾਨ (ਅਰਥਾਤ) ਸੇਵਨ ਕਰਨਾ ਹੈ ਬਹੁਤ ਸ੍ਰੇਸ਼ਟ ਹੈ ਇਹ ਸ਼੍ਰਵਣ ਦਾ ਚੌਥਾ ਅੰਗ 'ਪ੍ਰਯੋਜਨ' ਹੈ, 'ਫਲ' ਬੀ ਇਸੇ ਦਾ ਨਾਮ ਹੈ, ਸੁਣੋ ਉਹ ਜੀਕੂੰ ਪੈਦਾ ਹੁੰਦਾ ਹੈ:-ਭਾਵ ਅੱਗੇ ਦ੍ਰਿਸ਼ਟਾਂਤ ਦੇਂਦੇ ਹਨ। *ਪਾ:-ਸਭ ਲੋਗ।

ਮਹਿਦ ਮਹਾਨ ॥ ੧੨ ॥ ਚੌਥੇ ਸ਼੍ਰਵਣ ਪ੍ਰਯੋਜਨ ਸੋਇ। ਫਲ ਭੀ ਨਾਮ, ਸੁਨਹੁਂ ਜਿਮ ਹੋਇ[1]।'ਗੁਰਮੁਖਿ ਨਾਦੰ ਗੁਰਮੁਖਿ ਵੇਦੰ'।'ਗੁਰਾ ਇਕ ਦੇਹਿ ਬੁਝਾਇਵ ਭੇਦੰ[2]*' ॥ ੧੩ ॥ ਨਿਤ ਸਤਿਗੁਰ ਕੀ ਸੇਵਾ ਕਰਨੀ। ਗੁਰ ਤੇ ਗਯਾਨ ਪ੍ਰਾਪਤੀ ਬਰਨੀ। ਮੁਕਤਿ ਦੇਤਿ ਹੈ ਆਤਮ ਗਯਾਨ। ਇੱਤ੍ਯਾਦਿਕ ਜਹਿਂ ਕੀਨ ਬਖਾਨ ॥ ੧੪ ॥ [3]ਪੰਚਮ 'ਅਰਥਵਾਦ' ਸੁਨਿ ਲੱਛਨ। ਜੋ ਭਾਖਤਿ ਹੈਂ ਗਯਾਨ ਬਿਚੱਛਨ। ਬਰਨਨ ਜੋਗ ਵਸਤੁ ਹੈ ਜੋਇ। ਤਿਸ ਮਹਿਂ ਤਿਸ ਕੀ ਉਸਤਤ ਹੋਇ[3] ॥ ੧੫ ॥ 'ਨਾਨਕ ਨਿਰਗੁਣਿ ਗੁਣ' ਹਿ 'ਕਰੇਇ'। 'ਗੁਣਵੰਤਿਆ' ਜੋ ਹੁਇ 'ਗੁਣ ਦੇਇ†'। 'ਤੇਹਾ ਕੋਇ ਨ ਸੁਝਈ' ਪਰੇ। 'ਜੇ ਤਿਸੁ' ਕੋ 'ਗੁਣੁ ਕੋਇ ਕਰੇ'‡ ॥ ੧੬ ॥ ਸਭਿ ਤੇ ਗਯਾਨਵਾਨ ਹੁਇ ਦੀਹਾ[4]। ਤਿਸ ਪਰ ਕੋ ਉਪਕਾਰ ਕਰੀਹਾ[5] ?§। ਚਹੈ ਸੁ ਕਰੈ ਆਪ ਸਮਰੱਥ।ਬ੍ਰਹਮਗਯਾਨੀ ਕੈ ਸਭਿ ਕਿਛ ਹੱਥ ॥ ੧੭ ॥ [6]'ਉਪਪਤਿ' ਖਸ਼ਟਮ ਸ਼੍ਰਵਣ ਸੁ ਲੱਛਨ। ਕਹਤਿ ਬੇਦ ਸਤਿਗੁਰੂ ਬਿਚੱਛਨ। ਜੋ ਪ੍ਰਕਰਨ ਕਰਿਕੈ ਸ਼ੁਭ ਅਰਥ। ਪ੍ਰਤਿਪਾਦਨ ਕੇ ਜੋਗ ਸਮਰਥ[6] ॥੧੮॥

[1]ਇਸਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੮ ਵਿਚ ਆ ਗਿਆ ਹੈ। [2]ਗੁਰਾਂ ਨੇ ਇਕ ਭੇਤ (ਐਸੇ) ਸਮਝਾ ਦਿੱਤਾ। [ਦੁਝਾਈ, ਇਵ]। [3]ਪੰਜਵੇਂ 'ਅਰਥ ਵਾਦ' ਦਾ ਲੱਛਣ ਸੁਣ, ਗਯਾਨ ਵਿਚ ਚਤੁਰ ਪੁਰਖ ਜਿਵੇਂ ਕਹਿੰਦੇ ਹਨ ਕਿ ਵਰਣਨ ਜੋਗ ਜੋ (ਅਦੁਤੀ) ਵਸਤੂ ਹੈ, ਤਿਸ (ਗ੍ਰੰਥ)ਵਿਚ ਉਸਦੀ ਉਸਤਤੀ ਹੋਵੇ। [4]ਵਡਾ ਹੈ। [5]ਉਸ (ਬ੍ਰਹਮ ਗਯਾਨੀ ਤੇ) ਕੌਣ ਉਪਕਾਰ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ। [6]ਛੇਵਾਂ ਲਿੰਗ ਸ਼੍ਰਵਣ ਦਾ 'ਉਪਪਤੀ' ਹੈ, ਕਹਿੰਦੇ ਹਨ ਵੇਦ ਤੇ ਚਤੁਰ ਸਤਿਗੁਰੂ। ਜੋ ਪ੍ਰਕਰਣ ਕਰਕੇ ਸ਼ੁਭ ਅਰਥ ਸਿੱਧ ਹੁੰਦਾ ਹੋਵੇ ਤੇ ਜੋ ਉਸੇ ਅਰਥ ਨੂੰ ਕਥਨ ਕਰਨ ਵਿਚ ਸਮਰਥ ਹੋਵੇ ਅਰਥਾਤ ਉਸ ਜੁਗਤੀ ਨੂੰ ਉਪਪਤੀ ਵੀਚਾਰ ਲਓ ਕਿ ਉਸੇ ਪ੍ਰਕਰਣ ਵਿਚ ਉਸੇ ਅਰਥ ਨੂੰ ਸਿੱਧ ਕਰਨੇ ਵਿਖੇ ਸ਼੍ਰਵਣ ਕੀਤੀ ਜਾਇ। [ਸੂਚਨਾ—ਕਵੀ ਜੀ ਨੇ ਉਪਪਤਿ ਦਾ ਲੱਛਣ ਅਪਣੇ ਗਰਬ ਗੰਜਨੀ ਟੀਕੇ ਵਿਚ ਐਉਂ ਦਿੱਤਾ ਹੈ:—ਪ੍ਰਕਰਣ ਕਰਿਕੇ ਪ੍ਰਤਿਪਾਦਨ ਕੇ ਜੋਗ ਜੋ ਅਰਥ ਹੈ, ਤਿਸ ਅਰਥ ਕੇ ਸਿੱਧ ਕਰਨ ਮੇਂ ਤਿਸੀ ਪ੍ਰਕਰਣ ਵਿਖੇ ਸ਼੍ਰਵਣ ਕਰੀ ਹੈ ਜੋ ਜੁਗਤ, ਤਿਸ ਜੁਗਤ ਸ਼੍ਰਵਣ ਕੋ ਨਾਮ ਉਪਪਤਿ (੧੧ਵੀਂ ਪੌੜੀ ਸਮਾਪਤੀ ਉਪ੍ਰੰਤ) ਕਵਿ ਜੀ ਦੀ ਕਵਿਤਾ ਵਿਚ ਇੱਥੇ ਕੀਤੇ ਲਛਣ ਵਿੱਚ ਤੇ ਜਪੁਜੀ ਟੀਕੇ ਵਿਚ ਕੀਤੇ ਅਰਥ ਵਿਚ ਇਹ ਫਰਕ ਹੈ ਕਿ ਕਵਿਤਾ ਵਿਚ ਦੋ ਪਦ 'ਸ਼ੁਭ' ਤੇ 'ਸਮਰਥ' ਵਾਧੂ ਹਨ]।

*ਸ਼ੁਧ ਪਾਠ ਹੈ:—ਗੁਰਾ ਇਕ ਦੇਹਿ ਬੁਝਾਈ ॥

†ਸ਼ੁਧ ਪਾਠ ਐਉਂ ਹੈ:—ਨਾਨਕ ਨਿਰਗੁਣਿ ਗੁਣੁ ਕਰੇ ਗੁਣ ਵੰਤਿਆ ਗੁਣੁ ਦੇ ॥

‡ਸ਼ੁੱਧ ਪਾਠ ਐਉਂ ਹੈ:—ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥

§ਦੇਖੋ ਕਵੀ ਜੀ ਕ੍ਰਿਤ ਗਰਬ ਗੰਜਨੀ ਟੀਕਾ ਜਪ ਸਾਹਿਬ ਪੌੜੀ ਸੱਤਵੀਂ।

ਦੋਹਰਾ॥ ਤਿਸੀ ਅਰਥ ਸਿਧ ਕਰਨ ਮੈਂ ਤਿਸੀ ਪ੍ਰਕਰਣ ਮਝਾਰ। ਸ੍ਰਵਣ ਕਰੀ ਹੈ ਜੁਗਤਿ ਜੋ ਸੋ ਉਪਪੱਤਿ ਬਿਚਾਰ॥ ੧੯॥

"ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥ ਸਮੁੰਦਿ ਸਾਹ ਸੁਲਤਾਨ॥"

ਚੌਪਈ॥ ਨਦੀ ਈਸ਼ ਹੈ, ਜੀਵ ਸੁ ਵਾਹਾ[1]। ਦੋਨਹੁਂ ਮਿਲੇ ਉਦਧਿ ਬ੍ਰਹਮ ਮਾਂਹਾ[2]। ਨਾਮ ਨਦੀ ਵਾਹਾ ਮਿਟ ਜਾਇਂ[3]। ਤਿਮ ਹੀ ਈਸ਼ ਜੀਵ ਨ ਰਹਾਇ ॥੨੦॥ ਸਿੰਧੁ ਰੂਪ ਬਨਿ ਸਿੰਧੁ ਕਹਾਵੈਂ। ਤਥਾ ਬ੍ਰਹਮ ਸੋਂ ਦ੍ਵੈ[4] ਮਿਲਿ ਜਾਵੈਂ। ਕੋਟ ਜਤਨ ਤੇ ਨਯਾਰੇ ਹੋਇਂ ਨ। ਮਿਲੇ ਵਿਭੇਦ[5] ਸਕੈ ਕਰਿ ਕੋਇ ਨ॥ ੨੧॥ ਜੁਕਤਿ ਉਕਤਿ ਇਕਤਾ ਮਹਿਂ ਐਸੇ[6]। ਉਪਪਤਿ ਸ਼੍ਰਵਣ ਰੂਪ ਲਖਿ ਤੈਸੇ[7]। ਬੇਦ[8] ਛਾਂਦੋਗ ਖਸ਼ਟਮੇ ਧਯਾਇ*। ਤਹਾਂ ਕਰੇ ਖਟ ਸ਼੍ਰਵਣ ਬਨਾਇ[8] ॥ ੨੨॥ ਸੋ ਜਪੁਜੀ ਮਹਿਂ ਗੁਰੂ ਦਿਖਾਏ†। ਸ਼੍ਰਵਣ ਪੌੜੀਆਂ ਚਾਰ ਬਨਾਏ। ਸ਼੍ਰਵਣ ਮਹਾਤਮ ਕੋ ਦਿਖਰਾਯੋ। ਸ਼੍ਰਵਣ ਰੂਪ ਕੋ ਨਹੀਂ ਬਤਾਯੋ† ॥ ੨੩॥ ਸੋ ਖਟ ਰੂਪ ਪ੍ਰਗਟ ਦਿਖਰਾਏ। ਸਿੱਖ ਮੁਮੋਖੀ ਕੋ ਸਮੁਝਾਏ। [ਮਨਨ:] ਮਨਨ ਗਯਾਨ ਕੋ ਭੇਦ ਬਤਾਵਤਿ[9]। ਜਿਸਕੋ ਕਰੇ ਪਰਮ ਗਤਿ ਪਾਵਤਿ॥੨੪॥ ਮਨਨ ਕਰੇ ਮਨ ਹੋਤਿ ਬਿਲਾਇ[10]। ਜੋ ਮਨ ਦ੍ਵੈਤ ਰਹਯੋ ਲਪਟਾਇ। ਸਤਿ ਚੇਤਨ ਆਨੰਦ ਅਪਾਰ। ਬ੍ਰਹਮ ਆਤਮਾ ਹੀਨ ਬਿਕਾਰ[11] ॥੨੫॥ ਇਕਰਸ ਸਦਾ, ਬਾਲ ਨਹਿਂ ਤਰੁਣ[12]। ਨਹੀਂ ਜਰਾ ਤੇ ਜਰ ਜਰ ਮਰਣ[13]। ਜੜ ਸੋ ਨਹੀਂ, ਨਹੀਂ ਦੁਖ ਰੂਪ। ਏਕ ਆਤਮਾ ਅਚਲ ਅਨੂਪ॥ ੨੬॥ ਤੀਨ

---

[1]ਜੀਵ ਨਾਲਾ ਹੈ। [2]ਬ੍ਰਹਮ ਰੂਪੀ ਸਮੁੰਦਰ ਵਿਚ ਜਾ ਮਿਲੇ। [3]ਨਦੀ ਤੇ ਵਾਹਾ ਦੋਨੋਂ ਨਾਮ ਮਿਟ ਜਾਂਦੇ ਹਨ (ਸਮੁੰਦਰ ਵਿਚ ਪਿਆਂ)। [4]ਜੀਵ ਈਸ਼ਰ। [5]ਫਰਕ। [6]ਏਕਤਾ ਦੀ ਉਕਤੀ ਵਿਚ ਯੁਕਤੀ ਇਸ ਤਰ੍ਹਾਂ ਹੈ। (ਅ) ਏਕਤਾ ਵਿਚ ਉਕਤੀ ਯੁਕਤੀ ਐਉਂ ਹੈ। [7]'ਉਪਪਤੀ ਸ੍ਰਵਣ' ਦਾ ਰੂਪ ਇਸੀ ਤਰ੍ਹਾਂ ਸਮਝ ਲਓ। [8]ਛਾਂਦੋਗ ਉਪਨਿਖ਼ਦ ਦੇ ਛੇਵੇਂ ਧਿਆਇ ਵਿਚ 'ਛੇ ਸ਼੍ਰਵਣ' ਵਰਣਨ ਕੀਤੇ ਹਨ। [ਇਥੇ ਵੇਦ ਪਦ ਤੋਂ ਮੁਰਾਦ ਉਪਨਿਖ਼ਦ ਦੀ ਹੈ]। [9]ਮੈਂ ਦੱਸਦਾ ਹਾਂ। [10]ਲੈ ਹੋ ਜਾਂਦਾ ਹੈ। [11]ਵਿਕਾਰ ਰਹਿਤ ਹੈ। [12]ਜੁਆਨ। [13]ਬੁਢੇਪੇ ਤੋਂ ਜਰਜਰਾ ਹੋਕੇ ਮਰਨਾ ਨਹੀਂ।

*ਛਾਂਦੋਗ ਉਪਨਿਖ਼ਦ ਦੇ ਛੇਵੇਂ ਧਿਆਇ ਵਿਚ ਛੇ ਲਿੰਗ ਨਾਮ ਦੇਕੇ ਨਹੀਂ ਦਿਤੇ ਹੋਏ, ਆਤਮ ਪੁਰਾਣ ਦੀ ਟੀਕਾ ਵਿਚ ਇਨ੍ਹਾਂ ਦਾ ਜ਼ਿਕਰ ਹੈ ਤੇ ਤਤ੍ਵਾਨੁਸੰਧਾਨ ਵਿਚ ਬੀ ਹੈ।

†ਗੁਰੂ ਜੀ ਨੇ ਤਾਂ ਵਾਹਿਗੁਰੂ ਜੀ ਤੋਂ ਪ੍ਰਾਪਤ੍ਰ ਗਿਆਨ ਦਿਤਾ ਹੈ, ਕਿਨ੍ਹਾਂ ਵੇਰਵਿਆਂ ਹੇਠ ਵਿਦ੍ਵਾਨ ਉਹਨਾਂ ਦੀ ਵੰਡ ਕਰਦੇ ਹਨ, ਇਹ ਵਿਦਯਾਵਾਨਾਂ ਦਾ ਕੰਮ ਹੈ, ਸਤਿਗੁਰੂ ਜੀ ਨੂੰ ਇਨ੍ਹਾਂ ਵਿਸਥਾਰਾਂ, ਵੰਡਾਂ, ਵੇਰਵਿਆਂ ਦੀ ਦੇਣ ਦੀ ਲੋੜ ਨਹੀਂ ਸੀ।

ਸਰੀਰਨ ਤੇ ਨਿਤ ਭਿੰਨ[1]। ਸਾਖੀ ਰੂਪ, ਨਹੀਂ ਪਰਛਿੰਨ[2]। ਥੂਲ ਦੇਹਿ
ਬਿਨਸਤਿ ਅਰੁ ਜਨਮਹਿ[3]। ਆਤਮ ਜਿਉਂ ਕਾ ਤਿਉਂ ਲਖਿ ਮਨ ਮਹਿਂ
॥੨੭॥ ਅਵਨੀ ਕੈ ਸਿਹਜਾ ਪਰ ਪਰੈ[4]। ਥੂਲ ਦੇਹ ਜੜ ਸਮਸਰ ਥਿਰੈ[5]।
ਆਤਮ ਲਿੰਗ ਦੇਹ ਪਰਕਾਸ਼ੈ[6]। ਅਨਿਕ ਪ੍ਰਕਾਰਨਿ ਸੁਪਨਾ ਭਾਸੈ[7] ॥੨੮॥
ਸੁਪਨੇ ਕੇਰ ਪਦਾਰਥ ਭਾਰੇ[8]। ਅਰੁ ਸੁਪਨੇ ਪਰਕਾਸ਼ਹਿ ਸਾਰੇ[9]। ਜਬਿ ਸੁਖ-
ਪਤੀ ਅਵਸਥਾ ਹੋਇ। ਤਬੈ ਅਭਾਵ ਲਿੰਗ ਤਨ ਹੋਇ॥੨੯॥ ਜੀਵ ਆਤਮਾ
ਇੰਦ੍ਰ ਸਰੂਪ[10]। ਇੰਦ੍ਰਾਣੀ ਲੇ ਬੁੱਧਿ ਅਨੂਪ[11]। ਰਿਦੇ ਸਦਨ ਮਹਿਂ ਲਹਿ
ਬਿਸਰਾਮ[12]। ਤਬਿ ਲੌ ਸੁਖਪਤਿ ਹੈ ਸੁਖ ਧਾਮ[13]॥੩੦॥ ਬਹੁਰ ਉਠਹਿ ਲੈਕੇ
ਨਿਜ ਰਾਨੀ। ਸਰਬ ਸਰੀਰ ਕਰਹਿ ਸਵਧਾਨੀ। ਜਾਗ੍ਰਤਿ ਅਵਸਥਾ ਕੋ
ਜਬਿ ਪਾਇ। ਗਹੈ ਬਿਸ਼ੈ ਕੋ ਸਹਿਜ ਸੁਭਾਇ॥੩੧॥ ਲਹੈ ਸਥਿਰਤਾ ਲੋਚਨ
ਦਾਏਂ[14]। ਬੁੱਧਿ ਇੰਦ੍ਰਾਣੀ ਥਿਰ ਹ੍ਵੈ ਬਾਏਂ[15]*। ਇੰਦ੍ਰਯ ਬਿਸ਼ੈ ਪ੍ਰਕਾਸ਼ਨਿ
ਠਾਨੈ[16]। ਸੁਪਨ ਸਖੋਪਤਿ ਤਬਿ ਦ੍ਵੈ ਹਾਨੈ[17]॥੩੨॥ ਯਾਂਤੇ ਮਿੱਥ੍ਯਾ ਤੀਨ ਅਵ-
ਸਥਾ[18]। ਮਿੱਥ੍ਯਾ ਤੀਨ ਸਰੀਰ ਬਿਵਸਥਾ[19]। ਬਾਰੇਬਾਰ ਬਿਚਾਰਨ ਐਸੇ।
'ਮਨਨ' ਬਿਚਾਰ ਨਾਮ ਇਸ ਹੈਸੇ[20]॥੩੩॥ ਮਨ ਕੀ ਬ੍ਰਿਤਾਂ ਪੰਚ ਬਿਧਿ ਹੋਇ[21]।
ਇਕ ਪਰਮਾਨ੧, ਵਿਪਰਜੈ੨ ਦੋਇ। ਵਿਕਲਪ੩, ਨਿੰਦ੍ਰਾ੪, ਸਿੰਮ੍ਰਿਤਿ੫,
ਜਾਨਿ। ਸੁਨਹੁ ਸਰੂਪ ਜੁ ਬ੍ਰਿਤਿ ਪ੍ਰਮਾਨ[22] ॥੩੪॥ [ਪ੍ਰਮਾਣ:–] ਅੰਤਹਿ-

---

[1]ਤਿੰਨਾਂ (ਸੂਖਮ, ਸਥੂਲ, ਕਾਰਨ) ਸਰੀਰਾਂ ਤੋਂ ਭਿੰਨ ਹੈ। [2]ਨਹੀਂ ਪ੍ਰਛਿੰਨ=ਨਾ ਆਛਾਦਿਤ, ਪ੍ਰਗਟ [ਸੰਸ:, ਪ੍ਰਛੰਨ੍ਨ]। (ਅ) ਅਵਿਰਲ [ਪ੍ਰਛਾਦਿਤ]। (ੲ) ਜੋ ਇਕ ਦੇਸ਼ੀ ਨਾ ਹੋਵੇ। [3]ਅਸਥੂਲ ਦੇਹੀ ਤਾਂ ਜਨਮਦੀ ਤੇ ਮਰਦੀ ਹੈ। [4]ਸੌਣ ਵੇਲੇ ਪ੍ਰਿਥਵੀ ਤੇ ਯਾ ਸੇਜਾ ਤੇ ਪਿਆਂ। [5]ਸਥੂਲ ਦੇਹ ਜੜ੍ਹ ਵਰਗੀ ਹੋਕੇ ਪਈ ਰਹਿੰਦੀ ਹੈ। [6]ਆਤਮਾ ਲਿੰਗ ਦੇਹ (=ਸੂਖਮ ਸਰੀਰ) ਪ੍ਰਕਾਸ਼ਦਾ ਹੈ। [7]ਅਨੇਕ ਪ੍ਰਕਾਰ ਦੇ ਸੁਪਨੇ ਭਾਸਦੇ ਹਨ। [8]ਬਹੁਤੇ। (ਅ) ਪਹਾੜ ਆਦਿ ਭਾਰੇ। [9](ਆਤਮਾ) ਸੁਪਨੇ ਦੇ ਸਾਰੇ ਸਾਮਾਨ) ਨੂੰ ਪ੍ਰਕਾਸ਼ਦਾ ਹੈ। [10]ਜੀਵਾਤਮਾ ਮਾਨੋ ਇੰਦਰ ਹੈ। [11]ਬੁੱਧੀ ਮਾਨੋਂ ਇੰਦ੍ਰਾਣੀ ਹੈ ਉਸ ਨੂੰ ਨਾਲ ਲੈਕੇ। [12]ਰਿਦਾ ਮਾਨੋ ਘਰ ਹੈ ਜਿੱਥੇ ਦੋਵੇਂ ਬਿਸਰਾਮ ਕਰਦੇ ਹਨ। [13]ਤਦ ਤਕ ਸੁਖਾਂ ਦਾ ਘਰ ਰੂਪ ਸੁਖੁਪਤੀ ਹੈ। [14]ਸੱਜੇ ਨੇਤ੍ਰ ਵਿਚ (ਜੀਵਾਤਮਾ ਰੂਪ ਇੰਦਰ) ਸਥਿਰ ਹੁੰਦਾ ਹੈ। [15]ਖਬੇ ਪਾਸੇ। [16]ਆਤਮਾ ਪ੍ਰਕਾਸ਼ਦਾ ਹੈ ਇੰਦ੍ਰਿਆਂ ਤੇ ਵਿਸ਼ਿਆਂ ਨੂੰ। [17]ਤਦੋਂ ਸੁਖੁਪਤੀ ਤੇ ਸੁਪਨ ਦੋਵੇਂ ਨਹੀਂ ਹੁੰਦੇ। [18]ਜਾਗ੍ਰਤਿ, ਸੁਪਨ, ਸੁਖੋਪਤਿ। [19]ਤਿੰਨਾਂ ਸਰੀਰਾਂ ਦੀ ਰੀਤੀ ਬੀ ਮਿਥਿਆ ਹੈ। [20]ਇਸ ਵਿਚਾਰ ਦਾ ਨਾਮ ਮੰਨਨ ਹੈ। [21]ਪੰਜ ਪ੍ਰਕਾਰ ਦੀਆਂ ਬ੍ਰਿਤੀਆਂ ਹਨ ਮਨ ਦੀਆਂ। [22](ਪਹਿਲੀ) ਪ੍ਰਮਾਣ ਬ੍ਰਿਤੀ ਦਾ ਰੂਪ ਸੁਣੋ। *ਪਾ:–ਬਾਂਏ।

ਕਰਣ ਬ੍ਰਿਤਿ ਹੈ ਜੋਇ[1]। ਇੰਦ੍ਰਯ ਦ੍ਵਾਰਾ ਨਿਕਰੈ ਸੋਇ[2]। ਨਾਨਾ
ਘਟ ਪਟ ਧਰੇ ਪਦਾਰਥ। ਤਿਨਹਿ ਜਾਨਿਬੋ ਹੋਇ ਜਥਾਰਥ[3] ॥੩੫॥
[ਵਿਪਰਜੈ:–] ਦੂਤੀ 'ਵਿਪਰਜੈ' ਇਸ ਕੋ ਕਹੈਂ। ਰੱਜੁ ਪਰੀ ਸਰਪ ਤਿਸ
ਲਹੈ। [ਵਿਕਲਪ:–] ਬ੍ਰਿਤਿ 'ਵਿਕਲਪ' ਰੂਪ ਇਹ ਮਾਨ[4]। ਸ਼ਬਦ
ਅਰਥ ਕੋ ਲੀਜੈ ਜਾਨਿ ॥੩੬॥ ਤਾਤਪਰਯ ਮਹਿ ਰਹੈ ਸੰਦੇਹਿ[5]।
ਨਿਹਚੈ ਭਯੋ ਨ ਲਖੀਅਹਿ ਏਹ। [ਨਿੰਦ੍ਰਾ:–] [6]ਅਭਾਵ ਗਯਾਨ ਕੋ ਆਸ੍ਰੈ
ਬ੍ਰਿਤਿ। 'ਨਿੰਦ੍ਰਾ' ਬ੍ਰਿਤਿ ਕਹਿੰ ਸਮਝਹੁ ਚਿਤ[6] ॥੩੭॥ [7]ਜਾਗ੍ਰਿਤਿ
ਸੁਪਨ ਜੁ ਬ੍ਰਿਤਿ ਅਭਾਵ।ਕਰਣ ਹਾਰ ਸੋ ਤਮੁ ਗੁਣ ਭਾਵ। ਸੁਖਪਤਿ ਤਮ
ਗੁਣ ਗ੍ਰਹਿਣ ਜੁ ਕਰੈ।ਨਿੰਦ੍ਰਾ ਬ੍ਰਿਤੀ ਨਾਮ ਤਿਸ ਰਰੈਂ[7] ॥੩੮॥ [ਸਿਮ੍ਰਿਤੀ:-]
ਪ੍ਰਥਮ ਸਮੇਂ ਕਛੁ ਅਨੁਭਵ ਕੀਨ[8]। ਅਪਰ ਸਮੇਂ ਚਿਤਵੈ ਸਤ ਚੀਨ[9]।
[10]ਜਥਾ ਭਨੈ ਇਹ ਨਰ ਹੈ ਸੋਈ।ਪੂਰਬ ਪਿਖਯੋ ਥਾਵ ਕਿਸ ਜੋਈ[10] ॥੩੯॥
ਜਿਸ ਕਰ ਚਿਤ ਕਰਨਾ[11] ਇਹ ਹੋਇ। ਸਿੰਮ੍ਰਿਤ ਬ੍ਰਿੱਤਿ ਜਾਨੀਅਹਿ
ਸੋਇ। [ਸਬਿਤੀ:–] ਪੰਚ ਬ੍ਰਿਤਾਂ ਬਿਨ ਚਿਤ ਹੁਇ ਜਾਵੈ[12]। ਆਤਮ ਕੇ
ਸਰੂਪ ਵਿਸ਼ ਧਾਵੈ ॥੪੦॥ ਮਨ ਪ੍ਰਵਾਹ[13] ਜਥਿ ਇਸ ਬਿਧਿ ਹੋਇ। ਨਾਮ
'ਸਬਿਤੀ'ਬਖਾਨੈਂ ਸੋਇ।[ਅੱਭਯਾਸ:-] [14]ਇਸਬਿਤਿ ਪ੍ਰਾਪਤਿ ਹੇਤ ਪ੍ਰਯਾਸ।
ਤਿਸ ਕੋ ਨਾਮ ਲਖੋ ਅੱਭਯਾਸ[14] ॥੪੧॥ ਸੋ ਅਭਯਾਸ ਹੈ ਦੋਇ ਪ੍ਰਕਾਰ।ਏਕ
'ਅਲਪ'ਦੂਸਰ 'ਦ੍ਰਿੜ' ਧਾਰਿ। ਕਬਿ ਕਬਿ ਆਤਮ ਕੋ ਅੱਭਯਾਸੈ।ਇਹ ਤੋ
'ਅਲਪ' ਨਾਮ ਕਹੁ ਭਾਸੈ ॥੪੨॥ ਸਾਦਰ, ਦੀਰਘ ਕਾਲ, ਨਿਰੰਤਰ[15]।

---

[1]ਅੰਤਹਕਰਣ ਦੀ (ਉਹ) ਬ੍ਰਿਤੀ ਜੋ। [2]ਇੰਦ੍ਰਿਆਂ ਦ੍ਵਾਰੇ (ਬਾਹਰ) ਨਿਕਲਦੀ ਹੈ ਉਹ। [3]ਉਨ੍ਹਾਂ ਨੂੰ ਜਿਉਂ ਦਾ ਤਿਉਂ ਜਾਣ ਲੈਂਦੀ ਹੈ (ਇਹ ਪ੍ਰਮਾਣ ਬ੍ਰਿਤੀ ਹੈ)। [4]ਤੀਜੀ ਵਿਕਲਪ ਬ੍ਰਿਤੀ ਦਾ ਰੂਪ ਇਹ ਮੰਨੋ। [5]ਸ਼ਬਦ ਦੇ ਅਰਥ ਨੂੰ ਜਾਣ ਲੈਣ ਪਰ ਬੀ ਤਾਤਪਰਯ ਸਮਝਣ ਵਿਚ ਸੰਸਾ ਰਹੇ। [6]ਅਭਾਵ ਗਿਆਨ ਨੂੰ ਆਸ਼੍ਰਯ ਕਰਨ ਵਾਲੀ ਬ੍ਰਿਤੀ ਨੂੰ ਨਿੰਦ੍ਰਾ ਬ੍ਰਿਤੀ ਕਹਿੰਦੇ ਹਨ, ਚਿਤ ਵਿਚ ਸਮਝ ਲਓ। [7]ਜਾਗ੍ਰਤ ਸੁਪਨ ਦੇ (ਗ੍ਯਾਨ ਦੀਆਂ) ਬ੍ਰਿਤੀਆਂ ਨੂੰ ਅਭਾਵ ਕਰਕੇ ਜੋ ਤਮੋ ਗੁਣ ਨੂੰ ਆਸਰੇ ਕਰਕੇ ਤੇ ਸੁਖੋਪਤੀ ਵਿਚ ਤਮੋ ਗੁਣ ਭਾਵ ਨੂੰ ਗ੍ਰਹਿਣ ਕਰਨ ਵਾਲੀ ਹੈ ਉਸ ਦਾ ਨਾਮ ਨਿੰਦ੍ਰਾ ਬ੍ਰਿਤੀ ਹੈ। [8]ਕੋਈ ਗਲ ਸਮਝੀ ਸੀ। [9]ਫੇਰ ਕਿਸੇ ਸਮੇਂ (ਉਸ ਦੀ) ਹੋਂਦ ਪਛਾਣਕੇ ਯਾਦ ਕਰੇ। [10]ਜਿਵੇਂ ਕੋਈ ਆਖੇ ਕਿ ਇਹ ਆਦਮੀ ਉਹੋ ਹੈ ਜੋ ਮੈਂ ਪਹਿਲੋਂ ਕਿਸੇ ਥਾਂ ਡਿੱਠਾ ਸੀ। [11]ਚੇਤੇ ਕਰਨਾ। [12]ਪੰਜਾਂ ਬ੍ਰਿਤੀਆਂ ਤੋਂ ਚਿੱਤ ਜਦੋਂ ਬਿਨਾਂ ਹੋ ਜਾਵੇ। [13]ਮਨ ਦਾ ਪ੍ਰਵਾਹ। [14]ਇਸਥਿਤੀ ਦੀ ਪ੍ਰਾਪਤੀ ਵਾਸਤੇ ਜਤਨ ਕਰਨਾ ਇਸ ਦਾ ਨਾਮ ਅਭਿਆਸ ਜਾਣੋ। [15]ਆਦਰ ਨਾਲ ਦੇਰ ਤਕ ਤੇ ਲਗਾਤਾਰ।

ਸੋ'ਦ੍ਰਿੜ੍ਹ ਭੂਮਿ' ਰੂਪ ਲਖਿ ਅੰਤਰ[੧]। [ਵੈਰਾਗ:–] ਮਿਟੀ ਪ੍ਰੀਤ ਵਿਸ਼ਿਯਨਿ
ਤੇ ਜਬੈ।ਨਾਮ ਵਿਰਾਗ ਹੋਤਿ ਹਿਯ ਤਬੈ ॥੪੩॥ਸੋ ਵੈਰਾਗ ਹੈ ਚਾਰ ਪ੍ਰਕਾਰ।
ਇਕ 'ਯਤਮਾਨ੧' 'ਵਿਤ੍ਰੇਕ੨' ਬਿਚਾਰ। 'ਇਕ ਇੰਦ੍ਰੈ੩' ਅਰੁ 'ਵਸੀ-
ਕਾਰ੪'ਕਹਿਂ। ਇਨ ਕੇ ਲੱਛਨ ਭਨੌਂ ਜਥਾ ਲਹਿਂ[੨] ॥੪੪॥ [ਯਤਮਾਨ:–]
ਦੁੱਖ ਰੂਪ ਸੰਸਾਰ ਪਛਾਨਾ। ਸੰਤਨ ਸੇਵਾ ਰੁਚੀ ਮਹਾਨਾ। ਸੱਤਿ ਰੂਪ ਪਰ-
ਮੇਸ਼ਰ ਪਾਊਂ[੩]। ਬੰਧਨ ਕਰਮ ਪਏ ਛੁਟਕਾਊਂ ॥੪੫॥ ਇਸ ਕੋ ਯੱਤਿਮਾਨ
ਮਨ ਜਾਨਿ। ਸੰਤਨ ਸੰਗਤ ਕੀਨ ਮਹਾਨ। [ਵਿੱਤ੍ਰੇਕ:–] ਲਗਯੋ ਬਿਚਾ-
ਰਨ ਗੁਨ ਅਰੁ ਦੋਖ। [੪]ਦੋਖ ਤਜੋਂ, ਕਿਸ ਗੁਨ ਤੇ ਮੋਖ? ॥ ੪੬ ॥
ਸਤਿ ਸੰਤੋਖ ਆਦਿ ਬਿਰਧਾਵੈ। ਕਾਮ ਕ੍ਰੋਧ ਮੋਹ ਆਦਿ ਘਟਾਵੈ। ਇਹ
ਵੈਰਾਗ 'ਵਿੱਤ੍ਰੇਕ' ਪਛਾਨ । [ਇਕਇੰਦ੍ਰੈ ਵੈਰਾਗ:–] ਇਕਇੰਦ੍ਰੀ ਕੋ
ਸੁਨਿ ਦੈ ਕਾਨ ॥੪੭॥ ਵਹਿਰ ਬਿਸ਼ੈ ਗੁਨ ਤ੍ਯਾਗਨ ਕੀਨ[੫]।ਮਨ ਮਹਿਂ ਤ-
ਨਕ ਹੋਇ ਲਿਵਲੀਨ[੬]। [ਵਸੀਕਾਰ:–] ਵਸੀਕਾਰ ਕੋ ਸੁਨਿ ਇਸ ਬੇਰੇ।
ਬਿਸ਼ੈ ਭੋਗ ਜੁਗ ਲੋਕਨਿ ਕੇਰੇ[੭] ॥੪੮॥ ਸ਼ਬਦ,ਸਪਰਸ਼, ਰੂਪ, ਰਸੁ, ਗੰਧ।
ਇਨ ਤੇ ਛੂਟਿ ਗਯੋ ਮਨ ਬੰਧ। ਬਾਇਸ ਵਿਸ਼ਟਾ ਸਮ ਸਭਿ ਬਿਸ਼ੇ।ਬਮਨ
ਸਰਸ[੮] ਨਾਹਿਂ ਭਾਵਤਿ ਜਿਸੇ ॥੪੯॥ ਅਸ ਵੈਰਾਗ ਸੰਗ ਮਨ ਜੀਤ*। ਗਹੇ
ਸਥਿਰਤਾ ਆਤਮ ਨੀਤ*।ਬ੍ਰਹਮ ਗ੍ਯਾਨ ਸੂਰਜ ਕੇ ਸੰਗ। ਤਮ ਅੱਗ੍ਯਾਨ
ਸਕਲ ਦੇ ਭੰਗ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਿਆਨ
ਨਿਰਨੈ' ਪ੍ਰਸੰਗ ਬਰਨਨੰ ਨਾਮ ਸਿੰਤਾਲੀਸਮੋ ਅੰਸੂ ॥ ੪੭ ॥

### ੪੮. [ਬ੍ਰਹਮ ਗਿਆਨ ਉਪਦੇਸ਼]।

ਦੋਹਰਾ ॥ [ਨਿੱਧ੍ਯਾਸਨ:–]ਕਰਤਿ ਮਨਨ ਨੀਕੀ ਬਿਧਿਨਿ[੯] ਪੁਨ ਨਿਧ੍ਯਾ-
ਸਨ ਹੋਤਿ। ਰਾਤ ਦਿਨਸ ਅੱਭ੍ਯਾਸ ਤੇ[੧੦] ਪੁਨ ਸੱਖ੍ਯਾਤ ਉਦੋਤ ॥ ੧ ॥
ਚੌਪਈ ॥ ਸੁਨਿਯਹਿ ਨਿੱਧ੍ਯਾਸਨ ਕੋ ਲੱਛਨ। ਜਿਮ ਭਾਖਤਿ ਹੈਂ ਸੰਤ ਬਿ-
ਚੱਛਨ। [੧੧]ਦੇਹਾਦਿਕ ਪ੍ਰਤੀਤ ਕਰਿ ਜੋਇ।ਖੰਡੀ ਜਾਇ ਨ ਕਿਸ ਤੇ ਸੋਇ

[੧]ਇਸ ਨੂੰ ਚਿਤ ਵਿਚ ਦ੍ਰਿੜ੍ਹ ਭੂਮਿਕਾ ਰੂਪ ਲਖੇ। [੨]ਜੀਕੂੰ ਮੈਂ ਸਮਝਿਆ ਹੈ। [੩]( ਇਹ ਰੁਚੀ ਹੋ ਆਵੇ ਕਿ) ਸੱਤ ਸਰੂਪ ਪਰਮੇਸ਼ੁਰ ਨੂੰ ਪਾਵਾਂ। [੪](ਵਿਚਾਰਦਾ ਹੈ ਕਿ……)। [੫]ਬਾਹਰੋਂ ਇੰਦ੍ਰਿਆਂ ਦੇ ਵਿਸ਼ੇ (ਸ਼ਬਦ ਆਦਿ) ਤ੍ਯਾਗੇ ਹਨ। [੬]ਮਨ ਵਿਚ ਥੋੜੇ ਥੋੜੇ ਚੰਬੜੇ ਹੋਏ ਹਨ। [੭]ਦੋਹਾਂ ਲੋਕਾਂ ਦੇ ਵਿਸ਼ੇ ਭੋਗ। [੮]ਉਲਟੀ ਸਮਾਨ। [੯]ਦੇਖੋ ੨੪ ਤੋਂ ੩੩ ਅੰਕ ਪਿਛਲੇ ਅੰਸੂ ਦਾ। [੧੦]ਭਾਵ ਨਿੱਧ੍ਯਾਸਨ ਦੇ ਅੱਭ੍ਯਾਸ ਨਾਲ। [੧੧]ਦੇਹ ਆਦਿਕਾਂ ਦੀਆਂ ਪ੍ਰਤੀਤੀਆਂ ਜੋ ਹੈਨ ਇਨ੍ਹਾਂ ਵਿਚੋਂ ਕਿਸੇ ਤੋਂ ਜੋ ਬ੍ਰਿਤੀ ਨਾ ਖੰਡੀ ਜਾਏ ਤੇ ਜੋ ਬ੍ਰਿਤੀ ਸਰੂਪ ਦੀ ਅੱਭ੍ਯਾਸਨ ਹੋ ਗਈ ਹੈ। *ਪਾ:–ਤ੍ਰਾ।

॥ ੨ ॥ ਬ੍ਰਿਤਿ ਸਰੂਪ ਅੱਭ੍ਯਾਸਨ ਭਈ। ਕਿਸ ਤੇ ਨਸ਼ਟ ਹੋਤਿ ਨਹਿ ਜੁਈ[1]। ਮੋਹ ਆਦਿਕ* ਜੋ ਅਖਿਲ ਵਿਕਾਰ। ਇਨ ਬਿਘਨਨਿ ਤੇ ਰਹਿ ਇਕ ਸਾਰ[2] ॥੩॥ ਸਤਿ ਸੰਤੋਖ ਆਦਿ ਗੁਨ ਪਾਇ। ਬ੍ਰਹਮ ਬਿਖੈ ਬ੍ਰਿਤਿ ਲਾਗਤਿ ਜਾਇ। ਅਲਖ ਲਖਨ ਕੇ ਹਿਤ ਅਨੁਰਾਗੀ[3]। ਪ੍ਰਥਮ ਲਖ੍ਯੋ ਤਿਸ ਤੇ ਹੁਇ ਤ੍ਯਾਗੀ[4] ॥ ੪ ॥ [5]ਕਾਰਨ ਕਾਰਜ ਇਕਤਾ ਕਰਨੀ। ਜਲ ਤਰੰਗ ਕੀ ਰੀਤੀ ਬਰਨੀ[5]। [6]ਆਦਿ ਉਕਾਰ† ਬਰਣ ਜੋ ਨਾਨਾ। ਮੱਸੂ ਬਿਨਾ ਨਹੀਂ ਕੁਛ ਆਨਾ[6]‡॥ ੫ ॥ ਅੰਤਹਿ ਕਰਣ ਬ੍ਰਿਤਿ ਉਠਿ ਜਬੈ। ਹ੍ਵੈ ਅਨਸੂਤ ਚਿੰਤਨ ਕੇ ਤਬੈ[7]। [8]ਨਿਕਸੀ ਬਾਹਿਰ ਲੋਚਨ ਦੁਆਰੇ।ਗੇਯ ਪਦਾ-ਰਥ ਆਗੇ ਸਾਰੇ ॥੬॥ ਤਦਾਕਾਰ ਤਿਨ ਕੇ ਸੰਗ ਹੋਇ[8]। ਪ੍ਰਾਪਤਿ ਗ੍ਯਾਨ ਤਬਹਿ ਤਿਹ ਸੋਇ[9]। [10]ਬ੍ਰਿਤ ਅਵਛਿੰਨ ਚਿਤ ਘਟ ਅਵਛਿਨ ਚਿਤ। ਦੋਨਹੁੰ ਕੇ ਅਵਰਨ ਸੰਘਾਰ ਕਿਤ ॥੭॥ ਜਬਿ§ ਇਕਤਾ ਕੋ ਪ੍ਰਾਪਤ ਹੋਇ। ਬਿਖੈ ਅਨੇਕ ਗ੍ਯਾਨ ਲਹਿ ਸੋਇ[10]। [11]ਤ੍ਰਿਪੁਟੀ ਗ੍ਯਾਤਾ ਗੇਯ ਰੁ ਗ੍ਯਾਨ। ਮਿਲ੍ਯੋ ਬ੍ਰਹਮਸਭਿ ਬਿਖੈਸਮਾਨ[11]॥੮॥ਜਥਾਤਾਲ ਮਹਿੰ ਨੀਰਬਿਸਾਲਾ[12]। ਕੂਲ ਕੇ ਦ੍ਵਾਰਾ ਹ੍ਵੈ ਕਰਿ ਚਾਲਾ[13]। ਕ੍ਯਾਰੀ ਰੂਪ ਬਨਹਿ ਸੋ ਜਾਇ[14]।

---

[1]ਜੋ ਕਿਸੇ ਤੋਂ ਨਾਸ਼ ਨਹੀਂ ਕੀਤੀ ਜਾ ਸਕਦੀ। [2]ਇਨ੍ਹਾਂ ਵਿਘਨਾਂ ਦੇ ਪੈਣ ਤੇ ਬੀ ਜੋ ਬ੍ਰਿਤੀ ਇਕਾਗ੍ਰ ਰਹੇ। [3]ਪ੍ਰਮਾਤਮਾ ਦੇ ਲਖਣੇ ਵਾਸਤੇ (ਜੋ ਬ੍ਰਿਤੀ) ਪ੍ਰੇਮੀ ਰਹਿੰਦੀ ਹੋਵੇ। [4]ਪਹਿਲੇ ਜੋ (ਅਨਾਤਮ) ਲਖਿਆ ਹੋਇਆ ਹੈ ਉਸ ਦੀ ਤਿਆਗੀ ਹੁੰਦੀ ਜਾਏ। [5]ਕਾਰਣ ਤੇ ਕਾਰਜ ਦੀ ਏਕਤਾ ਦੀ ਸਮਝ ਕਰਨੀ, ਭਾਵ ਕਾਰਨ ਬ੍ਰਹਮ ਤੇ ਕਾਰਜ ਜਗਤ ਨੂੰ ਜਲ ਤੇ ਤ੍ਰੰਗ ਵਾਂਗ ਇਕ ਰੂਪ ਸਮਝਣਾਂ। [6]ਊੜਾ ਆਦਿਕ ਜੋ ਨਾਨਾ ਪ੍ਰਕਾਰ ਦੇ ਅੱਖਰ ਹਨ ਸ਼ਾਹੀ ਬਿਨਾਂ ਹੋਰ ਕੁਛ ਨਹੀਂ ਹਨ (ਇਹ ਸਮਝ ਲੈਣਾ)। [7]ਅੰਤਹਕਰਣ ਦੀ ਬ੍ਰਿਤੀ ਚੇਤਨ ਦੇ ਨਾਲ ਮਿਲੀ ਹੋਈ ਜਦੋਂ (ਅੰਦਰੋਂ) ਉੱਠੀ......। [8]ਤੇ ਅੱਖਾਂ ਰਸਤੇ ਬਾਹਰ ਨਿਕਲੀ, ਜਾਣਨੇ ਯੋਗ ਸਾਰੇ ਪਦਾਰਥ ਜੋ ਅੱਗੇ ਪਏ ਹਨ ਉਹਨਾਂ ਨਾਲ ਤਦਾਕਾਰ ਹੋ ਜਾਏਗੀ। [9]ਤਦੋਂ ਉਸ ( ਗੇਯ ) ਦਾ ਗਿਆਨ ਪ੍ਰਾਪਤ ਹੋਵੇਗਾ। [10]ਬ੍ਰਿਤੀ ਨਾਲ ਮਿਲਿਆ ਚੇਤਨ ਤੇ ਘੜਾ (ਆਦਿ ਗੇਯ ਪਦਾਰਥ) ਨਾਲ ਮਿਲਿਆ ਚੇਤਨ, ਦੋਹਾਂ ਚੇਤਨਾਂ ਦੇ ਵਿਚ ਜੋ ਆਵਰਨ (ਪਰਦਾ ਸੀ) ਸੋ ਨਾਸ਼ ਹੋ ਗਿਆ, ਐਉਂ ਜਦ (ਦੋਵੇਂ ਚੇਤਨ) ਏਕਤਾ ਨੂੰ ਪ੍ਰਾਪਤ ਹੋ ਗਏ ਤਾਂ ਅਨੇਕਾਂ ਵਿਸ਼ਯਾਂ ਦਾ ਗਿਆਨ ਉਹ (ਜੀਵ) ਲਖ ਲੈਂਦਾ ਹੈ। [11]ਗ੍ਯਾਤਾ ਗ੍ਯਾਨ ਗੇਯ ਜੋ ਤ੍ਰਿਪੁਟੀ ਹੈ, ਸਭਨਾਂ ਵਿਚ ਬ੍ਰਹਮ ਇਕ ਤੁੱਲ੍ਯ ਮਿਲਿਆ ਹੋਇਆ ਹੈ। [12]ਜਿਵੇਂ ਤਲਾ ਵਿਚ ਵਿਸ਼ਾਲ ਪਾਣੀ ਹੈ। [13]ਉਹ ਆਡਾਂ ਦੇ ਰਸਤੇ ਹੋਕੇ ਟੁਰ ਰਿਹਾ ਹੈ। [14]ਉਹੋ (ਪਾਣੀ ਕ੍ਯਾਰੀ ਵਿਚ ਜਾਕੇ) ਕਿਆਰੀ ਰੂਪ ਹੋ ਜਾਂਦਾ ਹੈ।

*ਪਾ:—ਮੋਹਾਦਿਕ। †ਪਾ:—ਆਕਾਰ।

‡ਪਾ:—ਬਿਨਾ ਅਕਾਰ ਨਹੀਂ ਕੁਛ ਆਨ। §ਪਾ:—ਤਬ।

ਤੀਨਹੁ ਮਹਿਂ ਅਕਾਸ਼ ਇਕ ਭਾਇ[1] ॥ ੯ ॥ ਤਾਲ, ਕੂਲ, ਕਜਾਰੀ[2] ਮੈਂ ਨਭ ਹੈ[3]। ਤਿਮ ਤ੍ਰਿਪਟੀ ਮਹਿਂ ਬ੍ਰਹਮ ਸੁ ਲਭ ਹੈ[4]। ਬਜਾਪਕ ਹੈ[5] ਅਕਾਸ਼ ਕੀ ਨਜਾਇ। ਸਭਿਨਿ ਪ੍ਰਕਾਸ਼ਹਿ ਸਭਿਨੀ ਥਾਂਇ॥ ੧੦ ॥ [6]ਅੰਤਹਿਕਰਣ ਬ੍ਰਿਤਿ ਇਸ ਕੇਰ। ਅਹੈ ਪ੍ਰਕਾਸ਼ਕ ਦੁਹਨ ਬਡੇਰ[6]। [7]ਅਹੰਬ੍ਰਿਤਾਦਿ ਬਿਨਾਂ ਕਿਸ ਕੋਇ ਨ। ਆਤਮ ਕੋ ਪ੍ਰਕਾਸ਼ ਸਿਧ ਹੋਇ ਨ[7] ॥੧੧॥ ਅਹੰਬ੍ਰਿਤਾਦਿ ਜੁਗਤ ਚਿਤ ਹੋਇ[8]। ਤਬਹਿ ਪ੍ਰਕਾਸ਼ ਹੋਤਿ ਹੈ ਸੋਇ[9]। ਬਜਾਪਕ ਅਪਰ ਪ੍ਰਕਾਸ਼ਕ ਭਾਵ। ਵਾਸਤਵ ਬ੍ਰਹਮ ਮਹਿਂ ਨਹੀਂ ਲਖਾਵ[10]॥੧੨॥ [11]ਵਾਸਤਵ ਆਤਮ ਤਤ ਨਿਰੰਕਾਰ। ਨਿਰਵਿਕਲਪ ਅਰੁ ਬਿਨਾ ਵਿਕਾਰ[11]। [12]ਅਹੰ ਅਹੇ ਕੀ ਬ੍ਰਿਤੀ ਜੁ ਸਬੈ। ਹੋਇ ਸਬੰਧ ਤਦਾਤਮ ਜਬੈ ॥੧੩॥ ਜਥਾ ਲੋਹੇ ਕੇ ਗੋਲੇ ਸੰਗ। ਅਗਨਿ ਤਦਾਤਮ ਹੁਇ ਇਕ ਰੰਗ। ਪਾਇ ਅਗਨਿ ਕੇ ਗੁਨ ਕੋ ਲੋਹਾ। ਤ੍ਰਿਣ ਆਦਿਕ ਕੋ ਦਾਹਿਤ ਓਹਾ ॥੧੪ ॥ ਆਤਮ ਅਹੰ ਸਬੰਧ ਕੋ ਪਾਇ।ਬਜਾਪਕ ਅਪਰ ਪ੍ਰਕਾਸ਼ਕਤਾਇ[12]। ਇੱਤਜਾਦਿਕ ਨਿਤ-

---

[1]ਅਕਾਸ਼ ਇੱਕੋ ਜਿਹਾ ਹੈ। [2]ਤਲਾਬ, ਆਡ, ਕਿਆਰੀ। [3]ਭਾਵ ਅੰਤਹਕਰਣ ਰੂਪੀ ਤਲਾ ਹੈ, ਬ੍ਰਿਤੀ ਰੂਪ ਆਡ ਹੈ, ਘਟ ਪਟ ਆਦਿਕ ਕਜਾਰੇ, ਉਹਨਾਂ ਵਿਚ ਬ੍ਰਿਤੀ ਦਾ ਜਾਕੇ ਜੋ ਆਕਾਰ ਧਾਰਨਾ ਹੈ ਇਹ ਪਾਣੀ ਦਾ ਪੈਣਾ ਹੈ, ਇਨ੍ਹਾਂ ਤਿੰਨਾਂ ਵਿਚ ਬ੍ਰਹਮ ਅਕਾਸ਼ ਦੀ ਨਜਾਈਂ ਇਕੋ ਹੈ। [4](ਇਕੋ) ਲਭਦਾ ਹੈ। [5]ਅਕਾਸ਼ ਵਾਂਙੂ ਵਜਾਪਕ ਹੈ। [6]ਅੰਤਹਕਰਣ ਅਰ ਅੰਤਹਕਰਣ ਦੀ (ਬ੍ਰਿਤੀ) ਦੁਹਾਂ ਦਾ ਪ੍ਰਕਾਸ਼ਕ ਬ੍ਰਹਮ ਹੈ। [7]ਭਾਵ 'ਅਹੰ' ਬ੍ਰਿਤੀ ਤੋਂ ਬਿਨਾਂ ਕਿਸੇ ਨੂੰ ਕਿਸੇ ਤਰ੍ਹਾਂ ਬੀ ਆਤਮਾਂ ਦਾ ਪ੍ਰਕਾਸ਼ ਸਿੱਧ ਨਹੀਂ ਹੁੰਦਾ। [8](ਚਿਤ=) ਚੇਤਨ ਜਦ ਅਹੰਬ੍ਰਿਤੀ ਦੇ ਸਹਿਤ ਹੋਵੇ। [9]ਤਦੋਂ ਹੀ ਉਸ (ਚੇਤਨ) ਦਾ ਪ੍ਰਕਾਸ਼ ਹੁੰਦਾ ਹੈ। [10]ਵਜਾਪਕ ਤੇ ਪ੍ਰਕਾਸ਼ਕ ਭਾਵ ਵਾਸਤਵ ਬ੍ਰਹਮ ਵਿਚ ਨਹੀਂ ਹਨ (ਏਹ ਉਪਾਧੀ ਕਰਕੇ ਹਨ)। [11]ਜੋ ਵਾਸਤਵ ਆਤਮ ਤੱਤ ਹੈ ਸੋ ਹੈ ਨਿਰਾਕਾਰ, ਨਿਰਵਿਕਲਪ ਤੇ ਵਿਕਾਰ ਰਹਿਤ। [12]ਇਨ੍ਹਾਂ ਤੁਕਾਂ ਦਾ ਅਰਥ ਪਹਿਲੀਆਂ ਦੋ ਨੂੰ ਪਿਛਲੀਆਂ ਦੇ ਨਾਲ ਮਿਲਾਕੇ ਤੇ ਵਿਚਲੀਆਂ ਚਾਰ ਲੋਹੇ-ਅੱਗ ਦੇ ਦ੍ਰਿਸ਼ਟਾਂਤ ਵਾਲੀਆਂਨੂੰ ਮਗਰੋਂ ਲਾਇਆਂ ਢੁੱਕੇਗਾ: ਯਥਾ:-ਅਹੰ ਅਹੰ ਬ੍ਰਿਤੀ ਦਾ ਜੋ ਸਮੁਦਾਇ ਹੈ ਜਦੋਂ ਉਹਨਾਂ ਨਾਲ ਆਤਮਾ ਦਾ ਤਦਾ-ਤਮ ਸਬੰਧ ਹੁੰਦਾ ਹੈ ਤਾਂ ਆਤਮਾ 'ਅਹੰ' ਦਾ ਸਬੰਧ ਪਾਕੇ ਵਜਾਪਕਤਾ ਅਰ ਪ੍ਰਕਾਸ਼ਕਤਾ ਨਾਮ ਪਾਉਂਦਾ ਹੈ, ਜਿਸ ਤਰ੍ਹਾਂ ਲੋਹੇ ਦੇ ਗੋਲੇ ਨਾਲ ਅੱਗ ਦਾ ਜਦ ਤਦਾਤਮ ਸੰਬੰਧ ਹੁੰਦਾ ਹੈ (ਤਾਂ ਉਹ ਲੋਹਾ ਅੱਗ ਨਾਲ) ਇਕ ਰੰਗ ਹੋ ਜਾਂਦਾ ਹੈ ਤਦੋਂ ਅਗਨੀ ਦੇ ਗੁਣ ( ਤਪਤ ) ਨੂੰ ਪਾਕੇ ਲੋਹਾ ਕੱਖਾਂ ਨੂੰ ਸਾੜਦਾ ਹੈ। (ਇਸ ਵਿਚ ਇਹ ਇਸ਼ਾਰਾ ਵੀ ਜਾਪਦਾ ਹੈ ਕਿ ਬ੍ਰਿਤੀ ਅਰੂਢ ਚੇਤਨ ਅਵਿੱਦਜਾ ਦਾ ਵਿਰੋਧੀ ਹੈ)। [ਤਦਾਤਮ=ਉਸੇ ਦਾ ਰੂਪ ਹੋ ਜਾਣਾ। ਦੋ ਵੱਖੋ ਵੱਖ ਚੀਜ਼ਾਂ ਦਾ ਆਪੋ ਵਿਚ ਮਿਲਕੇ ਇਕ ਰੂਪ ਹੋ ਜਾਣਾ]।

ਪ੍ਰਤੀ ਬਿਚਾਰੈ*।ਨਿੱਧ੍ਯਾਸਨ ਕੋ ਨੀਕੇ ਧਾਰੈ* ॥੧੫॥ ਤੀਨ ਸਰੀਰਨਿ ਤੇ ਮੈਂ ਨ੍ਯਾਰੋ[੧]* । ਤੀਨ ਅਵਸਥਾ ਸਾਖੀ ਧਾਰੋ[੨]* । ਨਿੱਤ ਸੁੱਧ ਹੈ ਗ੍ਯਾਨ ਸਰੂਪ[੩] । ਇਕਰਸ ਅਚਲ ਅਨੰਦ ਅਨੂਪ ॥ ੧੬ ॥ ਇਸ ਬਿਧਿ 'ਪ੍ਰੋਖ ਗ੍ਯਾਨ†' ਹੁਇ ਆਵੈ । ਤਨ ਅਭਿਮਾਨ ਖੀਨ ਹੁਇ ਜਾਵੈ । ਅਰੁ ਜਬਿ ਮਨਨ ਨਿੱਧ੍ਯਾਸਨ ਦ੍ਵਾਰਾ।ਹੋਤਿ ਭਯੋ ਸੱਖ੍ਯਾਤ ਉਦਾਰਾ ॥ ੧੭ ॥ ਬ੍ਰਹਮਾ-ਕਾਰ ਬ੍ਰਿੱਤਿ ਦ੍ਰਿੜ ਭਈ । ਮੂਲ ਅਵਿੱਦ੍ਯਾ[੪] ਛੈ ਹੁਇ ਗਈ । ਤਨ ਅਭਿ-ਮਾਨ ਕਹਾਂ ਪੁਨ ਰਹੈ । ਅਪਨ ਸਰੂਪ ਜਥਾਰਥ ਲਹੈ ॥ ੧੮ ॥ ਉਰ ਸਿਮ-ਰਣ ਆਤਮ ਵਿੱਗ੍ਯਾਨ[੫] । ਗ੍ਯਾਨ ਵਿੱਗ੍ਯਾਨ ਪ੍ਰਕਾਸ਼ ਮਹਾਨ[੬] । [ਛੇ ਪ੍ਰਮਾਣ ਚਲੇ:-]ਖਟ ਪ੍ਰਮਾਣ ਕਰਿ ਲਹ੍ਯੋ ਪ੍ਰਕਾਸ਼। ਤਿਨ ਤੇ ਭਈ ਅਵਿੱ-ਦ੍ਯਾ ਨਾਸ਼ ॥ ੧੯ ॥[੭]ਅਪਨ ਮੋਹ ਕਾਰਜ ਕਹੁ ਕਰਿਬੇ । ਨਹੀਂ ਅਵਿੱਦ੍ਯਾ ਸਮਰਥ ਧਰਿਬੇ[੭] । ਸੋ ਪ੍ਰਮਾਣ ਖਟ ਸੁਨਿ ਚਿਤ ਲਾਇ[੮] । ਜਿਸ ਤੇ ਸੰਸੇ ਸਭਿ ਬਿਨਸਾਇ ॥੨੦॥ [੧. ਸ਼ਬਦ ਪ੍ਰਮਾਣ:-][੯]ਬੇਦ ਰੁ ਸਤਿਗੁਰ ਸ਼ਬਦ ਜੁ ਸੁਨਿ ਕਰਿ‡ । ਮਹਾਂਵਾਕ ਤੇ ਨਿਰਨੈ ਉਰ ਧਰਿ । 'ਸਬਦ ਪ੍ਰਮਾਣ' ਇਹੀ ਇਕ ਜਾਨ । ਬ੍ਰਹਮ ਆਤਮਾ ਨਿਰਨੈ ਠਾਨਿ[੯] ॥ ੨੧ ॥ [੨. ਅਨੁ-ਮਾਨ:-]ਦੂਸਰ ਜੋ ਅਨੁਮਾਨ ਕਹਿਤ ਹੈਂ।ਚਿੰਨ੍ਹ ਦੇਖਿ ਕਰਿ ਵਸਤੁ ਲਹਤਿ ਹੈਂ[੧੦] । ਮਨ ਚੱਖ੍ਯਾਦਿ ਸੁਤੇ ਜੜ ਜੋਇ[੧੧] । ਜਿਸਤੇ ਗ੍ਯਾਨ ਪਾਇ ਸਭਿ

---

[੧]ਮੈਂ ਤਿੰਨਾਂ ਸਰੀਰਾਂ ਤੋਂ ਨ੍ਯਾਰਾ ਹਾਂ। [੨]ਮੈਂ ਤਿੰਨਾਂ ਅਵਸਥਾਂ ਦਾ ਸਾਖੀ ਹਾਂ ( ਐਸਾ ) ਸਮਝੇ। [੩](ਆਤਮਾ ਵਾਸਤਵ ਵਿਚ) ਨਿਤ ਸ਼ੁੱਧ ਤੇ ਗ੍ਯਾਨ ਸਰੂਪ ਹੈ। [੪]ਮੂਲਾਵਿੱਦ੍ਯਾ=ਜੋ ਸਰੂਪ ਨੂੰ ਢਾਪੇ। (ਤੂਲਾਵਿੱਦ੍ਯਾ=ਜੋ ਘਟ ਪਟ ਆਦਿ ਵਿਚ ਵ੍ਯਾਪਕ ਚੇਤਨ ਨੂੰ ਢਾਪੇ)। [੫]ਹ੍ਰਿਦੇ ਵਿਚ ਸਿਮਰਨ ( ਨਿਧ੍ਯਾਸਨ ) ਨਾਲ ਆਤਮ ਸਾਖ੍ਯਾਤਕਾਰ ਹੋ ਜਾਂਦਾ ਹੈ। [੬]ਗ੍ਯਾਨ=ਪ੍ਰੋਖ ਗ੍ਯਾਨ। ਵਿਗ੍ਯਾਨ=ਅਪ੍ਰੋਖ ਗ੍ਯਾਨ, ਦਾ ਮਹਾਨ ਪ੍ਰਕਾਸ਼ ਹੋ ਜਾਂਦਾ ਹੈ। (=ਤੂਲਾਵਿਦ੍ਯਾ ਦਾ ਵਿਰੋਧੀ ਭਾਵ ਪ੍ਰੋਖ ਗ੍ਯਾਨ ਤੇ ਮੂਲਾਵਿੱਦ੍ਯਾ ਦਾ ਵਿਰੋਧੀ ਭਾਵ ਅਪ੍ਰੋਖ ਗ੍ਯਾਨ)। [੭]ਮੋਹ ਆਦਿਕ ਅਪਨੇ ਕਾਰਜ ਕਰਨੇ ਨੂੰ ਅਵਿਦਿਆ ਸਮਰਥਾ ਨਹੀਂ ਰਖਦੀ। [੮]ਉਹ (ਖਟ ਪ੍ਰਮਾਨ) ਚਿਤ ਲਾਕੇ ਸੁਣ। [੯]ਵੇਦ ਤੇ ਸਤਿਗੁਰ ਦੇ ਉਪਦੇਸ਼ ਸੁਣਕੇ ਮਹਾਂਵਾਕ ਦੇ ਸਿੱਧਾਂਤ ਹਿਰਦੇ ਧਾਰਨੇ ਤੇ ਬ੍ਰਹਮਾਤਮਾ ਦਾ ਨਿਰਣੈ ਗ੍ਰਹਣ ਕਰਨਾ ਸ਼ਬਦ ਪ੍ਰਮਾਣ ਹੈ। [੧੦](ਕੋਈ) ਨਿਸ਼ਾਨੀ ਵੇਖਕੇ ਵਸਤੂ ਨੂੰ ਸਮਝ ਲੈਣਾ ( ਜਿਵੇਂ ਧੂਆਂ ਵੇਖਕੇ ਅੱਗ ਨੂੰ ਸਮਝ ਲੈਣਾ)। [੧੧]ਨੇਤ੍ਰ ਮਨ ਆਦਿ ਜੋ ਸੁਤੇ ਜੜ ਹਨ।

*ਇਹ ਚਾਰੇ ਤੁਕਾਂ ਪੁਰਾਤਨ ਨੁਸਖਿਆਂ ਵਿਚ ਨਹੀਂ ਹਨ, ਹੋਰਨਾਂ ਲਿਖਤੀਆਂ ਵਿਚ ਹੈਨ।

†ਦੇਖੋ ਇਸੇ ਪੰਨੇ ਦਾ ਅੰਕ ੬ ਵਾਲਾ ਪ੍ਰਯਾਯ।

‡ਪਾ:-ਬੇਦ ਸ਼ਾਸਤ੍ਰ ਗੁਰ ਸ਼ਬਦ ਜੁ ਸੁਨਿ ਕਰਿ।

ਕੋਇ[1] ॥੨੨॥–ਸੋ ਆਤਮ ਹੈ–ਜਾਨਨੌਂ ਜਾਇ[2] । ਸਾਖੀ ਤੀਨ ਅਵਸਥਾਂ ਗਾਇ[3]।ਨਿਤ-ਸੁਧ ਸੱਤਿ ਜੁ ਪਰਮਾਨੰਦ[4]।ਸ਼੍ਰਵਣ ਕਰਯੋ ਜੋ ਪ੍ਰਥਮਬਿਲੰਦ[5] ॥ ੨੩ ॥ ਸ਼ਬਦ, ਸਪਰਸ਼, ਰੂਪ, ਰਸ, ਗੰਧ । ਜਿਸ ਤੇ ਲਖਤਿ ਇੰਦ੍ਰੈ* ਸੰਬੰਧ[6]।ਸੋ ਆਤਮ ਸਾਖੀ ਹੈ ਕੋਇ[7] । ਇਮ ਜਬਿ ਸਮਝ ਬਿਲੋਕਨ ਹੋਇ ॥੨੪॥ ਇਸ ਕੋ ਨਾਮ ਜਾਨ 'ਅਨੁਮਾਨ'।[੩. ਉਪਮਾਨ:–]ਸ਼੍ਰਵਣ ਉਪ-ਰੰਤ ਮਨਨਿ ਇਸ ਜਾਨ। ਸੱਤਿ, ਨਿਰੰਸ, ਅਨੰਤ, ਅਖੰਡ[8] । ਵਹਿਰੰਤਰ ਪੂਰਨ ਬ੍ਰਹਿਮੰਡ[9] ॥ ੨੫ ॥ ਬ੍ਯਾਪਕ ਹੈ ਅਕਾਸ਼ ਕੀ ਨ੍ਯਾਈਂ । ਘਟ ਮਟ ਮਹਿਂ ਲਖੀਏ ਸਭਿ ਥਾਈਂ । ਇਹ 'ਉਪਮਾਨ ਪ੍ਰਮਾਣ' ਲਖੀਜੈ । ਜਹਿਂ ਦੂਸਰ ਕੀ ਸਮ ਜਾਨੀਜੈ[10]॥੨੬॥[੪. ਅਰਥਾਪਤੀ ਪ੍ਰਮਾਣ:–][11]ਇਹਨਰ ਦੀਖਤ ਪੀਨ ਮਹਾਨ । [12]ਦਿਨ ਮਹਿਂ ਭੋਜਨ ਕਰੈ ਨ ਖਾਨ । [13]ਇਸ ਤੇ ਲਖੀਯਤਿ ਨਿਸ ਮੈਂ ਖਾਇ। ਦੇਹ ਪੀਨਤਾ ਦੇਤਿ ਜਨਾਇ[14] ॥ ੨੭ ॥ ਜੋ ਇਹ ਰਾਤ ਅਹਾਰ ਨ ਖਾਇ । ਨਹਿ ਸਰੀਰ ਮੋਟਾ ਹੁਇ ਜਾਇ। ਯਾਂਤੇ ਨਿਸ ਮਹਿਂ ਭੋਜਨ ਖਾਯੋ। ਯਹਿ ਨਿਸ਼ਚੈ ਨਿਰਨੈ ਠਹਿਰਾਯੋ ॥ ੨੮ ॥ [15]ਤਿਮ ਆਤਮ ਕੇ ਵਿਖੈ ਵਿਚਾਰੈ । ਜਾਗ੍ਰਤਿ ਆਦਿ ਪਦਾਰਥ ਸਾਰੈ।ਜਿਸ ਆਤਮ ਕਰਿ ਜਾਨੇ ਜਾਹਿਂ । ਸੁਖਪਤਿ ਆਦਿ ਅਭਾਵ ਜਿ ਆਹਿਂ ॥੨੯ ॥ ਸੋ ਆਤਮ ਹੀ ਕਰਿ ਸਿੱਧ ਹੋਇ[15]। ਸਿੱਧ ਕਰਤਾ ਹੈ ਅਪਰ ਨ ਕੋਇ । ਜੋ

[1]ਜਿਸ (ਆਤਮਾ) ਤੋਂ ਇਹ ਸਾਰੇ ਗ੍ਯਾਨ ਪ੍ਰਾਪਤ ਕਰਦੇ ਹਨ। [2](ਇਸ ਗਲ ਤੋਂ) ਜਾਣਿਆਂ ਜਾਂਦਾ ਹੈ ਕਿ ਉਹ ਆਤਮਾ ਹੈ। ਭਾਵ, ਮਨ ਇੰਦ੍ਰਿਆਂ ਦੀ ਚੇਸ਼ਟਾ ਦੇਖਕੇ ਇਨ੍ਹਾਂ ਨੂੰ ਸਫੁਰਣ ਕਰਨ ਵਾਲੇ ਕਰਤਾ ਆਤਮਾ ਦਾ ਅਨੁਮਾਨ ਹੁੰਦਾ ਹੈ। [3]ਤਿੰਨਾਂ ਅਵਸਥਾਂ ਦਾ ਸਾਖੀ ਕਹੀਦਾ ਹੈ।[4]ਜੋ ਨਿੱਤ ਹੈ, ਸ਼ੁੱਧ ਹੈ, ਸੱਤਿ ਹੈ, ਪਰਮਾਨੰਦ ਹੈ। [5]ਜੋ ਪਹਿਲਾਂ ਵਡਾ ਸੁਣਿਆਂ ਸੀ। [6]ਜਿਸ ਤੋਂ ਇੰਦ੍ਰੀਆਂ ਦਾ ਸੰਬੰਧ ਲਖਿਆ ਜਾਂਦਾ ਹੈ। [7]ਸੋ ਕੋਈ ਆਤਮਾ ਸਾਖੀ ਰੂਪ (ਜ਼ਰੂਰ) ਹੈ। [8]ਅੰਸ਼ (ਭਾਗ) ਰਹਿਤ, ਅੰਤ ਰਹਿਤ ਤੇ ਅਖੰਡ।[9]ਬਾਹਰ ਅੰਦਰ ਸਾਰੇ ਬ੍ਰਹਮੰਡ ਵਿਚ ਪੂਰਨ ਹੈ। [10]ਭਾਵ ਜਿੱਥੇ ਦੂਸਰੇ ਦੀ ਉਪਮਾ ਦੇਵੀਏ। [11]ਦ੍ਰਿਸ਼ਟਾਂਤ ਦੇਕੇ ਦੱਸਦੇ ਹਨ:–(ਕਿ ਕੋਈ ਕਹਿੰਦਾ ਹੈ ਕਿ)। [12](ਦੂਸਰਾ ਕਹਿੰਦਾ ਹੈ ਕਿ)।[13](ਪਹਿਲਾ ਕਹਿੰਦਾ ਹੈ ਕਿ)।। [14](ਰਾਤ ਦੇ ਭੋਜਨ ਨੂੰ) ਸਰੀਰ ਦਾ ਮੁਟਾਪਾ ਜਣਾ ਦਿੰਦਾ ਹੈ। ਭਾਵ ਇਹ ਕਿ ਕਿਸੇ ਦਾ ਮਟਾਪਾ ਚਾਹੋ ਓਹ ਦਿਨੇ ਭੋਜਨ ਨਾ ਖਾਵੇ ਜਣਾ ਦੇਂਦਾ ਹੈ ਕਿ ਏਹ ਰਾਤ ਨੂੰ ਖਾਂਦਾ ਹੈ, ਮੁਟਾਪੇ ਰੂਪੀ 'ਕਾਰਜ' ਨੇ ਰਾਤ ਨੂੰ ਖਾਣਾ ਰੂਪੀ 'ਕਾਰਨ' ਨਿਸ਼ਚੇ ਕਰ ਦਿੱਤਾ। [15]ਤਿਸ ਪ੍ਰਕਾਰ ਆਤਮਾ ਦੇ ਵਿਸ਼ੇ ਵਿਚਾਰ ਕਰੇ ਕਿ ਜਿਸ ਆਤਮਾ ਕਰਕੇ ਜਾਗ੍ਰਤ ਆਦਿ ਸਾਰੇ ਪਦਾਰਥ ਅਤੇ ਸੁਖੁਪਤੀ ਦੇ ਅਭਾਵ ਆਦਿ ਜਾਣੇ ਜਾਂਦੇ ਹਨ ਓਹ ਆਤਮਾ ਕਰਕੇ ਹੀ ਸਿੱਧ ਹੁੰਦੇ ਹਨ।

*ਪਾ:–ਲਖਤਿੰਦ੍ਰੈਂ, ਲਖੀਅਤਇੰਦ੍ਰ।

ਕਰਿ ਹੈ ਨ ਆਤਮਾ ਪਰੈ । ਆਦਿ ਅਭਾਵ ਸਿੱਧ ਕਿਮ ਕਰੈ[1] ? ॥ ੩੦ ॥ ਕਾਰਜ ਜਿਸ ਕੋ ਜਗਤ ਪ੍ਰਤੱਛ[2] । 'ਅਰਥਾਪਤਿ' ਵਿਖੈ ਇਮ ਲੱਛ[3] । [੫. ਅਈਤੇਜਕ ਪ੍ਰਮਾਣ*:–] ਕਹਤੇ ਕਿਸੀ ਨੇ ਇਸ ਤਰੁ ਵਿਖੈ। –ਯੱਖਸ ਬਸਤਿ ਹੈ, ਕਿਸ ਨਹਿਂ ਪਿਖੈ–॥ ੩੧ ॥ ਜਾਨਯੋਂ ਜਾਇ ਨ ਕਿਧ ਅਨੁਮਾਨ[4] । ਨਹਿਂ ਕਿਹ ਸ਼ਾਸਤ੍ਰਹਿ ਕੀਨ ਬਖਾਨ । ਪਰੰਪਰਾ ਸੁਨਿਬੇ ਮਹਿਂ ਆਵੈ । 'ਅਈਤੇਜਕ ਪਰਮਾਣ' ਕਹਾਵੈ ॥ ੩੨ ॥ ਤਿਮ ਆਤਮ ਇਹ ਕਹੈਂ ਸਨਾਤਨ । ਪਰੰਪਰਾ ਸਭਿ ਕਥੈਂ ਪੁਰਾਤਨ । ਸੱਤਿ ਪਰਾਤਮ ਈਸ਼ੁਰ ਜੋਇ । ਸਭਿ ਕੋ ਅਹੈ ਆਤਮਾ ਸੋਇ॥੩੩॥[੬. ਪ੍ਰਤੱਖਯ:–] ਅਬਿ ਪ੍ਰਤੱਖਯ ਸੁਨਿ ਨੀਕੇ ਉਰ ਧਰਿ:- [5]ਅੰਤਹਕਰਣ ਕੀ ਬ੍ਰਿੱਤਿ ਨਿਕਲ ਕਰਿ । ਇੰਦ੍ਰਯ ਦੁਆਰਾ ਵਹਿਰ ਪ੍ਰਕਾਸ਼ੈ । ਸਾਥ ਪਦਾਰਥ ਮਿਲਿ ਕਰਿ ਭਾਸੈ ॥ ੩੪ ॥ ਸਤਿ ਚਿਤ ਆਨੰਦ ਬਿਖੈ ਪ੍ਰਤੱਛ[5] । [6]ਅਸਤਿ ਭਾਂਤਿ ਪ੍ਰਿਯ ਆਤਮ ਲੱਛ । ਇਹ ਤੀਨਹੁਂ ਜਿਤ ਕਿਤ ਦ੍ਰਿਸ਼ਟਾਵੈਂ[6] । ਇਨ ਬਿਹੀਨ ਕਿਛੁ ਕਿਤ ਨ ਜਨਾਵੈ[7] ॥ ੩੫ ॥ [8]ਅਸਤੀ ਹੈ ਸੁ ਪਦਾਰਥ ਸਾਚੁ । ਚਿਤ ਭਾਂਤੀ ਪਰਕਾਸ਼ ਉਬਾਚ । ਪਾਇ ਪਦਾਰਥ ਪ੍ਰਿਯ ਆਨੰਦ । ਇਮ ਤੀਨਹੁਂ ਸਭਿ ਮਹਿਂ ਬਰਤੰਦ[8] ॥ ੩੬॥[ਤ੍ਰਿੰਨ ਭੇਦ:–][9]ਨਿਰਾਵੇਵ ਬ੍ਰਹਮ ਭਲੇ ਪਛਾਨੈ । ਤੀਨੋ ਭੇਦ ਤਿਸੀ ਤੇ

---

[1]ਜੇ (ਸੁਖੋਪਤੀ ਤੇ ਅਭਾਵ ਆਦਿਕ ਤੋਂ ਪਰੇ ਆਤਮਾ ਨਾ ਹੋਵੇ ਤਾਂ ਅਭਾਵ ਆਦਿ ਨੂੰ ਸਿੱਧ ਕਿਵੇਂ ਕਰੇ । [2]ਜਿਸ (ਆਤਮਾ ਦ ) ਕਾਰਜ ਜਗਤ ਪ੍ਰਤੱਖ ਹੈ । [3]ਅਰਥਾਪਤਿ ਵਿਚ ਇਹ ਲੱਛਣ ਹੈ । [ਅਰਥਾਪੱਤਿ=ਭਾਵ ਜਿੱਥੇ ਕਾਰਜ ਤੋਂ ਕਾਰਣ ਜਾਣਿਆਂ ਜਾਏ] । [4]ਨਾ (ਪ੍ਰਤੱਖ) ਜਾਣਿਆਂ ਜਾਂਦਾ ਹੈ ਨਾ ਅਨੁਮਾਨ ਹੋ ਸਕਦਾ ਹੈ । [5]ਜਦੋਂ ਅੰਤਹਕਰਣ ਦੀ ਬ੍ਰਿਤੀ ਇੰਦ੍ਰੀਆਂ ਦ੍ਵਾਰਾ ਨਿਕਲ ਕੇ ਬਾਹਰ ਗਈ ( ਤਦੋਂ ਬੀ ਚੇਤਨ ਨੇ ਉਸ ਨੂੰ ) ਪ੍ਰਕਾਸ਼ਿਆ, ( ਜਦ ) ਪਦਾਰਥਾਂ ਨਾਲ ਮਿਲੀ (ਤਦ ਵੀ ਉਹ ਚੇਤਨ ਹੀ) ਪ੍ਰਕਾਸ਼ਦਾ ਹੈ, (ਐਉਂ) ਸਤ, ਚਿਤ, ਆਨੰਦ ਪ੍ਰਤੱਖ ( ਪ੍ਰਮਾਣ ਦਾ ) ਵਿਸ਼ੇ ਸਿੱਧ ਹੋ ਗਿਆ । [6]ਅਸਤੀ, ਭਾਂਤੀ, ਪ੍ਰੇਯ ਆਤਮਾਂ ਦੇ ਲੱਛਣ ਹਨ ਇਹ ਤਿੰਨੇ ਹੀ ਜਿੱਥੇ ਕਿਤੇ (ਦੇਖੋ ਪਏ) ਦਿੱਸਦੇ ਹਨ । [7]ਇਨ੍ਹਾਂ ਬਿਨਾਂ ਕਿਤੇ ਕੁਛ ਨਹੀਂ । [8]ਅਸਤੀ ਭਾਂਤੀ ਪ੍ਰੇਯ ਤੇ ਸਤ ਚਿਤ ਆਨੰਦ ਨੂੰ ਇਕ ਰੂਪ ਕਰਕੇ ਦੱਸਦੇ ਹਨ, ਅਸਤੀ ਤੇ ਸੱਤ ਦੁਹਾਂ ਦਾ ਪਦ ਅਰਥ ਹੈ 'ਸਤਯ', ਚਿਤ ਤੇ ਭਾਂਤੀ ਦਾ ਭਾਵ ਹੈ 'ਪ੍ਰਕਾਸ਼', ਆਨੰਦ ਤੇ ਪ੍ਰਿਯ ਇਕੋ ਹਨ ਕਿਉਂਕਿ ਪ੍ਰਿਯ ਵਸਤੂ ਪਾਕੇ ਆਨੰਦ ਹੁੰਦਾ ਹੈ ਐਉਂ ਤਿੰਨੇ ਸਭ ਵਿਚ ਵਰਤ ਰਹੇ ਹਨ । [9]ਬ੍ਰਹਮ ਨੂੰ ਅਵੇਵ (=ਅੰਗ) ਰਹਿਤ ਚੰਗੀ ਤਰ੍ਹਾਂ ਪਛਾਣੇ, ਇਸੀ ਕਰਕੇ ਕਿ ਤਿੰਨੇ ਭੇਦ ਉਸ ਵਿਚ ਨਹੀਂ ਹਨ, ਭਾਵ ਸੁਗਤਿ, ਸਜਾਤੀ, ਵਿਜਾਤੀ ਤਿੰਨਾਂ ਭੇਦਾਂ ਤੋਂ ਰਹਿਤ ਹੈ ।

*ਸ਼ੁਧ ਪਾਠ ਚਾਹੀਏ 'ਐਤਿਹਯ ਪ੍ਰਮਾਣ' ।

ਹਾਨੈ। ਇਕ ਤਰੁ ਤੇ ਜਿਮ ਹੈ ਤਰੁ ਆਨ[1]। ਭੇਦ 'ਸਜਾਤੀ' ਲੀਜੈ ਜਾਨ॥੩੭॥
ਇਕ ਬ੍ਰਹਮ ਤੇ ਦੂਸਰ ਬ੍ਰਹਮ ਨਾਂਹੀ। ਭੇਦ ਸਜਾਤੀ ਤੌ ਹੁਇ ਕਾਂਹੀ[2]।
ਇਕ ਤਰੁ ਪਾਥਰ ਦੂਸਰ ਲਹਯੋ[3]। ਭੇਦ 'ਵਿਜਾਤੀ' ਹੈ ਇਮ ਕਹਯੋ[4] ॥
੩੮ ॥ ਬ੍ਰਹਮ ਤੇ ਅਪਰ ਨਹੀਂ ਤਿਸ ਪਾਸ। ਯਾਂਤੇ ਭੇਦ ਬਿਜਾਤੀ ਨਾਸ਼।
ਤਰੁ ਕੇ ਹੈਂ ਸਕੰਧ ਅਰੁ ਸ਼ਾਖਾ। ਭੇਦ 'ਸੁਗਤਿ' ਦਲ ਆਦਿਕ ਭਾਖਾ[5] ॥
੩੯॥ ਇਹ ਭੀ ਭੇਦ ਨਹੀਂ ਬ੍ਰਹਮ ਮਾਂਹੀ। [6]ਲਖਯੋ ਅਭੇਦ ਆਤਮਾ ਜਾਂਹੀ।
ਇਕ ਅਖੰਡ ਸਚਿਦਾਨੰਦ ਰੂਪ। ਬੁਧਿ ਸੂਖਮ ਤੇ ਲਖਯੋ ਅਨੂਪ[6] ॥ ੪੦ ॥
[7]ਮਿਲਯੋ ਅਨੰਦ ਬ੍ਰਿੱਤਿ ਮਹਿਂ ਸੋਈ। ਜਨਮ ਮਰਨ ਕੇ ਸੰਕਟ ਖੋਈ[7]।
[8]ਖਸ਼ਟ ਪ੍ਰਮਾਣਨਿ ਕਰ ਜਿਸ ਆਪਤਿ । ਭਈ ਆਤਮਾ ਕੀ ਸੁਧਿ
ਪ੍ਰਾਪਤਿ ॥੪੧॥ ਤਿਸੈ ਅਵਿੱਦਯਾ ਉਪਜੈ ਨਾਂਹਿ। ਨਾਸ਼ ਭਈ ਤੇ ਨਹਿਂ
ਉਪਜਾਹਿ[8]। ਅਜਾ ਅਵਿੱਦਯਾ ਤਾਂਤੇ ਨਾਇ[9]। ਬਿਨਸੀ ਜਨਮ ਨਹੀਂ ਪੁਨ
ਪਾਇ[10] ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਿਆਨ ਨਿਰਨੇ'
ਪ੍ਰਸੰਗ ਬਰਨਨੰ ਨਾਮ ਅਠਤਾਲੀਸਮੋ ਅੰਸੂ ॥੪੮॥

---

[1]ਜਿਵੇਂ ਇਕ ਬ੍ਰਿਛ ਦੂਸਰੇ ਬ੍ਰਿਛ ਤੋਂ ਵੱਖਰਾ ਹੈ। [2]ਕਿੱਥੇ ਹੈ ਭਾਵ ਨਹੀਂ ਹੈ। [3]ਇਕ ਬ੍ਰਿਛ ਹੈ ਇਕ ਪੱਥਰ ਹੈ। [4]ਇਹ ਵਿਜਾਤੀ ਭੇਦ ਕਿਹਾ ਹੈ। [5](ਜਿਵੇਂ) ਬ੍ਰਿਛ ਦੇ ਡਾਲ ਤੇ ਟਾਹਣੀਆਂ ਤੇ ਪੱਤੇ ਆਦਿਕ ਹੈਨ ਇਸ ਨੂੰ ਸੁਗਤਿ ਭੇਦ ਕਿਹਾ ਹੈ। [ਸ੍ਵਗਤ=ਅਪਣੇ ਵਿਚ ਪ੍ਰਾਪਤਿ]। [6]ਜਿਸ (ਪੁਰਖ) ਨੇ ਉਸ ਬ੍ਰਹਮ ਨੂੰ (ਅਪਣੇ) ਆਤਮਾ ਨਾਲ ਅਭੇਦ ਜਾਣਿਆਂ ਹੈ, (ਕਿ ਆਤਮਾ) ਇਕ ਹੈ, ਅਖੰਡ ਹੈ, ਸਚਦਾਨੰਦ ਰੂਪ ਹੈ ( ਉਸ ਨੇ ਇਹ ਗਲ ) ਸੂਖਮ ਬੁੱਧੀ ਕਰਕੇ ਲਖੀ ਹੈ, ਜੈਸੇ ਕਠ ਉਪਨਿਖਦ ਵਿਚ ਕਿਹਾ ਹੈ:–

"ਏਖ ਸਰ੍ਵੇਸ਼ੁ ਭੂਤੇਸ਼ੁ ਗੂਢੋऽऽ ਤ੍ਮਾ ਨ ਪ੍ਰਕਾਸ਼ਤੇ। ਦ੍ਰਿਸ਼੍ਯਤੇ ਤ੍ਵਗ੍ਰ੍ਯਯਾ ਬੁਧ੍ਯਾ ਸੂਕਸ਼ਮਯਾ ਸੂਕਸ਼ਮ ਦਰ੍ਸ਼ਿਭਿ: ॥"

ਅਰਥਾਤ–ਇਹ ਆਤਮਾ ਸਭ ਭੂਤਾਂ ਵਿਚ ਛਿਪਿਆ ਹੋਇਆ ਹੈ, ਬਾਹਰ ਨਹੀਂ ਪ੍ਰਕਾਸ਼ਦਾ ਕਿੰਤੂ ਤੀਕਸ਼ਨ ਅਰ ਸੂਖਮ ਬੁੱਧਿ ਨਾਲ ਉਹਨਾਂ ਲੋਗਾਂ ਨੂੰ ਦਿੱਸਦਾ ਹੈ ਜੋ ਸੂਖਮ ਦਰਸ਼ੀ ਹਨ। [ਕਠ ਉਪਨਿਖਦ –ਧਿਆ ੧ ਵਲੀ ੩ ਅੰਕ ੧੨]। [7]ਉਹ ਆਨੰਦ ਰੂਪ ਆਤਮਾ ਬ੍ਰਿਤੀ ਵਿਚ ਮਿਲਿਆ ਹੋਇਆ ਜਨਮ ਮਰਨ ਦੇ ਸੰਕਟ ਖੋਏਗਾ। [8]ਛੇ ਪ੍ਰਮਾਣਾਂ ਦੀ ਪ੍ਰਾਪਤੀ ਕਰਕੇ ਜਿਸ ਨੂੰ ਆਤਮਾ ਦੀ ਸੁਧਿ ਪ੍ਰਾਪਤੀ ਹੋਈ ਹੈ ਉਸ ਨੂੰ ਅਵਿਦਯਾ ਉਪਜਦੀ ਨਹੀਂ, ਜੋ ਨਾਸ਼ ਹੋ ਗਈ ਹੈ ਉਹ ਫੇਰ ਨਹੀਂ ਉਪਜਦੀ। ( ਅ ) (ਆਪਤਿ=) ਆਪਤ ਵਕਤਾ ( ਬ੍ਰਹਮ ਗਿਆਨੀ ) ਤੋਂ ਛੇ ਪ੍ਰਮਾਣਾਂ ਕਰਕੇ ਜਿਸ ਨੂੰ ਆਤਮਾ ਦੀ ਸੁੱਧ ਪ੍ਰਾਪਤ ਹੋਈ ਹੈ....। [9]'ਅ+ਜਾ' ਨਾਮ ਹੈ ਤਾਂਤੇ ਅਵਿੱਦਯਾ ਦਾ [ ਅ+ਜਾ=ਜੋ ਨਸ਼ਟ ਹੋਕੇ ਫੇਰ ਨਾ ਜੰਮੇ]। [10](ਤਾਂਤੇ ਅਜਾ ਅਵਿਦਯਾ ਜਿਸ ਦਾ ਨਾਮ ਹੈ ਉਹ) ਬਿਨਸੀ ਹੋਈ ਮੁੜ ਨਹੀਂ ਪੈਦਾ ਹੁੰਦੀ।

## ੪੯. [ਬ੍ਰਹਮ ਗਿਆਨ ਉਪਦੇਸ਼]।

ਦੋਹਰਾ ॥ 'ਬਿਸ਼ੈ ਪ੍ਰਮਾਣਨਿ ਕੋ ਭਯੋ ਕਹ੍ਯੋ ਅਬਿਸ਼ੈ ਸਰੂਪ[੧]' । ਇਹ ਸੰਸੈ ਬੂਝਨਿ ਕਰ੍ਯੋ[੨] ਸੁਨਿ ਕੈ ਗਾਥ ਅਨੂਪ ॥ ੧ ॥ ਚੌਪਈ ॥ ਸ਼ੰਕਾ ਕਰੀ ਖਾਲਸੇ ਜਬੈ ॥ ਦਯਾ ਸਿੰਘ ਬੋਲ੍ਯੋ ਸ਼ੁਭ ਤਬੈ । 'ਵਿਧਿ-ਮੁਖ ਸਿਖ ਜਨਾਇਬੇ ਹੇਤ । ਕਹ੍ਯੋ ਬ੍ਰਹਮ ਕੋ ਬਿਸ਼ੈ ਸੰਕੇਤ[੩] ॥੨॥ [੪]ਨੇਤਿ ਨੇਤਿ ਕਰਿ ਨਿਖਿਧ ਪਛਾਨ। ਤੌ ਪ੍ਰਮਾਨ ਕੋ ਬਿਸ਼ਯ ਨ ਜਾਨ[੪] । ਜਿਮ ਨਹਿਂ ਬਿਸ਼ੈ ਸੁਨਹੁ ਦੇ ਸ਼੍ਰੌਨ:–ਅਗਮ ਅਗੋਚਰ ਕਹੀਐ ਤੌਨ[੫] ॥ ੩ ॥ ਇੰਦ੍ਰੀ ਤੇ ਪ੍ਰਤੱਛ ਨਹਿਂ ਸੋਇ। ਪ੍ਰਤੱਛ ਪ੍ਰਮਾਨ ਅਬਿਸ਼ਯੈ ਹੋਇ[੬] । ਚਿੰਨ੍ਹ ਬ੍ਰਹਮ ਕੈ ਕੋਇ ਨ ਅਹੈ। ਜਥਾ ਧੂਮ ਤੇ ਪਾਵਕ ਲਹੈਂ ॥੪॥ ਨਹਿਂ ਅਨੁਮਾਨ ਬਿਸ਼ੈ[੭] ਇਮ ਜਾਨਿ।ਅੱਦ੍ਵੈ ਏਕ ਆਤਮਾ ਮਾਨਿ। ਚੇਤਨ ਸਮ ਚੇਤਨ ਨਹਿਂ ਕੋਇ[੮] । ਬਿਸ਼ੈ 'ਉਪਮਾਨ' ਨ ਯਾਂਤੇ ਹੋਇ[੯] ॥ ੫ ॥ ਕਾਰਣ ਕਾਰਜ ਭੇਦ ਨ ਅਹੈਂ[੧੦] । 'ਅਰਥਾਪੱਤਿ' ਬਿਸ਼ੈ ਨਹਿਂ ਲਹੈ[੧੧] । ਮਨ ਬਾਨੀ ਕੋ ਬਿਸ਼ੈ ਨ ਜੋਇ[੧੨] । ਸ਼ਬਦ 'ਅਈਤੇਜਕ' ਬਿਸ਼ੈ ਨ ਹੋਇ[੧੩] ॥੬॥ ਦੇਸ਼ ਕਾਲ ਨਹਿਂ ਵਸਤੁ ਪ੍ਰਛਿੰਨ[੧੪] । ਏਕ ਆਤਮਾ ਅਨੰਦ* ਅਭਿੰਨ । ਦੇਸ਼ ਨਹੀਂ ਐਸੋ ਕਿਤ ਲਹੋ। ਚੇਤਨ ਬ੍ਰਹਮ ਨਹੀਂ ਜਿਹ, ਕਹੋ[੧੫] ॥੭॥ ਸਕਲ ਦੇਸ਼ ਮਹਿਂ ਪੂਰਨ ਪਿਖੀਏ। ਦੇਸ਼ ਪ੍ਰਛੇਦ ਨ ਯਾਂਤੇ ਲਖੀਏ। ਭੂਤ ਭਵਿੱਖਤ ਅਰੁ ਬ੍ਰਤਮਾਨ। ਬ੍ਰਹਮ ਆਤਮਾ ਏਕ ਸਮਾਨ ॥ ੮ ॥ ਵਾਧ ਨ ਘਾਟ, ਜਨਮ ਨਹਿਂ ਨਾਸ਼। ਇਕਰਸ ਸਦਾ ਰਹ੍ਯੋ ਸੁ ਪ੍ਰਕਾਸ਼। ਯਾਂਤੇ ਕਾਲ ਪ੍ਰਛੇਦ ਨ ਕੋਇ[੧੬] । ਅੱਕ੍ਰੈ, ਅਚਲ ਕੂਟ ਸਮ[੧੭] ਸੋਇ॥ ੯ ॥

---

[੧](ਬ੍ਰਹਮਾਤਮਾ ਦੇ) ਸਰੂਪ ਨੂੰ (ਤੁਸਾਂ ਪਿੱਛੇ ਪ੍ਰਮਾਣਾਂ ਦੇ ) ਅਵਿਸ਼ਯ ਕਿਹਾ ਹੈ ( ਤੇ ਹੁਣ ਜੋ ਕੁਝ ਤੁਸਾਂ ਕਿਹਾ ਹੈ ਉਸ ਨਾਲ ਉਹ) ਪ੍ਰਮਾਣਾਂ ਦਾ ਵਿਸ਼ਯ ਹੋ ਗਿਆ। [੨]( ਖਾਲਸੇ ਨੇ ) ਪੁੱਛਿਆ। [੩]ਵਿਧੀ ਪੱਖ ਦੁਆਰਾ ਸਿੱਖ ਨੂੰ ਜਨਾਵਣ ਵਾਸਤੇ (ਪ੍ਰਮਾਣਾਂ ਦਾ) ਸੰਕੇਤ ਕਰਕੇ ਬ੍ਰਹਮ ਨੂੰ (ਉਹਨਾਂ ਦਾ) ਵਿਸ਼ਯ ਕਿਹਾ ਹੈ। [੪]ਨਿਖੇਧੀ ਪੱਖ ਦੁਆਰਾ ਨੇਤੀ ਨੇਤੀ ਕਰਕੇ ਜੇ ਪਛਾਣ ਕਰਾਈਏ ਤਾਂ (ਬ੍ਰਹਮਾਤਮਾ ਨੂੰ) ਪ੍ਰਮਾਣਾਂ ਦਾ ਵਿਸ਼ਯ ਨਾ ਜਾਣੋ। [੫]ਤਿਸ ( ਬ੍ਰਹਮ ) ਨੂੰ। [੬]ਇਸ ਕਰਕੇ ਪ੍ਰਤੱਛ ਪ੍ਰਮਾਨ ਦਾ ਅਵਿਸ਼ਯ ਹੋ ਗਿਆ। [੭]'ਅਨੁਮਾਨ' (ਪ੍ਰਮਾਣ) ਦਾ ਵਿਸ਼ਯ ਨਹੀਂ ਹੈ। [੮]ਉਸ ਚੇਤਨ ਦੇ ਤੁੱਲ ਕੋਈ ਹੋਰ ਚੇਤਨ ਨਹੀਂ ਹੈ। [੯]ਇਸ ਕਰਕੇ 'ਉਪਮਾਨ' ਦਾ ਵਿਸ਼ਾ ਨਹੀਂ ਹੈ। [੧੦]ਉਸ ਬ੍ਰਹਮ ਵਿਚ ਕਾਰਣ ਕਾਰਜ (ਆਦਿ) ਭੇਦ ਨਹੀਂ ਹਨ। [੧੧]ਇਸ ਕਰਕੇ 'ਅਰਥਾ ਪਤਿ' ਦਾ ਵਿਸ਼ਾ ਨਹੀਂ ਹੈ। [੧੨]ਜਾਣ ਲਓ (ਬ੍ਰਹਮ) ਮਨ ਬਾਣੀ ਦਾ ਵਿਸ਼ਯ ਨਹੀਂ। [੧੩]ਸ਼ਬਦ ਤੇ ਐਤਿਹਯ ਪ੍ਰਮਾਣ ਦਾ ਉਹ ਵਿਸ਼ਯ ਨਹੀਂ ਹੋ ਸਕਦਾ। [੧੪]ਦੇਸ਼ ਕਾਲ ਵਸਤੂ ਤੇ ਉਹ ਪ੍ਰਛੇਦ ਨਹੀਂ ਹੁੰਦਾ। [੧੫]ਐਸਾ ਦੇਸ਼ ਕਿਤੇ ਨਹੀਂ ਦਿੱਸਦਾ ਜਿੱਥੇ ਕਿਤੇ ਕਿ ਚੇਤਨ ਬ੍ਰਹਮ ਨਹੀਂ ਹੋਵੇ।(ਅ) ਕਹੋ=ਦੱਸੋ। [੧੬]ਤਾਂਤੇ ਕਾਲ ਕਰਕੇ ਪ੍ਰਛੇਦਨ ਨਹਾਂ ਹੁੰਦਾ। [੧੭]ਪਰਬਤ ਵਾਂਙ ਅਚੱਲ। *ਪਾ:–ਆਤਮਾ ਨੰਦ।

ਸਰਬ ਆਤਮਾ ਸਭਿ ਮਹਿ ਬਾਸਾ। ਸਰਬਾਧਾਰ ਸਮਸਤਿ ਪ੍ਰਕਾਸ਼ਾ। ਯਾਂਤੇ ਵਸਤੁ ਪ੍ਰਛੇਦ ਨ ਕੋਈ[1]। ਤੀਨਹੁੰ ਤੇ ਪਰਛਿੰਨ ਨ ਹੋਈ[2]॥੧੦॥ ਦੋਹਰਾ॥ ਆਸ਼੍ਰੈ ਵਿਖੈ ਅੱਗਜ਼ਾਨ ਕੋ ਹੋਤਿ ਬ੍ਰਹਮ ਹੀ ਏਕ[3]।ਸੁਨੀਅਹਿ ਜੁਤਿ ਦ੍ਰਿਸ਼-ਟਾਂਤ ਕੇ, ਕੀਜੈ ਬਹੁਰ ਬਿਬੇਕ॥ ੧੧॥ ਚੌਪਈ॥ ਜਿਮ ਕੋਸ਼ਟ ਕੇ ਬੀਚ[4] ਅੰਧੇਰਾ। ਛਾਦਨ ਕੀਨਸ ਪਰੈ ਨ ਹੇਰਾ[5]। [6]ਕੌਸ਼ਠ ਕਰਯੋ ਵਿਖੈ ਤਮ ਹੋਇ।ਦਿਖਿਬੇ ਮਹਿ ਨਹਿ ਆਵਤਿ ਸੋਇ[6]॥੧੨॥ ਅਰੁ ਕੋਸ਼ਟ ਹੀ ਆਸ਼੍ਰੈ ਤਮ ਕੋ[7]।ਇਮ ਹੀ ਜਾਨੋ ਰੂਪ ਬ੍ਰਹਮ ਕੋ।ਤਿਸ ਤੇ ਹੀ ਉਪਜਯੋ ਅੱਗਜ਼ਾਨ। ਯਾਂਤੇ ਅਹੈ ਆਸਰੋ ਜਾਨ[8]॥੧੩॥ ਬ੍ਰਹਮ ਕੋ ਲਖਨ ਦੇਤਿ ਨਹਿਂ ਸੋਇ[9]। ਯਾਂਤੇ ਬਿਸ਼ੈ ਬ੍ਰਹਮ ਹੀ ਹੋਇ। ਦ੍ਵੈ ਸ਼ਕਤੀ ਧਾਰਤਿ ਅੱਗਜ਼ਾਨ। ਇਕ ਆ-ਵਰਨ, ਵਿਖੇਪੈ ਆਨ[10]॥ ੧੪॥ [ਆਵਰਨ ਸ਼ਕਤੀ:–][11] ਬ੍ਰਹਮ ਕਰਯੋ ਆਛਾਦਨ ਜਾਂਹਿ। ਜਿਸ ਤੇ ਜਾਨ ਸਕਹਿ ਕਿਮ ਨਾਂਹਿ[11]।ਇਹ ਆਵਰ-ਨ ਸ਼ਕਤਿ ਦ੍ਰਿੜ ਅਹੈ। ਜਿਸ ਕੇ ਭਏ ਜੀਵ ਜਗ ਬਹੈ[12]॥੧੫॥ [ਵਿਖੇਪ ਸ਼ਕਤੀ:–][13]ਪੁਨ ਨਾਨੱਤ੍ਵ ਦਿਖਾਵਨ ਕਰੈ। ਗਜ, ਬਾਜੀ, ਬਨ, ਗਨ ਤਰੁ ਹਰੇ[13]।ਸ਼ਕਤਿ ਵਿਖੇਪ ਇਹੀ ਤਿਸ ਮਾਂਹਿ। ਏਕ ਰੂਪ ਕਿਮ ਜਾਨਤਿ ਨਾਂਹਿ॥ ੧੬॥ ਸ਼੍ਰਵਣ, ਮਨਨ, ਨਿੱਧਯਾਸਨ ਦ੍ਵਾਰਾ। ਜਬਿ ਹੋਇਓ ਸੱਖ੍ਯਾਤ ਉਦਾਰਾ। ਤ੍ਰੈ ਗੁਣ ਤੀਨ ਅਵਸਥਾ ਛੋਰਿ। ਥਿਰੀ ਬ੍ਰਿੱਤਿ ਚਲਿ ਤੁਰੀਆ ਓਰ[14]॥੧੭॥ ਅਨੰਦਾਤਮ ਮਹਿ ਥਿਰਤਾ ਭਈ।ਜਿਤਕਿਤ ਏਕ ਰੂਪ ਹ੍ਵੈ ਗਈ।ਦੋਨਹੁੰ ਸ਼ਕਤਿ ਸਹਿਤ ਅੱਗਜ਼ਾਨ[15]। ਗੁਰੂ ਬਾਕ ਤੇ ਕੀਯਸਿ ਹਾਨ॥੧੮॥ਜੀਵ ਈਸ਼ ਨਦਿ ਵਾਹਾ ਰੂਪ। ਪਰੇ ਬੀਚ ਭੇ ਸਮੁੰਦ੍ਰ ਅਨੂਪ।

---

[1]ਤਾਂਤੇ ਵਸਤੂ ਕਰਕੇ ਪ੍ਰਛੇਦਨ ਨਹੀਂ ਹੁੰਦਾ। [2]ਭਾਵ ਦੇਸ਼ ਕਾਲ ਵਸਤੂ ਦੇ ਛੇਦ ਤੋਂ ਰਹਿਤ ਹੈ। [ਸੰ:, ਪ੍ਰਛਿੰਨ=ਢੱਕਿਆ ਹੋਯਾ]। [3]ਅਦ੍ਵੈਤੀ ਬ੍ਰਹਮ ਹੀ ਅੱਗ੍ਯਾਨ ਦਾ ਆਸ਼੍ਰਯ ਅਰ ਵਿਸ਼ਯ ਹੈ। [4]ਕੋਠੇ ਵਿਚ। [5]ਕੋਠੇ ਨੂੰ ਤਮ ਨੇ ਛਾਦਨ ਕੀਤਾ ਹੋਯਾ ਹੈ ਤੇ ਕੋਠਾ ਹੀ ਨਹੀਂ ਦਿੱਸਦਾ। [6]ਕੋਠੇ ਨੂੰ ਹਨੇਰੇ ਨੇ ਵਿਸ਼ਯ ਕੀਤਾ ਹੈ(ਭਾਵ ਕੋਠੇ ਦੇ ਹਨੇਰੇ ਵਿਚ ਖੜੋਤਿਆਂ)ਕੋਠਾ ਨਜ਼ਰ ਨਹੀਂ ਆਉਂਦਾ। [7]ਤੇ ਕੋਠਾ ਹੀ ਹਨੇਰੇ ਦਾ ਆਸਰਾ ਹੈ। [8]ਭਾਵ ਅੱਗਜ਼ਾਨ ਦਾ ਆਸਰਾ ਬ੍ਰਹਮ ਹੈ। [9]ਉਹੀ (ਅੱਗਜ਼ਾਨ) ਬ੍ਰਹਮ ਨੂੰ ਨਹੀਂ ਲਖਣ ਦੇਂਦਾ। [10]ਦੂਜੀ ਵਿਖੇਪ ਹੈ। [11]ਜਿਸ (ਸ਼ਕਤੀ) ਨੇ ਬ੍ਰਹਮ ਨੂੰ ਆਛਾਦਨ ਕੀਤਾ ਹੈ, ਜਿਸ ਕਰਕੇ ਬ੍ਰਹਮ ਨੂੰ ਜਾਣ ਨਹੀਂ ਸਕੀਦਾ ਕਿਸੇ ਤਰ੍ਹਾਂ ਬੀ। [12]ਜਿਸ ਆਵਰਨ ਦੇ ਹੋਇਆਂ ਜੀਵ ਜਗਤ ਵਿਚ ਰੁੜ੍ਹਿਆ ਜਾਂਦਾ ਹੈ। [13](ਇਕ ਦੀ ਥਾਂ ਤੇ) ਬਹੁਤਾਯਤ ਦਿਖਾਉਂਦਾ ਹੈ ਜੈਸੇ, ਹਾਥੀ, ਘੋੜੇ, ਬਨ, ਸਾਵੇ ਬ੍ਰਿਛ, (ਆਦਿ)। [14]ਤੁਰੀਆ ਵੱਲ ਚੱਲਕੇ ਇਸਥਿਤ ਹੋਈ। [15]ਅਗਜ਼ਾਨ ਦੋਹਾਂ ਸ਼ਕਤੀਆਂ ਸਮੇਤ।

ਜਹਿਤੀ ਤੇ ਨ ਏਕਤਾ ਬਨੈ[1] । ਗੰਗ ਘੋਖ ਇਕ ਤਜਿਬੋ ਭਨੈ[2] ॥ ੧੯ ।'
ਜੀਵ ਈਸ਼ ਦੋਨਹੁੰ ਪਰਹਰੇ । ਤਬਿ ਇਕਤਾ ਕਹੁ ਕਿਸ ਕੀ ਕਰੇ[3] । ਤਥਾ
ਅਜਹਿਤੀ ਗ੍ਰਹਨ ਕਰਨ ਮੈਂ[4] । ਇਹ ਭੀ ਬਨਹਿ ਨ, ਸੁਨਹੁੰ ਸ਼੍ਰਵਣ ਮੈਂ ॥
੨੦॥ [5]ਜੀਵ ਈਸ਼ ਦੋਨਹੁੰ ਕੋ ਰਾਖੇ । ਔਰ ਗ੍ਰਹਨ ਕਿਹ ਕਰਨ ਭਿਲਾਖੈ[5]।
ਅਰਥ ਨ ਸਿੱਧ ਦੁਹਨਿ ਤੇ[6]ਹੋਵਾ । ਤਬਿ ਸਤਿਗੁਰਨਿ ਤ੍ਰਿਤੀ ਪਖ ਜੋਵਾ ॥
੨੧॥ਲਛਨਾਂ ਦੋਨ ਮਿਲਾਇ ਬਿਚਾਰਾ[7]।[8]ਭਾਗ ਤਯਾਗ' ਤਿਹ ਨਾਮ ਉਚਾ-
ਰਾ*।ਇਕਤਾ ਕਰਨ ਅਰਥ ਭਾ ਸਿੱਧ[8]। ਸ਼੍ਰੋਤਾ ਸੁਨਹੁੰ ਕਹਨੋ ਜਿਮ ਬ੍ਰਿੱਧ[9]
॥੨੨॥ [10]ਜੀਵ ਵਾਚਯ ਕਰਿ ਹੈ ਅਲਪੱਗਯ । ਈਸ਼ੁਰ ਵਾਚਯ ਅਹੈ ਸਰ-

---

[1]ਜਹਿਤੀ (ਲੱਖਣਾ) ਏਕਤਾ ਦਵਾਰਾ ਸਿੱਧ ਨਹੀਂ ਹੁੰਦੀ । [2](ਜਿਵੇਂ ਜਦ) ਕਹੀਏ ਕਿ ਗੰਗਾ ਵਿਚ ਘਰ ਹੈ ਤਾਂ ਇਕ ਛਡਣਾ ਕਿਹਾ ਹੈ । ਭਾਵ, ਜਦ ਕਿਸੇ ਕਿਹਾ ਗੰਗਾ ਵਿਚ ਘਰ ਹੈ ਤਾਂ ਗੰਗਾ ਪਦ ਦਾ ਅਰਥ ਹੈ ਜਲ ਦਾ ਪ੍ਰਵਾਹ, ਉਸ ਵਿਚ ਘਰ ਸੰਭਵ ਨਹੀਂ, ਤਾਂ ਤੇ ਸਮਝਾਂਗੇ ਕਿ ਘਰ ਗੰਗਾ ਦੇ ਕਿਨਾਰੇ ਹੈ । ਇਸ ਤਰ੍ਹਾਂ 'ਗੰਗਾ' ਪਦ ਛਡਕੇ'ਕਿਨਾਰਾ ਪਦ ਗ੍ਰਹਣ ਕਰਾਂਗੇ, ਇਸਦਾ ਨਾਮ ਜਹਿਤੀ ਲੱਛਣਾ ਹੈ । [3]ਭਾਵ, ਜਿਵੇਂ ਜਦ ਕਹੀਏ ਕਿ ਜੀਵ ਈਸ਼੍ਵਰ ਦੋ ਹਨ, ਹੁਣ ਇਨ੍ਹਾਂ ਵਿਚੋਂ ਕੋਈ ਇਕ ਪਦ ਛਡ ਦੇਈਏ ਤਾਂ ਬਾਕੀ ਇਕੋ ਰਹਿ ਗਿਆ ਉਸ ਦੀ ਏਕਤਾ ਕਿਸ ਨਾਲ ਕਰਾਂਗੇ ? [4]ਤਿਵੇਂ ਹੀ 'ਅਜਹਿਤੀ ਲੱਛਨਾ' ਹੈ ਕੁਛ ਹੋਰ ਗ੍ਰਹਨ ਕਰਨ ਵਿਚ (ਅਰਥਾਤ ਜਿੱਥੇ ਕੁਛ ਹੋਰ ਅਰਥ ਬੀ ਗ੍ਰਹਣ ਕਰੀਦਾ ਹੈ) । [5]ਜੀਵ ਈਸ਼ਰ ਦੋਹਾਂ ਨੂੰ ਦੇਖਕੇ ਹੋਰ ਕੁਛ ਗ੍ਰਹਿਣ ਕਰਨ ਦੀ ਲੋੜ ਬਾਕੀ ਨਹੀਂ ਰਹਿ ਜਾਂਦੀ ਹੈ । [ਭਾਵ ਜਿਵੇਂ ਕਿਸੇ ਨੇ ਕਿਹਾ ਕਿ ਲਾਲ ਦੌੜਿਆ ਜਾਂਦਾ ਹੈ, ਇਥੇ 'ਘੋੜਾ' ਪਦ ਨਾਲ ਲਾਉਣਾ ਪਏਗਾ ਕਿਉਂਕਿ ਲਾਲ ਰੰਗ ਤਾਂ ਦੌੜਦਾ ਨਹੀਂ, ਲਾਲ ਘੋੜਾ ਦੌੜਦਾ ਹੈ ਇਹ ਅਜਹਿਤੀ ਲੱਛਣਾ ਹੈ, ਜਿੱਥੇ ਵਾਚਯ ਅਰਥ ਨਾਲ ਕੁਛ ਅਧਿਕ ਰਲਾਉਣਾ ਪਵੇ ।] [6]ਭਾਵ ਜਹਿਤੀ ਤੇ ਅਜਹਿਤੀ ਦੋਹਾਂ ਤੋਂ ਅਰਥ ਸਿੱਧ ਨਾ ਹੋਇਆ । [7](ਹੁਣ) ਦੋਵੇਂ ਲੱਛਣਾ ਮਿਲਾਕੇ ਵਿਚਾਰ ਕੀਤੀ [8](ਜੀਵ ਈਸ਼੍ਵਰ ਦੀ,ਏਕਤਾ ਕਰਨ ਦਾ ਅਰਥ ਸਿੱਧ ਹੋਗਿਆ । [9]ਬ੍ਰਿਧਾਂਨੇ । [10]('ਤੱਤ ਤ੍ਵਮ ਅਸਿ' ਮਹਾਵਾਕ ਵਿਚ ਜੀਵ ਈਸ਼੍ਵਰ ਦੀ ਏਕਤਾ 'ਭਾਗ ਤਯਾਗ'ਲੱਛਣਾਂ ਦੁਆਰੇ ਦੱਸਣ ਲਗੇ ਹਨ) । [ਸੂਚਨਾ—ਜੋ ਪਦ ਕਹੀਏ ਉਸਨੂੰ ਵਾਚਕ ਕਹਿੰਦੇ ਹਨ।ਜਿਸਨੂੰ ਪਦ ਵਰਣਨ ਕਰੇ ਯਾ ਜੋ ਉਸ ਵਿਚ ਸਿੱਧ ਅਰਥ ਹੈ ਉਸਨੂੰ ਵਾਚਯ ਕਹਿੰਦੇ ਹਨ, ਜੈਸਾ 'ਤ੍ਵੰ' ਪਦ ਵਾਚਕ ਹੈ ਤੇ ਇਸ ਦਾ ਅਰਥ 'ਜੀਵ' ਵਾਚਯ ਹੈ] । (ਤ੍ਵੰ ਪਦ) ਕਰਕੇ ਵਾਚਯ ਜੀਵ ਅਲਪੱਗ ਹੈ । ਯਾ ਇਉਂ ਕਹੋ ਕਿ 'ਤ੍ਵੰ' ਪਦ ਦਾ ਵਾਚਯ ਅਰਥ ਹੈ'ਜੀਵ'ਜੋ ਅਲਪੱਗ ਹੈ । (ਤਤ ਪਦ ਦਾ) ਵਾਚਯ 'ਈਸ਼੍ਵਰ' ਹੈ, ਉਹ ਸਰਵੱਗਯ ਹੈ। ਜਾਂ ਇਉਂ ਕਹੋ ਕਿ 'ਤੱਤ' ਪਦ ਦਾ ਵਾਚਯਅਰਥ 'ਈਸ਼ੁਰ' ਹੈ ਜੋ ਸਰਬੱਗਯ ਹੈ ।(ਜੀਵ ਜੋ ਹੈ ਸੋ ਛੇਉਰਮੀਆਂ ਅਰਥਾਤ ਦੁੱਖਾਂ ਵਾਲਾ ਹੈ ਯਥਾ:—)ਜਨਮ ਮਰਨ ਸ਼ਰੀਰ ਦੀਆਂ, ਭੁਖ ਤ੍ਰੇਹ ਪ੍ਰਾਣਾਂ ਦੀਆਂ, ਤੇ ਹਰਖ ਸੋਗ ਮਨ ਦੀਆਂ ਉਰਮੀਆਂ ਹਨ । ਜੀਵ ਇਨ੍ਹਾਂ ਛਿਆਂ ਸੰਜੁਗਤ ਹੈ ।

*ਭਾਗਯ ਤਯਾਗ ਨੂੰ ਜਹਤਾਜਹਤਿ ਲੱਛਣਾ ਬੀ ਕਹਿੰਦੇ ਹਨ ।

ਬੱਗਯ।ਜਨਮ ਮਰਣ ਉਰਮੀ ਤਨ ਦੋਇ। ਛੁਧਾ ਤ੍ਰਿਖਾ ਪ੍ਰਾਣਨਿ ਕੀ ਹੋਇ ॥੨੩॥ਹਰਖ ਸੋਗ ਮਨ ਕੀ ਪਹਿਚਾਨ।ਇਨ ਖਟ ਸਹਿਤ ਜੀਵ ਕੋ ਮਾਨ[1]। [2]ਲੱਛਮੀ੧, ਗ੍ਯਾਨ੨, ਵਿਰਾਗ੩, ਉਦਾਰ੪, । ਜਸ੫, ਐਸ਼੍ਵਰਜ੬, ਗੁਣ ਖਸ਼ਟ ਉਚਾਰ ॥੨੪॥ ਜੀਵਨ ਮਹਿਂ ਇਨ ਕੋ ਕਿਤ ਅੰਸ਼। ਈਸ਼੍ਵਰ ਬਿਖੈ ਖਸ਼ਟ ਸਰਬੰਸ।ਯਾਂਤੇ ਸ੍ਰਿਸ਼ਟਿ ਉਪਾਵਨਿ, ਪਾਰਨਿ। ਨਾਸ਼ਨ ਕਰਨਿ ਈਸ਼ ਤ੍ਰੈ ਕਾਰਨ[2] ॥੨੫॥[3]ਜੀਵ ਪ੍ਰਤੰਤ੍ਰ ਦੁਖੀ ਗੁਣ ਹੀਨ।ਕਿਮ ਦੋਇਨਿ ਕੀ ਇਕਤਾ ਲੀਨਿ[3]। ਵਾਚ੍ਯ ਵਿਖੈ ਇਕਤਾ ਨਹਿਂ ਜੋਇ। ਲਖਣਾ ਕਰੇ ਲਖ੍ਯ ਮੈਂ ਹੋਇ[4] ॥੨੬॥ ਦੁਖੀ, ਪ੍ਰਤੰਤ੍ਰ, ਅਲਪਤਾ, ਜੀਵ। ਤੀਨੋ ਤਜਿ ਪਾਛੈ ਜੋ ਥੀਵ।ਸਰਬਗ੍ਯਤਾ, ਖਟ ਗੁਣ, ਸੁਖ ਈਸ਼।ਤੀਨੋ ਤਜਿ ਪਸ਼ਚਾਤਿ ਰਹੀਸ[5] ॥੨੭॥ [6]ਸੱਚਿਦਾਨੰਦ ਦੁਹਨਿ ਮਹਿਂ ਰਹ੍ਯੋ।ਯਾਂਤੇ ਇਕਤਾ ਦੋ-ਨਹੁਂ ਲਹ੍ਯੋ[6]। ਜਥਾ ਅਗਨਿ ਕੇ ਗੁਨ ਹੈ ਤੀਨ।ਦਾਹਕ[7],ਉਸ਼ਨ[8],ਪ੍ਰਕਾ-ਸ਼ਕ[9], ਚੀਨ ॥ ੨੮ ॥ ਤਿਸੀ ਅਗਨਿ ਕੇ ਤੀਨਹੁਂ ਰੂਪ। ਬਨ ਦੌ[10]੧,ਦੀ-ਪ[11]੨, ਮਸਾਲ[12]੩ਅਨੂਪ।ਤ੍ਰੈਗੁਣ ਤੀਨਹੁਂ ਰੂਪ ਮਝਾਰ[13]।ਈਸ਼ਜੀਵਤਿਮ ਬ੍ਰਹਮ ਬਿਚਾਰ[14] ॥ ੨੯ ॥ [15]ਇਕ ਅਕਾਸ਼ ਤ੍ਰੈ ਭੇਦ ਬਨਾਇ। 'ਘਟ੧' 'ਮਟ੨', 'ਮਹਾਂਕਾਸ਼੩' ਦ੍ਰਿਸ਼ਟਾਇ[15]।ਛੋਟੋ ਬਡ ਉਪਾਧਿ ਤੇ ਹੋਇ[16]। ਨਾਸ਼ ਉਪਾਧਿ ਏਕ ਹੀ ਸੋਇ[17] ॥ ੩੦ ॥ ਇਮ ਸਾਖ੍ਯਾਤਕਾਰ ਮੈਂ ਏਕ। ਰਹੈ,

[1]ਪ੍ਰਯਾਯ ਪਿਛਲੇ ਪੰਨੇ ਦੇ ਅੰਕ ੧੦ ਵਿਚ ਆ ਚੁਕਾ ਹੈ।[2](ਈਸ਼੍ਵਰ ਵਿਚ ਛੇ ਗੁਣ ਸੰਪੂਰਨ ਹਨ, ਯਥਾ:—) ਲਛਮੀ, ਗ੍ਯਾਨ, ਵਿਰਾਗ, ਉਦਾਰਤਾ, ਜਸ ਤੇ ਐਸ਼੍ਵਰਜ; (ਇਹ) ਛੇ ਗੁਣ ਜੋ ਕਹੀਦੇ ਹਨ ਸੋ ਜੀਵਾਂ ਵਿਚ ਕਿਤੇ ਕਿਤੇ ਇਨ੍ਹਾਂ ਦੀ ਅੰਸ਼ (ਮਾਤ੍ਰ) ਹੈ, (ਪਰ) ਈਸ਼੍ਵਰ ਵਿਚ ਛੀਏ ਸੰਪੂਰਨ ਹਨ, ਇਸ ਕਰਕੇ ਸ੍ਰਿਸ਼ਟੀ ਉਪਜਾਵਨ, ਪਾਲਨ, ਨਾਸ਼ ਕਰਨ ਤਿੰਨਾਂ ਦਾ ਕਾਰਨ ਈਸ਼੍ਵਰ ਹੈ। [3]ਜੀਵ ਪਰਾਧੀਨ ਹੈ, ਦੁਖੀ ਹੈ, ਗੁਣ ਹੀਨ ਹੈ. ਇਨ੍ਹਾਂ ਦੋਹਾਂ ਦੀ ਏਕਤਾ ਕਿਵੇਂ ਲਈ ਜਾਵੇ ? [4](ਉਤ੍ਰ:—) ਵਾਚ੍ਯ ਵਿਚ ਏਕਤਾ ਨਹੀਂ ਹੈ, ਲੱਛਣਾ ਕਰਨ ਨਾਲ ਲੱਖ੍ਯ ਵਿਚ ਹੋ ਜਾਂਦੀ ਹੈ। [5]ਭਾਵ, ਜੀਵ ਦੇ ਤ੍ਰੈ ਤੇ ਈਸ਼ ਦੇ ਤ੍ਰੈ ਛਡਕੇ ਜੋ ਬਾਕੀ ਰਹੇ। [6]ਸਤਿ, ਚਿਤ, ਆਨੰਦ, ਇਹ ਰੂਪ ਦੋਹਾਂ ਦਾ ਬਾਕੀ ਰਿਹਾ। ਇਸ ਕਰਕੇ ਦੋਹਾਂ ਦੀ ਏਕਤਾ ਹੋ ਗਈ। [7]ਸਾੜਨਾ। [8]ਗਰਮੀ। [9]ਚਾਨਣਾ। [10]ਬਨ ਅਗਨੀ। [11]ਦੀਵਾ। [12]ਮਿਸਾਲ, (ਲੀਰਾਂ ਦੇ ਗੁੱਥੇ ਪਰ ਤੇਲ ਪਾਕੇ ਜੋ ਬਾਲੀਦੀ ਹੈ)। [13]ਤਿੰਨਾਂ ਅਗਨੀਆਂ ਵਿਚ ਤ੍ਰੈਏ ਗੁਣ (ਦਾਹ,ਉਸ਼ਨ,ਪ੍ਰਕਾਸ਼) ਹੈਨ। [14]ਤਿਵੇਂ ਜੀਵ, ਈਸ਼੍ਵਰ ਤੇ ਬ੍ਰਹਮ (ਵਿਚ ਤ੍ਰੈਏ ਸਾਂਝੇ ਗੁਣ ਸਤ ਚਿਤ ਆਨੰਦ ਸਰੂਪਤਾ ਦੀ ਏਕਤਾ) ਵਿਚਾਰ ਲੋ। [15]ਹੋਰ ਦ੍ਰਿਸ਼੍ਟਾਂਤ ਦੇਂਦੇ ਹਨ। ਆਕਾਸ਼ ਦੇ ਤ੍ਰੈ ਭੇਦ ਬਣਦੇ ਹਨ, ਘੜੇ ਵਿਚ ਦਾ, ਮਠ ਵਿਚ ਦਾ ਤੇ ਮਹਾਂ ਅਕਾਸ਼। [16]ਅਕਾਸ਼ ਦਾ ਛੋਟਾ ਵਡਾ ਪਨ (ਭਾਵ ਘੜੇ ਦਾ ਅਕਾਸ਼ ਤੇ ਮੱਠ ਦਾ ਅਕਾਸ਼ ਆਦਿ) (ਘੜੇ ਤੇ ਮਠ ਦੀ) ਉਪਾਧੀ ਕਰਕੇ ਹੋਇਆ ਹੈ। [17]ਜਦ ਉਪਾਧੀਆਂ ਨਾਸ਼ ਹੋਈਆਂ ਤਾਂ ਉਹ ਇਕ ਹੀ ਹੋ ਗਿਆ।

ਨ ਭਾਵਾਭਾਵ ਬਿਬੇਕ[1] । 'ਤਤ੍ਵਮਸੀ' 'ਅਹੰਬ੍ਰਹਮਾਸਮਿ'[2] । ਇਕ ਰਸ ਬ੍ਰਿੱਤਿ ਨ ਉਥਤੇ ਭਰਮ[3] ॥ ੩੧ ॥ ਸ਼੍ਰੋਤ੍ਰੀ ਬ੍ਰਹਮ ਨਿਸ਼ਠੀ ਤੇ ਗਯਾਨ[4]। ਪਾਇ ਮੁਮੁਖ੍ਯ ਬੰਧਨ ਹਾਨ।ਜੋ ਕਾਚੇ ਗੁਰ ਤੇ ਲਹਿ ਕੋਇ।ਕਿਧੌਂ ਗ੍ਰੰਥ ਪਠਿ ਆਪੇ ਹੋਇ॥ ੩੨ ॥ ਤਿਨ ਕੀ ਗਤਿ ਸ੍ਰੀ ਨਾਨਕ ਕਹੀ। ਅਹੰਬ੍ਰਹਮਾਸਮਿ ਬੋਲੇ ਸਹੀ[5]। ਗਯਾਨਵਾਨ ਕੀ ਬਨੈ ਨ ਰੀਸ। ਹੁਇ ਕੂੜਨਿ ਕੀ ਕੂਰੀ ਠੀਸ* ॥ ੩੩ ॥ ਸ੍ਰੀ ਮੁਖਵਾਕ ॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥

ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥

ਚੌਪਈ॥ †ਪਢੇ ਗ੍ਰੰਥ ਬਨ ਬੈਠੇ ਗਯਾਨੀ। ਨਾਨਾ ਜੁਗਤਿਨਿ ਕਰਹਿੰ ਬਖਾਨੀ । 'ਅਹੰਬ੍ਰਹਮਾਸਮਿ' ਕਹੈਂ ਸੁਨਾਇ। ਤਨਹੰਤਾ ਨਹਿੰ ਛੁਟੀ

---

[1]ਇਕ ਰਹਿ ਜਾਂਦਾ ਹੈ ਤੇ ਭਾਵ ਅਭਾਵ (ਹੈ ਕਿ ਨਹੀਂ) ਦਾ ਗਯਾਨ ਨਹੀਂ ਰਹਿੰਦਾ। [2]ਤਤ੍ਵਮਸੀ (ਸਮਝਕੇ ਉਪਰ ਲਿਖੀ ਭਾਵ ਤਯਾਗ ਲੱਖਣਾ ਅਨੁਸਾਰ ਬ੍ਰਹਮ ਆਤਮ ਦੀ ਏਕਤਾ ਜਾਣਕੇ) ਅਹੰ ਬ੍ਰਹਮਾਸਮਿ (ਸਫੁਰਣ ਹੁੰਦਾ ਹੈ)। [3]ਉਸ ਵਿਚ ਬ੍ਰਿਤੀ ਇਕ ਰਸ ਰਹਿੰਦੀ ਹੈ ਭਰਮ ਨਹੀਂ ਉਠਦਾ। [4]ਬ੍ਰਹਮ ਨਿਸਠੀ ਬ੍ਰਹਮ ਸ਼੍ਰੋਤ੍ਰੀ (ਗੁਰੂ ਤੋਂ) ਗਯਾਨ ਪਾਕੇ। [5]ਭਾਵ ਬੋਲਦਾ ਤਾਂ ਹੈ।

*'ਇਕ ਦੂ ਜੀਭੌ ਲਖ ਹੋਹਿ' ਵਾਲੀ ਪਉੜੀ ਵਲ ਇਸ਼ਾਰਾ ਹੈ।

†ਗੁਰਮਤਾਵਲੰਬੀ ਸਿੱਖ ਸੰਗਤਾਂ ਵਿਚ ਵੇਦਾਂਤ ਦੇ ਪ੍ਰਚਾਰਕ ਗਯਾਨੀਆਂ ਨੂੰ ਕਵਿ ਜੀ ਦੀ ਇਸ ਸਿੱਖਯਾ ਨੂੰ ਗ੍ਰਹਿਣ ਕਰਨਾ ਚਾਹੀਏ। ਆਮ ਤੌਰ ਤੇ ਦੇਖਿਆ ਜਾਂਦਾ ਹੈ, ਕਿ ਵੇਦਾਂਤ ਦੇ ਵਾਚਯ ਗਯਾਨੀਆਂ ਨੇ—ਆਪ ਮਾਯਾ ਦੇ ਸ਼ਿਕੰਜੇ ਵਿਚ ਜਕੜੇ ਰਹਿਕੇ, ਦੂਜਾ ਦੇ ਲੋਕ ਵਿਚ—ਵਾਕਯ ਰਚਨਾ ਸੁਣਾ ਸੁਣਾ ਕੇ ਸੇਵਾ, ਬਾਣੀ, ਨਾਮ, ਆਦਿਕ ਜੀਵਨ ਮੁਕਤ ਦੇ ਅਸਲੀ ਤੇ ਰਸਦਾਤਾ ਸਾਮਾਨਾਂ ਤੋਂ ਵਿਛੋੜ ਕੇ ਹਿਰਦੇ ਉਖਰ ਧਰਤੀ ਵਾਂਙੂ ਉਜਾੜ ਕਰ ਦਿਤੇ ਹਨ। ਅੰਕ ੩੩ ਵਿਚ 'ਇਕ ਦੂ ਜੀਭੌ ਲਖ ਹੋਹਿ' ਵਾਲੀ ਪੌੜੀ ਵਲ ਇਸ਼ਾਰਾ ਕਰਕੇ ਕਵੀ ਜੀ ਦੱਸਦੇ ਹਨ ਕਿ ਇਸ ਗੁਰੂ ਵਾਕ ਵਿਚ ਨਾਮ ਜਪੇ ਬਿਨ ਇਕ ਈਸ਼ਤਾ ਹੋਣੀ ਕੀੜਿਆਂ ਨੂੰ ਰੀਸ ਆਉਣ ਵਤ (=ਅਸੰਭਵ) ਦੱਸਿਆ ਹੈ। ਗੁਰਮਤ ਵਿਚ ਨਾਮ ਸਭ ਤੋਂ ਉੱਚਾ ਮਰਹਲਾ ਹੈ, ਨਾਮੀ ਪੁਰਖ ਨੂੰ ਸਭ ਕੁਛ ਸੁਤੇ ਪ੍ਰਾਪਤ ਹੁੰਦਾ ਹੈ। ਨਾਮ ਬਿਨਾਂ ਗਯਾਨ ਆਦਿਕ ਕੇਵਲ ਮ੍ਰਿਗ ਤ੍ਰਿਸ਼ਨਾ ਦੇ ਝਲਕਾਰੇ ਹਨ, ਸ੍ਰੀ ਗੁਰੁ ਅਮਰਦੇਵ ਜੀ ਦੀ ਆਗਯਾ ਹੈ:—

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ। [ਮਾਝਮ: ੩ ਪੁਨਾ:ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥ [ਮਾਰੂ ਸੋ: ਮ: ੩

ਗੁਰਮਤ ਤੇ ਟੁਰਨ ਵਾਲੇ ਅਭਿਲਾਖੀਆਂ ਨੂੰ ਅਗਲਾ ਅੰਸੂ ਧਿਆਨ ਨਾਲ ਪੜ੍ਹਨਾ ਤੇ ਉਸ ਉਤੇ ਅਮਲ ਕਰਨਾ ਚਾਹੀਏ, ਜਿੱਥੇ ਹਰ ਕਦਮ ਤੇ ਨਾਮ ਸਿਮਰਨ ਦੀ ਤਾਕੀਦ ਹੈ ਤੇ ਉੱਚੀ ਤੋਂ ਉੱਚੀ ਗਤੀ ਨੂੰ ਪਾਕੇ ਬੀ ਨਾਮ ਦਾ ਤਯਾਗ ਵਰਜਿਤ ਹੈ ਤੇ ਅਹੰਬ੍ਰਹਮਾਸਮਿ ਉਚਾਰਨ ਤੋਂ ਬੀ ਰੋਕਿਆ ਗਿਆ ਹੈ, ਦੇਖੋ ਅੰਕ ੨੦ ।

ਬਲਾਇ॥੩੪॥ਤਿਨ ਮਹਿਂ ਸਾਰ[1] ਨ ਪੱਯਤਿ ਕੈਸੇ।ਭਸਮ ਬੁਆਰ੍ਹ ਤਿਲਨਿ ਮਹਿਂ ਜੈਸੇ। ਕਿਧੌਂ ਗਯਾਨ ਬ੍ਰਿਤਿ ਕਾਚੀ ਰਹੀ। ਥਿਰਤਾ ਭਲੇ ਨ ਮਨ ਨੇ ਲਹੀ॥੩੫॥ਕਰਮਨਿ ਮਹਿਂ ਨਿਸੰਗ ਹੁਇ ਬਰਤਾ। ਬਹੈ ਸੁ ਜਨਮ ਮਰਨ ਕੀ ਸਰਿਤਾ। **ਸੁਨਹੁ ਖ਼ਾਲਸਾ! ਸਤਿਗੁਰ ਮਤ ਕੋ।** ਜਿਸ ਤੇ ਜੀਵ ਪਾਇ ਸਦਗਤਿ ਕੋ ॥ ੩੬ ॥ ਬੇਦ ਸ਼ਾਸਤ੍ਰ ਕੋ ਸਾਰ ਨਿਕਾਰਾ*। ਹਿਤ ਸਿੱਖਨਿ ਸਤਿਗੁਰੂ ਉਚਾਰਾ। ਸਕਲ ਮਤਨਿ ਸੋਂ ਮਿਲਯੋ ਪਛਾਨੋ[2]। ਅਰ ਸਭਿ ਤੇ ਨਯਾਰੋ ਪਹਿਚਾਨੋ ॥ ੩੭ ॥ †ਜਾਤ ਸ਼੍ਰਿੰਖਲਾ ਅਰ ਜਗ ਲਾਜਾ[3]। ਇਨ ਤੇ ਦੁਖਿ ਕੈ ਦਾਰਿਦ ਸਾਜਾ।ਨਿਕਸਨਿ ਚਹਯੋ ਲੇਨਿ ਸੁਖ ਹੇਤ।ਤਜਿ ਕੁਟੰਬ ਕੋ ਬਨਯੋਂ ਸੁਚੇਤ ॥੩੮॥ ਕਬਿੱਤ ॥ ਸਦਨ ਕੀ ਕਾਰ ਹੋਤਿ ਅਨਿਕ ਪ੍ਰਕਾਰ ਬਹੁ ਕਰਤਿ ਕਰਤਿ ਹਾਰ ਜਾਤਿ ਦੁਖੀ ਮਨ ਮੈਂ। ਸੁਨਿ ਕੈ ਸੁ ਪੰਥ ਕੀ ਬਡਾਈ ਆਯੋ ਖਾਲਸੇ ਮੈਂ, ਜੀਵਕਾ ਕੀ ਚਾਹ ਬਸਿ ਰਹੀ[4] ਰੈਨ ਦਿਨ ਮੈਂ। ਅੰਮ੍ਰਿਤ ਕੋ ਪਾਨ ਕੀਨ ਗੁਰਬਾਨੀ ਰਿਦੇ ਭੀਨ, ਸਿੰਘ ਨਾਮ ਲੀਨ, ਭਯੋ ਬੀਰ ਧੀਰ ਰਨ ਮੈਂ। ਇਸ ਲੋਕ ਬਿਖੈ ਸੁਖ ਪਾਇ ਸਭਿ ਭਾਂਤਿਨਿ ਕੋ ਸਾਦਰ ਸੋ ਜਾਤਿ ਹੈ ਪ੍ਰਲੋਕ ਸੁਰਗਨਿ ਮੈਂ ॥ ੩੯ ॥ ਚੌਪਈ ॥ ਦਸਹੁ ਗੁਰਨਿ ਕੀ ਸ਼ਰਨੀ ਪਰੈ।ਬਿਬਧ ਬਿਧਿਨਿ ਤੇ ਪ੍ਰਾਨੀ ਤਰੈ। ਗੁਰ ਕੀ ਸੇਵ ਕਿ ਸਤਿਸੰਗ ਸੇਵਾ। ਕਰੇ ਰਿਝਾਵਨ ਸ਼੍ਰੀ ਗੁਰਦੇਵਾ ॥੪੦॥ ਕੈ ਨਿਜ ਘਰ ਤੇ ਪ੍ਰੇਮ ਉਪਾਇ। ਛਾਦਨ ਭੋਜਨ ਦੇ ਸਮੁਦਾਇ। ਯਾਂਤੇ ਭੀ ਪ੍ਰਸੰਨ ਗੁਰ ਕਰੇ। ਜਗ ਸੰਕਟ ਤੇ ਸਿੱਖ ਸੁ ਤਰੇ ॥ ੪੧ ॥ ਕਿਧੌਂ ਰਹੈ ਸਤਿ-ਗੁਰ ਕੇ ਤੀਰ। ਖੜਗ, ਤੁਪਕ, ਕੈ‡ ਧਰਿ ਧਨੁ ਤੀਰ। ਲਰਹਿ ਜੁੱਧ ਮਹਿਂ ਸ਼ੱਤ੍ਰੁਨਿ ਹਤੇ। ਗੁਰਨਿ ਰਿਝਾਵੈ ਲੈ ਕਰਿ ਫਤੇ ॥ ੪੨ ॥ ਕਿਧੌਂ ਜੰਗ ਮਹਿਂ ਤਜਿ ਕੈ ਪ੍ਰਾਨ। ਸਤਿਗੁਰ ਆਗੈ ਬਹੁ ਬਲਿ ਠਾਨਿ[5]।ਕਿਧੌਂ ਭਵਿੱਖਤ ਮਹਿਂ ਗੁਰ ਹੇਤ। ਲਰਹਿ ਮਰਹਿ ਮਾਰਹਿ ਰਣਖੇਤ ॥ ੪੩ ॥ ਤਿਨ ਕੋ ਭੀ ਗੁਰ

---

[1]ਤਤ੍ਵ ਗਿਆਨ। [2]ਭਾਵ ਗੁਰਾਂ ਦਾ ਮਤ। [3]ਜ਼ਾਤ ਤੇ ਜਗਤ ਦਾ ਲਾਜ ਰੂਪੀ ਸੰਗਲ। [4](ਜਿਸਦੇ ਕਦੇ) ਵਸਦੀ ਹੁੰਦੀ ਸੀ। [5]ਬਲ ਕਰਕੇ (ਦਿਖਾਵੇ)। *ਦੇਖੋ ਰਾਸ ੩ ਅੰਸੂ ੪੧ ਅੰਕ ੧੧ ਤੇ ਅੰਕ ੫੦ ਤੇ ਅੰਸੂ ੪੨ ਅੰਕ ੩੫ ਦੀਆਂ ਹੇਠਲੀਆਂ ਟੂਕਾਂ। †ਪਿਛਲਾ ਵਿਸ਼ਾ ਮੁੱਕਾ ਹੈ ਜਿਸ ਵਿਚ ਸ਼ਾਸਤ੍ਰਮਤ ਦਿਖਾਕੇ ਗੁਰਮਤ ਦੀ ਵਿਸ਼ੇਸ਼ਤਾ ਸੂਚਨ ਕੀਤੀ ਨੇ। ਹੁਣ ਗੁਰੂ ਘਰ ਦੀ (ਲੌਕਿਕ ਤੇ ਪਾਰਲੌਕਿਕ ਦੋਹਾਂ ਬਖ਼ਸ਼ੀਸ਼ਾਂ ਦੀ) ਸ਼੍ਰੇਸ਼ਟਤਾ ਦੱਸਦੇ ਹਨ, ਪਹਿਲਾਂ ਇਹ ਦਿਖਾਲਣਹੇ ਕਿ ਜੋ ਜੀਵ ਦੁਖਾਂ ਸੁਖਾਂ ਦੇ ਮਾਰੇ ਬੀ ਗੁਰੂ ਸ਼ਰਨ ਉਪਜੀਵਕਾ ਮਾਤ੍ਰ ਵਾਸਤੇ ਆਏ ਹਨ ਸੋ ਭੀ ਗੁਰੂ ਚਰਨਾਂ ਦਾ ਸਤਿਸੰਗ ਪਾਕੇ ਉੱਚ ਜੀਵਨ ਵਾਲੇ ਹੋ ਗਏ ਹਨ। ‡ਪਾ:—ਕੇ।

ਸਦਗਤਿ[1] ਦੇਹੈਂ। ਜਨਮ ਮਰਣ ਸੰਕਟ ਨਹਿੰ ਪੈਹੈ। ਇੱਤਯਾਦਿਕ ਕਾਰਨ ਗਨ ਜਾਨ। ਜਿਸ ਤੇ ਬੰਧਨ ਜਗ ਕੇ ਹਾਨ ॥੪੪॥ ਗਯਾਨ ਦੇਨਿ ਕੀ ਗਤਿ[2] ਹੈ ਜਥਾ। ਉਪਦੇਸ਼ਤਿ ਹੈਂ ਸਤਿਗੁਰ ਤਥਾ। ਸੋ ਮੈਂ ਬਰਨੌਂ ਭਲੀਪ੍ਰਕਾਰ। ਸੁਨਹੁ ਖਾਲਸਾ! ਸਭਿ ਨਿਰਧਾਰ[3]" ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ 'ਗਿਆਨ ਨਿਰਨੈ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥ ੪੯॥

## ੫੦. [ਗੁਰਮਤ ਦਾ ਗਯਾਨ ਨਿਰਣੈ]।

ਦੋਹਰਾ ॥ [ਇਸ਼ਨਾਨ:–] 'ਸਵਾ ਜਾਮ, ਕੈ ਜਾਮ ਨਿਸ ਖਟ ਘਟਿਕਾ ਕੈ ਚਾਰ। ਸੌਚ ਸ਼ਨਾਨੈ ਸਿੱਖ ਤਨ ਸਰਿਤਾ ਸਰੁ ਬਰ ਬਾਰ[4] ॥ ੧ ॥ ਚੌਪਈ॥ [ਨਾਮ:–] ਸੱਤਿਨਾਮ ਸਿਮਰਨ ਕੋ ਲਾਗੈ। ਪਾਛਲ ਰਾਤਿ ਨਿਤਾ ਪ੍ਰਤਿ ਜਾਗੈ। ਗੁਰਬਾਣੀ ਪਠਿ ਅਰਥ ਬਿਚਾਰੈ। ਗੁਨ ਸੰਗ੍ਰਹ, ਅਵਗੁਨ ਗਨ ਟਾਰੈ[5] ॥੨॥ ਦਿਨਸ ਚਢੇ ਕਾਰਜ ਜੋ ਕਰੈ। ਸੱਤਿਨਾਮ ਮੁਖਿ ਤੇ ਉਰ ਧਰੈ। ਨਿਸ ਦਿਨ ਮਹਿਂ ਨਹਿੰ ਕਬਹੂੰ ਬਿਸਾਰੈ। ਜਿਉਂ ਲੋਭੀ ਧਨ ਮਹਿਂ ਮਨ ਧਾਰੈ* ॥੩॥ ਲਿਵ ਲਗ ਜਾਇ ਪਕੇ ਅਭਿਆਸਾ। ਸਨੇ ਸਨੇ ਤਨ ਹੰਤਾ ਨਾਸਾ। ਸ਼੍ਰਵਣ ਗਯਾਨ ਮਹਿਂ ਪੁਨ ਲਗ ਜਾਇ। ਸਚਿਦਾਨੰਦ ਬ੍ਰਹਮ ਜਿਸ ਭਾਇ[6]। ॥ ੪ ॥ ਕਰ ਨਿਰਨੈ ਮਨ ਦੇ ਕਰਿ ਸੁਨੇ। ਤਜਹਿ ਨ ਤਬਿ ਸਿਮਰਨ ਨਿਤ ਭਨੇ। ਮਨਨ ਕਰਹਿ ਪੁਨ ਜੁਗਤਿ ਅਨੇਕ। ਬ੍ਰਹਮ ਆਤਮਾ ਕੇਰ ਬਿਬੇਕ ॥੫॥ ਤਬਿ ਭੀ ਨਿਤ ਸਿਮਰਹਿ ਸਤਿਨਾਮ। ਨਹਿੰ ਤਯਾਗਹਿ ਜਾਨਹਿ ਸੁਖ ਧਾਮ। ਪੁਨਿ ਬ੍ਰਿਤਿ ਚਢੀ ਨਿਧਯਾਸਨ ਜਾਇ। ਅਨੰਦ ਆਤਮਾ ਬਿਖੈ ਟਿਕਾਇ ॥ ੬ ॥ ਸਜਾਤੀ ਪ੍ਰਤੈ ਬਿਹੈ ਪ੍ਰਵਾਹ[7]। ਪ੍ਰਾਪਤਿ ਭਯੋ ਅਨੰਦ ਕੇ

---

[1] ਸ਼ੁਭ ਗਤੀ। [2] ਰੀਤੀ। [3] ਪਿੱਛੇ ਗੁਰਮਤ ਦੱਸਦੇ ਆਇ ਹਨ ਹੁਣ ਗੁਰਮਤ ਦੀ ਪ੍ਰੌਢਤਾ ਵਿਚ ਮੁੜ ਲਿਖਣ ਲਗੇ ਹਨ:– [4] ਨਦੀ ਯਾ ਸਰੋਵਰ ਦੇ ਸ੍ਵੱਛ ਜਲ ਵਿਚ। [5] ਸਾਰੇ ਅਵਗੁਣ ਤਯਾਗੇ। [6] ਜਿਸ ਪ੍ਰਕਾਰ (ਨਿਰਣੈ ਹੋਵੇ)। [7] ਸਜਾਤੀ ਬ੍ਰਿਤੀਆਂ ਦਾ (ਬ੍ਰਹਮ) ਵਿਚ ਪ੍ਰਵਾਹ ਚੱਲ ਪੈਂਦਾ ਹੈ।

*ਸ੍ਰੀ ਗੁਰੂ ਰਾਮਦਾਸ ਜੀ ਦੇ ਹੁਕਮ ਦੀ ਇਹ ਵਿਆਖਿਆ ਹੈ। ਹੁਕਮ ਇਸ ਪ੍ਰਕਾਰ ਹੈ, ਯਥਾ–

> ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥　[ਵਾ: ਗਉ: ਮ: ੪

ਮਾਂਹਿ। ਤਬਿ ਭੀ ਨਾਂਹਿਨ ਨਾਮ ਬਿਸਾਰਹੁ। ਰਿਦੈ ਬਿਖੈ ਕੈ ਮੁਖਹੁੰ ਉਚਾ-
ਰਹੁ ॥ ੭ ॥ ਪੁਨ ਸੱਖਸ਼ਾਤਕਾਰ ਹੁਇ ਜਾਇ। ਤਬਿ ਇਕ ਹੁਇ ਆਪੇ
ਮਿਟ ਜਾਇ[੧]। ਜਬ ਲਗ ਆਪਾ ਜਾਨਹਿ ਨਜ਼ਾਰਾ। ਨਹਿਂ ਅਭੇਦਤਾ ਭਲੀ
ਪ੍ਰਕਾਰਾ ॥ ੮ ॥ ਤਬਿ ਲੌ ਸੱਤਿਨਾਮ ਲਿਵ ਲਾਵੈ[੨]। ਨਾਨਾ ਬਿਘਨ ਹੋਨਿ
ਨਹਿਂ ਪਾਵੈ। ਸ਼ੁਭ ਗੁਨ ਸ਼੍ਰਵਨ ਮਨਨ ਨਿੱਧਜ਼ਾਸ। ਇਹ ਫੁਲਵਾੜੀ ਰਹੀ
ਪ੍ਰਕਾਸ਼ ॥੯॥ ਕਾਮ ਕ੍ਰੋਧ ਤੇ ਆਦਿ ਬਿਕਾਰੋ। ਇਹ ਮ੍ਰਿਗ ਨਾਨਾ ਬਿਧਿਨਿ
ਹਜ਼ਾਰੋਂ।ਸੱਤਿਨਾਮ ਕੋ ਹਰਿ ਬਲਿ ਭਾਰੀ।ਇਨਹੁੰ ਬਿਨਾਸ਼ੈਬਿਨਾ ਅਵਾਰੀ[੩]
॥੧੦॥ ਨਿੱਧਜ਼ਾਸਨ ਲਗ ਚਹੈ ਸਹਾਇ। ਰਥੀ, ਮਹਾਰਥਿ ਹੈ ਜਿਸ
ਭਾਇ[੪]। ਹੈ ਅਤਿਰਥੀ ਗਜ਼ਾਨ ਸੱਖਸ਼ਾਤ[੫]। ਸਗਰੇ ਬਿਘਨ ਕਰਤਿ ਹੈ
ਸ਼ਾਂਤਿ ॥੧੧॥ ਚਾਹ ਸਹਾਯਕ ਕੀ ਨਹਿਂ ਧਰੈ। ਜੁਤਿ ਅੱਗਜ਼ਾਨ ਬਿਕਾਰਨ
ਹਰੈ। ਸਾਲਾਹੀ ਸਾਲਾਹਹੁ[੬] ਤਬਿ ਲੌ। ਸੁਰਤਿ ਨ ਮਿਲਹਿ ਬ੍ਰਹਮ ਮਹਿਂ
ਜਬਿ ਲੌ* ॥ ੧੨ ॥ ਜਿਮ ਨਦ ਵਾਹ ਸਮੁੰਦ੍ਰ ਮਹਿਂ ਮਿਲੇ। ਏਕ ਰੂਪ ਨਹਿਂ
ਹੋਵਤਿ ਭਲੇ। ਤਬਿ ਲੌ ਸੱਤਿਨਾਮ ਕੋ ਸਿਮਰਨ*। ਰਹਹੁ ਸਲਾਹਤਿ

[੧]ਆਪਾ ਮਿਟ ਜਾਂਦਾ ਹੈ। [੨]ਭਾਵ ਇਹ ਹੈ ਕਿ ਯਤਨ ਨਾਲ ਵੀ ਇਨ੍ਹਾਂ ਸਾਰੀਆਂ ਅਵਸਥਾਂ ਵਿਚ ਸੱਤਿਨਾਮ ਵਿਚ ਲਿਵ ਲਾਵੇ, ਕਿਉਂਕਿ ਅੱਗੋਂ ਤਾਂ ਅਛਲ ਨਾਮ ਚੱਲਣਾ ਹੈ, ਜਿਸ ਬਾਬਤ ਵਾਕ ਹੈ:–"ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ" ॥ [੩]ਕਾਮ ਕ੍ਰੋਧ ਆਦਿ ਮ੍ਰਿਗਾਂ ਨੂੰ ਨਾਸ਼ ਕਰੇ, ਯਥਾ–"ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿਨਾਮੁ ਉਚਾਰੀ" ॥ [੪]ਰਥੀ ਤੇ ਮਹਾਂਰਥੀ ਨੂੰ ਜਿਵੇਂ ਸਹਾਇਤਾ ਦੀ ਲੋੜ ਹੈ। [੫]ਸਾਖਜ਼ਾਤ ਗਜ਼ਾਨ ਜੋ ਹੈ ਸੋ ਅਤਿਰਥੀ ਵਾਂਙੂ ਹੈ। [੬]ਪ੍ਰਮਾਤਮਾਂ ਨੂੰ ਸਾਲਾਹੋ।

*ਇਨ੍ਹਾਂ ਤੁਕਾਂ ਤੋਂ ਨਾਮ ਦੇ ਤਜ਼ਾਗ ਦਾ ਭੁਲੇਵਾਂ ਨਹੀਂ ਖਾਣਾ ਚਾਹੀਏ ਕਿਉਂਕਿ ਕਵੀ ਜੀ ਆਪ ਪਿੱਛੇ ਨਾਮ ਨੂੰ ਬ੍ਰਹਮ ਦੱਸ ਆਏ ਹਨ, ਜਦ ਸ਼੍ਰੀ ਗੁ: ਨਾ: ਪ੍ਰ: ਅਧਜ਼ਾ: ੧ ਅੰਕ ੫੪ ਵਿਚ ਵਚਨ ਕੀਤਾ ਨੇ ਕਿ ਪੰਡ ਬ੍ਰਹਮੰਡ ਸਰੀਰ ਸਭ ਨਾਮ ਨੇ ਸਾਜੇ ਹਨ, ਫਿਰ ਅੰਕ ੫੫ ਵਿਚ ਕਿਹਾ ਹੈ ਕਿ ਗੁਰੂ ਦੇ ਮਤ ਵਿਚ ਨਿਰਗੁਣ ਤੇ ਸਰਗੁਣ ਸਭ ਤੋਂ ਵੱਡਾ ਨਾਮ ਹੈ, ਇਹ ਕਵੀ ਜੀ ਭੁੱਲ ਨਹੀਂ ਸਕਦੇ ਕਿ ਗੁਰਮਤ ਵਿਚ ਨਾਮ ਸਰਬ ਸ਼ਿਰੋਮਣ ਹੈ ਤੇ ਗਜ਼ਾਨ ਪੱਖ ਵਿਚ 'ਬ੍ਰਿਤੀ ਅਰੂੜ ਬ੍ਰਹਮ' ਨਾਮ ਨਾਲ ਹੀ ਰਹਿੰਦਾ ਹੈ, ਯਥਾ–"ਨਾਵੈ ਅੰਦਰਿ ਹਉ ਵਸਾ ਨਾਉ ਵਸੈ ਮਨਿ ਆਇ" ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਪਸ਼ਟ ਵਾਕ ਇਸ ਵਿਸ਼ੇ ਤੇ ਇਹ ਹਨ:– 'ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ" ॥ ਪੁਨਾ:–"ਬ੍ਰਹਮ ਗਿਆਨੀ ਕੈ ਨਾਮੁ ਅਧਾਰੁ" ॥ ਸੋ ਗੁਰਮਤ ਵਿਚ ਬ੍ਰਹਮ ਗਜ਼ਾਨੀ ਵੀ ਨਾਮ ਦਾ ਤਜ਼ਾਗ ਨਹੀਂ ਕਰਦਾ। ਯਥਾ:–"ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥" ਜੀਵਨ ਮੁਕਤੀ ਦਾ ਰਸ ਲੈਣ ਵਾਲੇ ਤਾਂ ਇੰਵ ਹੀ ਸਫਲ ਗਜ਼ਾਨੀ ਰਹਿ ਸਕਦੇ ਹਨ। ਪਰ ਜੋ ਗਜ਼ਾਨੀ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ।

ਪ੍ਰਭੁ ਕੋ ਨਿਸ ਦਿਨ ॥੧੩॥ ਇਮ ਸਤਿਗੁਰ ਕੋ ਮਤਿ ਪਹਿਚਾਨ। ਸੂਖਮ ਮਤਿ ਤੇ ਨਿਸ਼ਚੈ ਠਾਨਿ। ਏਕ ਰੂਪ ਹੋਵਨ ਲਗ ਨੀਕੇ। ਸੱਤਿਨਾਮ ਸਿਮ-ਰਹਿ ਵਿਚ ਜੀਕੇ ॥੧੪॥ ਪ੍ਰਭੁ ਕੀ ਭਗਤਿ ਨਹੀਂ ਕਬਿ ਤ੍ਯਾਗੈ।ਸਾਖਿਯਾਤ ਲਗ ਉਰ ਅਨੁਰਾਗੈ। ਸਾਲਾਹੀ ਸਾਲਾਹ ਮਝਾਰ। ਇਹ ਆਸ਼ੈ ਗੁਰ ਕੀਨ ਉਚਾਰ ॥ ੧੫ ॥ ਸਾਖਿਆਤ ਪਰ ਤੁਕ ਜਹਿਂ ਬਨੀ। ਤਹਾਂ ਭਗਤਿ ਸ਼੍ਰੀ ਨਾਨਕ ਭਨੀ। 'ਜੋ ਤੁਧੁ ਭਾਵੈ ਸਾਈ ਭਲੀ ਕਾਰ। ਤੂੰ ਸਦਾ ਸਲਾਮਤਿ ਨਿਰੰਕਾਰ*' ॥ ੧੬ ॥ ਸ਼੍ਰਵਨ ਮਨਨ ਨਿੱਧ੍ਯਾਸਨ ਪਾਛੇ। ਪ੍ਰਭੁ ਭਾਣਾ ਪੁਨ ਮਾਨਹਿ ਆਛੇ। ਸਾਖਿਯਾਤ ਕੀ ਤੁਕ ਕੇ ਨੇਰੇ। ਚਾਰ ਹੀ ਥਾਨ ਕਹੀ ਚਹੁ ਬੇਰੇ ॥੧੭॥ ਸ਼੍ਰੁਤਿ ਮਹਿਂ ਮਹਾਂਵਾਕ ਜਿਮ ਚਾਰ। ਤਿਮ ਜਪੁਜੀ ਮਹਿਂ ਚਾਰ ਉਚਾਰ। ਮਿਲੱਯੋ ਭਗਤਿ ਸੋਂ ਗ੍ਯਾਨ ਬਖਾਨਾ[1]। ਕਲ ਮਹਿਂ ਕੇਵਲ[2] ਨਹਿਂ ਸ਼ੁਭ ਜਾਨਾ ॥੧੮॥ ਸ਼ੁਭ ਗਤਿ ਤੋ ਕੋਈ ਨਰ ਪਾਵੈ। ਸੁਨਿ ਬ੍ਰਹਮ ਗ੍ਯਾਨ ਬਿਗਰ ਬਹੁ ਜਾਵੈਂ। ਯਾਂਤੇ ਰੂਖੋ[3] ਗ੍ਯਾਨ ਨ ਭਨਯੋ। ਜਹਿਂ ਕਹਿਂ ਕਹ੍ਯੋ ਭਗਤਿ ਕੇ ਸਨਯੋ ॥੧੯॥ ਅਹੰਬ੍ਰਹਮਾਸਮਿ ਵਹਿਰ ਨ ਗਾਵੈ। ਇਹ ਬ੍ਰਿਤਿ

---

[1]ਭਗਤੀ ਨਾਲ ਮਿਲਿਆ ਗਜਾਨ। [2]ਕੇਵਲ (ਗਜਾਨ)। [3]ਸੁੱਕਾ।

*ਇਹ ਅਪਨੇ ਚਾਇ ਪ੍ਰਕਰਣ ਦੇ ਨਿਬਾਹ ਵਿਚ ਕੋਸ਼ਿਸ਼ ਕਰ ਰਹੇ ਹਨ ਕਿ ਕਿਵੇਂ ਜਪੁਜੀ ਵਿਚੋਂ ਵੇਦਾਂਤ ਸਹੀ ਹੋ ਜਾਵੇ, ਇਨ੍ਹਾਂ ਤੁਕਾਂ ਦੀ ਨਿਰਪੱਖ ਵਿਚਾਰ ਇਹ ਭਾਵਾਰਥ ਸਹੀ ਨਹੀਂ ਕਰਦੀ, ਕਿਉਂਕਿ ਇਸ ਪੌੜੀ ਵਿਚ ਜਿਸ ਨੂੰ 'ਤੁੱਧ' ਪਦ ਕਿਹਾ ਹੈ ਉਸੇ ਨੂੰ ਦੂਸਰੀ ਵਿਚ 'ਤੂੰ' ਕਿਹਾ ਹੈ, ਦੁਇ ਪਦ ਪ੍ਰਮਾਤਮਾਂ ਦੇ ਵਾਚਕ ਹਨ, ਜੀਵ ਪਦ ਦਾ ਵਾਚਕ ਪਦ ਦੁਹਾਂ ਵਿਚ ਕੋਈ ਨਹੀਂ ਭਾਸਦਾ।

[ ਪਿਛਲੇ ਪੰਨੇ ਦੀ ਬਾਕੀ ਟੂਕ ]

ਸਰੀਰ ਕਲਾ ਨਾਲੋਂ ਮੂਲੋਂ ਤੁਟਦਾ ਹੈ ਤੇ ਵੇਦਾਂਤ ਵਿਦਯਾ ਦੇ ਆਪਣੇ ਨਿਯਮਾਂ ਮੁਜਬ ਬ੍ਰਿਤੀਆਂ ਨੂੰ ਸੱਤਯਾ ਦੋਨੋਂ ਬੀ ਅਲੱਗ ਹੋਕੇ ਲੀਨ ਹੋ ਜਾਂਦਾ ਹੈ, ਜਿਸ ਨੂੰ ਸੱਤਵੀਂ ਭੂਮਕਾ ਕਹਿੰਦੇ ਹਨ, ਤਾਂ ਉਸ ਦੇ ਸਰੀਰ ਦੀ ਕ੍ਰਿਯਾ ਬੀ ਰਹਿ ਜਾਂਦੀ ਹੈ ਤੇ ਓਹ ਵਧੀਕ ਤੋਂ ਵਧੀਕ ੭ ਦਿਨ ਜੀਉਂਦਾ ਰਹਿ ਸਕਦਾ ਹੈ। ਉਸ ਬਾਬਤ ਕੁਛ ਬੀ ਨਹੀਂ ਕਿਹਾ ਜਾ ਸਕਦਾ। ਪਰੰਤੂ ਜੀਵਨ ਮੁਕਤੀ ਦੇ ਅਲੌਕਿਕ ਰਸ ਨੂੰ ਮਾਣਨ ਵਾਲੇ ਗਯਾਨੀ ਨੂੰ ਜੋ ਆਪ ਰਸ ਮਾਣਦਾ ਤੇ ਜਗਤ ਨੂੰ ਤਾਰਨ ਹਿਤ ਉਪਕਾਰ ਕਰਦਾ ਹੈ (ਬ੍ਰਹਮ ਗਿਆਨੀ ਪਰਉਪਕਾਰ ਉਮਾਹਾ) ਉਸ ਨੂੰ ਆਪਣੇ ਉਪਕਾਰਾਂ ਤੇ ਸਰੀਰ ਰੱਖਯਾ ਆਦਿ ਕ੍ਰਿਯਾਵਾਂ ਦੇ ਕਰਨ ਵਿਚ ਜੋ ਵਿਖੇਪਾਂ ਦੇ ਪਰਛਾਵੇਂ ਪੈਂਦੇ, ਸਿਥਲਤਾਂ ਆਉਂਦੀਆਂ ਹਨ, ਉਹਨਾਂ ਦੇ ਦੂਰ ਕਰਨ ਲਈ ਨਿਰਮਲ ਨਾਮ ਦਾ ਆਧਾਰ ਨਾ ਕੇਵਲ ਸੁਖਦਾਈ ਤੇ ਸਹਾਈ ਹੁੰਦਾ ਹੈ ਸਗੋਂ ਜ਼ਰੂਰੀ ਹੈ, ਇਸੇ ਕਰਕੇ ਸ੍ਰੀ ਗੁਰੂ ਜੀ ਨੇ ਫੁਰਮਾਯਾ ਹੈ:—

'ਨਿਰਮਲ ਨਾਮੁ ਮੇਰਾ ਆਧਾਰੁ'।

ਹਿਯਰੇ ਬਿਖੈ ਟਿਕਾਵੈ। ਬਾਹਰ ਪ੍ਰਭੁ* ਹੈ ਦਾਸ ਉਚਾਰਹੁ। ਸੰਤਨ ਬਿਖੈ ਭਾਉ ਕੋ ਧਾਰਹੁ† ॥ ੨੦ ॥ ਜਿਉਂ ਕਿਉਂ ਸ਼ਕਤਿ ਮਹਿਤ ਕੋ ਧਰਹੁ। ਤਜੋਂ ਤਜੋਂ ਛਿਮਾ ਅਜਰ ਕੋ ਜਰਹੁ। ‡ਉਰ ਮਹਿਂ ਨਭ ਅੰਗੁਸ਼ਟ ਪ੍ਰਮਾਨੀ[1]। ਜੀਵਾਤਮ ਕੋ ਬਾਸ ਪਛਾਨ ॥ ੨੧ ॥ [2]ਬੁਧਿ ਮਹਿਂ ਪ੍ਰਤਿਬਿੰਬਤਿ ਭਾ ਬ੍ਰਹਮ। ਜੜ ਚੇਤਨ ਮਿਲ ਭੇ ਇਕ ਧਰਮ[2]। ਮਨ ਸਾਧਨ ਸੰਕਲਪ ਕਰਨ ਕੋ[3]। ਅਤਿ ਚੰਚਲਤਾ ਕਰਹਿ ਧਰਨ ਕੋ[4] ॥ ੨੨ ॥ ਰਵਿ ਕੇ ਅੱਗ੍ਰ ਤਿਰਵਰਾ[5] ਜੈਸੇ। ਮਨ ਸਰੂਪ ਸੂਖਮ ਲਖਿ ਤੈਸੇ। ਇੰਦ੍ਰੈ-ਗਯਾਨ ਉਪਾਵਨ ਹਾਰੋ।ਮਨ

---

[1]ਰਿਦੇ ਰੂਪੀ ਆਕਾਸ਼ ਵਿਚ ਅੰਗੂਠੇ ਪ੍ਰਮਾਨ ਹੈ। [2]ਬੁਧੀ ਵਿਚ ਬ੍ਰਹਮ ਦਾ ਅਕਸ ਪਿਆ (ਇਸ ਤਰ੍ਹਾਂ) ਜੜ੍ਹ (ਬੁੱਧੀ ਤੇ) ਚੇਤਨ ( ਬ੍ਰਹਮ ) ਦੇ ਧਰਮ ਮਿਲਕੇ ਇਕ ਹੋ ਗਏ। [3]( ਜੀਵ ਲਈ ) ਸੰਕਲਪ ਕਰਨ ਦਾ ਸਾਧਨ (ਵਸੀਲਾ) ਮਨ ਹੈ। [4](ਮਨ) ਚੰਚਲਤਾ ਨੂੰ ਅਤੀ ਕਰਕੇ ਧਾਰਨ ਕਰਦਾ ਹੈ। [5]ਤ੍ਰਸ਼ਰੇਣੂ, ਨਿੱਕੇ ਨਿੱਕੇ ਚਮਕਦੇ ਕਿਣਕੇ ਜੋ ਕਿਸੇ ਛੇਕ ਵਿਚੋਂ ਲੰਘਦੀ ਧੁੱਪ ਵਿੱਚੋਂ ਦਿੱਸਦੇ ਹਨ। ਤਿੰਨ ਯਾ ੩੦ ਪ੍ਰਮਾਣੂ ਦਾ ਇਕ ਤ੍ਰਸ਼ਰੇਣੂ ਮੰਨਿਆ ਹੈ।

*ਪਾ:—ਸਭਿ। †ਕਵਿ ਜੀ ਦੀ ਇਹ ਤੁਕ ਕਥਨੀ ਮਾਤ੍ਰ ਨਹੀਂ ਆਪਦੀ ਕਰਨੀ ਬੀ ਇਹੋ ਹੈ। ਇਤਨੇ ਉਚੇ ਦਰਜੇ ਦੇ ਕਵੀ ਵਿਦਵਾਨ ਤੇ ਬ੍ਰਹਮ ਗਯਾਨ ਦੇ ਵੇਤਾ ਹੋ ਕੇ ਆਪ ਨੂੰ ਜਦ ਸਮਾਂ ਮੰਗਣ ਦਾ ਆਯਾ ਹੈ ਤਾਂ ਸਤਿਗੁਰੂ ਜੀ ਤੋਂ ਭਗਤੀ ਦਾਨ, ਸਿੱਖੀ ਦਾਨ, ਨਾਮ ਦਾਨ ਹੀ ਮੰਗਿਆ ਹੈ। ਯਥਾ:—ਲਾਜ ਰਖਹੁ ਨਿਜ ਨਾਮਹਿ ਕੀ ਸਿਖ ਮੈਂ ਤੁਮਰੋ ਜਗ ਮਾਂਹਿ ਕਹਾਵਤਿ। [ਨਾ: ਪ੍ਰ: ਪੂ: ਅਧਯਾ: ੧ ਅੰਕ ੩੧] ਪੁਨਾ:—ਗੁਰਸਿੱਖੀ ਜਾਚਉਂ ਦੇਉ ਦਾਨਾ। ਜਿਸ ਤੇ ਹੋਇ ਪਰਮ ਕੱਲਯਾਨਾ। [ਨਾ: ਪ੍ਰ: ਅਧਯਾ: ੫੭ ਅੰਕ ੧੦੯] ਪੁਨਾ:—ਅਸਿ ਤਿੱਖੀ ਸਿੱਖੀ ਅਸ ਜਾਚ। ਚਿਤ ਕੀ ਬ੍ਰਿਤੀ ਸਾਚ ਮਹਿ ਰਾਚ। [ਗੁ: ਪ੍ਰ: ਸੂ: ਐਨ ੨ ਅੰਸੂ ੩੬—੩੯] ਫਿਰ ਆਪ ਦੀ ਰਚਨਾ ਗੁਰੂ ਯਸ਼, ਗੁਰੂ ਸ਼ਰਧਾ ਤੇ ਗੁਰ ਭਗਤੀ ਨਾਲ ਇਤਨੀ ਭਰੀ ਪਈ ਹੈ ਕਿ ਜਿਸ ਦੇ ਅੱਗੇ ਕਿਸੇ ਹੋਰ ਸਬੂਤ ਦੀ ਲੋੜ ਨਹੀਂ ਰਹਿੰਦੀ ਕਿ ਕਵੀ ਜੀ ਪੂਰਨ ਗੁਰ ਸਿੱਖ, ਨਾਮੀ ਸਿੱਖ, ਤੇ ਗੁਰੂ ਪ੍ਰੇਮ ਨਾਲ ਰੱਤੇ ਗੁਰਮੁਖ ਸੇ। ਵਾਚ ਗਿਆਨੀਆਂ ਨੂੰ ਆਪ ਦੇ ਅਮਲ ਵਲ ਤੱਕ ਕੇ ਸਿੱਖਯਾ ਲੈਣੀ ਚਾਹੀਏ। ਉਹਨਾਂ ਦੇ ਵੇਦਾਂਤ ਨਿਰੂਪਣ ਨੂੰ ਪੜ੍ਹਕੇ ਉਹਨਾਂ ਨੂੰ ਖੁਸ਼ਕ ਵੇਦਾਂਤੀ ਸਮਝਕੇ ਵੇਦਾਂਤ ਦੀ ਵਾਕ ਰਚਨਾ ਸਿੱਖਕੇ ਫੋਕੇ ਕਥਨੀ ਦੇ ਗਯਾਨੀ ਬਣਨ ਨੂੰ ਕਵੀ ਜੀ ਦਾ ਆਸ਼ਯ ਸਮਝਣਾ ਭੁਲ ਹੈ। ਕਵੀ ਜੀ ਨੇ ਸਾਰੇ ਐਸੇ ਵਿਸ਼ੇ ਗੁਰਸਿੱਖਾਂ ਦੀ ਵਾਕਫੀ ਲਈ ਦਿੱਤੇ ਹਨ, ਨਾਕਿ ਗੁਰਮਤ ਉਤੇ ਕਿਸੇ ਸ਼ੈ ਨੂੰ ਤਰਜੀਹ ਦੇਕੇ ਗੁਰਮਤ ਤੋਂ ਵਿਮੁਖ ਹੋਣ ਲਈ। ਗੁਰਮਤ ਦੇ ਇਸ ਅਸੂਲ ਨੂੰ ਕਦੇ ਨਹੀਂ ਭੁੱਲਣਾ ਚਾਹੀਏ:—ਜਗੁ ਕਊਆ ਮੁਖਿ ਚੁੰਚ ਗਿਆਨੁ ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥ ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥ [ਬਿਲਾ: ਮ: ੩ ਪੁਨਾ:—ਜਗਿ ਗਿਆਨੀ ਵਿਰਲਾ ਆਚਾਰੀ ॥ ਜਗਿ ਪੰਡਿਤੁ ਵਿਰਲਾ ਵੀਚਾਰੀ ॥ [ਆ: ਮ: ੧

‡ਹੁਣ ਆਤਮ ਪੁਰਾਣ ਦੇ ਭਾਵ ਟੁਰ ਪਏ ਹਨ।

ਤੇ ਬਿਨਾ ਨ ਅਪਰ ਬਿਚਾਰੋ ॥ ੨੩ ॥ ਤ੍ਵਚ ਕੇ ਸੰਗ ਸਪਰਸ਼ ਹੋਇ ਮਨ। ਪੰਚਹੁੰ ਗ੍ਯਾਨ ਉਪਾਵਨ ਤਤਛਿਨ[1]।[2]ਸੁਖਪਤਿ ਮਹਿਂ ਇਕ ਨਾਰਿ ਮਝਾਰੇ। ਨਹਿਂ ਸਪਰਸ਼ ਤ੍ਵਚ ਸੋਂ ਤਬਿ ਧਾਰੇ[2] ॥ ੨੪ ॥ ਲਪਟਯੋ* ਰਹਿਤਿ ਨਾਰ ਕੇ ਮਾਂਹੀ[3]।ਪ੍ਰਾਪਤਿ ਤਬਹਿ ਗ੍ਯਾਨ ਕੀ ਨਾਂਹੀ[4]।ਜਾਗ੍ਰਤਿ ਮਹਿਂ ਸਪਰਸ਼ ਤ੍ਵਚ[5] ਹੋਇ। ਗ੍ਯਾਨ ਪਾਇ ਸਭਿ ਕੋ ਤਬਿ ਸੋਇ ॥ ੨੫ ॥ ਸੌਮੋ ਭਾਗ ਚੀਰਿਯੇ ਬਾਰ[6]। ਅਸ ਅਤਿ ਸੂਖਮ ਹੈ ਇਕ ਨਾਰਿ[7]। ਸੁਪਨਾਵਸਥਾ ਤਿਸ ਮਹਿਂ ਪਾਵੈ। ਥਿਰ ਨਾਰੀ ਮਹਿਂ ਸਕਲ ਬਨਾਵੈ[8]:-॥੨੬॥ ਸਭ ਛਿਤ, ਸਿੰਧੁ,ਧਰਾ-ਧਰ ਭਾਰੇ[9]। ਸੂਰਜ, ਚੰਦ,ਗਗਨ, ਗਨ ਤਾਰੇ†। ਸ਼ਕਤਿ ਬ੍ਰਹਮੰਡ ਰਚਨ ਕੀ ਹੋਇ। ਸੂਖਮ ਬਿਖੈ ਥੂਲ ਇਮ ਜੋਇ[10] ॥ ੨੭ ॥ ਜਿਮ ਸੁਪਨਾ ਜੀਵਾ-ਤਮ ਕੇਰਾ। ਜੋ ਚਾਹੈ ਰਚਿ ਲੇਤਿ ਬਡੇਰਾ। ਤਿਮ ਈਸ਼ੁਰ ਕੋ ਸੁਪਨਾ ਅਹੈ[11]। ਬਿਧਿ ਪ੍ਰਪੰਚ ਜੇਤਿਕ ਦ੍ਰਿਸ਼ ਲਹੈ[12] ॥੨੮॥ ਇਸ ਜਗ ਮਹਿਂ ਸਭਿ ਜੀਵ ਦੁ-ਖਾਰੇ। ਬਸਿ ਅੱਗ੍ਯਾਨ ਇੰਧ ਮਹਿਂ‡ ਭਾਰੇ[13]।ਅਤਿ ਸੰਕਟਿ ਤੇ ਤਨ ਕੋ ਤਜੈ। ਅਘ ਤੇ ਦੂਤ ਸਾਸਨਾ ਸਜੈ[14] ॥ ੨੯ ॥ ਨਾਨਾ ਨਰਕਨਿ ਕਸ਼ਟ ਭੁਗਾਵੈ। ਅਘ ਫਲ ਭੁਗੈ ਵਹਿਰ ਨਿਕਸਾਵੈ। ਤਿਮ ਹੀ ਨਾਨਾ ਸੁਖ ਕੋ ਦੇਤਿ। ਕਰਤਿ ਪੁੰਨ ਜੋ ਰਹੈ ਸੁਚੇਤ ॥੩੦॥ ਪਾਪੀ ਪੁੰਨੀ ਦੁਖ ਸੁਖ ਪਾਇ। ਚੰਦਅੰਸ ਮਹਿਂ ਪੁਨ ਮਿਲ ਜਾਇ[15]।ਤਿਨ ਦ੍ਵਾਰਾ[16]ਅੰਨਨ ਮਾਹਿਂ ਆਵੈ।ਚਾਕੀ ਮੂਸਲ ਤੇ[17] ਦੁਖ ਪਾਵੈ ॥ ੩੧ ॥ ਅਗਨੀ ਬਿਖੈ ਪਕਾਵਤਿ ਫੇਰ। ਭੋਗਹਿ ਨਾਨਾ ਕਸ਼ਟ ਬਡੇਰ। ਪੁਨ ਪ੍ਰਾਨੀ ਕੋ ਦਾੜ੍ਹਨਿ ਮਾਹਿਂ। ਚਿਥਿ§ ਬਹੁ ਭਾਂਤਨਿ ਤੇ ਦੁਖ ਪਾਹਿ ॥ ੩੨ ॥ ਉਦਰ ਬਿਖੈ ਜਠਰਾਗਨਿ ਤੇਜ। ਤਹਿਂ ਸੰਕਟ ਲਹਿ

[1]ਪੰਜਾਂ ਹੀ ਇੰਦ੍ਰੀਆਂ ਨੂੰ ਗ੍ਯਾਨ ਉਤਪਤ ਹੁੰਦਾ ਹੈ ਉਸ ਵੇਲੇ। [2]ਸੁਖੋਪਤੀ ਵਿਚ ਨਾੜੀ ਵਿਚ ਜਾਕੇ ਮਨ ਰਹਿੰਦਾ ਹੈ ਤਦੋਂ ਤੁਚਾ ਨਾਲ ਸਪਰਸ਼ ਨਹੀਂ ਕਰਦਾ। [3](ਉਸ) ਨਾੜੀ ਵਿਚ ਲਿਪ-ਟਿਆ ਰਹਿੰਦਾ ਹੈ। [4](ਬਾਹਰਲੇ) ਗ੍ਯਾਨ ਦੀ ਪ੍ਰਾਪਤੀ ਉਸ ਨੂੰ ਨਹੀਂ ਰਹਿੰਦੀ। [5]ਤੁਚਾ ਨਾਲ। [6]ਵਾਲ ਚੀਰੀਏ ਤਾਂ ਉਸ ਦੇ ਸੌਵੇਂ ਹਿੱਸੇ (ਬਰਾਬਰ)। [7]ਨਾੜੀ। [8]( ਉਸ ) ਨਾੜੀ ਵਿਚ ਬੈਠਾ ਹੋਇਆ ਸਭ ਕੁਛ ਬਨਾਉਂਦਾ ਹੈ। [9]ਭਾਰੀ ਪਰਬਤ। [10]ਬ੍ਰਹਮੰਡ ਰਚਨ ਦੀ ਸ਼ਕਤੀ ( ਇਸ ਮਨ ਵਿਚ ਹੁੰਦੀ ਹੈ, ਐਉਂ ਸੂਖਮ ਵਿਚ ਅਸਥੂਲ ਦਿਖਾਈ ਦਿੰਦਾ ਹੈ। [11]ਤਿਵੇਂ ਈਸ਼੍ਵਰ ਦਾ ਸੁਪਨਾ ਹੈ (ਜਗਤ)। [12]ਜਿਤਨਾ ਕੁ ਬ੍ਰਹਮਾ ਦੀ ਰਚਨਾ ਸੰਸਾਰ ਦਿਖਾਈ ਦਿੰਦੀ ਹੈ ਭਾਵ ਇਹ ਈਸ਼੍ਵਰ ਦਾ ਸੁਪਨਾ ਹੈ। [13]ਅਗ੍ਯਾਨ ਦੇ ਭਾਰੇ ਈਂਧਨ ਵਿਚ ਹੈਨ। [14]ਪਾਪਾਂ ਦੇ ਕਾਰਨ ਜਮ ਦੀਆਂ ਤਾੜਨਾ ਸਹਿੰਦਾ ਹੈ (ਜੀਵ)। [15]ਚੰਦ੍ਰਮਾਂ ਦੀ ਕਿਰਨ ਵਿਚ ਫਿਰ ਮਿਲ ਜਾਂਦਾ ਹੈ (ਜੀਵ)। [16](ਚੰਦ ਦੀਆਂ ਕਿਰਣਾਂ) ਦ੍ਵਾਰਾ। [17]ਚੱਕੀ ਤੇ ਮੂਸਲ ਆਦਿ ਤੋਂ। *ਪਾ:-ਲਟਕਿਓ।
†ਪਾ:-ਗਗਨ ਗਤਿ ਤਾਰੇ। ‡ਪਾ:-ਹਿਤ। §ਪਾ:-ਥਥ।

ਅਸਨ ਅਮੇਜ[੧]। ਪੁਨ ਰਸ ਸੰਗ ਨਸਾ ਮਹਿੰ ਬਸੈ। ਤਨ ਕੋ ਰੁਧਰ
ਹੋਤਿ ਦੁਖ ਗੁਸੈ ॥੩੩॥ ਬਹੁਰ ਸ਼ੋਨ ਤੇ ਆਮਿਖ ਬਨੈ। ਤਹਾਂ ਪਹੁੰਚਿ ਬਡ
ਸੰਕਟ ਸਨੈ। ਸਨੇ ਸਨੇ ਪੁਨ ਮੇਦ ਮਝਾਰਾ[੨]। ਤਾਂਹਿ ਬਸਹਿ ਸਭਿ ਗੀਤਿ
ਦੁਖਾਰਾ ॥੩੪॥ ਅਸਥੀ ਮਹਿੰ ਮੁਸ਼ਕਲਤਾ ਪਾਇ। ਇਮ ਹੀ ਸਪਤ ਧਾਤ[੩]
ਮਹਿੰ ਜਾਇ। ਪੁਨ ਬੀਰਜ ਕੇ ਮਿਲਿ ਕੈ ਸੰਗ। ਪ੍ਰਾਨੀ ਕੇ ਉਪਜਾਇ ਅਨੰਗ[੪]
॥ ੩੫ ॥ ਇਸਤ੍ਰੀ ਕੇ ਸੰਜੋਗ ਕੋ ਪਾਇ। ਨਿਕਸ ਲਿੰਗ[੫] ਤੇ ਭਗ[੬] ਮਹਿੰ
ਜਾਇ। ਰਜ ਕੋ ਰੁਧਰ ਬੀਰਜ ਲਪਟੰਤਿ[੭]। ਗੁਲਕਾ ਸਮ ਗ੍ਰਭ ਥਲ ਥਿਰਿ-
ਧੰਤਿ[੮] ॥੩੬॥ ਤਹਿੰ ਨੌ ਮਾਸ ਬਾਸ ਕੋ ਪਾਇ। ਦੁਖ ਭੋਗੈ ਬਨਿ ਸਿਰ ਤਰ-
ਵਾਇ[੯]। ਮਿਲਨੋ ਰਹੈ ਮਲ ਮੂਤ੍ਰ ਕੇ ਸੰਗ। ਬਨਹਿ ਬ੍ਰਧਹਿ ਕਾਇਆਂ ਸਰ-
ਬੰਗ[੧੦] ॥੩੭॥ ਕਸ਼ਟ ਗਰਭ ਕੇ ਗਿਨੇ ਨ ਜਾਇੰ। ਜਿਨ ਕੋ ਸੁਨਿ ਰੁਮੰਚ ਹ੍ਵੈ
ਆਇ[੧੧]। ਭਗ ਦ੍ਵਾਰਾ ਨਿਕਸਤਿ ਦੁਖ ਪਾਵੈ। ਨੀਠ ਨੀਠ ਬਾਹਰ ਕੋ
ਆਵੈ ॥੩੮॥ ਦ੍ਵਾਰ ਤੰਗ ਤਨ ਥੂਲ ਬਡੇਰਾ[੧੨]। ਜੰਤ੍ਰੀ ਸਮ[੧੩] ਖੈਂਚਿਯ ਤਿਸ
ਬੇਰਾ। ਆਪ ਦੁਖੀ, ਜਨਨੀ ਦੁਖ ਦੇਤਿ। ਨਿਕਸਤਿ ਗਿਰਤਾ ਹੋਤਿ ਅਚੇਤ
॥ ੩੯ ॥ ਜਥਾ ਬਿਰਣ ਤੇ ਪਰਹਿ ਸੁ ਕੀਰਾ[੧੪]। ਤਿਮ ਬਾਹਰ ਭਾ ਬਹੁ ਦੁਖ
ਪੀਰਾ। ਕਿਤਿਕ ਸਮੇਂ ਮਹਿੰ ਚੇਤਨ ਹੋਇ। ਸੁਧ ਕੋ ਪਾਇ ਉਠਤਿ ਹੈ ਰੋਇ
॥੪੦॥ ਬਾਲ ਅਵਸਥਾ ਮਹਿੰ ਦੁਖ ਘਨੋ। ਰਾਵ ਰੰਕ ਕੇ ਇਹ ਸਭਿ ਬਨੋ[੧੫]।
ਸਗਰੇ ਗਰਭ ਬਿਖੈ ਪਰਿਆਵੈਂ[੧੬]। ਬਾਲ ਮੂੜ੍ਹ[੧੭] ਰੋਦਨ[੧੮] ਤਪਤਾਵੈ ॥੪੧॥ ਕ-
ਸ਼ਟ ਹੋਤਿ ਨਹਿੰ ਜਾਤਿ ਬਤਾਯੋ। ਸਦਾ ਅਸ਼ੁਚਿ[੧੯] ਡਹਿਕਤਿ[੨੦] ਡਰਪਾਯੋ[੨੧]।
ਰਹੈ ਅਸ਼ਕਤਿ ਕ੍ਰਿਯਾ ਨਹਿੰ ਹੋਇ। ਜਾਚਹਿ ਚੰਦ ਕਹਾਂ ਦੇ ਕੋਇ[੨੨] ॥੪੨॥
ਇੱਤ੍ਯਾਦਿਕ ਸੰਕਟ ਗਨ ਪਾਇ। ਭਯੋ ਤਰੁਨ ਤਰੁਨੀ ਚਿਤ ਲਾਇ।

---

[੧]ਭੋਜਨ ਵਿਚ ਮਿਲਿਆ। [੨]ਮਿੱਝ ਵਿਚ। [੩]ਰਕਤ, ਰੋਮ, ਨਾੜੀ, ਤੁਚਾ, ਅਸਥਿ, ਮਿੱਝ (ਚਰਬੀ), ਵੀਰਜ। [੪]ਕਾਮ। [੫]ਇੰਦ੍ਰੀ। [੬]ਯੋਨੀ। [੭]ਰਜ ਦੇ ਲਹੂ ਵਿਚ ਜਦ ਵੀਰਜ ਲਪਟਿਆ। [੮]ਗਰ-ਭਾਸ਼ਯ ਵਿਚ ਟਿਕਕੇ ਗੋਲ ਮੋਲ (ਜਿਹਾ) ਬਣਦਾ ਹੈ। [੯]ਸਿਰ ਤਲਵਾਇਆ ਰਹਿਕੇ। [੧੦](ਉਸ ਗੋਲੇ ਦੇ ਫੇਰ) ਸਾਰੇ ਅੰਗ ਬਣਦੇ ਵਧਦੇ ਤੇ ਸਰੀਰ (ਬਣਦਾ ਹੈ)। [੧੧]ਰੋਮ ਖੜੇ ਹੋ ਜਾਂਦੇ ਹਨ। [੧੨](ਜੋਨੀ ਦਾ) ਦਵਾਰਾ ਤੰਗ ਹੈ ਤੇ (ਬੱਚੇ ਦਾ) ਸਰੀਰ ਬਹੁਤ ਥੂਲ ਤੇ ਵਡਾ ਹੁੰਦਾ ਹੈ। [੧੩](ਜਿਵੇਂ ਸੁਨਾਰਾ) ਤਾਰ (ਖਿੱਚਦਾ ਹੈ) ਬਾਹਰ (ਵਿਚੋਂ ਤਿਸ) ਵਾਂਗ। [੧੪]ਜਿਵੇਂ ਫੋੜੇ ਵਿਚੋਂ ਕੀੜਾ (ਡਿੱਗ ਪੈਂਦਾ ਹੈ)। [੧੫]ਭਾਵੇਂ ਰਾਜਾ ਹੋਵੇ ਭਾਵੇਂ ਕੰਗਾਲ ਸਭ ਨੂੰ ਇਹ (ਦੁੱਖ) ਬਣਦੇ ਹੋਨ। [੧੬]ਸਾਰੇ ਗਰਭ ਵਿਚ ਪੈਕੇ ਹੀ (ਸੰਸਾਰ ਵਿਚ) ਆਉਂਦੇ ਹਨ। [੧੭]ਬੱਚਾ ਮੂਰਖ ਹੁੰਦਾ ਹੈ। [੧੮]ਰੋਂਦਾ ਹੈ। [੧੯]ਮੈਲਾ। [੨੦]ਤ੍ਰਬ੍ਹਕਦਾ ਹੈ। [੨੧]ਡਰਦਾ ਹੈ। [੨੨]ਚੰਦ੍ਰਮਾ ਮੰਗਦਾ ਹੈ ਭਲਾ ਕੌਣ ਲਿਆਕੇ ਦੇਵੇ।

ਬਧੋ ਬਿਕਾਰ ਅਨੇਕ ਪ੍ਰਕਾਰਾ। ਸ਼ੱਤ੍ਰ ਮਿੱਤ੍ਰ ਕਰਿ ਬੰਧ ਅਖਾਰਾ[੧] ॥ ੪੩ ॥
ਚਹਯੋ ਪਦਾਰਥ ਹਾਥ ਨ ਆਇ[੨]।ਜੋ ਪ੍ਰਾਪਤਿ ਸੋ ਨਹਿਂ ਖੁਸ ਜਾਇ[੩]।
ਜਿਤ ਕਿਤ ਧਨ ਕੋ ਲੈਬੇ ਹੇਤ। ਜਤਨ ਕਰਤਿ ਬਲ ਬੁੱਧਿ ਸਮੇਤ॥੪੪॥
ਤ੍ਰਿਪਤਿ ਹੋਨਿ ਲਗ ਪ੍ਰਾਪਤਿ ਨਾਂਹੀ[੪]।ਬੋਲੈ ਕੂਰ, ਨ ਧਰਮ ਰਖਾਹੀ। ਭਯੋ
ਬ੍ਰਿੱਧ ਨਿਰਬਲ ਤਨ ਰਹਿਯੋ। ਜੀਰਣ ਅਧਿਕ ਜਰਜਰੀ ਲਹਿਯੋ ॥੪੫॥
ਖਾਂਸੀ ਆਦਿ ਬਜਾਧਿ ਹੁਇਂ ਬ੍ਰਿੰਦ।ਅਪਮਾਨਤ ਪਰਵਾਰ ਬਿਲੰਦ[੫]। ਸੰਕਟ
ਅਧਿਕ ਪਾਇ ਮਰਿ ਰਹੈ। ਜੀਵ ਗਤੀ ਜਿਮ,-ਕਸਾ ਕਰਿ ਕਹੈਂ[੬] ॥ ੪੬ ॥
ਲੇਸ਼ ਮਾਤ੍ਰ ਦੁਖ ਬਰਨਨ ਕਰੇ।ਸਰਬ* ਜਿ ਕਹੈਂ ਗ੍ਰੰਥ ਇਕ ਭਰੇ। ਜਨਮ
ਕਰੋਰਹੁੰ ਧਰਿ ਧਰਿ ਮਰਿਯੋ। ਕਿਸੀ ਸ਼ਰੀਰ ਬਿਖੇ ਨਹਿਂ ਥਿਰਿਯੋ ॥ ੪੭ ॥
ਜਨਮ ਅਸੰਖ ਭਵਿੱਖਤਿ[੭] ਲਹੈ। ਦੁਖ ਸੁਖ ਕੂਰ ਭੋਗ ਮਰਿ ਰਹੈ[੮]। ਬਿਨ
ਸਤਿਗੁਰ ਕੀ ਸ਼ਰਨੀ ਪਰੇ।ਕੋਇ ਨ† ਬੰਦ ਖਲਾਸੀ ਕਰੇ ॥੪੮॥ ਭੂਰ ਭਾਗ
ਤੇ ਭਾਉ ਭਗਤਿ ਲਹਿ।ਬਨਹਿ ਸਿੱਖ ਗੁਰ ਚਰਨ ਸ਼ਰਨ ਰਹਿ।ਤਨ ਕਰਿ
ਮਨ ਕਰਿ ਧਨ ਕਰਿ ਸੇਵਾ। ਛਲ ਬਿਨ ਹੈ ਰਿਝਾਇ ਗੁਰਦੇਵਾ ॥ ੪੯ ॥
ਲੇ ਉਪਦੇਸ਼ ਕਮਾਵੈ ਮਨ ਤੇ। ਸੇਵਾ ਕਰਹਿ ਸਰਬ ਹੀ ਤਨ ਤੇ। ਤੌ ਇਸ
ਕੋ ਹੋਵਤਿ ਛੁਟਕਾਰਾ।ਕਰਮ ਬੰਧ ਤਜਿ[੯] ਬਨਹਿ ਸੁਖਾਰਾ ॥੫੦॥ ਨਾਂਹਿ ਤ
ਵਹਯੋ ਫਿਰਤਿ‡ਬਿਲਪਾਵਤਿ§।ਜਗ ਸਮੁੰਦ੍ਰ ਕੋ ਪਾਰ ਨ ਪਾਵਤਿ[੭]। ਦਾਇ-
ਆ ਸਿੰਘ ਉਪਦੇਸ਼ ਬਤਾਯੋ। ਸੁਨਤਿ ਖਾਲਸੇ ਧਰਿ ਸੁਖ ਪਾਯੋ ॥ ੫੧ ॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ਸਿੰਘਨ ਉਪਦੇਸ਼' ਬਰਨਨੰ ਨਾਮ ਪੰਚਾਸਤੀ
ਅੰਸੁ ॥ ੫੦ ॥

੫੧. [ ਹਜ਼ੂਰੀ ਕਵੀਆਂ ਦੇ ਕਬਿੱਤ ]।

ਦੋਹਰਾ ॥ ¶ਅਬਿ ਆਗੇ ਬਰਨਨ ਕਰੌਂ ਕਵਿ ਜਿ ਰਹੈਂ ਗੁਰ ਪਾਸ। ਸੁਜਸ

[੧]ਸੱਜਨ ਤੇ ਵੇਰੀ ਥਾਪ ਕੇ (ਜੁੱਧ) ਅਖਾੜੇ ਮਚਾਉਂਦਾ ਹੈ। [੨]ਜੋ ਪਦਾਰਥ ਚਾਹੁੰਦਾ ਹੈ ਸੋ ਹੱਥ ਨਹੀਂ ਆਉਂਦਾ (ਤਾਂ ਸੜਦਾ ਹੈ ਤੇ)। [੩]ਤੇ ਜੋ ਪ੍ਰਾਪਤ ਹੈ, ਉਹ ਖੁੱਸ ਨਾ ਜਾਵੇ (ਇਹ ਚਿੰਤਾ ਰਹਿੰਦੀ ਹੈ)। [੪]ਭਾਵ ਰੱਜਵਾਂ (ਪਦਾਰਥ) ਨਹੀਂ ਮਿਲਦਾ। [੫]ਭਾਵ ਟੱਬਰ ਉਸਦਾ ਆਦਰ ਨਹੀਂ ਕਰਦਾ। [੬]ਭਾਵ ਜੀਵ ਦੀ (ਦੁਖ ਭਰੀ) ਗਤੀ ਕਹੀ ਨਹੀਂ ਜਾ ਸਕਦੀ। [੭]ਅਗੋਂ ਨੂੰ। [੮]ਕੂੜੇ ਦੁਖ ਸੁਖ ਭੋਗਕੇ ਮਰ ਰਹਿੰਦਾ ਹੈ। [੯]ਕਰਮਾਂ ਦੇ ਬੰਧਨ ਤਜਕੇ।

*ਪਾ:-ਬਹੁ। †ਪਾ:-ਨਹਿਂ। ‡ਪਾ:-ਫਿਰੇ। §ਪਾ:-ਬਿਲਪਾਵਹਿ।

¶ਕਵੀ ਜੀ ਇਸ ਅੰਸੂ ਵਿਚ ਕਵੀਆਂ ਦੇ ਕਬਿੱਤ ਦੇਣਗੇ ਉਸ ਸੰਚੇ ਵਿਚੋਂ ਜੋ ਆਪ ਨੂੰ ਪ੍ਰਾਪਤ ਹੋਇਆ ਹੈ। ਲਾਇਕ ਕਵੀ ਹੋਣ ਕਰਕੇ ਇਨ੍ਹਾਂ ਕਬਿੱਤਾਂ ਨੂੰ ਲਿਖਦਿਆਂ ਆਪ ਨੂੰ ਕਈ ਥਾਈਂ ਆਪਣੀ ਕਵਿਤਾ ਕਰਨ ਦਾ ਹੁਲਾਸ ਆ ਜਾਂਦਾ ਹੈ ਸੋ ਜੋ ਆਪ ਨੇ ਆਪਣੇ ਛੰਦ ਰਚਕੇ ਏਥੇ ਦਿਤੇ ਹਨ, ਉਨ੍ਹਾਂ ਵਿਚ ਆਪਣਾ ਨਾਮ ਦੇ ਦਿਤਾ ਹੈ ਜਿਸ ਤੋਂ ਕੋਈ ਭੁਲੇਵਾ ਨਹੀਂ ਪੈਂਦਾ।

ਕਬਿੱਤਨ ਮਹਿਂ ਕਰਨੈ ਲੇਤਿ ਭਏ ਧਨ ਰਾਸ॥ ੧॥ ਚੌਪਈ॥ ਧਨ ਅਰਥੀ ਧਨ ਗਨ ਕੋ ਪਾਯੋ। ਨਿਜ ਬੁਧਿ ਕਰਿ ਗੁਰਦੇਵ ਰਿਝਾਯੋ। ਅਪਰ ਪਦਾਰਥ ਜਿਨ ਕਿਨਿ ਚਾਹਾ। ਦਸਮ ਗੁਰੂ ਤੇ ਲੀਨਸ ਪਾਹਾ[੧] ॥ ੨ ॥ ਮਹਾਂ ਉਦਾਰ ਮੁਕਤਿ ਲੌ ਦੇਤਿ। ਚਹੁੰਦਿਸ਼ ਤੇ ਕਵਿ ਤਜਾਗਿ ਨਿਕੇਤ। ਆਨਿ ਅਨੰਦ ਪੁਰਿ ਕੀਨਸਿ ਬਾਸਾ। ਸੁਤ ਬਿਤ ਆਦਿ ਪਾਇ ਸੁਖ ਰਾਸਾ॥੩॥ ਜੈ ਨਿਸ਼ਕਾਮ ਮੁਕਤਿ ਹੀ ਦਈ। ਕਿਤਿਕ ਸੰਪਦਾ ਅਰੁ ਗਤਿ ਲਈ[੨]। ਚਾਰਹੁੰ ਚੱਕਨਿ ਗੁਰ ਜਸ ਫੈਲਾ। ਮਨਹੁੰ ਚੰਦ ਉੱਜਲ ਬਿਨ ਮੈਲਾ॥੪॥ ਕੇਤਿਕ ਕਵੀਯਨਿ ਕੇਰ ਕਬਿੱਤ। ਲਿਖੌਂ ਸੁਨਾਵਨਿ ਕੇ ਹਿਤ ਮਿੱਤ! ਗੁਰ ਸਿੱਖਨਿ ਕੇ ਹੇਤ ਰਿਝਾਵਨਿ। ਅਰ ਪ੍ਰਭੁ ਲੋਗਨਿ ਜਿਨ ਮਨ ਪਾਵਨ॥੫॥ ਸ੍ਰੀ ਕਲਗੀਧਰ ਕੀ ਬਰ ਕਥਾ। ਕਥੋਂ ਜਥਾਮਤਿ ਸੁਨੀਯਹਿ ਤਥਾ। ਅਦ-ਭੁਤਿ ਕਰੇ ਚਰਿਤ ਗੁਨ ਖਾਨੀ। ਕਹੇ ਜਿਨਹੁ ਭਈ ਪਾਵਨ ਬਾਨੀ[੩] ॥੬॥ ਗੁਰ ਕੀ ਦਾਤ ਬੀਰਤਾ ਭਾਰੀ। ਬੀਚ ਕਬਿੱਤਨਿ ਜਥਾ ਉਚਾਰੀ। ਅਬਿ ਸੋ ਲਿਖੌਂ ਕਵਿਨਿ ਕਹਿ ਜੈਸੀ[੪]। ਸੁਨਹੁ ਖਾਲਸਾ! ਉਪਮਾ ਤੈਸੀ:-॥੭॥ਕਬਿੱਤ ॥ [੫]ਅਵਧ ਅਨਾਏ ਕਹਾਂ, ਤਿਲਕ ਬਨਾਏ ਕਹਾਂ, ਦ੍ਵਾਰਕਾ ਛਪਾਏ ਕਹਾਂ ਤਨ ਤਾਈਯਤਿ ਹੈ[੫]? ਕੋਵਿਦ[੬] ਕਹਾਏ ਕਹਾਂ, ਬੇਨੀ[੭] ਕੇ ਮੁੰਡਾਏ ਕਹਾਂ ਕਾਸ਼ੀ ਕੇ ਬਸਾਏ ਕਹਾਂ ਲਾਹਾ ਲਖੀਯਤਿ ਹੈ[੮]*?।ਮੋਹਨ ਮਨਾਏ ਕਹਾਂ[੯], ਭੂਪਤਿ ਰਿਝਾਏ ਕਹਾਂ, ਕਹਾਂ ਹੇਸਰਾਮ ਜੋ ਧਰਾ ਮੈਂ ਧਾਈਯਤਿ ਹੈ[੧੦] ? ਚਾਰਹੂ ਬਰਨ ਤਾਂਕੇ ਹਰਨਿ ਕਲੇਸ਼ ਗੁਰ ਗੋਬਿੰਦ ਕੇ ਚਰਨ ਮੁਕਤਿਪਾਈ-ਯਤਿਹੈ[੧੧] ॥੮॥ ਜਹਾਂ ਦਿਨਕਰ ਕੋ ਪ੍ਰਤਾਪ ਦਿਨਮਾਨ ਨਾਂਹੀ[੧੨], ਜਹਾਂ ਨ ਦਿਲੇਸ਼ ਕੋ ਪ੍ਰਤਾਪ ਛਾਈਯਤਿ ਹੈ। [੧੩]ਜਹਾਂ ਨ ਕਲਾਨਿਧਿ ਕੀ ਕਲਾ ਕੀ

[੧]ਪਾ: ਲਿਆ। [੨]ਕਈਆਂ ਨੇ ਧਨ ਤੇ ਮੁਕਤੀ(ਦੋਇ)ਲਏ। [੩]ਜਿਨ੍ਹਾਂ ਨੇ ਚਰਿੱਤ੍ਰ ਕਹੇ ਹਨ ਉਨ੍ਹਾਂ ਦੀ ਬਾਣੀ ਪਵਿੱਤ੍ਰ ਹੋਈ ਹੈ। [੪]ਕਵੀਆਂ ਨੇ ਜੈਸੀ ਕਹੀ ਹੈ। [੫]ਅਯੁੱਧਿਆ (ਜਾਕੇ ਸਰਜੂ ਨਦੀ ਵਿਚ) ਨ੍ਹਾਤਿਆਂ ਕੀ, (ਮੱਥੇ ਤੇ) ਤਿਲਕ ਬਣੌਣ ਨਾਲ ਕੀ, ਦ੍ਵਾਰਕਾ ਛਾਪੇ ਲਵਾਉਣ ਨਾਲ ਕੀ ਤੇ ਤਨ ਤਪਾਵਣ ਤੋਂ ਕੀ [ਤਨ ਤਪਾਉਣਾ=ਪੰਚ ਅਗਨੀ ਤਪਨੀ]। [੬]ਪੰਡਤ। [੭]ਬੇਦੀ। [੮]ਕਾਸ਼ੀ ਵਿਚ ਵਸਣ ਤੇ ਲਾਭ ਕੀ ਮਿਲਦਾ ਹੈ ? [੯]ਕ੍ਰਿਸ਼ਨ ਮਨਾਵਣ ਤੇ ਕੀ। [੧੦]ਧਰਤੀ ਵਿਚ ਦੌੜਨ ਤੇ ਕੀ ? ਭਾਵ (ਮੁਕਤੀ ਲਈ ਦੇਸ਼ ਦੇਸ਼ ਫਿਰਨ ਅਥਵ ਪ੍ਰਿਥਵੀ ਪ੍ਰਕਰਮਾ ਕਰਨ ਤੇ ਕੀ ਲਾਭ ?) [੧੧]ਉਨ੍ਹਾਂ ਦੇ ਕਲੇਸ਼ ਨਾਸ਼ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਹਨ ਜਿਨ੍ਹਾਂ ਤੋਂ ਮੁਕਤੀ ਪਾਈਦੀ ਹੈ। [੧੨]ਜਿੱਥੇ ਸੂਰਜ ਦੇ ਪ੍ਰਤਾਪ ਕਰਕੇ ਦਿਨ ਵਾਰ ਦੀ ਗਿਣਤੀ ਨਹੀਂ ਹੈ। [੧੩]ਜਿੱਥੇ ਚੰਦ੍ਰਮਾਂ ਦੀ ਕਲਾ ਦੀ ਇਕ ਕਿਰਣ ਨਹੀਂ ਪ੍ਰਕਾਸ਼ਦੀ; ਜਿਸ ਥਾਂ ਤੇ ਸ਼ੇਰਾਂ ਦੇ ਝੁੰਡ ਦੌੜਦੇ ਹਨ।

*ਪਾ:-ਹਲਾਹਲ ਖਾਈਅਤ ਹੈ।

ਕਿਰਨ ਏਕ, ਜਹਾਂ ਮ੍ਰਿਗ ਰਾਜਨ ਕੇ ਥਰ ਧਾਈਯਤਿ ਹੈਂ[੧] । ਜਹਾਂ ਸੁਰ-
ਪਤਿ[੨] ਕੀ ਨ ਗਤਿ, ਰਤਿਪੰਤਿ ਕੀ ਨ ਮਤਿ[੩], ਕਹਾਂ ਧੌਲਪਤਿ ਹੂੰ ਮੈਂ
ਪਾਈਯਤਿ ਹੈਂ[੪] । ਜਹਾਂ ਸ੍ਰੁਤਿ ਸਿੰਮ੍ਰਿਤਿ ਸੁਨੀ ਨ ਸ੍ਰੋਨ ਸੁਪਨੇ ਹੂੰ ਤਹਾਂ ਗੁਰੂ
ਗੋਬਿੰਦ ਕੋ ਜਸ ਗਾਈਯੈਤਿ ਹੈ ॥੯॥ ਸੈਯਾ ॥ ਕੌਨ ਬਨਾਰਸੀ ਬਾਸ ਕਰੈ
ਜਹਿਂ ਬਾਸ਼ਕ ਨਾਗ ਹੀਯੇ ਮੈਂ ਲਸੈ[੫] । ਔਧ ਕੋ ਔਸਰ ਨਾਥ ਭਇਓ ਰਘੁ-
ਨਾਥਕੇ ਪਾਇ ਨ ਪਾਪ ਨਸੈ[੬]* । ਕਰਿ ਮੁੰਡਨਕੋ ਨਸਿਤਾਸਿਤ ਮੇਂ ਜਹਿਂ†
ਦੇਖਿ ਕੈ ਲੋਕ ਰੁ ਦੇਵ ਹਸੈਂ[੭] । ਇਮ ਤੇਗ ਬਹਾਦਰ ਨੰਦ ਜਰੋ, ਕਿਨ
ਗੋਬਿੰਦ ਰਾਇ ਗੁਰੂ ਦਰਸੈ[੮]?॥੧੦॥ ਕਬਿੱਤ ॥ ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ
ਤਿਹਾਰੇ ਪਾਇ, ਮੇਰੇ ਜਾਨੈ ਆਜ ਤੂੰਹੀ ਦੂਜੋ ਕਰਤਾਰ ਹੈਂ । [੮]ਪਬਲ ਪ੍ਰਚੰਡ
ਖੰਡ ਖੰਡ ਮਹਿਮੰਡਲ ਮਹਿਂ, ਸਾਚੋ ਪਾਤਸ਼ਾਹੁ, ਜਾਂਕੋ ਸਾਚੋ ਸਿਰ ਭਾਰਹੈ[੯] ।
ਕਾਮਨਾ ਕੇ ਦਾਨ ਬਾਨ ਜਾਂਕੀ[੧੦], ਹੰਸਰਾਮ ਕਹੈ, ਪਰਮ ਧਰਮ ਦੇਖੈ
ਬਿਬਧ ਬਿਚਾਰ ਹੈ[੧੧] । ਪਰਮ ਉਦਾਰ, ਪਰ ਪੀਰ ਕੋ ਹਰਨਹਾਰ, ਕੌਨ ਜਾਨੈ
ਕਉਨੈ ਭਾਂਤਿ ਲੀਨੋ ਅਵਤਾਰ ਹੈ[੧੨]॥੧੧॥ ਅਥ ਸ਼ਿਕਾਰ ਬਰਨਨੰ ॥ ਕਬਿੱਤ ॥

---

[੧]ਦੇਖੋ ਪ੍ਰਯਾਯ ਪਿਛਲਾ ਪੰਨਾ ਅੰਕ ੧੩। [੨]ਇੰਦ੍ਰ। [੩]ਕਾਮਦੇਵ ਦੀ ਬੁੱਧੀ (ਜਿੱਥੇ ਨਹੀਂ ਪਹੁੰਚਦੀ)। [੪]ਸ਼ਿਵਜੀ ਵਿਚ ਬੀ ਇਹ ਮਤੀ ਕਿੱਥੋਂ ਪਾਈ ਜਾਂਦੀ ਹੈ (ਜੋ ਉੱਥੇ ਅੱਪੜੇ)। [੫]ਜਿੱਥੇ (ਸ਼ਿਵਜੀ ਦੇ) ਬਾਸ਼ਕ ਨਾਗ ਛਾਤੀ ਤੇ ਲਿਸ਼ਕ ਰਿਹਾ ਹੈ। [੬]( ਆਪਣੇ ) ਸਮੇਂ ਸਿਰ ਅਯੁੱਧਿਆ ਦੇ ਪਤੀ ਰਘੁਨਾਥ ਜੀ ਹੋਏ (ਪਰ ਹੁਣ ਓਹ ਓਥੇ) ਮਿਲਦੇ ਨਹੀਂ, (ਇਸ ਲਈ ਅਯੁੱਧਿਆ ਗਿਆਂ ਹੁਣ) ਪਾਪ ਦੂਰ ਨਹੀਂ ਹੁੰਦੇ। [ਪਾਇ ਨ=ਮਿਲਦੇ ਨਹੀਂ, 'ਨ' ਦੇਹੁਰੀ ਦੀਪਕ ਹੈ]। [੭]ਪ੍ਰਯਾਗ ਵਿਚ ਕੋਈ ਜਾਕੇ ਕਿਉਂ ਸਿਰ ਮੁਨਾਵੇ ਜਿਸ (ਮੁੰਨੇ ਹੋਏ ਸਿਰ) ਨੂੰ ਦੇਖਕੇ ਦੇਵਤੇ ਤੇ ਮਨੁੱਖ ਮਖੌਲ ਕਰਨ। [ਸਿਤਾਸਿਤ=ਸਿਤ+ਅਸਿਤ=ਚਿੱਟਾ ਤੇ ਕਾਲਾ, ਗੰਗਾ ਤੇ ਜਮਨਾ। ਭਾਵ ਹੈ ਗੰਗਾ ਜਮਨਾਂ ਦਾ ਸੰਗਮ, ਪ੍ਰਯਾਗ]। [੮](ਇਸ ਵੇਲੇ) ਏਥੇ (ਅਨੰਦਪੁਰ ਵਿਚ ਗੁਰੂ) ਤੇਗ ਬਹਾਦਰ ਜੀ ਦੇ ਸਪੁੱਤ੍ਰ ਪ੍ਰਕਾਸ਼ ਰਹੇ ਹਨ; ਕਿਉਂ ਨਾਂ (ਇਨ੍ਹਾਂ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ (ਪ੍ਰਤੱਖ) ਦਰਸ਼ਨ (ਏਥੇ ਆਕੇ) ਕਰੋ। [੯]ਮਹੀ ਮੰਡਲ ਦੇ ਖੰਡਾਂ ਖੰਡਾਂਵਿਚ ਬਲ ਧਾਰਕੇ(ਆਪ ਨੇ)ਦੰਗੀਤਦ੍ਹਾਂ(ਜ਼ਾਲਮਾਂ ਨੂੰ) ਦੰਡਿਆ; ਆਪ ਸੱਚੇ ਪਾਤਸ਼ਾਹ ਹੋ ਤੇ ਸੱਚੇ(=ਕਰਤਾਰ ਵਲੋਂ ਸ੍ਰਿਸ਼ਟੀ ਉਧਾਰਨਦਾ ਆਪਦੇ) ਸਿਰ ਭਾਰ ਹੈ ਭਾਵ ਫਰਜ਼ ਹੈ। [੧੦]ਮੁਰਾਦਾਂ ਦੇ ਪੂਰੇ ਕਰ ਦੇਣੇ ਵਾਲਾ ਜਿਨ੍ਹਾਂ ਦਾ ਸੁਭਾਵ ਹੈ। [੧੧](ਦੇਖੇ=) ਦਰਸ਼ਨ ਕਰਨ ਨਾਲ ਪਰਮ ਧਰਮ ਤੇ ਦੈਵੀ ਵਿਚਾਰ ( ਦੇ ਦਾਤੇ ਹਨ ) ਬਿਬੁਧ= ਦੇਵਤਾ। ਬਿਬੁਧ ਵਿਚਾਰ=ਦੈਵੀ ਵਿਚਾਰ। ਬਿਬਿਧ=ਤਰ੍ਹਾਂ ਤਰ੍ਹਾਂ ਦਾ, ਵਚਿੱਤ੍ਰ ]। [੧੨]ਕੀ ਜਾਣੀਏ ਕਿਵੇਂ ਅਵਤਾਰ ਲੀਤਾ ਹੈ। ਬਿਸਮਾਦ ਦਾ ਵਾਕ ਹੈ ਕਿ ਐਸੇ ਕਠਨ ਸਮੇਂ ਐਡੇ ਉੱਚੇ ਹੋਕੇ ਸਾਡੇ ਅਧਰਮੀ ਜੀਵਾਂ ਵਿਚ ਕਿਵੇਂ ਆ ਗਏ।

*ਪਾ:-ਪਾਇਨ ਪਾਇ ਨਸੇ।

†ਕਈ ਗਯਾਨੀ 'ਮੇ ਜਹਿਂ' ਨੂੰ 'ਮੱਜਹਿਂ' ਸਮਝਕੇ 'ਇਸ਼ਨਾਨ ਕਰੇ' ਅਰਥ ਕਰਦੇ ਹਨ।

ਬੇਸ਼ ਬੇਸਰਾ ਹੈ ਗੁਰੂ ਗੋਬਿੰਦ ਕੀ ਸਰਕਾਰ, ਜਾਂਕੀ ਦਹਿਸ਼ਤ ਗਿਰੇ ਕੂਹਨ
ਕੇ ਘਰ ਹੈਂ[੧] । ਜਾਂਕੀ ਦਹਿਸ਼ਤ ਬਰ ਬਾਜਨ ਬਰ ਨ ਧਰੈਂ, ਜਾਂਕੀ ਦਹਿ-
ਸ਼ਤਿ ਛੁਟੇ ਬਹਿਰੀ ਕੇ ਬਰ ਹੈਂ[੨]।ਜਾਂਕੀ ਦਹਿਸ਼ਤ ਚਾਰਾ ਚੁਗਤਿ ਨ ਚੱਕ੍ਰ-
ਵਾਕ, ਜਾਂਕੀ ਦਹਿਸ਼ਤ ਸ਼ਾਰਦੂਲ ਸੁਰਤ ਰਹੈ[੩]।ਸਗਰੇ ਜਹਾਨ ਕੇ ਬਿਹੰਗ
ਜਿਨ ਭੰਗ ਕੀਨੇ, ਕੋਪ ਸੁਨਿ ਆਵਤਿ ਕੁਲੰਗ ਪਾਇ ਤਰ ਹੈਂ[੪] ॥ ੧੨ ॥
ਗਰੁਰ[੫]ਗ਼ਰੂਰ ਤਜਯੋ, ਬਾਜ਼ ਸਭਿ ਬਾਜ਼ ਆਏ[੬],ਜ਼ੋਰਾਵਰ ਜੁਰ੍ਰਾ ਜਾਨਿ ਜ਼ੇਰ
ਆਨ ਹੈਂ ਭਏ[੭]।ਹਾਥ ਗੁਰੂ ਗੋਬਿੰਦ ਕੇ ਬੇਸਰਾ ਸਿਧਾਯੋ ਮਾਨੋ ਛੂਟਯੋ ਲਖਿ
ਲਾਖਨ ਬਿਹੰਗ ਲੀਨ ਹ੍ਵੈ ਗਏ[੮]।ਚਰਨ ਚਪੇਟ,ਚਿੰਚ ਚੋਭਤੇ ਚਿਮਿਟਚਪਿ
ਮਾਰਯੋ ਕੁਲਮੁਰਗ, ਕਲੋਲ ਜੀਅ ਮੈਂ ਭਏ[੯] । ਤਾਂਹੀ ਖਿਨ ਤੀਖੇ ਤੇਜ਼
ਤਰਲ ਤੁਰੰਗ ਕੇਤੇ ਮੌਜਸੋਂ ਮੰਗਾਇ ਮੋਲਮਹਾਂਬਾਹੁ! ਤੈਂ ਦਏ[੧੦]॥੧੩॥ਸੈਲ-
ਹਿੰ ਦਬਤਿ, ਐਲ ਪਰਤਿ ਅਲੰਕ ਪਰਿ ਖੈਲ ਭੈਲ ਖਲਕ ਖਲਨ ਘਰ
ਬਾਰ ਹੈ[੧੧]।ਕਾਨਨ ਕੁਰੰਕ, ਬਾਢੇ-ਮਦ ਕੇ ਮਤੰਗ, ਕਹੂੰ ਬਾਘਨ, ਬਿਹੰਗ,
ਬ੍ਰਿਕ,ਬਾਨਰ ਕਹਾਂ ਰਹੈਂ[੧੨]।ਝਾਂਖ,ਰੋਝ,ਰੀਛ, ਘਰ ਝਾਖਰ, ਬਰਾਹਨਿ ਕੇ,

---

[੧]ਗੁਰੂ ਗੋਵਿੰਦ ਸਿੰਘ ਜੀ ਦੀ ਸਰਕਾਰ ਦਾ ਬੇਸਰਾ ਬਹੁਤ ਵਧੀਆ ਹੈ ਜਿਸ ਦੇ ਭੈ ਨਾਲ ਕੂਹੀਆਂ ਦੇ ਘਰ ਡਿੱਗ ਪਏ ਹਨ । [ਬੇਸ਼=ਵਧੀਆ । ਬੇਸਰਾ=ਬਾਜ਼ ਦੀ ਤਰ੍ਹਾਂ ਦਾ ਇਕ ਸ਼ਿਕਾਰੀ ਪੰਛੀ। ਕੂਹੀ=ਇਕ ਸ਼ਿਕਾਰੀ ਪੰਛੀ]। [੨]ਜਿਸ ਦੇ ਡਰ ਕਰਕੇ ਸ੍ਰੇਸ਼ਟ ਬਾਜ਼ ਬੀ ਬਲ ਨਹੀਂ ਧਾਰਦੇ ਤੇ ਬਹਿਰੀਆਂ ਦੇ ਬਲ ਛੁੱਟ ਗਏ ਹਨ । [੩]ਸ਼ੇਰਾਂ ਦੀ ਸੁਰਤ ਰਹਿ ਗਈ ਹੈ, ਭਾਵ ਹੋਸ਼ ਭੁੱਲ ਗਈ ਹੈ। (ਅ) ਸ਼ਾਰਦੂਲ ਸੁਰ ਤਰ ਹੈ=ਸ਼ੇਰ ਦੀ ਗਰਜ ਨੀਵੀਂ ਪੈ ਜਾਂਦੀ ਹੈ। [੪]ਕੁਲੰਗ (ਪੰਛੀ ਆਪੇ) ਪੈਰਾਂ ਹੇਠ ਆ ਜਾਂਦੇ ਹਨ। [ਫਾ:, ਕੁਲੰਗ=ਕੂੰਜ, ਸਾਰਸ]। [੫]ਗਰੜ ਨੇ। [੬]ਬਾਜ਼ ਪਿੱਛੇ ਹਟ ਗਏ। [੭]ਜ਼ੁਰਨੇ (ਬੇਸਰੇ ਨੂੰ) ਜ਼ੋਰਾਵਰ ਜਾਣਕੇ ਤਾਬੇਦਾਰ ਹੋ ਗਏ ਹਨ। [੮](ਜਦੋਂ) ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਛੋਟਾ ਬੇਸਰਾ ਛੁੱਟਿਆ ਲੱਖਾਂ ਪੰਛੀ ਉਸ ਨੂੰ ਛੁੱਟਿਆ ਵੇਖਕੇ ਗੁੰਮ ਹੋ ਗਏ। [੯](ਪਹਿਲਾਂ ਇਸ ਨੇ) ਪੈਰਾਂ ਦੀ ਚਪੇਟ ਮਾਰੀ (ਫੇਰ) ਚੁੰਝ ਦੀ ਚੋਭ ਦਿਤੀ, (ਫਿਰ) ਗੁੱਸੇ ਵਿਚ ਆਕੇ ਚੰਬੜ ਕੇ ਕਲਮੁਰਗ ਨੂੰ ਮਾਰ ਲਿਆ, ਵੇਖਕੇ (ਗੁਰੂ ਜੀ) ਜੀ ਵਿਚ ਪ੍ਰਸੰਨ ਹੋਏ। [ਫਾ:, ਕਲ ਮੁਰਗ=ਗਿੱਧ ਦੀ ਇਕ ਕਿਸਮ ਜਿਸ ਦਾ ਸਿਰ ਲਾਲ ਤੇ ਗੰਜਾ ਜਿਹਾ ਹੁੰਦਾ ਹੈ, ਘੋਗੜ]। [੧੦]ਉਸੇ ਸਮੇਂ ਛੇਤੀ ਨਾਲ ਕਿੰਨੇ ਹੀ ਚੰਚਲ ਘੋੜੇ (ਬਹੁਤੇ) ਮੁੱਲ ਵਾਲੇ ਖੁਸ਼ੀ ਨਾਲ ਮੰਗਾਏ ਤੇ ਹੇ ਮਹਾਬਾਹੂ ! (=ਹੇ ਅਜਾਨ ਬਾਹੂ) ਤੁਸਾਂ ਦਾਨ ਕੀਤੇ। [੧੧](ਜਦ ਸ਼ਿਕਾਰ ਚੜ੍ਹਦੇ ਹਨ ਤਾਂ) ਪਹਾੜ ਦਬਦੇ ਹਨ, ਰੌਲਾ ਆਕਾਸ਼ ਵਿਚ ਪੈਂਦਾ ਹੈ; ਖਲਕਤਾਂ (ਵਿਚ) ਤੇ ਖਲਾਂ (ਦੁਸ਼ਟਾਂ ਦੇ) ਘਰ ਬਾਰਾਂ ਵਿਚ ਹਲਚਲ ਮਚ ਜਾਂਦੀ ਹੈ। [੧੨]ਜੰਗਲ ਵਿਚ ਹਰਨ ਤੇ ਮਦਮੱਤੇ ਹਾਥੀ, ਸ਼ੇਰ, ਪੰਛੀ, ਬਘਿਆੜ ਤੇ ਬਾਂਦਰ ਬਚਕੇ ਕਿੱਥੇ ਰਹਿਣ।

ਦਾਹਨਿ ਦਰਨ ਦੇਵਿ ਬਾਹਨ ਸੁ ਮਾਰ ਹੈਂ[੧]।ਪਰਨ ਪੁਕਾਰ ਅਰਿ ਛੋਡੇ ਘਰ ਬਾਰ ਭਾਜੇ, ਸੋ ਤੌ ਗੁਰੂ ਗੋਬਿੰਦ ਕੀ ਸਹਿਜ ਸ਼ਿਕਾਰ ਹੈ[੨] ॥ ੧੪ ॥ ਸੈਯਾ ॥ ਸਾਜ ਸ਼ਿੰਗਾਰ ਚਢੇ ਗੁਰ ਗੋਬਿੰਦ ਪੱਬਤਨ ਸ਼ਿੰਗ ਪਿਸਾਨ ਭਏ ਨਿਤ[੩]। ਲੰਕ ਅਤੰਕ ਪੁਕਾਰ ਪਰੀ, ਪੁਰਿ ਸ਼ੰਕ ਬਿਭੀਖਨ ਰੰਕ ਭਯੋ ਤਿਤ[੪]। ਟੂਟਿ ਫਨੀ ਫਨ, ਹੂਟਿਗੇ ਦਿੱਗਜ, ਧੀਰਜ ਧੌਲ ਕੀ ਜਾਇ ਰਹੀ ਕਿਤ[੫]। ਕੱਛਪ ਕੌਲ ਬਿਹਾਲ ਭਏ ਸਭਿ, ਚਾਲ ਪਰੇ ਚਤੁਰੰਗ ਚਮੂੰ ਚਿਤ[੬] ॥ ੧੫ ॥ ਦਾਨ ਕੇ ਕਬਿੱਤ:–[੭]ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ, ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ[੮]।ਪੁੰਗੀਫਲ ਹੋਤਿ ਤੌ ਅਸੀਸ ਦੇਤੋ ਨਾਥ ਜੀ ਕੋ, ਤੰਦੁਲ ਲੇ ਦੀਜੈ ਬਾਂਧ ਲੀਜੈ ਫਟੇ ਜਾਮਾ ਮੈਂ[੯]। ਦੀਨ ਦੁਆਰ ਸੁਨਿਕੈ ਦਯਾਲ ਦਰਬਾਰ ਮਿਲ ਏਤੋ ਕਛੁ ਦੀਨੋ ਪਾਈ ਅਗਨਤ ਸਾਮਾ ਮੈਂ[੧੦]।

[੧]ਸ਼ਾਂਖ, ਰੋਝ, ਰਿੱਛ; ਬਾਰਾਂਸਿੰਗੇ ਤੇ ਸੂਰਾਂ ਨੂੰ (ਉਨ੍ਹਾਂ ਦੇ) ਘਰ (=ਬਨ) ਵਿਚ ਸ਼ੇਰਾਂ ਨੂੰ ਕੰਦੂਾਂ ਵਿਚੋਂ ਦਾਹੁੰਦੇ ਤੇ ਮਾਰਦੇ ਹਨ। [ਦਾਹਨ ਤੋਂ ਮੁਰਾਦ ਬੰਦੂਕ ਨਾਲ ਤੇ ਮਾਰ ਤੋਂ ਮੁਰਾਦ ਤਲ-ਵਾਰ ਤੀਰ ਨਾਲ ਮਾਰਨ ਦੀ ਹੈ। ਦੇਵਿਬਾਹਨ=ਦੇਵੀ ਦੀ ਅਸਵਾਰੀ, ਭਾਵ ਸ਼ੇਰ। ਸ਼ਾਂਖ= ਚੀਤਲ ਮ੍ਰਿਗ। ਰੋਝ=ਨੀਲ ਗਾਇ। ਸ਼ਾਂਖਰ=ਬਾਰਾਂ ਸਿੰਗਾ]। (ਅ) ਦਾਹਨ ਦਰਨ=(ਸੂਰਾਂ ਦੀਆਂ) ਦਾਹੜਾਂ ਦਲਦੇ ਹਨ। [੨]ਸ਼ਿਕਾਰ ਦੀ ਐਉਂ ਪੁਕਾਰ ਪੈਣ ਤੇ ਵੈਰੀ ਘਰ ਬਾਰ ਛੋੜਕੇ ਭੱਜ ਉਠਦੇ ਹਨ; ਇਹ ਗੁਰੂ ਜੀ ਦੇ ਸਹਿਜੇ ਭਾਣੇ ਦੇ ਸ਼ਿਕਾਰ (ਦਾ ਰੂਪਕ) ਹੈ। (ਅ) ਪੁਕਾਰ ਪੈ ਜਾਣ ਤੋਂ ਮਤਲਬ 'ਦੁਹਾਈ ਏ ਰਖ ਲੌ' ਦੀ ਅਵਾਜ਼ ਦੇਣ ਲਗ ਪੈਂਦੇ ਹਨ। [੩]ਸ਼ਿੰਗਾਰ ਸਾਜਕੇ ਗੁਰੂ ਗੋਬਿੰਦ ਸਿੰਘ ਜੀ ਚੜ੍ਹਦੇ ਹਨ ਤਾਂ ਪਹਾੜੀਆਂ ਦੀਆਂ ਚੋਟੀਆਂ ਨਿਤ ਪਿਸਦੀਆਂ ਹਨ। [੪]ਭੈ ਦੀ ਪੁਕਾਰ ਲੰਕਾ ਵਿਚ ਪੈ ਗਈ, (ਲੰਕਾ) ਪੁਰ ਤੇ ਬਿਭੀਖਨ ਸ਼ੰਕਮਾਨ ਹੋਕੇ (ਦਿਲੋਂ) ਰੰਕ ਹੋ ਗਿਆ, ਭਾਵ ਕਾਇਰ ਹੋ ਗਿਆ। [੫]ਸ਼ੇਸ਼ਨਾਗ ਦੇ ਫਨ ਟੁੱਟ ਗਏ ਦਿਗਪਾਲ (ਹਾਥੀ) ਥੱਕ ਗਏ ਤੇ ਧੌਲ ਦਾ ਧੀਰਜ ਕਿਤੇ ਚਲਾ ਗਿਆ। [੬](ਧਰਤੀ ਹੇਠਲੇ) ਕੱਛੂ ਤੇ ਸੂਰ ਘਬਰਾ ਗਏ (ਗੁਰੂ ਜੀ ਦੀ) ਚਤੁਰੰਗਨੀ ਸੈਨਾਂ ਨੂੰ ਚਾਲੇ ਪਿਆਂ ਵੇਖਕੇ। [੭]ਸੁਦਾਮਾ ਨਾਮੇ ਕਵੀ ਜੋ ਗੁਰੂ ਦਰਬਾਰ ਵਿਚ ਰਿਹਾ ਹੈ ਅਪਣੇ ਆਪਨੂੰ ਸ੍ਰੀ ਕ੍ਰਿਸ਼ਨ ਜੀ ਦੇ ਮਿੱਤ੍ਰ ਸੁਦਾਮਾ ਦਾ ਅਵਤਾਰ ਮਿਥ ਕੇ ਕਹਿੰਦਾ ਹੈ। [੮]ਅਵੰਤਕਾ ਪੁਰੀ ਵਿਚ ਸੰਦੀਪਨ (ਉਸਤਾਦ ਪਾਸੋਂ) ਇਕੱਠੇ ਪੜ੍ਹੇ ਸੀ (ਕ੍ਰਿਸ਼ਨ ਤੇ ਸੁਦਾਮਾ), ਇਹ ਗਲ ਜਦ ਚੇਤੇ ਆਈ ਤਾਂ ਮੈਂ (ਅਪਣੀ) ਇਸਤ੍ਰੀ ਨੂੰ ਬੁਲਾਕੇ ਪੁੱਛਿਆ। [੯]ਜੇ (ਘਰ ਵਿਚ) ਸੁਪਾਰੀ ਹੁੰਦੀ ਤਾਂ ਮੈਂ ਜਾਕੇ ਨਾਥ (ਭਾਵ ਗੁਰੂ ਗੋਬਿੰਦ ਸਿੰਘ ਜੀ) ਨੂੰ (ਭੇਟਾ ਧਰਕੇ) ਅਸੀਸ ਦੇਂਦਾ। (ਇਸਤ੍ਰੀ ਨੇ ਕਿਹਾ) ਚਾਵਲ ਹੀ ਲਿਜਾ (ਕੇ ਭੇਟਾ) ਦੇ ਦਿਓ, ਤੇ ਏਨ੍ਹ ਲਿਜਾਓ ਪਾਟੇ ਟੱਲੇ ਵਿਚ। (ਅ) (ਇਸਤ੍ਰੀ ਨੇ ਕਿਹਾ:–) ਤੰਦੁਲ ਲੇ। (ਮੈਂ ਕਿਹਾ:–) ਦੀਜੇ ਬਾਂਧ। (ਇਸਤ੍ਰੀ ਬੋਲੀ:–) ਲੀਜੇ ਫਟੇ ਜਾਮੇ ਮੈਂ (ਭਾਵ ਹੋਰ ਕਪੜਾ ਨਹੀਂ ਘਰ ਵਿਚ)। [੧੦](ਨਾਥ ਜੀ) ਦੁਆਰੇ ਆਇਆ ਗਰੀਬ ਸੁਣਕੇ ਦਰਬਾਰ ਵਿਚ (ਅਗੋਂ ਉੱਠਕੇ) ਆ ਮਿਲੇ ਤੇ ਇੰਨਾਂ ਕੁਝ ਦਿੱਤਾ ਕਿ ਮੈਂ ਅਣਗਿਣਤ ਸਮਿੱਗ੍ਰੀ ਪਾ ਲਈ। [ਸਾਮਾਂ=ਸਾਮਾਨ, ਸਮੱਗ੍ਰੀ]।

ਪ੍ਰੀਤਿ ਕਰਿ ਜਾਨੇ ਗੁਰ ਗੋਬਿੰਦ ਕੈ ਮਾਨੇ, ਤਾਂਤੇ ਵਹੈ ਤੂੰ ਗੋਬਿੰਦ ਵਹੈ ਬਾਮਨ ਸੁਦਾਮਾ ਮੈਂ[1] ॥੧੬॥ ਭ੍ਰਿਗੁਨੰਦ ਦਾਨ ਦੀਨ, ਤਾਂਕੇ ਹੀ ਅੱਛਤ ਛੀਨ,ਜਾਚਤਿ ਫਿਰਤਿਦੀਨ ਦਿੱਜਨ ਕੋ ਗੋਤ ਹੈ।ਰਾਮਚੰਦ ਅਨੰਦ ਸੰਦੋਹ ਅਸੁਮੇਧ ਬਿਖੈ ਪਾਯੋ ਦਾਨ,ਖਾਯੋ ਪੂਤ ਪੋਤੇ ਨਾਤੀ ਪੋਤ ਹੈ।ਪੰਡ ਪੂਤ, ਸੂਰ ਸੁਤ,ਆਦਿ ਜੇ ਸੰਤੋਖ ਸਿੰਘ ਦੀਨੋਂ ਜਿਨ ਦਾਨ ਪੁਨ ਛੀਨਤਾ ਉਦੋਤ ਹੈ। ਸ਼੍ਰੀਗੁਰੂ ਗੋਬਿੰਦ ਸਿੰਘ ਦਾਨ ਦੀਨੋ ਕੋ ਨ ਸਮ,ਦਿਨ ਦਿਨ ਦੂਨੋ ਦੂਨੋਚੌਨੋ ਚੌਨੋ ਹੋਤਿ ਹੈ* ॥੧੭॥ ਅਰਬ ਅਰਾਕਵੈ ਦ੍ਵੈ ਨਾਬ ਦ੍ਵੈ ਰਕਾਬ ਵਾਰੇ, ਬਾਰੇ ਬਡੇ ਡੀਲ ਪੀਲ ਸੈਨਕ ਹੈਂ ਕੂਤ ਕੋ[2]। [3]ਚਪਲਾ ਸੇ ਚਪਲ,ਚਲਾਕ ਚਹੂੰ

[1]ਪ੍ਰੀਤਿ ਕਰਕੇ (ਮੈਂ ਤੁਸਾਨੂੰ) ਜਾਣ (ਪਰਖ) ਲਿਆ ਹੈ ਤੇ ਮੰਨ (=ਨਿਸ਼ਚੇ ਕਰ) ਲਿਆ ਹੈ ਕਿ ਤੂੰ ਹੇ ਗੁਰੂ ਗੋਬਿੰਦ ਸਿੰਘ ਜੀ ਉਹੋ ਗੋਬਿੰਦ ਹੈ ਤੇ (ਮੈਂ) ਉਹੀ ਸੁਦਾਮਾ (ਬ੍ਰਾਹਮਣ) ਹਾਂ। (ਅ) ਹੇ ਗੁਰੂ ਗੋਬਿੰਦ ਸਿੰਘ ਜੀ ! (ਆਪ ਨੇ ਜੋ) ਪ੍ਰੀਤ ਕਰਕੇ (ਮੈਨੂੰ) ਮਾਣ ਦਿੱਤਾ ਹੈ ਉਸ ਤੋਂ (ਮੈਂ) ਜਾਣ ਲਿਆ ਹੈ ਕਿ ਓਹੀ ਤੂੰ ਗੋਬਿੰਦ (ਕ੍ਰਿਸ਼ਨ) ਹੈਂ ਤੇ ਓਹੀ ਮੈਂ ਸੁਦਾਮਾ ਹਾਂ। [2](ਹੇ ਨਾਥ) ਇਰਾਕ ਅਰਬ ਦੇ ਦੋ ਅਸਵਾਰੀ ਵਾਲੇ ਘੋੜੇ, ਦੋਵੇਂ ਨਾਯਾਬ, (ਬਾਰੇ=ਉਮਰ ਦੇ ਕ੍ਰਮ ਦੇ ਭਾਵ) ਚੜ੍ਹਦੀ ਜਵਾਨੀ ਵਾਲੇ, ਵਡੀ ਡੀਲ ਵਾਲੇ (ਐਸੇ ਕਿ) ਮਾਨੋਂ ਹਾਥੀਆਂ ਦੇ ਸਰਦਾਰ ਹਨ ਕੁੱਵਤ ਵਿਚ [ਅ:, ਅਰਬ ਅਰਾਕ=ਇ੍ਰਾਕ ਅ੍ਰਬ। ਨਾਮ ਹੈ ਦੇਸ਼ ਦਾ, ਫਾ:, ਨਾਬ=ਨਾਯਾਬ, ਦੁਰਲਬ। ਫਾ:, ਨਾਬ=ਸੁੰਦਰ, ਸ੍ਵਛ। ਫਾ:, ਰਕਾਬ=ਸ੍ਵਾਰੀ ਦਾ ਘੋੜਾ]। (ਅ) ਪੀਲ+ਸੈਨ+ਕਾਹੇ+ਕੂ ਤਕੇ=ਭਾਵ ਇਨ੍ਹਾਂ ਨੂੰ ਤੱਕ ਕੇ ਫੇਰ ਹਾਥੀਆਂ ਦੀ ਸੈਨਾਂ ਨੂੰ ਕਿਉਂ ਕੋਈ ਤੱਕੇ। [3]ਬਿਜਲੀ ਵਾਂਗ ਚੰਚਲ ਹਨ, ਚਹੁੰ ਪੈਰਾਂ ਤੋਂ ਪੂਰੇ ਚਲਾਕ ਹਨ, ਚਾਲ ਵਿਚ ਪੌਣ (ਵਰਗੇ ਹਨ;) ਸੂਰਜ ਦੇ (ਘੋੜੇ ਇਨ੍ਹਾਂ) ਦੀ ਬਰਾਬਰੀ ਨਹੀਂ ਕਰ ਸਕਦੇ। [ਦਿਨਦੂਤ =ਅਰੁਣ, ਸੂਰਜ। ਸੂਰਜ ਦਾ ਰਥਵਾਹੀ। ਪਲ=ਪੱਲਾ=ਬਰੱਬਰੀ]।

*ਸ੍ਰੀ ਕ੍ਰਿਸ਼ਨ ਜੀ ਤੋਂ ਦਾਨ ਪਾਕੇ ਸੁਦਾਮਾ ਕਵੀ ਇਹ ਗਲ ਮੰਨਣ ਵਿਚ ਕਿ ਮੈਂ ਉਹੋ ਸੁਦਾਮਾ ਹਾਂ ਮਾਨੋਂ ਇਹ ਕਹਿ ਰਿਹਾ ਹੈ ਕਿ ਫੇਰ ਕੰਗਾਲ ਹੋ ਰਿਹਾ ਹਾਂ। ਇਸ ਖ਼ਯਾਲ ਤੋਂ ਕਵੀ ਜੀ ਨੂੰ ਹੋ ਬੀਤੇ ਵਡੇ ਦਾਨੀਆਂ ਦੇ ਦਾਨਾਂ ਨੂੰ ਪਾਕੇ ਦਿਜਾਂ ਦੇ ਫੇਰ ਲੋੜਵੰਦ ਦੇ ਲੋੜਵੰਦ ਬਣੇ ਰਹਿਣ ਦੇ ਭਾਵ ਨੇ ਗੁਰੂ ਜੀ ਦੇ ਦਾਨ ਦੀ ਵਿਸ਼ੇਸ਼ਤਾ ਦਰਸਾਉਣ ਲਈ ਇਹ ਕਬਿੱਤ ਲਿਖਣ ਲਈ ਪ੍ਰੇਰਿਆ ਜਾਪਦਾ ਹੈ, ਜਿਸ ਨੂੰ ਆਪ ਨੇ ਦੋ ਥਾਈਂ ਵਰਤਿਆ ਹੈ (ਦੇਖੋ ਰਾਸ ੬, ਅੰਸੂ ੧ ਅੰਕ ੧੨)। ਸ੍ਰੀ ਕ੍ਰਿਸ਼ਨ ਜੀ ਦੇ ਦਿੱਤੇ ਦਾਨ ਦਾ ਨਿਖੁੱਟ ਜਾਣਾ ਤਾਂ ਸੁਦਾਮਾ ਜੀ ਨੇ ਇਥੇ ਆਪ ਮੰਨਿਆਂ ਹੈ, ਹੋਰ ਮਹਾਂ ਦਾਨੀਆਂ ਦੇ ਦਾਨ ਬਾਬਤ ਕਵੀ ਜੀ ਇਸ ਛੰਦ ਵਿਚ ਜ਼ਿਕਰ ਕਰਦੇ ਹਨ। ਇਸ ਕਬਿੱਤ ਦੇ ਅਰਥ ਤੇ ਭਾਵ ਲਈ ਦੇਖੋ ਰਾਸ ੬, ਅੰਸੂ ੧, ਅੰਕ ੧੨। ਪਾਠ ਵਿਚ ਥੋੜਾ ਫਰਕ ਹੈ ਜੋ ਐਉਂ ਹੈ:-

| ੬. ਰਾਸ | ੫ ਰੁਤ | ਭਾਵ ਅਰਥ |
|---|---|---|
| ਤਾਂਹੀ ਕੇ | ਤਾਂਕੇ ਹੀ | ਇਕੋ ਹੀ ਹੈ। |
| ਸ੍ਰੀ ਗੋਬਿੰਦ ਸਿੰਘ ਮਹਾਂ ਦਾਨ | ਸ੍ਰੀ ਗੁਰੂ ਗੋਬਿੰਦ ਸਿੰਘ ਦਾਨ | ਇਕੋ ਹੀ ਹੈ। |

ਪਾਇ ਪੂਰੇ,ਪੌਨਗੌਨ,ਪਲ ਕੌ ਸਕੈ ਨ ਵਿਨਦੂਤ ਕੋ[1]। ਮਨ ਕੇ ਹਰਨ,ਮਨ ਮੀਨ ਕੋ ਦਰਨ,ਜਿਨੈ ਚਾਹਨ ਕੀ ਚਾਹ ਪਾਤਸ਼ਾਹਨ ਕੇ ਪੂਤਿ ਕੋ[2]। ਬਖਸ਼ੇ ਤਿਹਾਰੇ ਗੁਰ ਗੋਬਿੰਦ ਜੀ ਐਸੇ ਹੈ ਬਿਰਥ ਹੈਂ, ਨ ਜਾਇ ਪਾਇ ਗਏ ਪੁਰ-ਹੂਤ ਕੋ[3]॥੧੮॥ਪਾਰਥ[4] ਸਮਾਨ ਮਹਾਂਭਾਰਥ[5] ਮਚਾਯੋ ਤਹਾਂ ਖਾਯੋ ਮਾਸਹਾ-ਰਨੀ ਅਹਾਰ ਜੇਤੋ ਖਾਇਗੋ[6]।ਮੰਦਰ ਸੇ ਮੋਕਲ ਗਇੰਦਨਿ ਕੀ ਗਰਜਨਿ ਧੌਂਸਾ ਕੀ ਧੁੰਕਾਰ ਧਰਾਸੀਸ ਅਕੁਲਾਇਗੋ[7]।ਐਸੋ ਕੀਨੋ ਸਮਰ ਅਮਰ ਲੋਕ ਸੁਨਿਯਤਿ ਤੇਰੋ ਹੀ ਬਖਾਨ ਖਾਨ ਪਾਨ ਸੋ ਭੁਲਾਇਗੋ[8]। ਮਾਰਿਕੈ ਮਦਾਨ ਅਰਿ ਡਾਰੇ ਗੁਰ ਗੋਬਿੰਦ ਕੇ ਕਾਲ ਕਲਾ ਫੇਰ ਕੌਊ ਕਾਲਹਿ ਸੁਹਾਇਗੋ[9] ॥ ੧੯ ॥ ਮਹਾਂ ਬਾਹੁ ਬੀਰ ਗੁਰ ਗੋਬਿੰਦ ਤਿਹਾਰੇ ਤ੍ਰਾਸ ਬੈਰਿਨਿ ਕੀ ਸੈਨਾ ਬਨ ਬਨ ਬਿਚਰਤਿ ਹੈ[10]। ਗਹਿ ਕਰਵਾਰ ਕਾਢਿ ਕਾਟਿ ਕੈ ਦੁਜਨ ਦਲ ਜੋਗਿ ਜੁਰੇ ਜੋਗਨਿ ਜਮਾਤ ਬਿਹਰਤਿ ਹੈ[11]। [12]ਸੈਹਥਿਨਿ ਹਨੇ ਰਿਪੁ

---

[1]ਇਸ ਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੩ ਵਿਚ ਹੈ। [2]ਮਨ ਦੇ ਹਰਨ ਵਾਲੇ (ਭਾਵ ਸੁਹਣੇ) ਹਨ, ਮੱਛੀ ਦੇ ਮਾਨ ਨੂੰ ਦਲਣ ਵਾਲੇ (ਭਾਵ ਚੰਚਲਤਾ ਤੋਂ ਹੈ), ਜਿਨ੍ਹਾਂ ਦੇ (ਚਾਹਨ=) ਵੇਖਣ ਦੀ ਚਾਹ ਪਾਤਸ਼ਾਹਾਂ ਦੇ ਪੁੱਤ੍ਰਾਂ ਨੂੰ ਬੀ ਹੈ। [3]ਹੇ ਗੁਰੂ ਗੋਬਿੰਦ ਸਿੰਘ ਜੀ ਤੁਹਾਡੇ ਬਖਸ਼ੇ ਹੋਏ ਘੋੜੇ ਐਸੇ ਵਿਰਥ (ਘੋੜੇ ਹਨ ਕਿ) ਇੰਦਰ ਕੋਲ ਗਿਆਂ ਬੀ ਨਹੀਂ ਲੱਭ ਸਕਦੇ। [ਹੈ ਵਿਰਥ=ਵਿ+ਰਥ+ਹਯ=ਓਹ ਘੋੜੇ ਜੋ ਰਥ ਵਿਚ ਨਾ ਲੱਗੇ ਹੋਣ, ਖਾਸ ਸ੍ਵਾਰੀ ਦੇ ਘੋੜੇ। (ਅ) ਹੇ ਗੁਰੂ ਜੀ ਤੁਸਾਡੇ ਬਖਸ਼ੇ ਘੋੜੇ ਐਸੇ ਹਨ ਕਿ ਜਿਨ੍ਹਾਂ ਨੇ ਪਾ ਲਏ ਸੋ ਬਿਰਥਾ ਨਹੀਂ ਗਏ, ਇੰਦ੍ਰ ਹੋ ਗਏ। [4]ਅਰਜਨ। [5]ਭਾਵ ਜੁੱਧ। [6]ਭਾਵ, ਮਾਸ ਹਾਰੀ ਪੰਛੀਆਂ ਇੱਲ ਆਦਿਕਾਂ ਨੇ ਰੱਜ ਰੱਜ ਕੇ ਮਾਸ ਖਾਧਾ ਮੁਰਦਿਆਂ ਦਾ। [7]ਮੰਦਰਾਂ ਤੋਂ ਨਿਕਲਕੇ ਹਾਥੀਆਂ ਦੀ ਗਰਜ ਤੇ ਧੌਂਸਿਆਂ ਦੀ ਧੁੰਕਾਰ ਸੁਣਕੇ ਰਾਜੇ ਘਬਰਾ ਗਏ। (ਅ) ਮੰਦ੍ਰਾਚਲ ਵਰਗੇ ਮਸਤ ਹਾਥੀਆਂ ਦੀ ਗਰਜ......। [8]ਐਸਾ ਜੁੱਧ ਕੀਤਾ ਕਿ ਜਦ ਸੁਰਗ ਲੋਕ ਵਿਚ ਸੁਣਿਆਂ ਗਿਆ ਤਾਂ ਦੇਵਤੇ ਆਪਦੇ ਹੀ ਜ਼ਿਕਰ ਵਿਚ ਲਗ ਗਏ, ਖਾਣ ਪੀਣ ਤੱਕ ਭੁਲ ਗਿਓ ਨੇ। [9]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਦਾਨ ਵਿਚ ਮਾਰਕੇ ਸੁੱਟੇ ਹੋਏ ਵੈਰੀ (ਐਸੇ ਹੁਣ ਮਰੇ ਹਨ ਕਿ) ਕਾਲ ਹੀ ਆਪਣਾ ਚੱਕਰ (ਫੇਰਕੇ ਕੋਈ ਸਮਾਂ ਬੀਤਣੇ ਪਰ ਮੁੜ) ਸੁਰਜੀਤ ਕਰ ਸਕੇ ਤਾਂ ਕਰ ਸਕੇ। [10]ਭਾਵ ਲੁਕੀ ਫਿਰਦੀ ਹੈ। [11](ਮਿਆਨ ਤੋਂ) ਤਲਵਾਰ ਫੜਕੇ ਕੱਢੀ ਤੇ ਦੁਰਜਨਾਂ ਦੇ ਦਲਾਂ ਨੂੰ ਕੱਟ ਲਿਆ (ਜਿਨ੍ਹਾਂ ਦੇ ਮਾਸ ਤੇ ਸਿਰਾਂ ਲਈ) ਸ਼ਿਵ ਤੇ ਜੋਗਨੀਆਂ ਦੀ ਜਮਾਤ ਜੁੜਕੇ ਮੈਦਾਨ ਵਿਚ ਫਿਰ ਰਹੀ ਹੈ। [ਜੋਗਿ=ਜੋਗੀ ਭਾਵ ਸ਼ਿਵ]। [12](ਆਪ ਦੇ ਸੂਰਮਿਆਂ ਦੇ) ਹੱਥਾਂ ਤੋਂ ਸੈਹਥੀ (ਬਰਛੀ) ਨਾਲ ਮਾਰੇ ਗਏ ਦੁਸ਼ਮਨਾਂ ਦੇ ਘਾਵਾਂ ਤੋਂ ਐਸੀ ਲਹੂ ਧਾਰਾ ਵਹੀ ਕਿ ਬਚਣ ਦੀ ਆਸ ਚੁੱਕ ਗਈ, (ਜੈਸੇ ਕਿ) ਅੱਗ ਲੱਗਿਆਂ ਧੂਆਂ ਘਰਾਂ ਦੇ ਆਕਾਰ ਦਾ ਹੋ ਜਾਂਦਾ ਹੈ (ਘਰਾਂ ਵਿਚ ਭਰ ਜਾਂਦਾ ਹੈ) ਤਾਂ ਝਰੋਖਿਆਂ ਵਿੱਚੋਂ ਝੱਪ ਝੱਪ ਕਰਕੇ (ਅੱਗ) ਨਿਕਲਦੀ ਹੈ (ਐਉਂ ਲਹੂ ਧਾਰਾ ਚਲ ਰਹੀ ਹੈ, ਤਦ ਫਿਰ ਕੀ ਆਸ ਬਚਣ ਦੀ ਹੋ ਸਕਦੀ ਹੈ)।

ਹਾਥਨਿ ਤ੍ਰੇ ਘਾਇਨ ਤੇ ਰੁੱਧ੍ਰ ਧਾਰ ਐਸੀ ਬਹੀ ਆਸ ਨ ਧਰਤਿ ਹੈ*।ਆਗ
ਲਾਗੇ ਧੂਮ ਭਏ ਘਰਨਿ ਅਕਾਰ ਸਮ ਮਾਨਹੁ ਝਰੋਖਨਿ ਝਰੋਂਪਿਨ ਕਟਤਿ
ਹੈ[੧]॥੨੦॥ਦਿਸ਼ ਦਿਸ਼ ਦੇਸ਼ ਦੇਸ਼ ਏਸ਼ ਦਿਗਪਾਲ† ਕੇਤੇ ਆਜ ਕਰੇ ਕਾਲ
ਕੇਤੇ ਗੁਨਹਿਗਹਤਿ ਹੈ[੨]। ਪ੍ਰਬਲਪ੍ਰਤਾਪੀ ਪਾਤਸ਼ਾਹ ਸਾਚੇ ਸੁਨੀਅਤਿ ਤੇਰੇ
ਸਿਰ ਭਾਰ ਭੂ ਕੋ ਸਾਰਦਾ ਕਹਿਤ ਹੈ[੩]।ਓਜਨ ਕੇ ਸੂਰ ਮਹਾਂ ਮੌਜਨ ਸੋਂ ਘੇਰ
ਮਾਰ ਔਰ ਨ ਬਿਚਾਰ ਕੀਜੈ ਦਾਰਿਦ ਦਹਤਿ ਹੈਂ[੪]। ਹਰਿ ਮਾਂਗੇ ਬਰ ਦੇਤਿ
ਮਾਂਗ ਗੁਰ ਗੋਬਿੰਦ ਕੋ ਕਰਤਾਰ ਮਾਂਗੇ ਕਰਤਾਰ ਦੇ ਰਹਤਿ ਹੈਂ[੫] ॥ ੨੧ ॥
ਜੌਨੈ ਦੇਸ਼ ਜੱਯਤਿ[੬] ਨਰੇਸ਼ਨਿ ਕੇ ਪਾਸ ਤਹਾਂ, ਠੌਰ ਠੌਰ ਤੁਮਰੋ ਹੀ ਜਸ

---

[੧]ਇਸ ਦਾ ਅਰਥ ਪਿਛਲੇ ਪੰਨੇ ਦੇ ਅੰਕ ੧੨ ਵਿਚ ਹੈ। [੨]ਦਿਸ਼ਾ ਦਿਸ਼ਾ ਦੇ ਸ੍ਵਾਮੀ ਦਿਗਪਾਲ ਤੇ ਦੇਸ਼ ਦੇਸ਼ ਦੇ ਰਾਜੇ ਅੱਜ ਦੇ ਸਮੇਂ ਕਿੰਨੇ ਹੀ (ਆਪ ਦੇ) ਗੁਣਾਂ ਨੂੰ ਗ੍ਰਹਿਣ ਕਰਦੇ ਹਨ ਅਥਵਾ ਕਿੰਨੇ ਅਜ ਗ੍ਰਹਿਣ ਕਰਦੇ ਹਨ, ਕਿੰਨੇ (ਕਲ=) ਅੱਗੇ ਨੂੰ ਗ੍ਰਹਿਣ ਕਰਨਗੇ। [੩]ਆਪ ਪ੍ਰਬਲ ਪ੍ਰਤਾਪ ਵਾਲੇ ਤੇ ਸੱਚੇ ਪਾਤਸ਼ਾਹ ਸੁਣੀਂਦੇ ਹੋ, ਤੇ ਸ਼ਾਰਦਾ ਕਹਿੰਦੀ ਹੈ ਕਿ ਆਪ ਦੇ ਸਿਰ ਤੇ ਹੀ ਪ੍ਰਿਥਵੀ ਦਾ ਭਾਰ ਹੈ, ਭਾਵ ਆਪ ਦੇ ਆਸ਼੍ਰਯ ਹੈ। [ਸੂਚਨਾ—ਹੋ ਸਕਦਾ ਹੈ 'ਸਾਰਦਾ' ਕਵੀ ਦੀ ਬੀ ਛਾਪ ਹੋਵੇ]। [੪]ਉਮੰਗ ਤੇ ਉਤਸਾਹ ਦੇ ਮਹਾਂ ਸੂਰਮੇ ਹੋ, ਬਖਸ਼ਿਸ਼ਾਂ ਨਾਲ ਘੇਰਕੇ ਮਾਰ ਦਿੰਦੇ ਹੋ (ਮੇਰੇ ਮਨ) ਹੋਰ ਵਿਚਾਰਾਂ ਵਿਚ ਨਾ ਪਉ, ਉਹ ਤਾਂ ਐਉਂ ਕਰਨ ਵਿਚ) ਦਰਿੱਦ੍ਰ (ਗਰੀਬੀ) ਦਾ ਨਾਸ਼ ਕਰ ਰਹੇ ਹਨ। [ਓਜ=ਉਤਸਾਹ, ਉਮੰਗ, ਜੋਸ਼। ਬਲ][ਸੂਚਨਾ—ਆਪ ਦੀ ਸਖਾਵਤ ਦੀ ਮਹਿਮਾ ਹੈ]। (ਅ) ਬਲਾਂ ਦੇ ਵਡੇ ਸੂਰਮੇਂ ਹਨ, ਮੌਜ ਨਾਲ ਭਾਵ ਸਹਿ ਸੁਭਾ ਹੀ ਵੈਰੀ ਨੂੰ ਘੇਰ ਮਾਰਦੇ ਹਨ, (ਦਾਨ ਦੇਣ ਵੇਲੇ ਕਿਸੇ ਦੇ ਅਧਿਕਾਰ ਆਦਿ ਦੀ) ਵੀਚਾਰ ਨਹੀਂ ਕਰਦੇ ਉਸ ਦਾ ਦਰਿੱਦ੍ਰ ਦੂਰ ਕਰ ਦੇਂਦੇ ਹਨ। [੫]ਹਰੀ ਤੋਂ ਕੁਛ ਮੰਗੀਏ ਤਾਂ ਓਹ ਵਰ ਦੇ ਦੇਂਦੇ ਹਨ, (ਪਰ ਮੇਰੇ ਮਨ ਤੂੰ) ਗੁਰੂ ਗੋਬਿੰਦ ਸਿੰਘ ਤੋਂ ਮੰਗ (ਜੋ) ਮੰਗਿਆਂ ਹੱਥਾਂ (ਦੇ ਦਾਨ) ਨਾਲ ਤਾਰ ਦੇਂਦੇ ਹਨ (ਤੇ ਨਾਲ) ਕਰਤਾਰ ਬੀ ਦੇ ਦੇਂਦੇ ਹਨ, ਭਾਵ ਵਾਹਿਗੁਰੂ ਪ੍ਰਾਪਤ (ਬੀ) ਕਰਾ ਦੇਂਦੇ ਹਨ। [ਕਰ ਤਾਰ=ਹੱਥਾਂ ਨਾਲ ਤਾਰਨਾ, ਕਰਤਾਰ=ਈਸ਼੍ਵਰ]। (ਅ) ਇਨ੍ਹਾਂ ਦੇ ਹਥੋਂ ਤੰਦ ਮੰਗੋ ਤਾਂ ਹੱਥਾਂ (ਦੇ ਦਾਨ) ਨਾਲ ਤਾਰ ਦੇਂਦੇ ਹਨ। [ਕਰ=ਹੱਥ। ਤਾਰ=ਤੰਦ। ਤੰਦ ਚੇਦ ਨੂੰ ਦੇਂਦੇ ਹਨ, ਉਸ ਤੋਂ ਦੇਣ ਨਾਲ ਤੰਦ ਪਦ ਵਰਤਦੇ ਹਨ, ਮਤਲਬ ਹੈ ਥੋੜਾ ਦਾਨ। ਭਾਵ ਤੰਦ ਮਾਤ੍ਰ ਮੰਗੀਏ ਤਾਂ.....]। (ੲ) ਮੰਗੀਏ ਕਰਤਾਰ (ਖੜਤਾਲ) ਤਾਂ ਓਹ ਸਮਝਦੇ ਹਨ ਕਿ ਮੰਗ ਰਿਹਾ ਹੈ ਸੋ ਕਰਤਾਰ (ਪ੍ਰਾਪਤੀ ਦਾ ਦਾਨ) ਦੇ ਦੇਂਦੇ ਹਨ। [ਸੰਸ:, ਪਦ ਕਰਤਾਲ ਦਾ ਦੂਸਰਾ ਰੂਪ ਹੈ ਕਰਤਾਰ। ਕਰਤਾਲ ਨਾਮ ਹੈ ਖੜਤਾਲ ਦਾ]। (ਸ) ਮੰਗ ਗੁਰੂ ਗੋਬਿੰਦ ਸਿੰਘ ਜੀ ਤੋਂ ਜੋ ਹਰ ਮੰਗ ਮੰਗਿਆਂ ਵਰ ਬੀ ਦੇਂਦੇ ਹਨ ਤੇ ਕਰਤਾਰ ਮੰਗਿਆਂ ਕਰਤਾਰ ਬੀ ਦੇ ਦੇਂਦੇ ਹਨ। ਵਰ ਤੋਂ ਮੁਰਾਦ ਸੰਸਾਰਕ ਵਿਭੂਤੀ ਦਾ ਵਰ ਤੇ ਕਰਤਾਰ ਤੋਂ ਮੁਰਾਦ ਕਰਤਾ ਪਦ=ਬ੍ਰਹਮਾ ਵਾਲੀ ਪਦਵੀ ਹੈ। [੬]ਜਾਂਦੇ ਹਾਂ।

*ਪਾ:—ਰੁਧ੍ਰ ਕੀ ਧਾਰ ਐਸੀ ਆਸ ਨਾ ਧਰਤਿ ਹੈ। †ਪਾ:—ਦਿਗ੍ਰਿਦਪਾਲ।

ਗਾਈਯਤਿ ਹੈ। ਪਾਇ ਗਹੇ ਤੇਰੇ ਪਾਇਗਹੇ ਪਾਈਯਤਿ, ਕਹੂੰ ਔਰ ਜਾਇ ਗਰਜ਼ਾਇ ਗਰੋ ਪਾਈਯਤਿ ਹੈ[੧]। ਐਸੇ ਗੁਰ ਗੋਬਿੰਦ ਕੀ ਸੁਕਬਿ ਸ਼ਰੌਨ ਤਾਕੋ ਪੂਰਨ ਪ੍ਰਤਾਪ ਜਾਂਕੋ ਜੱਗ ਛਾਈਯਤਿਹੈ[੨]।ਰਾਜੀ ਹੂਜੀਯਤਿ ਗਾਜੀ-ਯਤਿ ਜਾਂਕੇ ਦਰਬਾਰ ਘਰ ਬਾਜੀ ਬਾਂਧ ਬਾਜੀ ਲੈਨਿ ਆਈਯਤਿ ਹੈ[੩]॥ ੨੨॥ਸੈਯਾ॥[੪]ਸ਼੍ਰੀਗੁਰਗੋਬਿੰਦ ਖੱਗ ਗਹ੍ਯੋ ਅਰਿ ਫੌਜਨਿਕੇ ਇਭ ਸੈਲ ਬਿਲੈ-ਲਹਿ[੫]। ਸਾਂਗ ਸੰਭਾਰਿ ਦਈ ਗਜ ਸੀਸ, ਅਸੀਸ ਦਈ ਹਰਿ ਘੂਮਤਿ ਗੈ-ਲਹਿ[੬]।ਘਾਇਨ ਤੇ ਭਭਕੈ ਨਿਜ ਸ਼ੌਨਫੁਹਾਰਨਿ ਲੌ ਉਪਮਾ ਛਬਿਫੈਲਹਿ[੭]। ਦੋ ਭੁਜ ਹੇਲ ਮਨੋ ਹਨਮਾਨ ਹਿਲਾਵਤਿ ਜਾਨਿ ਸੰਜੀਵਨਿ ਸੈਲਹਿ[੮]॥ ੨੩॥ਕਬਿੱਤ॥ਮਹਾਂਬਾਹੁ ਬਿਰਚ ਬਨੈਤਿ ਗੁਰ ਗੋਬਿੰਦ ਜੀ ਅਰਿ ਗਜ ਮਾਰਿ ਡਾਰੇ ਮਾਨੋ ਦਰਖਤ ਹੈਂ[੯]। ਭੈਰੋਂ ਔ ਬਿਤਾਲ ਭੂਤ ਕਰਤਿ ਬਿਹਾਰ ਤਹਾਂ[੧੦] ਹਾਰ ਕਰਿਬੇ ਕੋ ਮੁਖੀਪੰਚ ਪਰਖਤਿ ਹੈ[੧੧]। [੧੨]ਲਹੂਕੀਚ ਭਰੇ ਗਜਮੋਤੀਲੈ

[੧](ਜਦ) ਤੇਰੇ ਚਰਨ ਪਕੜ ਲਈਦੇ ਹਨ ਤਾਂ ਮਰਤਬਾ ਪਾ ਲਈਦਾ ਹੈ, ਕਿਤੇ ਹੋਰਥੇ ਜਾਕੇ ਗ਼ਰਜ਼ਮੰਦ ਹੋਈਏ ਤਾਂ ਗਿਰਾਂਉ ਪਾਈਦਾ ਹੈ [ਫ਼ਾ:,ਪਾਂਏਗਾਹ=ਦਰਜਾ,ਮਰਾਤਬਾ। ਗ਼ਰਜ਼ਾਇ= ਗ਼ਰਜ਼ਮੰਦ ਹੋਈਏ। ਅ:, ਗ਼ਰਜ਼=ਲੋੜ]। [੨]ਹੇ ਕਵਿ! ਐਸੇ ਗੁਰੂ ਗੋਇੰਦ ਸਿੰਘ ਜੀ ਦੀ ਸ਼ਰਨ ਤੱਕੋ ਜਿਸਦਾ ਪੂਰਨ ਪ੍ਰਤਾਪ ਜਗਤ ਤੇ ਛਾ ਰਿਹਾ ਹੈ। [੩]ਜਿਸਦੇ ਦਰਬਾਰ ਵਿਚ ਜਦ ਗੱਜੀਦਾ ਹੈ (ਭਾਵ ਕਵਿਤਾ ਕਹੀਦੀ ਹੈ) (ਤਾਂ ਦਾਨ ਸਨਮਾਨ ਐਨਾ ਮਿਲਦਾ ਹੈ ਕਿ) ਰਾਜ਼ੀ ਹੋ ਜਾਈਦਾ ਹੈ, (ਇਕ) ਘੋੜਾ (ਦਾਨ ਮਿਲਿਆ) ਘਰ ਬੰਨ੍ਹਕੇ (ਇਕ ਹੋਰ) ਘੋੜਾ ਲੈਣ ਆ ਜਾਈਦਾ ਹੈ। [੪](ਬਚਿੱਤ੍ਰ ਸਿੰਘ ਦੇ ਪ੍ਰੇਏ ਹਾਥੀ ਦਾ ਰੂਪਕ ਹੈ:-)। [੫]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਪਕੜੀ ਤਾਂ ਵੈਰੀ ਪਹਾੜੀਆਂ ਨੇ ਫੌਜਾਂ (ਦੇ ਅੱਗੇ) ਹਾਥੀ ਪ੍ਰੇਰਿਆ। (ਅ) ਇਭ ਸੈਲ=ਪਹਾੜ ਜਿੱਡਾ ਹਾਥੀ ਅੱਗੇ ਟੋਰਿਆ [ਸੰਸ:, ਇਭ=ਹਾਥੀ]। [੬](ਜਦੋਂ ਬਚਿੱਤ੍ਰ ਸਿੰਘ ਨੇ) ਸਾਂਗ ਸੰਭਾਲੀ ਤੇ ਹਾਥੀ ਦੇ ਸਿਰ ਵਿਚ ਖੋਭ ਦਿੱਤੀ ਤਾਂ ਹਾਥੀ ਨੇ (ਸਿਰ ਨਿਵਾਇਆ ਮਾਨੋ) ਅਸੀਸ ਦਿੱਤੀ ਤੇ ਪਿਛਲੇ ਪਾਸੇ ਮੁੜ ਪਿਆ। [ਹਰ=ਹਾਥੀ। ਘੂਮਤਗੈਲਹਿ=ਰਸਤਾ ਮੋੜ (ਗਿਆ)]। [੭](ਹਾਥੀ ਦੇ) ਅਪਨੇ ਘਾਵਾਂ ਤੋਂ ਲਹੂ ਐਉਂ ਫੁਟਿਆ ਕਿ ਫੁਹਾਰਿਆਂ ਦੀ ਉਪਮਾ ਦੀ ਸੁੰਦਰਤਾ ਫੈਲੀ। [੮]( ਸਾਂਗ ਕੱਢਣ ਵੇਲੇ ਦੀ ਉਪਮਾ: ) ਮਾਨੋਂ ਹਨੂਮਾਨ ਅਪਣੀਆਂ ਦੋ ਬਾਹਾਂ ਨਾਲ ਘੁਮਾ ਕੇ ਸੰਜੀਵਨੀ ਬੂਟੀ ਦੇ ਪਰਬਤ ਨੂੰ ਹਿਲਾ ਰਿਹਾ ਹੈ। ਭਾਵ, ਬਚਿੱਤ੍ਰ ਸਿੰਘ ਹਨੂਮਾਨ, ਹਾਥੀ ਪਰਬਤ ਹੈ, ਲਹੂ ਦਾ ਫੁਹਾਰਾ ਸੰਜੀਵਨੀ ਬੂਟੀ। [੯]ਆਜਾਨ ਬਾਹੂ (ਗੁਰੂ ਜੀ) ਸਨੱਧਬਧ ਹੋਕੇ ਜਦ (ਜੁੱਧ ਵਿਚ) ਵਿਚਰੇ ਹਨ ਤਾਂ ਦੁਸ਼ਮਨ ਐਉਂ ਮਾਰੇ ਜਿਵੇਂ ਹਾਥੀ ਨੇ ਬ੍ਰਿੱਛ ਤੋੜੇ ਹਨ। (ਅ)ਵੈਰੀ ਤੇ ਹਾਥੀ ਬ੍ਰਿਛਾਂ ਵਾਙੂ ਕੱਟੇ। [੧੦]ਭਾਵ,ਫਿਰਦੇ ਹਨ ਓਥੇ। [੧੧]ਸ਼ਿਵ ਜੀ ਹਾਰ ਪ੍ਰੋਣ ਲਈ (ਕੱਟੇ ਪਏ ਸਿਰਾਂ ਨੂੰ) ਪਰਖਦੇ ਹਨ। [੧੨]ਲਹੂ ਦੇ ਚਿਕੜ ਦੇ ਭਰੇ ਗਜਮੋਤੀ ਗਿੱਧਾਂ ਲੈਕੇ ਅਕਾਸ਼ ਵਿਚ ਜਦ ਉਡਦੀਆਂ (ਉਨ੍ਹਾਂ ਮੋਤੀਆਂ ਨੂੰ) ਅਗਨ ਰੂਪ ਦੇਖਕੇ ਗਜ-

[ਬਾਕੀ ਪ੍ਰਯਾਯ ਲਈ ਦੇਖੋ ਅਗਲੇ ਪੰਨੇ ਦੇ ਹੇਠਾਂ] ☞

ਗ…ਨ ਗੀਧ ਗਰਜੇ ਅਗਨ ਦੇਖੇ ਹਾ ਹਰਖਤਿ ਹੈਧੋਖੇ ਨ ਭਖਤਿ, ਛੂਟ ਧਰਨ ਲਖਾਤਿ ਮਨੋ ਬਿਥਰੇ ਹੈ ਬਾਦਰ ਨਖਤ੍ਰ ਬਰਖਤਿ ਹੈਂ॥ ੨੪॥

ਛਪਯ ਛੰਦ॥ ਡੁੱਲਤਿ ਅਪਰ ਨਰੇਸ਼ ਪੱਤਿ ਹੱਥਹਿ ਜਿਮ ਹੱਲੈਂ[1]। ਸੁਖਤਿ ਸਾਗਰ ਸਲਲ, ਸੈਕ ਧ੍ਰੂਅ ਧਾਮ ਨਚੱਲੈਂ[2]।ਖਲਕ ਖੈਲ ਖਲਭਲਤਿ ਭੈਨ ਭੁਜਾਹਿ ਤਿਲੋਕ ਮਹਿਂ[3]। ਪਲਕ ਪੇਲ ਗਢਿ ਲੇਤਿ ਹੋਤ ਹੁੰਕਤਿ ਸੁ ਜੰਗ ਮਹਿਂ[4]। ਕਹਿ ਹੰਸਰਾਮ ਸਤਿ ਸਿਮਰਕੈ ਸਕਚ ਰਹਤਿ ਦਿਗਪਾਲ ਤਬਿ[5]। ਧਸਮਸਤਿ ਧਰਨ ਦਲ ਭਾਰ ਤੇ ਸੋ ਬਿਰਚਰਾਇ ਗੋਬਿੰਦ ਜਬਿ[7]॥ ੨੫॥

ਕਬਿੱਤ॥ ਬਾਜਤਿ ਨਿਸ਼ਾਨ ਕੇ ਦਿਸ਼ਾਨ ਭੂਪ ਭਹਿਰਤਿ, ਹਾਲਾਡੋਲ ਪਰਤਿ ਕੁਬੇਰ ਹੂ ਕੇ ਘਰ ਮੈਂ[8] ਹੋਤਿ ਹੈ ਅਤੰਕ ਸ਼ੋਕ ਲੋਕ ਹੂ ਮੈਂ ਮਾਨੀ-

---

[*]ਇਹਦਾ ਅਰਥ ਪਿਛਲੇ ਪੰਨੇ ਦੇ ਅੰਕ ੧੨ ਵਿਚ ਹੈ ਤੇ ਉਸ ਦਾ ਬਕਾਯਾ ਇਸ ਪੰਨੇ ਦੇ ਹੇਠ ਤੱਕੋ।[1]ਡੋਲਦੇ ਹਨ ਹੋਰ ਰਾਜੇ ਜਿਵੇਂ ਹਥ ਫੜਿਆ ਪੱਤਾ (ਹਵਾ ਨਾਲ) ਹਿਲਦਾ ਹੈ। [2]ਸਮੁੰਦ੍ਰ ਦਾ ਪਾਣੀ ਸੁਕਦਾ ਹੈ ਤੇ ਧ੍ਰੂਅ ਦਾ ਅਚਲ ਘਰ ਸ਼ੰਕਮਾਨ ਹੋ ਜਾਂਦਾ ਹੈ, ਭਾਵ ਡੋਲਦਾ ਹੈ। [3]ਸਮੂਹ ਖਲਕਤ ਵਿਚ ਖੜਬੜਾਟ ਪੈਂਦੀ ਹੈ(ਤੇ ਉਹ) ਉਠ ਭੱਜਦੀ ਹੈ ਅਰ ਤ੍ਰਿਲੋਕੀ ਤੇ ਭੈ ਛਾ ਜਾਂਦਾ ਹੈ [ਭੈਲ=ਭੈ ਸੰਯੁਕਤ ਹੋਣਾ]। [4]ਕਿਲ੍ਹਾ ਲੈਣ ਵਾਸਤੇ ਜੰਗ ਵਿਚ ਜਦ ਹੰਗੂਰਾ ਮਾਰਦੇ ਹਨ ਤਦੋਂ ਪਲ ਵਿਚ ਮਾਰ ਲੈਂਦੇ ਹਨ। [ਪੇਲ=ਦਬਾ ਲੈਂਦੇ। ਮਾਰ ਲੈਂਦੇ। ਹੁੰਕਤ=ਹੁੰਗਾਰਾ ਮਾਰਦੇ ਹਨ]। [5]ਤਦੋਂ (ਗੁਰੂ ਜੀ ਦੀ) ਸੱਤਜਾ ਨੂੰ ਯਾਦ ਕਰਕੇ ਹੀ ਦਿਗਪਾਲ ਡਰੇ ਰਹਿੰਦੇ ਹਨ, [ਸਤਿ =ਸਤੁ=ਸਤਜਾ)। (ਅ) ਹੰਸਰਾਮ ਸਤਿ ਕਹਿੰਦਾ ਹੈ.....। (ੲ) ਸਤਿ=ਸਤਿਗੁਰ ਦਾ ਸੰਖੇਪ। [7]ਜਦ ਗੁਰੂ ਜੀ ਦਲਾਂ (ਨੂੰ ਨਾਲ ਲੈਕੇ ਫਿਰਦੇ ਹਨ ਤਦ ਭਾਰ ਨਾਲ ਧਰਤੀ ਧਸਕਦੀ ਹੈ। [8]ਨਗਾਰੇ ਦੇ ਵਜਦਿਆਂ ਦਿਸ਼ਾਂ ਦੇ ਰਾਜੇ ਡਰਦੇ ਹਨ ਤੇ ਕੁਬੇਰ ਦੇ ਘਰ ਵਿਚ ਤਾਂ ਹਲਚਲੀ ਮਚ ਜਾਂਦੀ ਹੈ।

[ਪਿਛਲੇ ਪੰਨੇ ਦਾ ਬਾਕੀ ਪ੍ਰਕਾਸ਼]
ਦੀਆਂ ਹਨ(ਤਾਂ)ਸ਼ਿਵ ਜੀ(ਇਹ ਦੇਖਕੇ)ਖੁਸ਼ ਹੁੰਦੇ ਹਨ।(ਗਿਰਝਾਂ ਗਜ ਮੋਤੀਆਂ ਨੂੰ ਅੱਗ ਦੇ)ਭੁਲੇਖੇ ਖਾਂਦੀਆਂ ਨਹੀਂ,(ਸੋ ਉਹ) ਛੁਟਕੇ ਧਰਤੀ ਵਲ ਡਿਗਦੇ ਹਨ, ਬਿਥਰੇ ਹੋਏ (ਡਿਗਦੇ) ਮੋਤੀ ਐਉਂ ਲਖੀਦੇ ਹਨ ਕਿ—ਮਾਨੋਂ ਬੱਦਲਾਂ ਤੋਂ ਤਾਰੇ ਬਰਸ ਰਹੇ ਹਨ। (ਅ) ਲਹੂ ਚਿਕੜ ਭਰੇ ਗਜ ਮੋਤੀ ਅਣਗਿਣਤ ਗਿਰਝਾਂ ਲੈਕੇ ਘੁਰ ਘੁਰ ਕਰਦੀਆਂ ਅਕਾਸ਼ ਚੜ੍ਹਦੀਆਂ ਹਨ, ਸ਼ਿਵਜੀ ਦੇਖਕੇ ਹੱਸਦੇ ਹਨ, ਰੱਜੀਆਂ ਹੋਈਆਂ (ਗਿਰਝਾਂ) ਮੋਤੀਆਂ ਨੂੰ ਖਾਂਦੀਆਂ ਨਹੀਂ, ਧਰਤੀ ਤੇ ਸਿੱਟ ਦੇਂਦੀਆਂ ਹਨ, (ਗਿਰਝਾਂ) ਅਕਾਸ਼ ਤੇ ਉਡਦੀਆਂ ਦਿਖਾਈ ਦੇਂਦੀਆਂ ਹਨ ਕਿ ਮਾਨੋਂ ਖਿੱਲਰੇ ਹੋਏ ਬੱਦਲ ਹਨ (ਤੇ ਮੋਤੀ ਉਨ੍ਹਾਂ ਤੋਂ ਡਿਗਦੇ ਐਉਂ ਲਗਦੇ ਹਨ ਕਿ ਮਾਨੋ) ਤਾਰੇ ਬਰਸ ਰਹੇ ਹਨ।[ਗਜ ਮੋਤੀ=ਉਹ ਮੋਤੀ ਜੋ ਹਾਥੀ ਦੇ ਮਸਤਕ ਵਿਚੋਂ ਨਿਕਲਦਾ ਹੈ। ਅਗਨ=ਅੱਗ ਵਿਚੋਂ ਅਥਵਾ ਅਨਗਿਨਤ।ਹਰ=ਸ਼ਿਵ। ਧੋਖੇ=ਭੁਲੇਖੇ, ਅਥਵਾ ਰੱਜੀਆਂ ਹੋਈਆਂ]।

ਧਤਿ ਰੰਕ ਹ੍ਵੈ ਬਿਭੀਖਨ ਸੋ ਡੋਲਤਿ ਛਹਰ ਮੈਂ[੧]। ਭੂਮੈਂ ਗੁਰ ਗੋਬਿੰਦ ਸੋਂ ਭੂਪਤਿ ਕਹਿਤ ਠਾਂਢੇ ਭੂ ਮੈਂ ਹਮੈਂ ਰਾਖ ਜੋ ਤੁਹਾਰੇ ਆਵੈ ਧਰਮੈਂ[੨]। ਅਰਿਨਿ ਕੀ ਰਾਨੀ ਬਿਲਲਾਨੀ ਚਹੈਂ ਪਾਨੀ ਤੇਵੈ ਮੋਤਿਨ ਕੀ ਮਾਲ ਲੈ ਨਿਚੋਵਤੀ ਅਧਰ ਮੈਂ[੩] ॥ ੨੬ ॥ ਸ਼ੋਭਾ ਹੂੰ ਕੇ ਸਾਗਰ ਨਵਲ ਨੇਹ ਨਾਗਰ ਹੈਂ, ਬਲਿ ਭੀਮ ਸਮ, ਸ਼ੀਲ ਕਹਾਂ ਲੌ ਗਿਨਾਈਏ[੪]। ਭੂਮ ਕੇ ਬਿਭੂਖਨ, ਜੁ ਦੂਖਨ ਕੇ ਦੂਖਨ ਸਮੂਹ ਸੁਖ ਹੂੰ ਕੇ ਮੁਖ ਦੇਖੇ ਤੇ ਅਘਾਈਏ[੫]। ਹਿੰਮਤ ਨਿਧਾਨ, ਆਨ ਦਾਨ ਕੋ ਬਖਾਨੈ ? ਜਾਨੈ ਆਲਮ ਤਮਾਮ ਜਾਮ ਆਠੋਂ ਗੁਨ ਗਾਈਏ[੬]। ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਜੀ ! ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ[੭] ॥ ੨੭ ॥ ਸ਼ੀਲ ਰਸ ਸਾਇਰ, ਰਜੀਲੇ ਰਨ ਰੰਗ ਧੀਰ, ਜੰਗ ਜੁਰੇ ਜੈਤਵਾਰ ਕਰਨੀ ਕੁਬੇਰ ਕੀ[੮]। [੯]ਕਹੈ ਕਬਿ ਕੌਨ, ਤੇਜ

[੧](ਐਸਾ) ਹੁੰਦਾ ਹੈ ਡਰ ਕਿ ਲੰਕਾ ਦੇ ਵਿਚ ਬੀ ਭੈ ਮੰਨਿਆਂ ਜਾਂਦਾ ਹੈ, ਤੇ ਬਿਭੀਖਨ ਕਾਇਰ ਹੋਕੇ ਜੰਗਲਾਂ ਵਿਚ ਫਿਰਦਾ ਹੈ ਟੋਲਦਾ। (ਅ) ਡੋਲਦਾ ਤੇ ਧੜਕਦਾ ਹੈ। [੨]ਪ੍ਰਿਥਵੀ ਦੇ ਖੜੇ ਰਾਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਹਿ ਰਹੇ ਹਨ:—ਜ਼ਿਮੀਂ ਤੇ ਸਾਨੂੰ ਰੱਖ ਲੋ (ਕਿਉਂਕਿ) ਤੁਹਾਡੀ (ਸ਼ਰਨ) (ਜੋ) ਆਵੇ (ਉਸ ਨੂੰ ਰੱਖਣਾ ਤੁਸਾਡਾ) ਧਰਮ ਹੈ। (ਅ) ਜੋ ਅਸੀਂ ਤੁਹਾਡੀ (ਧਰ—ਮੈਂ) ਸ਼ਰਨ ਵਿਚ ਆਏ ਹਾਂ। [੩]ਵੈਰੀਆਂ ਦੀਆਂ ਰਾਣੀਆਂ (ਭੈ ਨਾਲ) ਵਿਲਪਦੀਆਂ ਦੇ (ਹੋਠ ਸੁਕਦੇ ਹਨ ਤਾਂ) ਪਾਣੀ ਮੰਗਦੀਆਂ ਹਨ, (ਪਾਣੀ ਘਬਰਾ ਵਿਚ ਲੱਭਦਾ ਨਹੀਂ ਤਾਂ) ਮੋਤੀਆਂ ਦੀ ਮਾਲਾ ਹੋਠਾਂ ਤੇ ਨਚੋੜਦੀਆਂ ਹਨ। [੪]ਸ਼ੋਭਾ ਦੇ ਸਮੁੰਦਰ ਹੋ, (ਨਿਤ) ਨਵੇਂ ਪ੍ਰੇਮ ਵਾਲੇ ਦਾਨੇ (ਯਾ ਛਬੀਲੇ ਹੋ)। (ਭਾਵ ਭਗਤਾਂ ਨਾਲ ਆਪ ਦਾ ਪ੍ਰੇਮ ਬੁੱਢਾ ਨਹੀਂ ਹੁੰਦਾ), ਭੀਮ ਜਿਹਾ ਬਲ ਹੈ, ਤੇ ਸ਼ੀਲ (ਸੁਭਾਵ ਦੀ ਸ੍ਰੇਸ਼੍ਟਤਾ) ਦੀ ਗਿਣਤੀ ਹੀ ਨਹੀਂ ਹੈ। [੫]ਪ੍ਰਿਥਵੀ ਦਾ ਸ਼ਿੰਗਾਰ ਹੋ, ਦੋਖੀਆਂ ਨੂੰ ਨਾਸ਼ ਕਰਦੇ ਹੋ, ਸਾਰੇ ਸੁੱਖਾਂ ਦੇ ਦਾਤੇ ਹੋ, ਵੇਖਕੇ ਤ੍ਰਿਪਤ ਹੋਈਦਾ ਹੈ। [ਸੂਚਨਾ—ਜਾਪਦਾ ਹੈ ਕਿ ਦਰੁਸਤ ਪਾਠ ਐਉਂ ਸੀ:—'ਸਮੂਹ ਸੁਖ ਹੂੰ ਕੇ ਸੁਖ ਦੇਖੇ ਤੇ ਅਘਾਈਏ'। ਲਿਖਾਰੀ ਦੀ ਕਲਮ ਉਕਾਈ ਨੇ ਪਾਠ 'ਸੁਖ' ਦਾ 'ਮੁਖ' ਕਰ ਦਿਤਾ ਹੈ]। [੬]ਹਿੰਮਤ ਦੇ ਖਜ਼ਾਨੇ ਹੋ, ਹੋਰ ਦਾਨਾਂ ਨੂੰ ਕੌਣ ਵਰ-ਣਨ ਕਰੇ ? (ਉਸ ਨੂੰ) ਸਾਰਾ ਜਹਾਨ ਜਾਣਦਾ ਹੈ, ਅਠੇ ਪਹਿਰ ਆਪ ਦਾ ਗੁਣ ਗਾਈਦਾ ਹੈ ['ਆਲਮ' ਪਦ ਕਵੀ ਦੀ ਛਾਪ ਬੀ ਜਾਪਦੀ ਹੈ]। [੭](ਰਾਜੇ) ਭੋਜ ਵਰਗੀ ਬਖਸ਼ਿਸ਼ (ਜੋ ਭੋਜ ਨੂੰ ਤਾਂ ਕਦੇ ਕਦੇ ਆਉਂਦੀ ਸੀ ਪਰ) ਤੁਸਾਂ ਦੇ ਹਰ ਰੋਜ਼ ਪਾਈਦੀ ਹੈ। [੮]ਸ਼ਾਂਤਰਸ ਦੇ (ਆਪ) ਸਮੁੰਦਰ ਹੋ, ਬੀਰਰਸ ਵਿਚ ਆਪ ਰਣ ਦੇ (ਸਾਰੇ) ਰੰਗਾਂ ਵਿਚ ਧੀਰ ਹੋ (ਜਿਨ੍ਹੇ ਕਿ) ਜੰਗ ਆ ਪਏ ਤੇ (ਸਦਾ) ਜਿੱਤਣ ਵਾਲੇ ਹੋ ਤੇ ਕੁਬੇਰ ਤੁੱਲ ਆਪ ਦੀ ਕਰਨੀ ਹੈ (ਜੁੱਧ ਤੇ ਦਾਨ ਦੁਹਾਂ ਵਿਚ)। [ਅ:, ਰਜੀਲ=ਮਰਦਾਨਗੀ, ਮੁਰਾਦ ਹੈ ਬੀਰ ਰਸ ਤੋਂ]। [੯]ਕੇਹੜਾ ਕਵਿ (ਆਪ ਦੇ) ਤੇਜ ਦਾ ਵਰਣਨ ਕਰੇ ਜੋ ਉਪਰ ਨੂੰ ਤਾਂ ਸੂਰਜ ਤੀਕ ਤਪ ਰਿਹਾ ਹੈ (ਤੇ ਹੇਠਾਂ) ਸਮੁੰਦਰ ਤਕ (ਆਪ ਦੀ) ਸ੍ਰੀ ਸਾਹਿਬ ਦੀ ਫਤਹ (ਦੀ ਕੀਰਤੀ) ਫੈਲ ਰਹੀ ਹੈ। [ਤੁਅੰਗ=ਤੁੰਗ=ਉੱਚਾ। (ਅ) ਤੁਅੰਗ=ਤਵ, ਤ੍ਵੰ=ਤੁਸਾਡਾ]।

ਤਰਨਿਲੌ ਤਪੇ ਤੁਅੰਗ* ਪਾਰਾਵਾਰ ਲਗਿ ਫੈਲੀ ਜੀਤ ਸ਼ਮਸ਼ੇਰ ਕੀ[1]। ਕਰ ਰਣ ਰੋਸ ਖਲ ਖੰਡਨਿ ਕਟਕ ਕੂਟ, ਦੁੱਜਨ ਦਰੇਰ ਜਗ ਜੀਤ ਜ਼ਿਮੀ ਜ਼ੇਰ ਕੀ[2]। ਤੇਗ ਤ੍ਰਾਸ ਸਾਚੋ ਗੁਰ ਗੋਵਿੰਦ ਜੂ ਤੇਰੋ ਜਸ ਜਗਰ ਮਗਰ ਭਏ ਸ਼ੋਭਾ ਗਈ ਮੇਰੁ ਕੀ[3]॥੨੮॥ਦੁੰਦਭੀ ਧੁੰਕਾਰੇ ਬਾਜੇ[4] ਮਾਨੋ ਜਲਧਰ[5] ਗਾਜੇ, ਰਾਜਤਿ ਨਿਸ਼ਾਨ ਭਯ ਭਾਨੁ ਛਿਪੇ ਜਾਤਿ ਹੈਂ[6]। ਹਾਥਿਨਿ ਕੇ ਹਲਕਾ ਹਜ਼ਾਰਨਿ, ਗਨੇ ਕੋ ਹਯ, ਜਟਤਿ ਜਵਾਹਰ ਜੋ ਜਗਮਗ ਗਾਤ ਹੈ[7]। ਕੋਰ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੋ ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤਿ ਹੈਂ[8]।ਹੰਸ ਰਾਮ ਕਹਿਤ ਬਿਰਾਜੋ ਜਿਨ ਭਾਜੋ ਗੁਰਗੋਬਿੰਦ ਕੋ ਮਾਂਗੇਕਵਿਰਾਜ ਚਲੇ ਜਾਤਿ ਹੈਂ[9]†॥੨੯॥ ਸਾਧਨ ਕੋ ਸਿੱਧ ਸ਼ਰਣਾਗਤ, ਸਮਰ ਸਿੰਧੁ,

---

[1]ਪ੍ਰਤਾਪ ਪਿਛਲੇ ਸਫੇ ਦੇ ਅੰਕ ੯ ਵਿਚ ਆ ਚੁਕਾ ਹੈ। [2]ਜੁੱਧ ਮਦੇ ਵਿਚ ਗੁੱਸੇ ਵਿਚ ਆਕੇ ਖਲਾਂ ਤੇ ਕੂਟਾਂ (ਭਾਵ ਛਲੀਏ ਪਹਾੜੀਆਂ) ਦੇ ਲਸ਼ਕਰਾਂ ਨੂੰ ਖੰਡ ਸੁਟਿਆ, ਦੁਰਜਨਾਂ (ਭਾਵ ਤੁਰਕਾਂ) ਨੂੰ ਦਰੇੜ ਕੇ ਜਗਤ ਨੂੰ ਜਿੱਤ ਜ਼ਿਮੀਂ ਤਾਬੇ ਕੀਤੀ ਹੈ। (ਅ) ਜੁੱਧ ਵਿਚ ਬੀਰ ਰਸ ਧਾਰਕੇ ਖਲਾਂ ਨੂੰ ਖੰਡਿਆ ਹੈ ਕਟਕਾਂ (ਲਸ਼ਕਰਾਂ ਨੂੰ) ਕੁੱਟਿਆ ਹੈ, ਦੁਰਜਨਾਂ ਨੂੰ ਦਰੜਿਆ ਹੈ, ਜਗ ਜਿੱਤਕੇ ਜ਼ਿਮੀਂ ਤਾਬੇ ਕੀਤੀ ਹੈ। [3]ਹੇ ਸੱਚੇ ਗੁਰੂ ਗੋਬਿੰਦ ਸਿੰਘ ਤੇਰੀ ਤੇਗ਼ ਦਾ ਡਰ ਤੇ ਤੇਰਾ ਜਸ (ਦੋਵੇਂ ਐਸੇ) ਜਗ ਮਗਾ ਉਠੇ ਹਨ ਕਿ ਹੁਣ ਸੁਮੇਰ ਦੀ ਸ਼ੋਭਾ ਕੋਈ ਨਹੀਂ ਰਹੀ, [ਜਗਰ ਮਗਰ=ਜਗ ਮਗ, ਰੋਸ਼ਨ]। [4]ਦੁੰਦਭੀ ਧੁੰਕਾਰਦੀ ਤੇ ਵਜਦੀ ਹੈ (ਐਸੀ ਕਿ)। (ਅ) ਦੁੰਦਭੀ ਤੇ ਵਾਜੇ ਧੁੰਕਾਰਦੇ ਹਨ। [5]ਬੱਦਲ। [6]ਝੰਡਿਆਂ ਦੇ ਫਹਿਰਾਉਣ ਨਾਲ ਡਰ ਖਾਕੇ ਸੂਰਜ ਹੁਰੀਂ ਛੁਪੇ ਜਾ ਰਹੇ ਹਨ। [7]ਹਾਥੀਆਂ ਦੇ ਨਗ ਹਜ਼ਾਰਾਂ ਹਨ ਤੇ ਘੋੜਿਆਂ ਨੂੰ ਗਿਣੇ ਹੀ ਕੌਣ ? ਜਿਨ੍ਹਾਂ ਦੇ ਸਰੀਰ ਜੜਾਊ ਗਹਿਣਿਆਂ ਨਾਲ ਜਗਮਗ ਕਰ ਰਹੇ ਹਨ [ਅ:, ਹਲਕਹ=ਨਗ। ਅਦਦ]। [8](ਇਨ੍ਹਾਂ ਦੀਆਂ) ਕਤਾਰਾਂ ਜੁੜਕੇ (ਜਦੋਂ ਚਲਦੀਆਂ ਹਨ ਤਾਂ) ਉਨ੍ਹਾਂ ਦੀਆਂ ਨਾਅਲਾਂ ਦਾ ਸ਼ੋਰ ਸੁਣਕੇ (ਪ੍ਰਿਥਵੀ ਦੇ) ਰਾਜੇ ਘਾਬਰਦੇ ਹਨ ਤੇ (ਸੁਰਗਾਂ ਦਾ) ਇੰਦਰ ਡਰਦਾ ਹੈ। (ਅ) 'ਕਰਨਾਲਨ' ਪਾਠ ਕਰਕੇ ਏਹੋ ਤੁਕ ਅਰਥ ਲਗਦਾ ਹੈ, ਪਰ ਅਗਲੀ ਤੁਕ ਉਸ ਨੂੰ ਖੰਡਦੀ ਹੈ। (ੲ) ਕਰਨਾਇ=ਨਰਸਿੰਘਾ ਅਰਥ ਬੀ ਲਾਉਂਦੇ ਹਨ। [9]ਹੰਸ ਰਾਮ ਕਹਿੰਦਾ ਹੈ ਕਿ (ਹੇ ਸੁਰੇਸ਼ੋ ਨਰੇਸ਼ੋ) ਟਿਕੇ ਰਹੋ ਨੱਸੋ ਨਾ (ਇਹ ਫੌਜ ਨਹੀਂ ਚੜ੍ਹਕੇ ਆਈ ਇਹ ਤਾਂ, ਗੁਰੂ ਗੋਬਿੰਦ ਸਿੰਘ ਜੀ ਤੋਂ ਦਾਨ ਲੈਕੇ ਕਵੀ ਰਾਜ (ਘੋੜੇ ਹਾਥੀਆਂ ਤੇ ਚੜ੍ਹੇ) ਚਲੇ ਜਾ ਰਹੇ ਹਨ।

*ਪਾ:-ਤਪੇ ਤਨ ਅੰਗ=ਭਾਵ ਆਪ ਦੇ ਸਰੀਰ ਦਾ ਤੇਜ।

†ਇਨ੍ਹਾਂ ਗਲਾਂ ਨੂੰ ਨਿਰੇ ਮੁਬਾਲਗੇ ਨਹੀਂ ਸਮਝਣਾ ਚਾਹੀਦਾ, ਵਿਦ੍ਵਾਨਾਂ ਦੀ ਕਦਰ ਆਪ ਅਤਿ ਕਰਦੇ ਤੇ ਅਮੁੱਲ੍ਰ ਦਾਨ ਦੇਂਦੇ ਸੇ। ਮਹਾਂਭਾਰਥ ਦੇ ਇਕ 'ਕਰਨ ਪਰਬ' ਦਾ ਉਲਥਾ ਕਰਨ ਤੇ ਇਹੋ ਕਵੀ ਆਪ ਲਿਖਦਾ ਹੈ ਕਿ ਇਸ ਪਰਬ ਦੇ ਉਲਥੇ ਦਾ ਇਨਾਮ ਗੁਰੂ ਜੀ ਨੇ ਸੱਠ ਹਜ਼ਾਰ ਰੁਪੱਯਾ ਮੈਨੂੰ ਬਖਸ਼ਿਆ। ਦੇਖੋ ਪਿੱਛੇ ਇਸੇ ਰੁਤ ਦੇ ਅੰਸੂ ੨੬ ਅੰਕ ੬ ਦੀ ਹੇਠਲੀ ਟੂਕ।

ਸੁਧਾਧਰ ਸੁੰਦਰ ਸਰਸ ਪਦਪਾਯੋ ਹੈ[੧]। ਕੁਲ ਕੋ ਕਲਸ[੨],ਕਵਿ ਕਾਮਨਾ ਕੋ ਕਾਮਤਰੁ[੩],ਕੋਪ ਕੀਏ ਕਾਲ[੪], ਕਵੀਯਨਿ ਗੁਨ ਗਾਯੋ ਹੈ। ਦੇਵਨਿ ਮੈਂ, ਦਾਨਵ ਮੈਂ[੫],ਮਾਨਵ,ਮੁਨਿਨਿਹੂੰਮੇਂ ਜਾਂਕੋ ਜਸ ਜ਼ਾਹਰ ਜਹਾਨ ਚਲਿਆਯੋ ਹੈ। ਤੇਗ਼ ਸਾਚੋ ਦੇਗ਼ ਸਾਚੋ ਸੂਰਮਾ ਸ਼ਰਨ ਸਾਚੋ, ਸਾਚੋ ਪਾਤਸ਼ਾਹੁ ਗੁਰੂ ਗੋਬਿੰਦ ਕਹਾਯੋ ਹੈ॥ ੩੦ ॥ ਕਬਿੱਤ ॥ ਬੇਦਿਨ ਮਹਿਂ ਸ਼ਾਮ ਸੁਨੋ, ਸਿੰਧੁ ਮਰਜਾਦਾ,ਮੇਰੁ ਮੰਡਲ ਮਹੀ ਮੈਂ, ਗੁਰਿਆਈ ਗੁਨ ਗਾਏ ਹੋ[੬]। ਸ਼ਰਮ ਕੇ ਸਾਗਰ, ਸਪੂਤਨਿ ਕੇ ਸਿਰਮੌਰ, ਸੁੰਦਰ ਸੁਧਾਧਰ ਸੇ ਸੁੰਦਰ ਗਨਾਏ ਹੋ[੭]। ਰਚਨ ਮੇਂ ਦਾਨ ਬਾਨਿ ਬਾਨੀ ਹਰੀ ਚੰਦ ਕੀ ਸੀ[੮], ਬਿਦਤ ਬਿਨਯ ਬਡੇ ਬੰਸ ਚਲਿ ਆਏ ਹੋ[੯]।ਤੇਜ ਕੋ ਤਰਨਿ[੧੦] ਤਰਵਾਰ ਕੋ ਪਰਸਰਾਮ[੧੧] ਗੁਰਨਿ ਮਹਿਂ ਐਸੇ ਗੁਰੂ ਗੋਬਿੰਦ ਕਹਾਏ ਹੋ॥ ੩੧॥ ਸੁੰਦਰ ਅਨੰਗ, ਕਿਧੋਂ ਚਪਲ ਕੁਰੰਗ ਸਮ,ਗਰੁੜ ਕੇ ਸੰਗ ਚਲਿ ਆਗੇ ਹੀ ਕੋ ਚੇਤ ਹੈਂ[੧੨]। ਪਵਨ ਕੋ ਪਾਛੇ ਕਰਿ,ਮਨ ਕੋ ਗਵਨ ਹਰਿ, ਦੌਰ ਮੈਂ ਪਲਕ ਮਾਂਹਿ ਫਾਂਧ ਜਾਹਿਂ ਸੇਤ ਹੈਂ[੧੩]।

---

[੧]ਸ਼ਰਨਾਗਤ ਸਾਧਕਾਂ ਦੀ ਆਪਸਿੱਧਿ ਹੋ (ਸਿੱਧੀਦਾਤਾ ਹੋ) ਜੁੱਧ ਦੇ ਸਮੁੰਦਰ ਹੋ, ਸੁੰਦਰ ਚੰਦ੍ਰਮਾਂ ਤੋਂ ਉੱਚੀ ਪਦਵੀ ਪਾਈ ਹੈ, ਭਾਵ ਆਪ ਦੀ ਸੁੰਦਰਤਾ ਨਿਸ਼ਕਲੰਕ ਹੈ। [੨]ਸ਼ਿਰੋਮਣੀ।[੩]ਕਵੀਆਂ ਦੀ ਇੱਛਾ ਪੂਰਨ ਲਈ ਕਲਪ ਬ੍ਰਿਛ ਹੋ। [੪]ਕੋਪ ਕੀਤਿਆਂ ਕਾਲ ਰੂਪ ਹੋ। [੫]ਦੈਂਤਾਂ ਵਿਚ। [੬]ਵੇਦਾਂ ਵਿਚ ਸ਼ਾਮ, ਮਿਰਯਾਦਾਂ ਵਿਚ ਸਮੁੰਦ੍ਰ, ਪ੍ਰਿਥ੍ਵੀ ਦੇ ਮੰਡਲਾਂ ਵਿਚ ਸੁਮੇਰੁ (ਅਸਾਂ ਸ਼ਿਰੋਮਣੀ ਸੁਣੇ ਹਨ), (ਪਰ ਤੁਸੀਂ ਇਨ੍ਹਾਂ) ਗੁਣਾਂ ਵਿਚ (ਇਨ੍ਹਾਂ ਤੋਂ ਬੀ) ਅਧਿਕ ਗੁਣਾਂ ਵਾਲੇ ਗਾਏ ਗਏ ਹੋ। ਭਾਵ ਗ੍ਯਾਨ, ਮਿਰਯਾਦਾ ਪ੍ਰਸ਼ੋਤਮਤਾ ਤੇ ਅਚੱਲ ਉੱਚਤਾ ਵਿਚ ਤੁਸੀਂ ਇਨ੍ਹਾਂ ਤੋਂ ਬੀ ਅਧਿਕ ਹੋ। (ਅ) ਵੇਦਾਂ ਵਿਚੋਂ ਸ਼ਾਮ (ਵੱਡਾ) ਸੁਣਿਆ ਹੈ, ਉਸਨੇ ਆਪਦੀ ਗੁਰਿਆਈ ਦੇ ਗ੍ਯਾਨ ਦੇ ਗੁਣ ਗਾਏ ਹਨ,ਸਮੁੰਦ੍ਰ ਨੇ ਆਪਦੀ ਗੁਰਿਆਈ ਵਿਚ ਮਿਰਯਾਦਾ ਦੀ ਅਵਧੀ ਵੇਖ ਕੇ ਗੁਣ ਗਾਏ ਹਨ। [੭]ਸੋਹਣੇ ਚੰਦ ਤੋਂ ਸੁਹਣੇ ਗਿਣੇ ਗਏ ਹੋ। ['ਸੁੰਦਰ' ਕਵੀ ਦੀ ਛਾਪ ਵੀ ਜਾਪਦੀ ਹੈ]।[੮]ਬਾਣੀ ਰਚਨ ਵਿਚ (ਬਾਨੀ=) ਸਾਰਦਾ ਹੋ ਤੇ ਦਾਨ ਹਰੀ ਚੰਦ ਵਾਂਙੂ (ਦੇਂਦੇ ਹੋ)। (ਅ) ਰਚਨਾ (ਰਚਨ ਵਿਚ ਬਾਨੀ=) ਸ਼ਾਰਦਾ ਤੁੱਲ ਹੋ, ਬਾਣਾਂ (ਵਿਚ ਰਾਮ ਹੋ) ਦਾਨ ਵਿਚ ਹਰੀ ਚੰਦ ਹੋ। [੯]ਵਡੇ ਬੰਸ (ਭਾਵ ਗੁਰੂ ਪ੍ਰਣਾਲੀ) ਵਿੱਚੋਂ ਚਲੇ ਆਏ ਹੋ (ਫਿਰ ਆਪ ਦੀ) ਨਿੰਮ੍ਰਤਾ ਵਿਦਿਤ ਹੈ। [੧੦]ਤੇਜ ਦੇ ਸੂਰਜ ਹੋ। [੧੧]ਪਰਸਰਾਮ (ਜਿਵੇਂ ਕੁਹਾੜੇ ਫੜਨ ਵਿਚ ਤਿਵੇਂ ਆਪ) ਤਲਵਾਰ (ਫੜਨ ਵਿਚ ਸਿੱਧ) ਹੋ। [੧੨]ਕਾਮ ਵਰਗੇ ਸੁਹਣੇ ਹਰਨ ਵਰਗੇ ਚੰਚਲ (ਆਪ ਦੇ ਘੋੜੇ ਹਨ) ਗਰੁੜ (ਜੇ ਆਪ ਜੀ ਦੇ ਘੋੜਿਆਂ ਨਾਲ ਚੱਲੇ (ਤਾਂ ਘੋੜਿਆਂ ਨੂੰ) ਅੱਗੇ ਜਾਂਦੇ ਹੀ ਵੇਖੇਗਾ। [੧੩]ਪੌਣ ਨੂੰ ਪਿੱਛੇ ਸੱਟਕੇ ਮਨ ਦੀ ਗਤੀ ਨੂੰ ਹਰਾਉਂਦੇ ਹਨ, ਦੌੜ ਵਿਚ ਪੁਲ ਨੂੰ ਪਲ ਵਿਚ ਟੱਪ ਜਾਂਦੇ ਹਨ।

ਰਵਿ ਰਥ ਚਢਤਿ ਉਤਰ ਜਾਤਿ ਯਾਂਹੀ ਲੀਏ ਮੇਰੇ ਏਕ ਏ ਅਨੇਕ ਸਾਜਨ ਸਮੇਤ ਹੈਂ[੧] । ਐਸੇ ਬਾਜੀ ਦੇਖੀਐ ਨਾਂ ਕਹੂੰ ਤੀਨ ਭਵਨ ਮੈਂ* ਕਵਿਨਿ ਕੋ ਜੈਸੇ ਗੁਰੂ ਗੋਬਿੰਦ ਜੀ ਦੇਤਿ ਹੈਂ[੨] ॥੩੨॥ ਸੈਯਾ॥ ਹੂਰਨਿ ਕੋ ਨਰ ਸੂਰ ਮਿਲੇ ਬਰ,ਚੌਸਠ ਜੋਗਨਿ ਸੈਨ ਅਘਾਈ[੩] । ਦੇਤਿ ਅਸੀਸ ਸਬੈ ਮਿਲਿ ਜੰਬੁਕ[੪], ਗੀਧਨਿ ਤੇ ਰਣਭੂਮ ਸੁਹਾਈ[੫] । ਛਾਡਿ ਸੁਹਾਗ ਲੀਏ ਬਿਧਵਾ ਇਕ ਬੈਰਨ ਕੀ ਤਿਯ ਕੋ ਦੁਖਤਾਈ[੬] । ਖੱਗ ਗਹੇ ਗੁਰ ਗੋਬਿੰਦ ਕੇਹਰਿ ਨਾਰਦ ਕੇ ਘਰ ਹੋਤਿ ਵਧਾਈ[੭] ॥੩੩॥ ਕਬਿੱਤ ॥ ਆਵਤਿ ਨ ਤੀਰ ਤੀਰ, ਮਾਨ ਨ ਕਮਾਨ ਕਰੇ[੮], ਗੋਲਨ ਕੀ ਗੂੰਦ ਦੂੰਦ ਬੂੰਦ ਮਨੋ ਬਾਰ ਹੈਂ[੯]। ਛੀਨ ਬਰਛੀਨ ਲੇਯ, ਸੈਹਥੀ ਹੈ ਕੋ ਟਿਕ,ਕਟਾਰਨ ਕੋ ਬੀਰ ਅਤਿ ਬੈਠੀ ਬਰ-ਦਾਰ ਹੈ[੧੦]।ਛੁਰੀ ਨ ਛੁਹਤਿ,ਗੁਰਜਨ ਹੂੰਕੀ ਗੁਰਜ ਨ[੧੧],ਬਰ ਤਬਰਨਿ ਕੋ ਨਿਵਾਰਤਿ ਨਿਹਾਰ ਹੈ[੧੨] । ਸੈਨਾ ਅਰਿ ਘਾ ਕੀਏ, ਕਹਾਂ ਕਹੂੰ ਸੂਹਾ ਕੀ ਗੁਰੂ ਗੋਬਿੰਦ ਕੇ ਕਰ ਐਸੀ ਬਾਂਕੀ ਤਰਵਾਰ ਹੈ[੧੩] ॥੩੪॥ ਨਿਕਸਤਿ ਮਯਾਨ

---

[੧]ਸੂਰਜ (ਆਪਣੇ ਘੋੜਿਆਂ ਦੇ) ਰਥ ਤੇ (ਦਿਨੇ) ਚੜ੍ਹਕੇ ਰਾਤੀਂ ਉਤਰ ਜਾਂਦਾ ਹੈ ਕਿ ਮੇਰੇ ਪਾਸ (ਐਸੇ ਘੋੜਿਆਂ ਵਾਲਾ ਰਥ) ਇਕੋ ਹੈ ਪਰ ਗੁਰੂ ਜੀ ਪਾਸ ਐਸੇ (ਰਥ) ਸਾਜਾਂ ਸਮੇਤ ਅਨੇਕ ਹੈਨ। [੨]ਤਿੰਨਾਂ ਲੋਕਾਂ ਵਿਚ ਐਸੇ ਘੋੜੇ ਕਿਤੇ ਨਹੀਂ ਦੇਖੀਦੇ ਜੈਸੇ ਘੋੜੇ ਕਿ ਗੁਰੂ ਜੀ ਕਵੀਆਂ ਨੂੰ ਦੇਂਦੇ ਹਨ। [੩]ਹੂਰਾਂ ਨੂੰ ਸੂਰਮੇ ਮਰਦ ਵਰ ਮਿਲ ਗਏ, ਚੌਹਠ ਜੋਗਣੀਆਂ ਦੀ ਸੈਨਾ ਰੱਜ ਗਈ। [੪]ਸਾਰੇ ਗਿਦੜ ਮਿਲਕੇ ਅਸੀਸਾਂ ਦਿੰਦੇ ਹਨ। [੫]ਗਿੱਧਾਂ ਨਾਲ ਰਣਭੂਮੀ ਸੁਹਾ ਗਈ। [੬](ਜਿਨ੍ਹਾਂ) ਨੂੰ ਸੁਹਾਗ ਛੱਡਣਾ ਪਊ ਤੇ ਬਿਧਵਾਪਨ ਲੈਣਾ ਪਊ ਇਕ ਉਨ੍ਹਾਂ ਵੈਰੀਆਂ ਦੀਆਂ ਇਸਤ੍ਰੀਆਂ ਨੂੰ ਦੁਖ ਹੁੰਦਾ ਹੈ। (ਅ) ਜਿਨ੍ਹਾਂ ਨੇ ਸੁਹਾਗ (ਦਾ ਵੇਸ) ਛੱਡਕੇ ਵਿਧਵਾ (ਦਾ ਵੇਸ) ਲੈਣਾ ਹੈ। [੭]ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਤਲਵਾਰ ਪਕੜਦਿਆਂ ਨਾਰਦ ਦੇ ਘਰ ਵਧਾਈ ਹੁੰਦੀ ਹੈ (ਕਿਉਂਕਿ ਉਸਦੀ ਵਹੁਟੀ ਦਾ ਨਾਂ ਕਲਹਾ ਹੈ)। [੮]ਤੀਰ ਨੇੜੇ ਨਹੀਂ ਆਉਂਦੇ, ਕਮਾਨ ਮਾਨ ਨਹੀਂ ਕਰਦੀ। [੯]ਜੰਗ ਵਿਚ ਗੋਲੀਆਂ ਦੀ ਦੁਛਾੜ ਮਾਨੋ ਪਾਣੀ ਦੀਆਂ ਬੂੰਦਾਂ ਹਨ। [ਗੂੰਦ= ਇਕੱਠ ਭਾਵ ਬੁਛਾੜ। (ਅ) ਗੂੰਜ। ਦੂੰਦ=ਦ੍ਵੰਦ=ਜੰਗ]। [੧੦]ਬਰਛੀਆਂ ਨੂੰ ਛੀਨ ਕਰ ਦੇਂਦੀ ਹੈ, ਅਥਵਾ ਖੁਹ ਲੈਂਦੀ ਹੈ। ਸੈਹਥੀ ਨੂੰ ਕੀ ਟਿਕਾਉ (ਹੋ ਸਕਦਾ ਹੈ) ? ਵਡੇ ਬੀਰਾਂ ਦੀਆਂ ਕਟਾਰਾਂ ਨੂੰ ਛੱਪਣ ਲਈ (ਤਯਾਰ) ਬੈਠੀ ਹੈ [ਬਰਦਾਰ=ਚੁੱਕਣ ਵਾਲੀ, ਛੱਪਣ ਵਾਲੀ]। [੧੧]ਛੁਰੀ (ਇਸ ਨੂੰ)ਨਹੀਂ ਛੁਹੰਦੀ, ਗੁਰਜਾਂ ਦਾ ਬੀ ਏਥੇ (ਗੁਰਜ+ਨ=) ਵਡਿਆਈ ਨਹੀਂ ਰਹਿੰਦੀ। [੧੨]ਚੰਗੇ ਕੁਹਾੜਿਆਂ ਨੂੰ ਪਰੇ ਸੱਟਦੀ ਦੇਖੀਦੀ ਹੈ, [ਬਾ:, ਤਬਰ=ਕੁਹਾੜਾ]। [੧੩]ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਐਸੀ (ਬਾਂਕੀ) ਤਲਵਾਰ ਹੈ ਕਿ ਜਿਸ ਨੇ ਵੈਰੀ ਦੀ ਸੈਨਾ ਘਾ ਕੇ ਸਫਾਈ ਕਰ ਦਿੱਤੀ (ਉਸ ਦੀ ਹੋਰ ਉਪਮਾ) ਮੈਂ ਕੀ ਕਹਾਂ। [ਸੂਹਾ=ਸੁਹਾਵੀ ਕੇ ਦਿੱਤੀ, ਸਫਾਈ ਕਰ ਦਿੱਤੀ]। *ਪਾ:-ਭਵਨਨ ਮੈਂ।

ਤੈ ਹੀ ਛਟਾ ਘਨ ਮਜਾਨ* ਤੈ ਹੀ, ਕਾਲ ਜੀਹ ਲਹਿ ਲਹਿ ਹੋਇ ਰਹੀ ਹਲਿ ਹਲਿ[1]। ਲਾਗੈ ਅਰਿ ਗਰ ਗੋਰੈ ਧਰ ਪਰ ਧਰ ਸਿਰ, ਧਰਤਿ ਨ ਧੀਰ ਚਾਰੋਂ ਚਕਿ ਪਰੈ ਚਲਿ ਚਲਿ[2]। ਕੌਨ ਰਹੈ ਠਾਂਢੇ ਸ੍ਰੀ ਗੁਬਿੰਦ ਸਿੰਘ! ਆਪ ਆਗੇ ਜਲ ਥਲ ਉਥਲ ਪਥਲ ਹੋਇ ਥਲਿ ਥਲਿ[3]। ਭਾਜੈ ਬਿਨ ਦੇਰ, ਨੇਰ ਕਰੈਂ ਨ ਸੰਤੋਖ ਸਿੰਘ, ਹੇਰਿ ਸ਼ਮਸ਼ੇਰ ਸਮ ਸ਼ੇਰ ਤੇਰੀ† ਪਲ ਪਲ[4]‡ ॥ ੩੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰੁਤੇ ਕਵੀਯਨਿ ਕੇ ਕਬਿੱਤ ਬਰਨਨ ਨਾਮ ਏਕ ਪੰਚਾਸਤੀ ਅੰਸੂ ॥ ੫੧ ॥

੫੨. [ਕਵੀਆਂ ਦੇ ਕਬਿੱਤ]।

॥ਦੋਹਰਾ॥ਬਾਵਨ ਕਵੀ[5] ਹਜ਼ੂਰ ਗੁਰ ਰਹਿਤ ਸਦਾ ਹੀ ਪਾਸ। ਆਵੈਂ ਜਾਹਿਂ ਅਨੇਕ ਹੀ, ਕਹਿ ਜਸ, ਲੈਂ ਧਨ ਰਾਸ ॥੧॥ ਤਿਨ ਕਵੀਅਨਿ ਬਾਨੀ ਰਚੀ ਲਿਖਿ ਕਾਗਦ ਤੁਲਵਾਇ। ਨੌ ਮਣ ਹੋਏ ਤੋਲ ਮਹਿਂ ਸੂਖਮ[6] ਲਿਖਤ ਲਿਖਾਇ ॥ ੨ ॥ 'ਵਿੱਦਯਾਧਰ' ਤਿਸ ਗ੍ਰੰਥ ਕੋ ਨਾਮ ਧਰ੍ਯੋ ਕਰਿ ਪ੍ਰੀਤ। ਨਾਨਾ ਬਿਧਿ ਕਵਿਤਾ ਰਚੀ ਰਖਿ ਰਖਿ ਨੌ ਰਸ ਰੀਤਿ§ ॥੩॥ ਮਚ੍ਯੋ ਜੰਗ ਗੁਰ ਸੰਗ ਬਡ ਰਹ੍ਯੋ ਗ੍ਰੰਥ ਸੋ ਬੀਚ[7]। ਨਿਕਸੇ ਆਨੰਦ ਪੁਰਿ ਤਜ੍ਯੋ¶ ਲੂਟ੍ਯੋ ਪੁਨ ਮਿਲਿ ਨੀਚ[8]॥ ੪॥ ਪ੍ਰਥਕ ਪ੍ਰਥਕ ਪੱਤ੍ਰੇ ਹੁਤੇ ਲੁਟ੍ਯੋ ਸੁ ਗ੍ਰੰਥ ਬਖੇਰ[9]। ਇਕ ਥਲ ਰਹ੍ਯੋ ਨ, ਇਮ ਗਯੋ ਜਿਸ ਤੇ ਮਿਲ੍ਯੋ ਨ ਫੇਰ ॥੫॥ ਬਾਹਠ ਪੱਤ੍ਰੇ ਕਹੂੰ ਤੇ ਰਹੇ ਅਨੰਦਪੁਰਿ ਮਾਂਹਿ।ਤਿਨ ਤੇ ਲਿਖੇ ਕਬਿੱਤਇਹੁ ਗੁਰ ਜਸੁ ਬਰਨ੍ਯੋ ਜਾਂਹਿ ॥੬॥ ਕਿਤਿਕ ਲਿਖੌਂ ਆਗੇ ਅੱਵਰ ਸੁਨਿ ਸ਼੍ਰੋਤਾ

---

[1]ਮਜਾਨ ਵਿਚੋਂ ਐਉਂ ਨਿਕਲਦੀਹੈ ਜਿਵੇਂ ਬਿਜਲੀ ਬੱਦਲਾਂ ਵਿੱਚੋਂ, (ਅਥਵਾ)ਕਾਲਦੀ ਜੀਭਹਲ ਹਲਕੇ ਲਹਿ ਲਹਿ ਕਰ ਰਹੀ ਹੈ। [ਮਜਾਨ=ਤਲਵਾਰ ਦਾ ਖੋਲ। ਮਜਾਨ=ਵਿੱਚੋਂ]। [2]ਲਗਦੀ ਹੈ ਜਦ ਵੈਰੀ ਦੇ ਗਲੇ ਨੂੰ ਧਰਤੀ ਤੇ ਡੇਗ ਦਿੰਦੀ ਹੈ ਧੜ ਤੇ ਸਿਰ ਨੂੰ, (ਵੈਰੀ ਫਿਰ) ਧੀਰਜ ਨਹੀਂ ਧਾਰਦਾ, ਚਹੁੰ ਚੱਕਾਂ ਵਿਚ ਹਲਚਲੀ ਪੈ ਜਾਂਦੀ ਹੈ (ਭਾਵ ਭੱਜ ਉਠਦੇ ਹਨ)। [3]ਜਲ ਦੇ ਥਾਉਂ ਉਲਟ ਕੇ ਥਲ ਹੋ ਗਏ ਜੋ ਥਲ ਸਨ ਓਹ ਪਥਲ (ਪਯ+ਥਲ=ਪਾਣੀ-ਦੇ ਥਲ) ਹੋ ਗਏ। [4](ਕਵੀ) ਸੰਤੋਖ ਸਿੰਘ ਜੀ (ਕਹਿੰਦੇ ਹਨ) ਕਿ ਵੈਰੀ ਭੱਜਦੇ ਹਨ ਛੇਤੀ, ਨੇੜੇ ਨਹੀਂ ਢੁਕਦੇ, ਤੇਰੀ ਸ਼ੇਰ ਵਰਗੀ ਤਲਵਾਰ ਨੂੰ ਪਲ ਪਲ ਵਿਚ ਵੇਖਕੇ। (ਅ) ਪਲ ਪਲ ਕਰਦੀ=ਲਿਸ਼ਕਦੀ। [5]ਬਵੰਜਾ ਕਵੀ। [6]ਬਰੀਕ। [7](ਅਨੰਦ ਪੁਰ ਦੇ) ਵਿਚ। [8]ਨੀਚਾਂ ਨੇ। [9]ਬਿਖਰ ਗਿਆ।

*ਪਾਃ—ਸਜਾਨ। †ਪਾਃ—ਦੇਰ ਸ਼ਮਸ਼ੇਰ ਤੇਰੀ ਸਮ ਸ਼ੇਰ। ‡ਇਹ ਕਬਿੱਤ ਭਾਈ ਸਾਹਿਬ ਜੀ ਨੇ ਆਪਣੇ ਗਰਬ ਗੰਜਨੀ ਟੀਕਾ ਸ੍ਰੀ ਜਪੁਜੀ ਦੇ ਮੰਗਲਾ ਚਰਨ ਵਿਚ ਭੀ ਦਿਤਾ ਹੈ। §ਪਾਃ—ਨੀਤ। ¶ਪਾਃ—ਆਨੰਦਪੁਰ ਹੈ।

ਚਿਤ ਲਾਇ। ਗੁਰਜਸ ਤੇ ਉਚਟਹੁ ਨਹੀਂ[1] ਚਤੁਰ ਪਦਾਰਥ ਦਾਇ[2] ॥੭॥
ਕਬਿੱਤ ॥ ਅਨੰਦ ਦਾ ਵਾਜਾ ਨਿਤ ਵੱਜਦਾ ਅਨੰਦਪੁਰਿ, ਸੁਣਿ ਸੁਣਿ ਸੁਧਿ ਭੁੱਲਦੀਏ ਨਰਨਾਹ ਦੀ[3]। ਭੌ ਭਯਾ ਬਿਭੀਛਣੇ ਨੂੰ ਲੰਕਾਗੜ੍ਹ ਵੱਸਣੇ ਦਾ, –ਫੇਰ ਅਸਵਾਰੀ ਆਂਵਦੀ ਏ ਮਹਾਂਬਾਹੁ ਦੀ[4]–। ਬਲ ਛਡ ਬਲਿ[5] ਜਾਇ ਛਪਿਆ ਪਤਾਲ ਬਿਚ, ਫਤੇ ਦੀ ਨਿਸ਼ਾਨੀ ਜੈਂਦੇ ਦ੍ਵਾਰ ਦਰਗਾਹ ਦੀ[6]। ਸਵਣ ਨ ਦੇਂਦੀ ਸੁਖ ਦੁੱਜਣਾ ਨੂੰ ਰਾਤ ਦਿਨ ਨੌਬਤ ਗੋਬਿੰਦ ਸਿੰਘ ਗੁਰੂ ਪਾਤਸ਼ਾਹ ਦੀ ॥ ੮ ॥ ਊਪਰ ਨਰੇਸ਼ ਹੂੰ ਕੀ, ਹੋਹਿਂ ਸ਼ੁਭ ਬੇਸ਼ ਹੂੰਕੀ, ਕਾਸ਼-ਮੀਰ ਦੇਸ਼ ਹੂੰ ਕੀ ਭਰੀ ਆਨ ਧਾਮਰੀ[7]। ਬੁਨੀ ਕਾਰੀਗਰਭਾਰੀ,ਕਰੀਖੂਬ ਗੁਲਕਾਰੀ,ਪਹਿਰੇਂ ਭਿਖਾਰੀ, ਮੋਲ ਪਾਵੈਂ ਲਾਖਦਾਮਰੀ[8]।ਸੀਤ ਹੂੰਕੋ ਜੀਤ ਲੇਤਿ,ਐਸੀ ਸ਼ੋਭਾਦੇਹ ਦੇਤਿਮੰਗਲ ਸੁਕਬਿ ਜਨੋਂ ਕਨ੍ਹੱਯਾ ਜੀ ਕੋ ਕਾਮਰੀ[9]। ਸ਼ਜਾਮ, ਸੇਤ, ਪੀਰੀ*, ਲਾਲ, ਜ਼ਰਦ, ਸਬਜ਼ ਰੰਗ ਗੁਰੂ ਜੀ ਗੋਬਿੰਦ ਐਸੀ ਦੇਤਿ ਮੌਜ ਪਾਮਰੀ[10] ॥ ੯ ॥ ਚਢਤਿ ਹੀ ਬਾਜੀ ਚਢਜੋ ਗਾਢੇ ਗਢ

[1]ਗੁਰੂ ਯਸ਼ (ਦੇ ਸੁਣਦਿਆਂ) ਉਦਾਸ ਨਾ ਹੋਵੋ। [2]ਜੋ ( ਜਸ ) ਕਿ ਚਾਰ ਪਦਾਰਥਾਂ ਦਾ ਦਾਤਾ ਹੈ। [3]ਰਾਜਿਆਂ ਦੀ ਹੋਸ਼ ਭੁੱਲ ਜਾਂਦੀ ਹੈ। [4]ਬਿਭੀਛਣ ਨੂੰ ਲੰਕਾ ਗੜ੍ਹ ਵੱਸਣ ਦਾ ਭੈ ਪੈ ਰਿਹਾ ਹੈ ਕਿ ਮਹਾਂਬਾਹੁ ਜੀ ਦੀ ਅਸਵਾਰੀ ਫੇਰ ਆ ਰਹੀ ਹੈ। ਭਾਵ, ਕਿ ਅੱਗੇ ਰਾਵਣ ਨੂੰ ਕੱਢਕੇ ਮੈਨੂੰ ਦੇ ਗਏ ਸਨ, ਹੁਣ ਮਤਾਂ ਮੈਨੂੰ ਕੱਢਕੇ ਕਿਸੇ ਹੋਰ ਨੂੰ ਦੇਣ ਨਾ ਆ ਰਹੇ ਹੋਣ [ ਮਹਾਂਬਾਹੂ=ਲੰਮੀਆਂ ਬਾਹਾਂ ਵਾਲੇ। ਗੁਰੂ ਗੋਬਿੰਦ ਸਿੰਘ ਜੀ, ਦੇਖੋ ਅੰਕ ੧੦ ਇਸਿ ਅੰਸੂ ਦਾ]। ( ਅ ) ਮਹਾਂਬਾਹੂ ਦਾ ਅਰਥ ਬਹੁਤੀਆਂ ਬਾਹਾਂ ਵਾਲਾ ਕਰਕੇ 'ਰਾਵਣ' ਬੀ ਲਾਉਂਦੇ ਹਨ। ਪਰੰਤੂ ਇਕ ਤਾਂ ਰਾਵਣ ਨਾਲ ਉਪਮਾ ਦੇਣੀ ਅਯੋਗ ਹੈ, ਦੂਜੇ ਬਿਭੀਛਣ ਨੂੰ ਕਵੀ 'ਦੁਜਨਾਂ' ਵਿਚ ਗਿਣ ਰਿਹਾ ਹੈ। ਕੀ ਜਾਣੀਏ ਕਵੀ ਉਸ ਦੇ ਰਾਖਸ਼ ਹੋਣ ਨੂੰ ਯਾ ਭ੍ਰਾਤ੍ਰੀ ਦ੍ਰੋਹ ਨੂੰ ਯਾਦ ਕਰਕੇ ਦੁਜਨਾਂ ਵਿਚ ਗਿਣ ਰਿਹਾ ਹੋਵੇ। [5]ਬਲਿ ਰਾਜਾ ਬਲ ਛੱਡਕੇ। [6]ਦਰਗਾਹ ਦੀ ਮਿਲੀ ਫਤਹ ਦੀ ਨਿਸ਼ਾਨੀ ਜਿਸ (ਗੁਰੂ ਜੀ) ਦੇ ਦ੍ਵਾਰ ਤੇ ਹੈ। [7]ਕਸ਼ਮੀਰ ਦੇਸ਼ ਦੀਆਂ (ਬਣੀਆਂ ਹੋਈਆਂ) ਰਾਜਿਆਂ ਦੇ ਉਪਰ ਲੈਣ ਵਾਲੀਆਂ ਜੋ ਪਹਿਨੀਆਂ ਹੋਈਆਂ ( ਉਨ੍ਹਾਂ ਉਤੇ ਬੀ ) ਚੰਗੀਆਂ ਲਗਦੀਆਂ ਹਨ, ਘਰ ਵਿਚ (ਮੰਗਾਕੇ) ਭਰ ਰੱਖੀਆਂ ਹਨ। [8]ਭਾਰੇ ਕਾਰੀਗਰਾਂ ਦੀਆਂ ਬੁਣੀਆਂ ਹੋਈਆਂ, ਉਪਰ ਚੰਗੇ ਫੁਲਾਂ ਦੀ ਕਾਢ ਕੱਢੀ ਹੋਈ, ਲੱਖਾਂ ਰੁਪੱਯੇ ਜਿਨ੍ਹਾਂ ਦਾ ਮੁੱਲ ਪਵੇ, (ਮੇਰੇ ਵਰਗੇ) ਭਿਖਾਰੀ ਪਹਿਨ ਰਹੇ ਹਨ। (ਅ) ਜੇ ਭਿਖਾਰੀ ਪਾਵੇ ਤਾਂ ਲੱਖਾਂ ਦਾ ਬਣ ਜਾਵੇ। [9]ਮਾਨੋ ਕ੍ਰਿਸ਼ਨ ਜੀ ਦੀ ਕੰਬਲੀ ਹੈ। [10]ਗੁਰੂ ਜੀ ਐਸੀਆਂ ਪਾਮਰੀਆਂ ਬਖਸ਼ਦੇ ਹਨ। [ਹਿੰ:, ਪਾਮਰੀ=ਦੁਪੱਟਾ। ਸੰਸ: 'ਪ੍ਰਾਵਾਰ:'= ਉਪਰਲਾ ਕਪੜਾ ਯਾ ਚੋਗਾ। ਇਸ ਕਬਿੱਤ ਵਿਚ ਜੋ ਵਜਾਖਜਾ ਆਈ ਹੈ ਉਸ ਤੋਂ ਸਪਸ਼ਟ ਹੈ ਕਿ ਇਹ ਕਸ਼ਮੀਰੀ ਦੁਸ਼ਾਲੇ ਸਨ, ਕਸ਼ਮੀਰ ਦੇ ਜਾਮੇਵਾਰ ਉਣੀ ਹੋਈ ਗੁਲਕਾਰੀ ਦੇ ਬੜੇ ਕੀਮਤੀ ਹੁੰਦੇ ਹਨ। ਫਿਰ ਇਸ ਛੰਦ ਵਿਚ ਪਾਮਰੀ ਨੂੰ ਉਪਮਾ ਕੰਬਲੀ ਨਾਲ ਦਿਤੀ ਹੈ ਇਸ ਵਾਸਤੇ 'ਉਤੇ ਲੈਣ ਦਾ ਕਪੜਾ'=ਦੁਸ਼ਾਲਾ ਹੀ ਠੀਕ ਭਾਵ ਹੈ]।

*ਪਾ:–ਪੀਠੀ।

ਚਾਹਬੇ ਕੋ,ਦਾਹਿਬੇ ਕੋ ਦੁੱਖ ਰੀਝੈ ਬਰ ਜਸੋਂ ਭਵਾਨੀਕੋ[1]।ਆਵਤਿ ਹੀ ਦਾਢੀ ਛਾਤੀ ਦਾਢੀ ਛਿਤ ਪਾਲਨਿ ਕੀ ਰਜ ਕੇ ਕਰੱਯਾ ਉਨ ਹੀ ਕੀ ਰਜਧਾਨੀ ਕੋ*[2]। ਮਹਾਂਬਾਹੁ ਗੁਰੂ ਜੀ ਗੋਬਿੰਦ ਸਿੰਘ ਪਾਰਥ ਜਿਉਂ ਭਾਰਥ ਕੋ ਜੀਤ ਲੇਤਿ ਬਸੁਧਾ ਬਿਰਾਨੀ ਕੋ[3]। ਪਾਗ ਹੀ ਕੋ ਬਾਂਧਬੋ ਕਛੂਕ ਦਿਨ ਪਾਛੇ ਸੀਖਜੋ ਪਹਿਲੇ ਹੀ ਸੁ ਸੀਖਜੋ ਸਿੰਘ†ਬਾਂਧਿਬੋ ਕ੍ਰਿਪਾਨੀ ਕੋ[4]॥੧੦॥ ਜਾਚੇ ਧ੍ਰੂ ਪਾਯੋ ਹੈ ਅਮਰਪਦ ਸੁਰਲੋਕ, ਨਾਮਾ ਜੂ ਕੇ ਜਾਚੇ ਦੀਓ ਦੇਹੁਰਾ ਫਿਰਾਇ ਜੀ[5]। ਬਿਪਦਾ ਮੈਂ ਲੰਕਾ ਦੀਨੀ ਜਾਚੇ ਤੇ ਬਿਭੀਖਨ ਕੋ, ਮੰਗਲ ਸੁ ਕਬਿ ਜਾਚੈਂ ਮੰਗਲ ਸੁਨਾਇ ਜੀ[6]‡। ਦ੍ਰੋਪਤੀ ਨਗਨ ਹੋਤਿ§ਜਾਚਯੋ ਸਭਾ ਮਾਂਹਿ ਠਾਂਢੇ,

[1]ਘੋੜੇ ਤੇ ਚੜ੍ਹਦਿਆਂ ਹੀ (ਸਿੰਘ) ਤਕੜੇ ਕਿਲ੍ਹੇ ਦੇ (ਫਤਹ) ਕਰਨ ਦੀ ਚਾਹ ਕਰਦਾ ਹੈ, (ਜਗਤ ਦੇ) ਦੁੱਖਾਂ ਨੂੰ ਸਾੜਨ ਲਈ ਉਹ ਐਉਂ ਰੀਝਦਾ ਹੈ ਜਿਵੇਂ ਸ਼ਿਵ। ਭਾਵ ਦੁਨੀਆਂ ਦੇ ਦੁਖ ਦੂਰ ਕਰਨ ਨੂੰ ਉਹ ਕਲਜਾਨ ਸਰੂਪ ਹੈ [ਭਵਾਨੀ ਕੋ ਬਰ=ਪਾਰਬਤੀ ਦੇ ਪਤੀ=ਸ਼ਿਵਜੀ। ਸ਼ਿਵ=ਕਲਜਾਨ ਸਰੂਪ]। [2]ਦਾੜ੍ਹੀ ਆਉਂਦਿਆਂ ਹੀ ਰਾਜਿਆਂ ਦੀ ਛਾਤੀ ਸਾੜਦਾ ਹੈ ਤੇ ਉਹਨਾਂ ਦੀ ਰਾਜਧਾਨੀ ਨੂੰ (ਰਜ=) ਧੂੜ ਕਰਦਾ ਹੈ। [3]ਲੰਮੇ ਭੁਜਾਂ ਵਾਲੇ ਗੁਰੂ ਗੋਬਿੰਦ ਸਿੰਘ ਜੀ (ਦੇ ਸਿੰਘ) ਵੈਰੀਆਂ ਦੀ ਧਰਤੀ ਐਉਂ ਜਿੱਤ ਲੈਂਦੇ ਹਨ ਜਿਵੇਂ ਅਰਜਨ ਨੇ ਭਾਰਥ ਜਿੱਤਿਆ ਸੀ। [4]ਪਗ ਬੰਨ੍ਹਣੀ ਤਾਂ ਸਿੰਘ (ਬੱਚਾ) ਕੁਛ ਦਿਨ ਮਗਰੋਂ ਸਿੱਖਦਾ ਹੈ ਪਰ ਕ੍ਰਿਪਾਨ ਬੰਨ੍ਹਣੀ ਪਹਿਲੋਂ ਸਿੱਖਦਾ ਹੈ। [5](ਆਪ ਤੋਂ) ਧ੍ਰੂ ਨੇ ਮੰਗਕੇ ਸੁਰ ਲੋਕ ਵਿਚ ਅਮਰ ਪਦਵੀ ਪਾਈ ਤੇ ਨਾਮ ਦੇਵ ਦੇ ਜਾਚਣ ਨਾਲ (ਆਪ ਨੇ ਉਸ ਦਾ) ਦੇਹੁਰਾ ਫੇਰ ਦਿਤਾ। [6]ਬਿਭੀਖਣ ਬਿਪਤਾ ਫਸੇ ਨੂੰ ਮੰਗਣੇ ਤੇ (ਆਪ ਨੇ) ਲੰਕਾ ਦਿਤੀ ਪਰ ਮੰਗਲ ਕਵਿ ਇਹ ਜਾਚਦਾ ਹੈ ਕਿ ਮੈਂ ਸਦਾ ਆਪ ਦੇ ਮੰਗਲ ਸੁਣਾਉਂਦਾ ਰਹਾਂ।

*ਕਵਿ ਜੀ ਨੇ ੬੨ ਪੱਤਰਿਆਂ ਵਿਚੋਂ ਦੁਨਕੇ ਥੋੜੇ ਜਹੇ ਕਬਿੱਤ ਦਿੱਤੇ ਦੱਸਿਆ ਹੈ। ਸਾਰੇ ਨਾ ਹੋਣ ਕਰਕੇ ਪ੍ਰਕ੍ਰਿਆ ਲੱਗਣੀ ਕਠਨ ਹੋ ਜਾਂਦੀ ਹੈ। ਜਾਪਦਾ ਹੈ ਕਿ ਇਸਤੋਂ ਪਹਿਲਾਂ ਕੋਈ ਸਧਾਰਣ ਕਬਿੱਤ ਹੋਸੀ ਜਿਸ ਵਿਚ ਉਨ੍ਹਾਂ ਵੈਰੀਆਂ ਦੇ ਖਾਲਸੇ ਨਾਲ ਅਕਾਰਣ ਦ੍ਰੋਹ ਕਰਨ ਤੇ ਦੁਖ ਦੇਣ ਦਾ ਹਾਲ ਹੋਵੇ ਜਿਸ ਪਰ ਵੈਰੀਆਂ ਉਤੇ ਸਿੰਘਾਂ ਦੇ ਭੈ ਛਾਉਣ ਦਾ ਨਕਸ਼ਾ ਤੇ ਸਿੰਘਾਂ ਦੀ ਸ਼ਸਤ੍ਰ ਪ੍ਰੀਤੀ ਦਾ ਹਾਲ ਇਸ ਕਬਿੱਤ ਵਿਚ ਕਿਸੇ ਕਵਿ ਨੇ ਦਿੱਤਾ ਹੈ।

†ਇਹ ਪਦ ਸਪਸ਼ਟ ਕਰਦਾ ਹੈ ਕਿ ਇਹ ਕਬਿੱਤ ਗੁਰੂ ਕੇ ਸਿੰਘਾਂ ਦਾ ਵਰਣਨ ਕਰਦਾ ਹੈ, ਗੁਰੂ ਜੀ ਦਾ ਨਹੀਂ। ‡ਇਥੇ ਮੰਗਲ ਕਵੀ 'ਗੁਰੂ ਕੀਰਤੀ' ਦਾ ਦਾਨ ਮੰਗ ਰਿਹਾ ਹੈ। ਕਵਿ ਮੰਗਲ ਨੇ ਮਹਾਂ ਭਾਰਤ ਦੇ ਸ਼ਲ ਪਰਬ ਦਾ ਤਰਜਮਾ ਗੁਰੂ ਜੀ ਦੇ ਦਰਬਾਰ ਕੀਤਾ, ਜੋ ਸੰਮਤ ੧੭੫੩ ਵੈਸਾਖ ਤ੍ਰੋਦਸ਼ੀ ਮੰਗਲਵਾਰ ਨੂੰ ਮੁੱਕਿਆ, ਕਵੀ ਕਹਿੰਦਾ ਹੈ ਕਿ ਇਸ ਪਰ ਮੈਂ (ਅਰਬ ਖਰਬ) ਅਤਅੰਤ ਧਨ ਪਾਇਆ। ਇਹ ਅਸ਼ੀਰਵਾਦ ਬੀ ਓਥੇ ਲਿਖੀ ਹੈ:—ਜੋ ਲੌ ਧਰਨ ਅਕਾਸ਼ ਗਿਰ ਚੰਦ ਸੂਰ ਸੁਰਇੰਦ। ਤੌ ਲੌ ਚਿਰ ਜੀਵੋ ਜਗਤ ਸਾਹਿਬ ਗੁਰ ਗੋਬਿੰਦ। [ਦੇਖੋ ਪਟਿਆਲਾ ਲਾਇਬ੍ਰੇਰੀ ਦਾ ਨੰ ੧ ਦਾ ਅੰਕ ੧੧]। §ਪਾ:—ਹੋਨਿ।

ਅੰਬਰ ਲੌਂ ਅੰਬਰ ਮਹੀ ਪੈ ਰਹੇ ਛਾਇ ਜੀ[੧]। ਐਸੋ ਦਾਨ ਦੇਬੋ ਕੌਨ ਦੈਊ
ਸਤਿਗੁਰੂ ਬਿਨਾਂ ਔਰ ਕਉ ਨ ਜਾਚੀਏ ਬਿਨਾਂ ਗੋਬਿੰਦ ਰਾਇ ਜੀ ॥੧੧॥
ਅਸੁਰ ਬਿਦਾਰਿਬੇ ਕੋ ਸੁਰਪਤਿ ਪਾਰਿਬੇ ਕੋ, ਭਗਤ ਉਧਾਰਿਬੇ ਕੋ ਮੁਕਤਿ
ਕੀ ਜਰੀ ਹੈ[੨]। ਅਰਿ ਦਲ ਭੰਜਿਬੇ ਕੋ,ਗਾੜ੍ਹੇ ਗੜ੍ਹ ਗੰਜਿਬੇ ਕੋ[੩] ਸਭਿ ਸੁਖ
ਸੰਜਿਬੇ ਕੋ[੪] ਮਹਾਂ ਸੁਖ ਭਰੀ ਹੈ। ਕਰਤਿ ਕਲੋਲ ਗੁਰ ਗੋਬਿੰਦ ਕੇ ਕਰ
ਮਾਂਹਿ ਚੱਕ੍ਰ[੫] ਸਾਥ ਹੂੰ ਤੇ ਮਾਰਿਬੇ ਕੀ ਬਿਧਿ ਪਰੀ ਹੈ।ਫਤੇ ਕੀ ਨਿਸ਼ਾਨੀ ਯਹਿ
ਪੂਰਬ ਜਨਮ ਹੂੰ ਕੀ ਤਬਿ ਹੁਤੀ ਗਦਾ ਅਬਿ ਸ਼ਯਾਮ ਰੰਗ ਛਰੀ ਹੈ[੬] ॥੧੨॥
ਕੁੰਜ ਕੁੰਜ ਗਲਿਨਿ ਬਜਾਈ ਬਨ ਬਾਂਸਰੀ ਸੀ[੭] ਉਨਹੀ ਕੇ ਸੰਗ ਸੋਈ
ਸਾਰਦਾ ਕਹਤਿ ਹੈ[੮]। ਜਮਨਾ ਕੇ ਤਟ ਬੰਸੀ ਬਟ ਕੇ ਨਿਕਟ ਸੋਈ ਤਟ
ਸਤੁਦ੍ਰਵ ਆਨਿ ਸਾਹਿਬੀ ਕਰਤਿ ਹੈ[੯]।ਦੇਖੋ ਭੂਪ ਭੂਪਨਿ ਕੇ ਭੂਮ ਕੇ ਭਗਤ
ਲੋਗੋ, ਭਾਗ ਯਾ ਛਰੀ ਕੇ ਮੋ ਸੋਂ ਕਹਿਬੇ ਬਨਤਿ ਹੈ[੧੦]।ਕਾਨ੍ਹ ਹ੍ਵੈ ਕੈ ਔਤਰਯੋ
ਤੋ ਮੁੱਖ ਹੀ ਰਹੰਤਿ ਲਾਗੀ, ਗੋਬਿੰਦ ਹ੍ਵੈ ਔਤਰਯੋ ਤੋ ਹਾਥ ਹੀ ਰਹਿਤ ਹੈ
॥੧੩॥ ਕਬਿੱਤ ॥ ਪੂਰਨ ਪੁਰਖ ਅਵਤਾਰ ਆਨਿ ਲੀਨਿ ਆਪ, ਜਾਂਕੇ ਦਰ-
ਬਾਰ ਮਨ ਚਿਤਵੈ ਸੋ ਪਾਈਏ। ਘਟਿ ਘਟਿ ਬਾਸੀ,ਅਬਿਨਾਸ਼ੀ ਨਾਮ ਜਾਂਕੋ
ਜਗ, ਕਰਤਾ ਕਰਨਹਾਰ ਸੋਈ ਦਿਖਰਾਈਏ[੧੧]। ਨੌਮੇ ਗੁਰ ਨੰਦ ਜਗ
ਬੰਦ, ਤੇਗ ਤਯਾਗ ਪੂਰੇ[੧੨] ਮੰਗਲ ਸੁ ਕਬਿ ਕਹਿ ਮੰਗਲ ਸੁਥਾਈਏ[੧੩]*।

[੧]ਅਕਾਸ਼ ਤਕ ਕਪੜੇ (ਆਪਦੇ ਬਖਸ਼ੇ) ਪ੍ਰਿਥ੍ਵੀ ਤੇ ਛਾ ਗਏ। [੨]ਜੜੀ ਬੂਟੀ ਹੈ। [੩]ਪੱਕੇ ਕਿਲੇ ਤੋੜਨੇ ਨੂੰ। [੪]ਕੱਠੇ ਕਰਨ ਲਈ। [੫]ਇਸ਼ਾਰਾ ਸੁਦਰਸ਼ਨ ਚੱਕ੍ਰ ਵਲ ਹੈ ਕਿ ਓਸ ਚੱਕ੍ਰ ਦੇ ਨਾਲ ਗਦਾ ਦੀ ਸ਼ਕਲ ਵਿਚ ਇਹ ਛੜੀ ਵਿਸ਼ਨੂੰ ਦੇ ਹੱਥਾਂ ਵਿਚ ਰਹੀ ਹੈ, ਗੁਰੂ ਜੀ ਨੂੰ ਕਵਿ ਇੱਥੇ ਵਿਸ਼ਨੂੰ ਰੂਪ ਵਰਣਨ ਕਰ ਰਿਹਾ ਹੈ। [੬]ਹੁਣ ਕਾਲੇ ਰੰਗ ਦੀ ਸੋਟੀ ਹੈ। [੭](ਬਿੰਦ੍ਰਾ) ਬਨ ਦੀ ਕੁੰਜ ਕੁੰਜ ਤੇ ਗਲੀ ਗਲੀ ਵਿਚ ਬਾਂਸਰੀ ਬਜਾਈ ਸੀ। [੮]ਸਾਰਦਾ ਕਵੀ ਕਹਿੰਦਾ ਹੈ ਕਿ ਉਹੋ (ਬਾਂਸਰੀ) ਹੀ ਹੁਣ ਉਨ੍ਹਾਂ ਦੇ ਨਾਲ ਹੈ (ਛੜੀ ਦੇ ਰੂਪ ਵਿਚ)। [੯]ਜਮਨਾਂ ਦੇ ਕਿਨਾਰੇ ਜੋ ਬਟ ਹੈ (ਓਥੇ ਜੋ) ਬੰਸੀ (ਬਜਾਉਂਦਾ ਸੀ) ਉਹੋ ਸਤਲੁਜ ਦੇ ਕਿਨਾਰੇ ਆਕੇ ਹੁਣ ਸਾਹਿਬੀ ਕਰ ਰਿਹਾ ਹੈ। (ਅ) ਬੰਸੀ ਬੱਟ ਦੇ ਨੇੜੇ (ਜੋ ਵਿਚਰਦਾ ਸੀ)ਉਹੋ ਹੁਣ......। [੧੦]ਹੇ(ਸਿੰਘਾਸਣ ਤੇ ਵਿਰਾਜੇ)ਰਾਜਿਆਂ ਦੇ ਰਾਜੇ (ਗੁਰੂ ਜੀ !) ਤੇ ਹੇ ਪ੍ਰਿਥਵੀ ( ਤੇ ਵੈਠੇ) ਭਗਤ ਜਨੋ (ਸਾਧ ਸੰਗਤ ਜੀ) ਦੇਖੋ ਇਸ ਛੜੀ ਦੇ ਭਾਗ ਮੈਨੂੰ ਕਹਿਣੇ ਹੀ ਬਣੇ ਹਨ। [੧੧]ਬ੍ਰਹਮਾ ਦਾ ਰਚਨਹਾਰ ਭਾਵ ਪ੍ਰਮਾਤਮਾ ਉਸੇ ਨੂੰ ਦੇਖੀਦਾ ਹੈ। [੧੨]ਨਾਵੇਂ ਗੁਰਾਂ ਦੇ ਸਪੁੱਤ੍ਰ ਜਿ ਜਗਤ ਦੇ ਬੰਦਨ ਕਰਨੇ ਯੋਗ ਤਿਆਗ ( ਵਾਹੁਣ ਤੇ ਮਾਯਾ ) ਤਿਆਗਨ ਵਿਚ ਪੂਰੇ। [੧੩]ਮੰਗਲ ਕਵੀ ਕਹਿੰਦਾ ਹੈ ਕਿ ਇਸ ਥਾਂ ਤੇ ਕੁਸ਼ਲ ਹੈ। [ ਜਾਪਦਾ ਹੈ ਕਿ ਮੰਗਲ ਕਵੀ ਕਿਸੇ ਮਿੱਤ੍ਰ ਕਵੀ ਨੂੰ ਲਿਖ ਰਿਹਾ ਹੈ ਕਿ ਏਥੇ ਸੁਖ ਸਾਂਦ ਹੈ ਤੇ ਜੇ ਤੁਸਾਂ ਨੂੰ ਸੁਖੀ ਹੋਣ ਦੀ ਲੋੜ ਹੈ ਤਾਂ ਏਥੇ ਆ ਜਾਓ]।

*ਪਾਃ—ਸੁਨਾਈਏ।

ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ,ਚਾਹੈ ਜੋ ਅਨੰਦ ਤੌ ਅਨੰਦ ਪੁਰਿ ਆਈਏ[1] ॥ ੧੪ ॥ ਕਬਿੱਤ ॥ ਦ੍ਵਿੱਜਨ ਕੇ ਦਲ, ਜੋਗੀ ਜੰਗਮ ਜਮਾਤ ਦ੍ਵਾਰ, ਬੰਦੀ ਜਨ ਕਿਤਕ ਹੈਂ[2], ਜਗਤ ਮੈਂ ਜਾਂਹਿ ਕੀ। ਸ਼ੁਭਾ ਸ਼ੁਭ ਲੇਤਿ ਦੇਤਿ ਲੱਛਨਕੋ ਲੱਛ ਰੋਜ ਦੇਖਿ ਦੇਖਿਸੁਧਿ ਭੂਲ ਜਾਤਿ ਸੁਰਨਾਹਿ ਕੀ[3]। ਗੋਬਿੰਦ ਗੁਰੂ ਕੋ ਦਾਨ ਮਾਲਮ ਜਹਾਨ ਭਯੋ[4], ਭਿੱਛਕ ਕੀਏ ਹੈਂ ਭੂਪ, ਪਰਵਾਹ ਨ ਕਾਹਿ ਕੀ*। ਬਲਿ, ਬੈਨ, ਬਿੱਕ੍ਰਮ ਨ ਭੋਜ ਹੂ ਮੈਂ ਮੌਜ ਐਸੀ ਜਾਂਕੀ ਏਕ ਮੌਜ ਨਵ ਰੋਜ ਪਾਤਸ਼ਾਹਿ ਕੀ[5]॥੧੫॥ਕਬਿੱਤ॥ਰਾਵਨ ਤੇ ਛੀਨਿ ਦਈ ਬਖਸ਼ ਬਿਭੀਖਣ ਕੋ, ਬਾਵਨ ਹ੍ਵੈ ਬਾਂਧਯੋ ਬਲਿ[6] ਜਬਿ ਤੁਮ ਚਾਹੀ ਹੈ। ਕਬਿ ਚਾਰਮੁਖ ਰਚਯੋ ਥੰਭ ਬੀਚ ਨਰਸਿੰਘ ਪ੍ਰਹਿਲਾਦ ਜੂ ਕੀ ਪੈਜ ਪੂਰਨ ਨਿਬਾਹੀ ਹੈ[7]। ਗੁਰੂ ਜੀ ਗੁਬਿੰਦ ਰਾਇ ਚਾਹੋ ਤੁਮ ਸੋਈ ਕਰੋ, ਬੂਝਿ ਦੇਖੋ ਬੇਦ ਇਸ ਬਾਤ ਕੋ ਉਗਾਹੀ ਹੈ[8]। ਔਰ ਪਾਤਸ਼ਾਹੀ ਸਭਿ ਲੋਗਨਿ ਕੇ ਪਾਤਸ਼ਾਹੁ, ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ ॥੧੬॥ਕਬਿੱਤ॥ ਭਾਵੈਂ ਜਾਇ ਤੀਰਥ ਭ੍ਰਮਤਿ[9] ਸੇਤੁ ਬੰਦ ਹੂ ਲੌ, ਭਾਵੈ ਜਾਇ ਕੰਦਰਾ ਮੈਂ ਕੰਦ ਮੂਲ ਖਾਈਏ ।। ਭਾਵੈਂ ਦੇਹਿ ਦ੍ਵਾਰਕਾ ਦਗਧ ਕਰੇ ਛਾਪੇ ਲਾਇ[10] ਭਾਵੈਂ

---

[1]ਭਾਵ ਗੁਰੂ ਜੀ ਆਨੰਦ ਦੇ ਦਾਤਾ ਹਨ ਜੇ ਆਨੰਦ ਦੀ ਲੋੜ ਹੈ ਤਾਂ ਅਨੰਦਪੁਰ ਆਓ। [2](ਜਿਸਦੇ) ਦੁਆਰੇ ਤੇ ਬ੍ਰਾਹਮਣਾਂ ਦੇ ਦਲ, ਜੋਗੀ ਜੰਗਮਾਂ ਦੀਆਂ ਜਮਾਤਾਂ, ਕਿਤਨੇ ਹੀ ਯਸ਼ ਗਾਇਣ ਵਾਲੇ ਹਨ। [3]ਜਗਤ ਵਿਚ ਜਿਸਦੀ ਸ਼ੋਭਾ (ਹੋ ਰਹੀ ਹੈ ਕਿ) ਖੁਸ਼ੀ ਨਾਲ ਦਿੰਦੇ ਹਨ (ਗੁਰੂ ਜੀ ਤੇ) ਲੈਂਦੇ ਹਨ (ਯਾਚਕ) ਲੱਖਾਂ ਦੇ ਲੱਖ ਕਿ ਵੇਖ ਵੇਖਕੇ ਇੰਦ੍ਰ ਦੀ ਹੋਸ਼ ਭੁੱਲ ਜਾਂਦੀ ਹੈ। [4]ਜਹਾਨ ਨੂੰ ਮਾਲੂਮ ਹੋ ਗਿਆ ਹੈ। [5](ਪਿਛਲੇ ਸਮੇਂ) ਬਲਿ, ਬੇਨ, ਬਿੱਕ੍ਰਮ ਤੇ ਭੋਜ ਰਾਜਿਆਂ ਵਿਚ ਓਹ ਬਖਸ਼ਿਸ਼ ਨਹੀਂ ਹੈਸੀ, (ਜੋ ਗੁਰੂ ਜੀ ਦੇ ਹੈ ਤੇ ਅਜ ਕਲ) ਪਾਤਸ਼ਾਹਾਂ ਦੇ ਨੌ ਰੋਜ ਜੈਸੀ ਬਖਸ਼ਿਸ਼ ਗੁਰੂ ਜੀ ਦੀ ਇਹ (ਰੋਜ਼ ਦੀ) ਬਖਸ਼ਿਸ਼ ਦੇ ਸਮਾਨ ਹੁੰਦੀ ਹੈ [ਨੌ ਰੋਜ=ਸਾਲ ਦਾ ਨਵਾਂ ਦਿਨ, ਜੋ ਈਰਾਨੀ ਹਿਸਾਬ ਮੂਜਬ ੨੨ ਮਾਰਚ ਤੇ ਢੁੱਕਦਾ ਹੈ। ਪਾਤਸ਼ਾਹ ਦਾ ਨੌ ਰੋਜ਼=ਪਾਤਸ਼ਾਹ ਦੀ ਵਰ੍ਹੇ ਗੰਢ ਯਾ ਗੱਦੀ ਨਸ਼ੀਨੀ ਦੇ ਜਸ਼ਨ ਦਾ ਦਿਨ]। (ਅ) 'ਨਵੀਂ ਤੋਂ ਨਵੀਂ ਤੇ ਰੋਜ ਰੋਜ ਬਖਸ਼ਿਸ਼ ਮਿਲਦੀ ਹੈ' ਇਹ ਅਰਥ ਵੀ ਲਾਉਂਦੇ ਹਨ। [6]ਬਾਵਨ ਅਵਤਾਰ ਹੋਕੇ ਬੱਧਾ ਬਲਿ ਰਾਜਾ ਨੂੰ। [7]ਬ੍ਰਹਮਾ ਨੇ ਥੰਮ੍ਹੇ ਵਿਚ ਨਰ ਸਿੰਘ ਕਦੋਂ ਰਚਿਆ ਸੀ (ਪਰ ਤੁਸਾਂ ਨਰ ਸਿੰਘ ਰੂਪ ਧਾਰਕੇ) ਪ੍ਰਹਲਾਦ ਦੀ ਪੂਰਨ ਪੈਜ ਨਿਬਾਹੀ ਸੀ। [ਪ੍ਰਹਿਲਾਦ ਦੇ ਪਿਉ ਨੇ ਵਰ ਲਿਆ ਹੋਇਆ ਸੀ ਕਿ ਬ੍ਰਹਮਾ ਦੇ ਰਚਿਆਂ ਵਿੱਚੋਂ ਮੈਂ ਕਿਸੇ ਦੇ ਹੱਥੋਂ ਨਾ ਮਰਾਂ ਸੋ ਨਰਸਿੰਘ ਉਸਦੀ ਰਚਨਾਂ ਤੋਂ ਬਾਹਰ ਸੀ]। [8]ਵੇਦ ਇਸ ਗੱਲ ਦੀ ਉਗਾਹੀ ਹੈ ਕਿ ਜੋ ਤੁਸੀਂ ਚਾਹੋ ਕਰ ਸਕਦੇ ਹੋ। [9]ਫਿਰੀਏ। [10]ਛਾਪੇ ਲੁਆਕੇ ਦੇਹ ਸਾੜੇ।

*ਪਾਃ–ਪਰਵਾਹਿ ਨਾਹਿ ਕਾਹਿ ਕੀ।

ਕਾਸ਼ੀ ਮਾਂਹਿ ਜਾਇ ਜੁੱਗ ਲੌ ਬਸਾਈਏ*।ਭਾਵੇਂ ਪੂਜੋ ਦੇਹੁਰੇ ਦਿਵਾਲੇ ਸਭਿ ਜੱਗ ਹੂੰਕੇ,ਭਾਵੇਂ ਖਟ ਦਰਸ਼ਨ ਕੇ ਭੇਖ ਮੈਂ ਫਿਰਾਈਏ। ਜੌ ਤੂੰ ਚਾਹੇਂ ਮਨ-ਸਾ ਕੋ ਮੰਗਲ ਤੁਰਤ ਫਲ[੧] ਗੋਬਿੰਦ ਗੁਰੂ ਕੀ ਏਕ ਮੌਜ[੨] ਹੂੰ ਮੈਂ ਪਾਈਏ ॥੧੭॥ ਸਮੁੰਦਰ ਦੇ ਵਾਰ ਪਾਰ, ਵਿੱਚ ਮਹੀ ਮੰਡਲ ਦੇ, ਜੈਂਦਾ[੩] ਜਸ ਦੇਸ਼ ਦੇਸ਼ ਸੱਭੇ ਲੋਕ ਗਾਂਵਦੇ। ਸੇਂਵਦੇ ਭਿਖਾਰੀ ਸੇਈ ਹੋਂਦੇ ਨੀ ਹਜ਼ਾਰੀ[੪] ਹੁਣ, ਵਾਰੀ ਵਾਰੀ ਪਢਿਕੇ ਕਬਿੱਤ ਨੀ ਸੁਨਾਂਵਦੇ। ਚਾਰੋਂ ਹੀ ਬਰਨ ਖਟ ਦਰ-ਸ਼ਨ ਜੈਂਦੇ ਦ੍ਵਾਰ 'ਮੰਗਲ ਸੁ ਕਬਿ' ਮਨ ਇੱਛਾ ਫਲ ਪਾਂਵਦੇ। ਵੇਖੀਂ ਬਲ ਵਾਂਗੂੰ ਕੋਈ ਛਲੀ ਗੁਰੂ ਗੋਬਿੰਦ ਜੀ ਇਕ ਲੈ ਲੈ ਜਾਂਦੇ ਇਕ ਲੇਵਣੇ ਨੂੰ ਆਂਵਦੇ[੫] ॥੧੮॥ ਤੋ ਸੋ ਬੈਰ ਬਾਂਧਿ ਬੈਰੀ ਧੀਰ ਨ ਧਰਤਿ ਕਹੂੰ, ਧੌਂਸਾ ਕੀ ਧੁੰਕਾਰ ਧਰਾਧਰ ਧਸਕੱਤਿ ਹੈਂ[੬]†। ਦਲ ਕੇ ਚਲਤਿ ਮਹਿ ਹਾਲਤਿ[੭], ਹਲਤਿ ਕੋਲ, ਕੂਰਮ ਕਹੱਲ[੮],ਫਨੀਫਨਿ ਨ ਸ਼ਕੱਤਿਹੈ[੯]।ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਜੀ ਤੇਰੇ ਭਯਭੀਤ ਭਾਰੀ ਭੂਪ ਸਸਕੱਤਿ ਹੈਂ[੧੦]। ਹੋਤਿ ਭੂਮਚਾਲ[੧੧],ਦਿਗਪਾਲ ਪਾਇਮਾਲ ਹੋਤਿ[੧੨], ਹਲਕੇ ਹਹੱਲ ਹਾਥੀ ਮਾਥੇ ਮਸਕੱਤਿ ਹੈਂ[੧੩]‡ ॥੧੯॥ ਕਬਿੱਤ ॥ ਮਹਾਂਬਾਹੁ ਬੀਰ ਗੁਰੂ ਗੋਬਿੰਦ

---

[੧]ਹੇ ਮੰਗਲ ਕਵੀ ਜੇ ਤੂੰ ਭਾਵਨੀ ਦਾ ਤੁਰਤ ਫਲ ਚਾਹੁੰਦਾ ਹੈਂ ਤਾਂ। [੨]ਬ੍ਰਖਸ਼ਿਸ਼। [੩]ਜਿਸ (ਗੁਰੂ ਗੋਬਿੰਦ ਸਿੰਘ ਜੀ) ਦਾ। [੪]ਭਿਖਾਰੀ ਹਜ਼ਾਰਾਂ ਵਾਲੇ ਹੋ ਜਾਂਦੇ ਨੀ। [੫]ਹੇ ਗੁਰੂ ਗੋਬਿੰਦ ਸਿੰਘ! ਵੇਖੀਂ ਮਤਾਂ ਕੋਈ (ਦਾਨ ਦੇ ਬਹਾਨੇ) ਬਲ ਵਾਂਗੂੰ ਤੁਸਾਨੂੰ ਛਲ ਨਾ ਜਾਵੇ (ਕਿਉਂਕਿ ਉਥੇ ਤਾਂ ਯਾਚਕ ਇਕ ਆਇਆ ਸੀ ਤੇ ਏਥੇ) ਇਕ ਲੈ ਲੈ ਜਾਂਦੇ ਇਕ ਲੈਣ ਨੂੰ ਹੋਰ ਆ ਰਹੇ ਹਨ ਭਾਵ ਅਨੰਤ ਯਾਚਕ ਹਨ। [ਸੂਚਨਾ—ਦ੍ਰਿਸ਼ਟਾਂਤ ਦਾ ਇਕ ਅੰਗ ਕੇਵਲ ਦਾਨ ਦੀ ਬਹੁਲਤਾ ਮਾਤ੍ਰ ਦਾ ਲੈਣਾ]। [੬]ਨਾਲ ਪਹਾੜ ਕੰਬਦੇ ਹਨ। [੭]ਫੌਜ ਦੇ ਟੁਰਿਆਂ ਪ੍ਰਿਥਵੀ ਹਿਲਦੀ ਹੈ। [੮]ਹਿਲਦਾ ਹੈ ਸੂਰ ਤੇ ਕੱਛੂ ਨੂੰ ਘਬਰਾ ਪੈ ਜਾਂਦਾ ਹੈ। [ਕਹੱਲ=ਕਾਹਲ, ਘਬਰਾ। ਸੂਰ ਕੱਛੂ ਤੋਂ ਮੁਰਾਦ ਧਰਤੀ ਹੇਠਲੇ ਸੂਰ ਕੱਛ ਦੀ ਹੈ]। [੯]ਸ਼ੇਸ਼ਨਾਗ ਦੇ ਫਨਾਂ ਵਿਚ ਸ਼ਕਤੀ ਨਹੀਂ ਰਹੀ ਹੈ। [੧੦]ਭਾਰੇ ਰਾਜੇ ਸਹਿਕਦੇ ਹਨ। [੧੧]ਭੁਚਾਲ। [੧੨]ਦਿਗਪਾਲ ਦੁਖੀ ਹੁੰਦੇ ਹਨ [ਫਾ:, ਪਾਮਾਲ=ਦੁਖੀ, ਮੁਸੀਬਤ ਜ਼ਦਹ]। [੧੩](ਅਪਣੇ ਅਪਣੇ ਹਲਕਿਆਂ ਵਿਚ ਭਾਵ) ਦਿਸ਼ਾ ਵਿਚ ਓਹੀ ਦਿਗਪਾਲ) ਹਾਥੀ ਡਰੇ ਹੋਏ (ਆਪ ਨੰਗੇ) ਮੱਥੇ ਰਗੜਦੇ ਹਨ। (ਅ) ਹਾਥੀਆਂ ਦੇ ਹਲਕੇ (ਸਮੁਦਾਇ) ਡਰਕੇ ਮੱਥੇ (ਧਰਤੀ ਤੇ) ਰਗੜਦੇ ਹਨ। *ਪਾ:—ਭਾਵੇਂ ਜਾਇ ਦ੍ਵਾਰਕਾ ਦਗਧ ਦੇਹ ਕਰੇ ਛਾਪੇ ਲਾਇ, ਭਾਵੇਂ ਕਾਂਸ਼ੀ ਮਾਹਿ ਜੁੱਗ ਲੌ ਬਸਾਈਏ। †ਪਾ:—ਧੁੰਦਕਾਰ ਕਾਹੂੰ ਧਰਾ ਧਸਕਤ ਹੈਂ।

‡ਇਨ੍ਹਾਂ ਛੰਦਾਂ ਵਿਚ ਦਿਗਪਾਲਾਂ ਦਾ ਦਹਿਲਨਾ, ਸ਼ੇਸ਼ਨਾਗ ਕੱਛੂ ਆਦਿਕਾਂ ਦਾ ਹਿੱਲ ਪੈਣਾ ਬਲ ਤੇ ਬਿਭੀਛਣ ਆਦਿਕਾਂ ਦਾ ਘਬਰਾ ਜਾਣਾ ਆਦਿਕ ਪ੍ਰਸੰਗ ਕਵੀਆਂ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਤਿਹਾਰੇ ਰੋਸ ਬੈਰਿਨਿ ਕੀ ਬਧੂ ਬਨ ਬਨ ਬਿਲਖਾਨੀ ਹੈਂ[੧]। ਕਰੋ ਨ ਗਵਨ ਭੂਲ ਭਵਨ ਕੇ ਭੀਤਰ ਤੇ ਚਢਤੀ ਪਹਾਰ ਨਿਰਾਧਾਰ ਅਕੁਲਾਨੀ ਹੈਂ[੨]। ਸੁੰਦਰ ਸਰੋਜਮੁਖੀ[੩]ਦੁਖੀ ਭਈ ਭੁੱਖ ਪਯਾਸ, ਪਤਿਨਿ ਸੋਂ ਖੀਝੇਂ ਕਹੇਂ ਮੋਤਨ ਮਹਿਂ ਪਾਨੀ ਹੈ[੪]। ਚੰਦ ਸੀ ਚਕੋਰ ਜਾਨੈਂ, ਬਿੰਬ ਸੇ ਸੂਆ ਕੈ ਮਾਨੈਂ, ਕੋਕਲ ਸੀ ਕਾਕ, ਨਾਗ ਮੋਰਨ ਕੀ ਮਾਨੀ ਹੈਂ[੫]* ॥ ੨੦ ॥ ਜਿਨ ਕੋ ਪ੍ਰਤਾਪ ਪਰਿਪੂਰਨ ਪੁਹਮਿ[੬] ਪਰਿ ਸੋਊ ਤੇਰੇ ਚਰਨ ਕੋ ਕਰਤਿ ਬਖਾਨ ਹੈਂ।ਜਿਨੈ ਚਾਹ ਚੱਕ੍ਰਵੇ ਚਕਿਤਹੋਤਿਹੈਂਸਰਾਮ ਤੇਊ ਤੇਰੇ ਚਾਹਿਬੇ ਕੇ ਧਾਰਤਿ ਧਿਆਨਹੈਂ[੭]। ਜਿਨ ਕੋ ਬਿਜਯ ਪਾਰਾਵਾਰ ਪਾਰ ਦੇਖੀਯਤਿ ਪ੍ਰਬਲ ਪ੍ਰਚੰਡ ਸੁਨੇ ਜ਼ਾਹਰ ਜਹਾਨ ਹੈਂ[੮]। ਜਿਨ ਕੌ ਨ ਦਰਬਾਰ ਪਾਯਤਿ ਮਹੀਨਿਕ ਲੌਂ† ਤੇਊ ਤੇਰੇ ਦਰਬਾਰ ਦੇਖੇ ਦਰਵਾਨ ਹੈਂ[੧੦] ॥੨੧॥ ਕਬਿੱਤ ॥ ਕਰਨ ਸੇ ਦਾਤਾ ਹੋ,

---

[੧]ਦੁਖੀ ਹਨ। [੨](ਜਿਨ੍ਹਾਂ ਨੇ ਕਦੇ)ਭੁੱਲਕੇ ਘਰ ਦੇ ਅੰਦਰੋਂ ਬਾਹਰ ਜਾਣਾ ਨਹੀਂ ਕੀਤਾ ਸੀ ਓਹ ਹੁਣ ਇਕੱਲਿਆਂ ਪਹਾੜ ਤੇ ਚੜ੍ਹਦੀਆਂ ਬਿਆਕੁਲ ਹੋ ਰਹੀਆਂ ਹਨ। ( ਅ ) ਤੁਸੀਂ ਆਪਣੇ ਘਰੋਂ ਬਾਹਰ ਨਾ ਜਾਇਆ ਕਰੋ ਨਹੀਂ ਤਾਂ ਓਹ ਪਹਾੜਾਂ ਤੇ ਚੜ੍ਹਦੀਆਂ ਘਬਰਾ ਉਠਣਗੀਆਂ। [੩]ਕਵਲਮੁਖੀ। [੪]ਮੋਤੀਆਂ ਦੇ ਆਬ ਨੂੰ ਪਾਣੀ ਸਮਝਦੀਆਂ ਹਨ [ ਜੌਹਰੀ ਰਤਨਾਂ ਦੀ ਆਬ ਨੂੰ ਪਾਣੀ ਬੀ ਆਖਦੇ ਹਨ]। [੫]ਚਕੋਰ (ਉਨ੍ਹਾਂ ਦੇ ਮੁਖੜੇ ਨੂੰ) ਚੰਦ ਪਿਆ ਸਮਝਦਾ ਹੈ ਤੇ ਤੋਤਾ ਹੋਠਾਂ ਨੂੰ ਕੁੰਦਰੂ ਫਲ ਤੇ ਕਾਂ (ਉਹਨਾਂ ਦੀ ਅਵਾਜ਼ ਤੋਂ ਉਹਨਾਂ ਨੂੰ) ਕੋਇਲ ਤੇ ਮੋਰ (ਉਨ੍ਹਾਂ ਦੀ ਗੁਤ ਨੂੰ) ਨਾਗਨੀ ਸਮਝ ਰਹੇ ਹਨ (ਐਸੀਆਂ ਸੁੰਦਰ ਹਨ)। [੬]ਪ੍ਰਿਥਵੀ। [੭]ਜਿਨ੍ਹਾਂ ( ਰਿਖੀਆਂ ਮੁਨੀਆਂ ਸਿੱਧਾਂ) ਨੂੰ ਚੱਕ੍ਰਵਰਤੀ ਰਾਜੇ ਦੇਖਕੇ ਚੱਕ੍ਰਿਤ ਹੁੰਦੇ ਹਨ, ਓਹ ਆਪ ਦੇ ਦਰਸ਼ਨਾਂ ਲਈ ਧਿਆਨ ਧਾਰਦੇ ਹਨ। [੮]ਜਿਨ੍ਹਾਂ ਦੀ ਫਤਹ ਸਮੁੰਦਰੋਂ ਪਾਰ ਦੇਖੀਦੀ ਹੈ ਤੇ ਜਿਨ੍ਹਾਂ ਦਾ ਪ੍ਰਬਲ ਤੇਜ ਜਗਤ ਵਿਚ ਪ੍ਰਗਟ ਸੁਣੀਦਾ ਹੈ। [ਪਾਰਾਵਾਰ=ਸਮੁੰਦਰ]। [੯]ਜਿਨ੍ਹਾਂ (ਰਾਜਿਆਂ) ਦੇ ਦਰਬਾਰ ਵਿਚ (ਜਾਣਾ ਨਹੀਂ) ਪਾ ਸਕੀਦਾ ਮਹੀਨਿਆਂ ਤਕ। [੧੦]ਓਹ ( ਰਾਜੇ ) ਤੇਰੇ ਦਰਵਾਜੇ ਤੇ ਦਰਬਾਨ ਤੱਕੀਦੇ ਹਨ। (ਅ) ਦਰਵਾਜ਼ੇ ਤੇ ਉਡੀਕਦੇ ਦੇਖੀਦੇ ਹਨ। *ਇਸ ਛੰਦ ਵਿਚ ਗੁਰੂ ਜੀ ਦੀ ਕਿਸੇ ਕਰਨੀ ਦਾ ਜ਼ਿਕਰ ਨਹੀਂ, ਵੈਰੀਆਂ ਦੇ ਘਰੀਂ ਗੁਰੂ ਜੀ ਦੇ ਰੁਸੇਵੇਂ ਮਾਤ੍ਰ ਦੀ ਖਬਰ ਸੁਣਕੇ ਘਬਰਾ ਪੈ ਜਾਣ ਦਾ ਰੂਪਕ ਅਤਯੋਕਤੀ ਅਲੰਕਾਰ ਵਿਚ ਬੱਧਾ ਹੈ। †ਪਾ:—ਮਨ ਹੀਨਕ ਲੌਂ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]

ਗੁਰੂ ਜੀ ਦੀ ਜੰਗੀ ਤਾਕਤ ਤੇ ਬੀਰਰਸੀ ਪ੍ਰਾਗੱਲਭਤਾ ਦੇਅਤਿਸ਼ੇ ਪ੍ਰਭਾਵ ਨੂੰ ਦੱਸਣ ਲਈ ਬੰਨ੍ਹੇ ਹਨ ਕਿ ਵੈਰੀ ਤੇ ਨਰ ਵੈਰੀ ਤਾਂ ਘਬਰਾਉਂਦੇ ਹਨ; ਉਹਨਾਂ ਦੀ ਅਤਿਸ਼ੇ ਪ੍ਰਾਗੱਲਭਤਾ ਪ੍ਰਿਥਵੀ ਦੇ ਹਰ ਭਾਗ ਹੇਠਾਂ ਤੇ ਦਿਸ਼ਾ ਤਕ ਜਾ ਅਸਰ ਕਰਦੀ ਹੈ ਤੇ ਇਕ ਵੇਰੀ ਓਹ ਵਯਕਤੀਆਂ ਵੀ ਦਹਿਲ ਉਠਦੀਆਂ ਹਨ ਕਿ ਜੋ ਅਵਤਾਰਾਂ ਦੀਆਂ ਪ੍ਰਿਯ ਤੇ ਆਗਯਾਕਾਰੀ ਹੁੰਦੀਆਂ ਹਨ। ਇਨ੍ਹਾਂ ਵਿਚ ਇਹ ਭਾਵ ਨਹੀਂ ਕਿ ਉਹ ਵਯਕਤੀਆਂ ਵਿਰੋਧੀ ਹਨ ਤੇ ਦੁਖੀ ਹੁੰਦੀਆਂ ਹਨ। ਦ੍ਰਿਸ਼ਟਾਂਤ ਦਾ ਇਕ ਅੰਗਲਈਦਾ ਹੈਤੇ ਇਕੋਅੰਗ ਏਥੇ ਬੀਰਰਸੀ ਪ੍ਰਭਾਵਮਾਤ੍ਰ ਦੇ ਅਸਰਦੀ ਵਿਸ਼ਾਲਤਾ ਦੇਦੱਸਣਦਾਹੈ।

ਬਿਧਾਤਾ[1] ਮਹੀ ਮੰਡਲ ਕੇ, ਬੈਰੀ ਕੇ ਬਿਹੰਡਨਿ[2], ਪ੍ਰਚੰਡ ਭੂਅ ਭਾਰ ਕੋ[3]। ਪੁਰਖ ਪੁਰਾਨ ਸੇ ਪੁਰਾਨਨ ਮੈਂ ਗਾਈਯਤਿ[4] ਸਾਰੇ ਗੁਰ ਗੋਬਿੰਦ ਅਧਾਰ ਨਿਰਾਧਾਰ ਕੋ[5]। ਜੌਨ ਤੇਰੀ ਕੀਰਤਿ ਜਗਾਤੋ ਜੰਬੂ ਦੀਪ ਕੈ ਕੈ, ਪਸਰੇ ਉਜਾਰੋ ਪਰਸਤਿ ਪਾਰਾਵਾਰ ਕੋ[6]। ਗੁਰਨਿ ਕੇ ਬੰਸ ਚਲਿ ਆਈ ਹੈ ਸਰਾਮ ਸਦਾ: ਗੁਨੀ ਸੋਂ ਉਦਾਰ, ਤੋਰਾਦਾਰ ਤਰਵਾਰ ਕੋ[7] ॥੨੨॥ ਕਬਿੱਤ ॥ ਸਤਿ-ਜੁਗ* ਪ੍ਰਬਲ ਪ੍ਰਗਟ ਪਰਸਰਾਮ* ਹ੍ਵੈ ਕੈ ਛੇਕ ਛਾਡੇ ਛੱਤ੍ਰੀ ਕਰ ਕਾਹੂੰਅੱਤ੍ਰ ਨਾ ਧਰਯੋ[8]। ਤ੍ਰੇਤੈ ਰਘੁਨਾਥ ਹ੍ਵੈ ਕੇ ਰਾਵਨ ਸਨਾਥ ਕੀਨੋ ਗੀਧਨ ਖੁਵਾਯੋ ਮਾਸ ਲੰਕਪਤਿ ਜੋ ਲਰਯੋ[9]†। ਦ੍ਵਾਪਰ ਕਨ੍ਹਾਈ ਬਨਿ[10] ਬਾਂਸਰੀ ਬਜਾਈ ਸੁਨਿ ਸੁਰਿ ਮੁਨਿ ਨਰ ਕਾਹੂ ਧੀਰ ਨ ਤਬੈ ਕਰਯੋ[11]। ਕਲਜੁਗ ਤਾਰਿਬੇ ਕੋ ਸਾਧਨ ਕੇ ਪਾਰਿਬੇਕੋ,ਸੁੰਦਰ ਸਰੂਪ ਗੁਰੂ ਗੋਬਿੰਦ ਹ੍ਵੈ ਅਵਤਰਯੋ॥੨੩॥ਸ੍ਵੈਯਾ। ਗੌਰਿ ਦੁਰਾਵਤਿ ਗੋਦ ਗਨੇਸ਼ਹਿ ਅੰਗ ਬਿਭੂਤ ਮਹੇਸ਼ ਮਲੈ ਨਿਤ[12]। ਸ਼ੋਰ ਪਰੇ ਦਿਗਪਾਲਨ ਕੈ ਭੁਵਪਾਲਨਕੇ ਮਨਮਾਂਹਿ ਨਹੀਂ ਥਿਤ[13]। ਦ੍ਵਾਰਮੁੰਦੇ ਪੁਰਿ ਸ਼ੱਤ੍ਰਨਿਕੇਗੁਰ ਗੋਬਿੰਦ ਖਯਾਲਹੀ ਖੱਗਗਹੇ ਇਤਿ[14]। ਹਾਥੀਨਸਾਥੀ

---

[1]ਰਚਣਹਾਰ। [2]ਨਾਸ਼ ਕਰਨ ਨੂੰ (ਅਤੇ)। [3]ਧਰਤੀ ਦੇ ਭਾਰ ਉਤਾਰਨ ਨੂੰ ਮਹਾਂ ਤੇਜੱਸ੍ਵੀ ਹੋ। (ਅ) ਪ੍ਰਿਥਵੀ ਤੇ ਭਾਰ ਰੂਪ ਜੋ ਵੈਰੀ ਹਨ ਉਹਨਾਂ ਦੇ ਨਾਸ਼ ਕਰਤਾ ਹੋ। [4]ਪੁਰਾਣਾਂ ਵਿਚ ਤੁਸੀਂ ਪੁਰਾਤਨ ਪੁਰਖ ਕਰਕੇ ਗਾਇਨ ਕੀਤੇ ਗਏ ਹੋ [ਸੰਸ:, ਪੁਰਾਤਨ ਪੁਰਖ=ਅਨਾਦੀ ਪਰਮਾਤਮਾਂ]। [5]ਆਪ ਨਿਆਸਰਿਆਂ ਦੇ ਆਸਰਾ ਹੋ। [6]ਜੰਬੂ (ਦੀਪ) ਵਿਚ ਆਪ ਦੀ ਜਿਸ ਕੀਰਤੀ ਨੂੰ ਅਸੀਂ ਦੀਵੇ ਬਣਾ ਬਣਾਕੇ ਜਗਾ ਰਹੇ ਹਾਂ, ਉਹ ਆਪ ਦੀ ਕੀਰਤੀ ਚਾਂਦਨੀ ਹੋਕੇ ਸੱਤਾਂ ਸਮੁੰਦਰਾਂ ਤੋਂ ਪਾਰ ਆਪਣਾ ਉਜਾਲਾ ਪਸਾਰ ਰਹੀ ਹੈ। [7]ਗੁਰੂ ਸਾਹਿਬਾਂ ਦੇ ਬੰਸ ਵਿਚ ਇਹ ਗਲ ਚਲੀ ਆਈ ਹੈ ਕਿ ਗੁਣੀਆਂ ਨਾਲ ਸਦਾ ਉਦਾਰ ਰਹੇ ਹਨ ਤੇ ਤਲਵਾਰ ( ਖਿੱਚਣ ਵਾਲੇ ਨੂੰ ) ਸਦਾ ਬੰਦੂਕ ਵਾਲੇ ਹੋਕੇ ਟੱਕਰਦੇ ਹਨ। [8]ਮੁਕਾਬਲੇ ਤੇ ਕੋਈ ਹੱਥ ਵਿਚ ਸ਼ਸਤ੍ਰ ਫੜਕੇ ਨਾ ਆਯਾ। [9]ਲੰਕਾਪਤੀ ਰਾਵਣ ਜਾਂ ਲੜਿਆ ਤਾਂ ਉਸ ਦੇ ( ਲਸ਼ਕਰ ਦਾ ) ਮਾਸ ਗਿੱਧਾਂ ਨੂੰ ਖੁਵਾਇਆ। [10]ਕ੍ਰਿਸ਼ਨ ਬਣਕੇ। [11]ਕਿਸੇ ਨੇ ਬੀ ਧੀਰਜ ਨਾ ਕੀਤਾ, ਭਾਵ ਸਾਰੇ ਮੋਹਤ ਹੋ ਗਏ। [12]ਪਾਰਬਤੀ ਗੋਦ ਵਿਚ ਗਨੇਸ਼ ਨੂੰ ਲੁਕਾਉਂਦੀ ਹੈ ਤੇ ਸ਼ਿਵ ਸਦਾ ਅੰਗਾਂ ਨੂੰ ਸੁਆਹ ਮਲਦਾ ਹੈ। [13]ਭਾਵ ਮਨ ਡੋਲ ਰਿਹਾ ਹੈ। [14]ਸ਼ੱਤ੍ਰੂ ਸ਼ਹਿਰਾਂ ਦੇ ਦਰਵਾਜ਼ੇ ਬੰਦ ਕਰ ਲੈਂਦੇ ਹਨ ( ਜਦੋਂ ) ਇਧਰ ਗੁਰੂ ਜੀ ਤਲਵਾਰ ਪਕੜਨ ਦਾ ਖਿਆਲ ਹੀ ਕਰਦੇ ਹਨ।

*ਸਤਿਜੁਗ ਦਾ ਅਵਤਾਰ ਪਰਸਰਾਮ ਨੂੰ ਲਿਖਣਾ ਰਾਮਾਯਣ ਅਨੁਸਾਰ ਉਕਾਈ ਹੈ। ਦੇਖੋ ਅਗਲਾ ਅੰਕ ੨੬ ਜਿਸ ਵਿਚ ਸਤਿਜੁਗ ਦਾ ਅਵਤਾਰ ਬਾਵਨ ਦੱਸਿਆ ਹੈ।

†ਪਾ:-ਜੋਰ ਲਰਯੋ।

ਸੰਭਾਰ ਸਕੈ ਕੋਊ ਚਾਲ ਪਰੇ ਚਤੁਰੰਗ ਚਮੂੰ ਚਿਤ[1]॥੨੪॥ਛਪਯ॥ਬਨ ਟੁਟ-
ਤਿ, ਗਿਰ ਫਟਤਿ, ਛੁਟਤਿ ਧੀਰਜ ਸੁ ਧਰਨ ਤਨ[2]।ਦਿੱਗਜ ਦਿਗ ਕਲ-
ਮਲਤਿ, ਹਲਤਿ ਤਲ ਸ਼ੇਖਨਾਗ ਮਨ[3]। ਉਡਿਯ ਰੇਨ ਹਯ ਖੁਰਨਿ ਸੂਰ
ਯਰ ਕਹੂੰ ਲੁੱਕਗਿਯ[4]।ਬਿਭੀਛਨ ਭਹਿਰਤਿ ਮੂੰਦਿਗੜ ਦ੍ਵਾਰ ਦੁਰਤਿ ਭਯ[5]।
ਕਰ ਗਹਿ ਕ੍ਰਿਪਾਣ ਗੋਬਿੰਦ ਗੁਰ ਜਬਿ ਸਲੋਹ ਪੱਖਰ ਸਜਤਿ[6]। ਕਲ-
ਮਲਤਿ ਹਰਤਿ ਪੁਰ ਚੱਕਵੈ ਸੁਘਰਨ ਛਾਡ ਘਰ ਤੇ ਭਜਤਿ[7]॥੨੫॥ ਕਬਿੱਤ
॥ ਸਤਿਜੁਗ ਬਾਵਨ ਸਰੂਪ ਹ੍ਵੈ ਨ ਉਪਜਤਿ, 'ਬਲਿ' ਕਰ ਜੱਗ੍ਯ ਸੁਰਪੁਰਿ
ਦੈਂਤ ਬਾਸਤੇ[8]। ਭਨਤਿ ਸੰਤੋਖ ਸਿੰਘ ਤ੍ਰੇਤੇ ਜੋ ਨ[9] ਰਾਮਚੰਦ, ਰਾਵਨ ਕੋ
ਰਾਜ ਰਹੇ ਕੋਊ ਨਾ ਬਿਨਾਸ਼ਤੇ[10]।ਦ੍ਵਾਪੁਰਿ ਮੈਂ ਸ਼ਯਾਮਘਨ ਹੋਤੇ ਨ ਕਰਤਿ
ਕੌਨ, ਦੋਖੀਨ ਕੋ ਦੁਖ, ਸੁਖ ਸੰਤਨ ਕੇ ਵਾਸਤੇ ? ਤੈਸੇ ਕਲੀ ਕਾਲ
ਮਾਹਿੰ ਗੁਰੂ ਰੂਪ ਹੋਵਤਿ ਨ, ਕੌਨ ਹਿੰਦਵਾਨੋ ਰਾਖਿ ਧ੍ਰਮ ਕੋ ਪ੍ਰਕਾਸ਼ਤੇ[11]।
॥੨੬॥ ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ, ਹੋਵਤੀ[12] ਕੁ-
ਚੀਲਤਾ ਕਿਤਾਬਨਿ ਕੁਰਾਨ ਕੀ। ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ

[1](ਸ਼ੱਤ੍ਰੂਆਂ) ਦੀ ਚਤੁਰੰਗਨੀ ਸੈਨਾਂ ਦੇ ਚਿਤਾਂ ਵਿਚ ਹਲ ਚਲ ਪੈ ਜਾਂਦੀ ਹੈ ਫਿਰ ਹਾਥੀ (ਰਥ ਘੋੜੇ ਤੇ) ਸਾਥੀ ਕਿਸੇ ਨੂੰ ਕੋਈ ਸੰਭਾਲ ਨਹੀਂ ਸਕਦਾ। (ਅ) (ਹਾਥੀਆਂ ਦੇ ਸਾਥੀ ਭਾਵ) ਮਹਾਵਤ ਹਾਥੀ ਨਹੀਂ ਸੰਭਾਲ ਸਕਦੇ, ਕੋਊ (ਕੋਈ ਬੀ, ਭਾਵ ਸਵਾਰ ਘੋੜਿਆਂ ਨੂੰ, ਰਥਵਾਨ ਰਥਾਂ ਨੂੰ, ਗੱਲ ਕੀ ਸਭ) ਚਤੁਰੰਗਨੀ ਸੈਨਾ ਚਾਲੇ ਪੈ ਜਾਂਦੀ ਭਾਵ ਉਠ ਭੱਜਦੀ ਹੈ। (ੲ) (ਫਿਰ ਜਦ ਗੁਰੂ ਜੀ) ਹਾਥੀ (ਤੇ ਸ੍ਵਾਰ ਹੋ ਜਾਣ ਤਦ ਤਾਂ ਦੇਖਦੇ ਸਾਰ) ਚਤੁਰੰਗਨੀ ਸੈਨਾ ਹੀ ਵੈਰੀ ਦੀ ਉਠ ਭਜਦੀ ਹੈ ਕੋਈ ਆਪਣੇ ਸਾਥੀ ਨੂੰ ਬੀ ਨਹੀਂ ਸੰਭਾਲ ਸਕਦਾ। [2]ਜੰਗਲਾਂ ਦੇ ਬ੍ਰਿਛ ਟੁਟਦੇ ਹਨ, ਪਹਾੜ ਫਟਦੇ ਹਨ ਤੇ ਧਰਤੀ ਦੇ ਦੇਹ ਧਾਰੀਆਂ ਦੇ ਧੀਰਜ ਛੁੱਟ ਜਾਂਦੇ ਹਨ। [3]ਦਿਗਪਾਲ ਹਾਥੀ ਕਲਮਲਾ ਜਾਂਦੇ ਹਨ, (ਪ੍ਰਿਥਵੀ ਦੇ) ਹੇਠ (ਪਾਤਾਲ ਵਿਚ) ਸ਼ੇਸ਼ਨਾਗ ਦਾ ਮਨ ਹਿੱਲ ਜਾਂਦਾ ਹੈ। [4]ਘੋੜਿਆਂ ਦੇ ਖੁਰਾਂ ਨਾਲ ਐਸੀ ਮਿੱਟੀ ਉਡਦੀ ਹੈ ਕਿ ਸ੍ਰੇਸ਼੍ਟ ਸੂਰਜ ਹੁਰੀਂ ਬੀ (ਮਾਨੋਂ) ਕਿਤੇ ਲੁਕ ਗਏ (ਜਾਪਦੇ ਹਨ)। [5]ਬਿਭੀਖਨ ਭੈ ਭੀਤ ਹੋਕੇ (ਲੰਕਾ) ਗੜ੍ਹ ਦਾ ਦੁਆਰ ਬੰਦ ਕਰ ਲੈਂਦਾ ਹੈ ਤੇ ਭੈ ਨਾਲ ਲੁਕ ਜਾਂਦਾ ਹੈ। [6]ਹਥ ਵਿਚ ਤਲਵਾਰ ਪਕੜਕੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਸ਼ਸਤ੍ਰ ਧਾਰੀ ਹੋਕੇ (ਘੋੜੇ ਦੀ) ਕਾਠੀ ਤੇ (ਆਕੇ) ਸਜਦੇ ਹਨ। [7]ਚੱਕ੍ਰਵਰਤੀ (ਇਹ ਸਮਝਕੇ ਕਿ ਸਾਡੇ) ਸ਼ਹਿਰ ਹੁਣੇ ਹਰਦੇ ਹਨ, ਘਾਬਰਕੇ ਵਹੁਟੀਆਂ ਨੂੰ ਬੀ ਛਡਕੇ ਘਰਾਂ ਤੋਂ ਉੱਠ ਭਜਦੇ ਹਨ। (ਅ) ਕਲਮਲਤ ਹਰਤਿ=ਘਬਰਾਕੇ ਤੇ ਸਾਵੇ ਪੀਲੇ ਹੋਕੇ"। [8]ਬਲਿ ਦੇ ਜੱਗ ਕਰਨ ਨਾਲ ਦੈਂਤ ਸੁਰਗਾਂ ਵਿਚ ਜਾ ਵੱਸਦੇ। [9]ਜੇ ਨਾਂ (ਹੁੰਦੇ)। [10]ਰਾਵਨ ਦਾ ਰਾਜ ਰਹਿੰਦਾ ਸਦਾ ਹੀ ਤੇ (ਰਾਖਸ਼) ਕਦੇ ਨਾ ਨਾਸ਼ ਹੁੰਦੇ। [11]ਹਿੰਦੂਆਂ ਦੇ ਧਰਮ ਨੂੰ ਰੱਖਕੇ ਧਰਮ ਦਾ ਕੌਣ ਪ੍ਰਕਾਸ਼ ਕਰਦਾ। [12]ਭਾਵ ਫੈਲ ਜਾਂਦੀ।

ਜਾਤੇ[1],ਬਰਨ ਗ਼ਾਰੱਕ ਜਾਤੇ[2]ਸਹਿਤ ਬਿਧਾਨ ਕੀ[3]।ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ, ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ। ਸ੍ਰੀ ਗੁਰੂ ਗੁਬਿੰਦ ਸਿੰਘ ਪਾਵਨ ਪਰਮ ਸੂਰ, ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ॥੨੭॥ਰਾਮ ਛੱਤ੍ਰਿ ਬੰਧ ਪਰ, ਰਾਮ ਦਸਕੰਧ ਪਰ, ਰਾਮ ਜਰਾ ਸਿੰਧ ਪਰ, ਤ੍ਰੈਜਨੋਂ ਨਰ ਸਿੰਘ ਹੈਂ[4]।ਰੁੱਦ੍ਰ ਜਿਉਂ ਮਾਰ ਪਰ[5], ਬੈਨਤੇਯ ਮਾਰ ਪਰ[6],ਪੌਨ ਦੀਪਮਾਰ ਪਰ[7], ਮਾਰ ਪਰ ਸਿੰਘ ਹੈ[8]। ਸੂਰ ਤਮ ਬ੍ਰਿੰਦ ਪਰ[9], ਸੂਰਰਣ ਦ੍ਵੰਦ ਪਰ[10],ਸੁਰਦਿੱਤੀ ਨੰਦ ਪਰ[11],ਦੂਜੇ ਨਰਸਿੰਘ ਹੈ[12]। ਕਾਲ ਸਰਬੰਸ ਪਰ[13],ਦਾਵ ਬਨ ਬੰਸ ਪਰ[14],ਤਨੋਂ ਮਲੇਛ ਬੰਸ ਪਰ[15] ਸ੍ਰੀ ਗੁਬਿੰਦ ਸਿੰਘ ਹੈਂ ॥੨੮॥ ਦੋਹਰਾ ॥ਸ੍ਰੀ ਗੁਰ ਦਸਹੁੰ ਸਰੂਪ ਕੀ ਮਹਿਮਾ ਮਹਾਂ ਮਹਾਨ। ਕਹਤਿ ਜਥਾ ਮਤਿ ਜੇ ਸੁ ਕਵਿ ਪਠਤਿ ਸੁਨਤਿ ਦੁਖ ਹਾਨਿ॥ ੨੯॥ ਸੀਪ ਨ ਸਿੰਧ ਉਲੀਚੀਏ[16], ਰਜ ਕਨ ਗਿਨੇ ਨ ਜਾਹਿਂ। ਸ੍ਰੀ ਗੁਰ ਗੋਬਿੰਦ ਸਿੰਘ ਕੀ* ਮਹਿਮਾਂ ਪਾਰ ਨ ਪਾਹਿ ॥ ੩੦ ॥ ਬਾਂਛਤਿ ਸੁਖ ਪਰਲੋਕ ਜੇ[17] ਸ਼ੁਭ ਗਨ ਸੁਨਿ ਲੇਂ ਧਾਰਿ[18]। ਤਿਨ ਪ੍ਰਸੰਨ ਹਿਤ ਗੁਰ ਕਥਾ ਮੈਂ ਬਰਨੀ ਬਿਸਤਾਰ ॥੩੧॥ ਮਹਿਖ[19], ਕੋਲ[20], ਖਰ[21], ਸ੍ਵਾਨ[22] ਮਿਲਿ ਚਹੈਂ ਮਲਿਨ ਕਰਿ ਰੰਗ। ਤਿਮ ਬਾਦੀ ਗੁਰ ਕਥਾ ਕੋ ਚਲੈ ਨ ਬਸ ਕੁਛ ਸੰਗ ॥੩੨॥ ਪਰ ਗੁਨ ਨਹੀਂ ਸਰਾਹਿਤੇ,ਅਪਨੇ ਮਹਿਂ ਗੁਨ ਨਾਹਿ। ਇਹਾਂ ਤਪੈ ਚਿਤ ਦੁਖ ਲਹੈ[23] ਮਰਹਿਂ ਨਰਕ ਮਹਿਂ ਪਾਹਿਂ ॥੩੩॥ ਰੁਤ ਪੂਰਨ ਅਬਿ ਪੰਚਮੀ ਕਵਿ

---

[1]ਧਰਮ ਗ਼ਾਰਕ ਹੋ ਜਾਂਦੇ। [2]ਡੁੱਬ ਜਾਂਦੇ। [3]ਬਿਧੀਆਂ ਸਹਤ [4](ਜਿਵੇਂ) ਪਰਸ ਰਾਮ ਛੱਤ੍ਰੀਆਂ ਦੇ ਬੰਨ੍ਹਣ (ਜਾਂ ਮਾਰਨ) ਪਰ, ਰਾਮ ਜਿਵੇਂ ਰਾਵਣ ਉਤੇ, ਬਲਰਾਮ ਜਿਵੇਂ ਜਰਾਸੰਧ ਉਤੇ, ਜਿਵੇਂ ਤਿੰਨੇ ਨਰਾਂ ਵਿਚ ਸਿੰਘ ਹੈਨ, ਭਾਵ ਨਰ ਸ਼ਿਰੋਮਣ ਹਨ। (ਅ) ਬੰਧੂ ਛੱਤ੍ਰੀ=ਨੀਚ ਛੱਤ੍ਰੀ। [5]ਜਿਵੇਂ ਸ਼ਿਵ ਜੀ ਕਾਮ ਉਤੇ। [6]ਗਰੁੜ ਸੱਪਾਂ ਉਤੇ। [7]ਹਵਾ ਜਿਵੇਂ ਦੀਪਮਾਲਾ ਪਰ। (ਅ) ਦੀਵੇ ਦੀ ਲਾਟ ਪਰ। [8]ਸ਼ੇਰ ਜਿਵੇਂ ਸ਼ਿਕਾਰ ਪਰ। [9]ਸੂਰਜ ਸਾਰੇ ਹਨੇਰੇ ਉਤੇ। [10]ਸੂਰਮਾ ਦ੍ਵੰਦ ਜੁੱਧ ਪਰ। [ਦ੍ਵੰਦ=ਦੋਂਹ ਪੁਰਸ਼ਾਂ ਦਾ ਪਰਸਪਰ ਜੁੱਧ। (ਅ) ਇਕ ਤੋਂ ਵਧ ਵੈਰੀਆਂ ਦੇ ਮੁਕਾਬਲੇ ਤੇ ਇਕੱਲਾ ਜੁੱਟ ਜਾਣਾ]। [11]ਸੁਰ ( ਬ੍ਰਾਹ ਅਵਤਾਰ ) ਹਰਿਨਕੱਸ਼ਜਪ ਪੁਰ। [12]ਦੂਜੇ (=ਹਿਰਨਕੱਸ਼ਜਪ ਦੇ ਦੂਜੇ ਭਰਾ ਹਰਨਾਕਸ਼ ਪਰ ਜਿਵੇਂ) ਨਰਸਿੰਘ ਸੀ। [13]ਕਾਲ ਜਿਵੇਂ ਸਭਨਾਂ ਪਰ। [14]ਦਾਵਾ ਅਗਨੀ ਬਾਸਾਂ ਦੇ ਬਨ ਪਰ। [15]ਮਲੇਛਾਂ ਦੇ ਬੰਸ ਪਰ। [16]ਸਿੱਪੀ ਨਾਲ ਸਮੁੰਦਰ ਖ਼ਾਲੀ ਨਹੀਂ ਜਾ ਸਕਦਾ। [17](ਜੋ) ਪਰਲੋਕ ਦੇ ਸੁਖ ਚਾਹੁੰਦੇ ਹਨ ਤੇ...... । [18]ਜੋ ਧਾਰ ਲੈਂਦੇ ਹਨ। [19]ਮਹੇਂ। [20]ਸੂਰ। [21]ਗਧੇ। [22]ਕੁੱਤੇ। [23]ਇੱਥੇ ਆਪਣੇ ਚਿਤ ਨੂੰ ਤਪਾਕੇ ਦੁੱਖ ਲੈਂਦੇ ਹਨ (ਓਹ)।

*ਪਾ:–ਸ੍ਰੀ ਗੁਬਿੰਦ ਸਿੰਘ ਕੀ ਕਥਾ।

ਸੰਤੋਖ ਸਿੰਘ ਕ੍ਰੀਨਿ। ਗੁਰ ਜਸ ਕਵਿਨਿ ਕਬਿੱਤ ਇਹ ਖੋਜਿ ਖੋਜਿ ਲਿਖਿ
ਦੀਨਿ॥ ੩੪ ॥ ਪਠਹੁ ਸੁਨਹੁ ਸ਼ਰਧਾ ਧਰਹੁ, ਹਰਹੁ ਭਰਮ, ਕਰਿ
ਪ੍ਰੇਮ। ਪਰਹੁ* ਸੁਮਗ, ਸਿਮਰਨ ਕਰਹੁ, ਲਹਹੁ ਸੁਗਮ ਹੀ ਛੇਮ॥ ੩੫॥
ਗੁਨਿਨਿ ਸੰਗ ਮਮ ਬੰਦਨਾ ਸੁਨਹੁੰ ਕ੍ਰੋਧ ਨਹਿੰ ਧਾਰਿ।ਜਹਾਂ ਭੂਲ ਮੋਤੇ ਪਰੀ
ਪਠੀਯਹਿ ਆਪ ਸੁਧਾਰਿ॥ ੩੬॥ ਗਿਰਾ ਕਰਨਿ ਅਪਨੀ ਸਫਲ ਜੁਗ
ਲੋਕਨਿ ਸੁਖ ਹੇਤ।ਗੁਰੂ ਕਥਾ ਬਰਨਨ ਕਰੀ ਚਾਰ ਪਦਾਰਥ ਦੇਤਿ॥੩੭॥
ਜੀਵਤਿ ਜਗ ਮਹਿੰ ਸੁਖ ਦਏ, ਬਾਂਛਤਿ ਪ੍ਰਾਪਤਿ ਕੀਨਿ। ਰਿਦੈ ਭਰੋਸ
ਪ੍ਰਲੋਕ ਕੋ ਹੋਇੰ ਸਹਾਇ ਪ੍ਰਬੀਨ[1] ॥੩੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ
ਪੰਚਮ ਰੁਤੇ ਗੁਰ ਜਸ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ 'ਗੁਰ ਮਹਿਮਾ ਕਵਿਤ'
ਪ੍ਰਸੰਗ ਨਾਮ ਦ੍ਵਿ ਪੰਚਾਸਤੀ ਅੰਸੂ॥੫੨॥



[ਪੰਜਵੀਂ ਰੁਤ ਸਮਾਪਤ ਹੋਈ।]



[1] ਰਿਦੇ ਵਿਚ ਭਰੋਸਾ ਹੈ ਕਿ ਪ੍ਰਲੋਕ ਵਿਚ ਸਹਾਈ ਹੋਣਗੇ ਸਕਲ ਗੁਣ ਸੰਪੰਨ (ਗੁਰੂ ਜੀ)
[ਪ੍ਰਬੀਨ=ਗੁਣ ਸੰਪੰਨ, ਭਾਵ ਸਕਲ ਗੁਣ ਸੰਪੰਨ] ਦੇਖੋ ਅਗਲੀ ਰੁਤ ਅੰਸੂ ੧ ਅੰਕ ੪ ਤੇ ੫
ਵਿਚ ਇਹੋ ਖਿਆਲ ਫੇਰ ਆਇਆ ਹੈ। *ਪਾ:-ਪਠਹੁ।

†ਇਸ ਰੁਤ ਦੇ ਸਾਰੇ ਅੰਸੂ ਅਸਲ ਵਿਚ ੫੨ ਹੀ ਠੀਕ ਹਨ ਪਰ ਛਾਪੇ ਤੇ ਲਿਖਤੀ
ਨੁਸਖਿਆਂ ਵਿਚ ੨੩ ਤੇ ੨੪ ਅੰਸੂ ਦੇ ਅੰਤ ਦੋਹੀਂ ਥਾਂਈਂ ੨੩ ਅੰਸੂ ਦੇਕੇ ਇਕ ਅੰਕ ਘਟਾਕੇ
ਸਾਰੇ ੫੧ ਲਿਖੇ ਹਨ। ਅਸਾਂ ਇਹ ਅਸ਼ੁੱਧੀ ਸ਼ੁਧ ਕਰਕੇ ਪਾਠਕਾਂ ਦੀ ਸੁਖੇਨਤਾ ਲਈ ਇਸ ਦੇ
ਅੰਕ ਤਰਤੀਬਵਾਰ ਕਰ ਦਿੱਤੇ ਹਨ।

# ਰੁਤਿ ਛੇਵੀਂ ਚੱਲੀ

## ੧ ਓ ਸਤਿਗੁਰ ਪ੍ਰਸਾਦਿ ॥ ਸ੍ਰੀ ਵਾਹਿਗੁਰੂ ਜੀ ਕੀ ਫਤੇ ॥
## ਅਥ ਖਸ਼ਟਮ ਰੁਤ ਕਥਨੰ ॥

੧ [ਮੰਗਲ—ਮਾਂਦਾਂ ਤੇ ਮਾਤਾ ਜੀ ਦੀ ਸਿਪਾਰਸ਼]।

ਦੋਹਰਾ ॥ ਸ੍ਰੀ ਗੁਰ ਚਰਨ ਸਰੋਜ ਕੋ ਸਮ ਜਹਾਜ ਕੇ ਪਾਇ।
ਬਿਘਨ ਉਦਧਿ ਤੇ ਪਾਰਿ ਭਾ ਧਯਾਵਤਿ ਸਹਜਿ ਸੁਭਾਇ ॥ ੧ ॥

**ਅਰਥ**—ਸ੍ਰੀ ਗੁਰੂ (ਸਾਹਿਬਾਨ ਦੇ) ਚਰਨ ਕਵਲਾਂ ਨੂੰ ਜਹਾਜ ਵਰਗੇ ( ਤਾਰਨਹਾਰ ) ਪਾਕੇ (ਮੈਂ ਉਨ੍ਹਾਂ ਚਰਨਾਂ ਦਾ) ਸਹਿਜ ਸੁਭਾਵ ਧਿਆਨ ਧਰਦਾ ਹੋਯਾ ਬਿਘਨਾਂ (ਰੂਪ) ਸਮੁੰਦ੍ਰ ਤੋਂ ਪਾਰ ਹੋ ਗਿਆ ਹਾਂ, ਭਾਵ ਗੁਰ ਪ੍ਰਤਾਪ ਸੂਰਜਗ੍ਰੰਥ ਦੀ ਹੁਣ ਸਮਾਪਤੀ ਨੇੜੇ ਹੈ।

**੧. ਇਸ਼੍ਟ ਗੁਰੂ**—ਦਸੋਂ ਗੁਰੂ ਸਾਹਿਬਾਨ ਦਾ—**ਮੰਗਲ**।

ਸ੍ਰੀ ਨਾਨਕ, ਅੰਗਦ ਗੁਰੂ, ਤ੍ਰਿਤੀ, ਚਤੁਰਥੋ ਰੂਪ।
ਪੰਚਮ, ਖਸ਼ਟਮ, ਸਪਤਮੋ, ਅਸ਼ਟਮ ਨਵਮ ਅਨੂਪ ॥੨॥
ਗੁਰੂ ਗੁਬਿੰਦ ਸਿੰਘ ਦਸਮ ਪ੍ਰਭੁ ਜਗ ਤਾਰਨ ਅਵਤਾਰ।
ਕਥਾ ਆਪਨੀ ਆਪ ਹੀ ਰਚੀ ਸਹਿਤ ਬਿਸਤਾਰ ॥ ੩ ॥
ਕਰਯੋ ਬਹਾਨੋ ਮੋਹਿ ਕਉ ਦਾਸ ਜਾਨਿ ਕਰਿ ਦੀਨਿ।
ਕਹਾਂ ਸ਼ਕਤਿ ਨਰ ਤਨ ਬਿਖੈ ਸੰਚਨ ਕਰਹਿ ਪ੍ਰਬੀਨ ॥੪॥
ਸਭਿ ਇੱਛਾ ਪੂਰਨ ਕਰੀ ਹਲਤ ਬਿਖੈ ਸੁਖ ਦੀਨ।
ਰਿਦੈ ਭਰੋਸਾ ਪਲਤਿ ਮਹਿੰ ਕਰਹਿੰ ਕਸ਼ਟ ਸਭਿ ਛੀਨ॥੫॥

**ਅਰਥ**—ਸ੍ਰੀ (ਗੁਰੂ) ਨਾਨਕ, ( ਗੁਰੂ ) ਅੰਗਦ, ਤੀਸਰੇ, ਚਉਥੇ ਰੂਪ, ਪੰਜਵੇਂ, ਛੇਵੇਂ, ਸੱਤਵੇਂ, ਅੱਠਵੇਂ ਤੇ ਅਨੂਪਮ ਨੌਵੇਂ (ਗੁਰੂ ਜੀ) ਤੇ ਦਸਵੇਂ ਪ੍ਰਭੂ ਗੁਰੂ ਗੋਬਿੰਦ ਸਿੰਘ ਜੀ ( ਜਿਨ੍ਹਾਂ ਦਸਾਂ ਸਤਿਗੁਰਾਂ ਨੇ) ਜਗਤ ਦੇ ਤਾਰਨ ਹਿਤ ਅਵਤਾਰ ਲਿਆ ਸੀ (ਉਨ੍ਹਾਂ ਨੇ) ਆਪਣੀ ਕਥਾ ਆਪ ਹੀ ਵਿਸਤਾਰ ਸਹਿਤ ਰਚਵਾ ਲਈ ਹੈ ॥ ੩ ॥

ਮੈਨੂੰ ਤਾਂ (ਆਪ ਨੇ ਆਪਣਾ) ਨਿਮਾਣਾ ਦਾਸ ਜਾਣਕੇ ਇਕ ਬਹਾਨਾ ਬਣਾਇਆ ਹੈ। (ਸ੍ਰੋਤਾ ਗਣੋ ! ਸੋਚੋ) ਕਿ (ਮੇਰੇ ਜਹੇ) ਨਰ ਤਨ ਵਿਚ ਇਤਨੀ ਸ਼ਕਤੀ ਕਿੱਥੇ ਸੀ (ਕਿ) ਪ੍ਰਬੀਨ (ਸਤਿਗੁਰਾਂ ਦਾ ਇਤਨਾ ਯਸ਼) ਇਕੱਠਾ ਕਰ ਸਕੇ ॥ ੪ ॥

ਇਸ ਲੋਕ ਵਿਚ ( ਸਤਿਗੁਰਾਂ ਨੇ ਮੇਰੀਆਂ ) ਸਾਰੀਆਂ ਇੱਛਾਂ ਪੂਰਨ ਕਰਕੇ ( ਪ੍ਰਤੱਖ ) ਸੁਖ ਦਿਤਾ ਹੈ (ਤੇ ਇਸ ਤਰ੍ਹਾਂ ਹੀ ਮੇਰੇ) ਰਿਦੇ ਵਿਚ ( ਪੱਕਾ ) ਭਰੋਸਾ ਹੈ ਕਿ ਪ੍ਰਲੋਕ ਵਿਚ ਵੀ (ਆਪਣੇ ਦਾਸ ਦੇ) ਸਾਰੇ ਕਸ਼ਟ ਨਾਸ਼ ਕਰਨਗੇ।

ਇਮ ਉਪਦੇਸ਼ਤਿ ਸਤਿਗੁਰੂ ਜਿਮ ਸਿੰਘਨਿ ਕੱਲਯਾਨ। ਉਮਗਯੋ ਉਰ ਅਨੁਰਾਗ ਜਿਨ ਦਏ ਅੱਗ੍ਰ ਗੁਰ ਪ੍ਰਾਨ॥੬॥ਪਠੇ ਦੂਤ ਗਿਰਪਤਿਨਿ ਜੇ ਸਾਰ ਕਿ ਝੂਠਿ ਸੁਨਾਇ। ਸਵਾ ਲਾਖ ਸੈਨਾ ਸਹਿਤ ਤਹਿਂ ਉਮਰਾਵ ਚਢਾਇ[1] ॥੭॥ ਚੌਪਈ ॥ ਸੈਦੇ ਖਾਂ ਪਠਾਨ ਚਢਿ ਆਯੋ। ਚਹੈ ਗੁਰੂ ਸੰਗ ਜੁੱਧ ਮਚਾਯੋ। ਉਤਰੀ ਆਨਿ ਥਨੇਸਰ ਨਗਰੀ। ਤੁਰਕਨਿ ਚਮੂੰ ਸਨਧਬਧ ਸਗਰੀ ॥੮॥ *ਇਤ ਗੁਰ ਘਰ ਤੇ ਹਟੇ ਮਸੰਦ। ਬੈਠੇ, ਧਨ ਸੰਗਤ ਤੇ ਬੰਦ। ਸ੍ਰੀ ਗੁਰ ਕਹਯੋ'ਮਸੰਦ ਨ ਮੇਰੇ।ਸਿੱਖਨਿ ਪਰ ਇਹ ਰਾਛਸ ਹੇਰੇ'॥੯॥ ਕਿਤਿਕ ਮਸੰਦ ਬੰਦਿ ਕਰ[2] ਕਹਯੋ। 'ਕਰੀ ਏਕ ਨੇ, ਦੁਖ ਸਭਿ ਲਹਯੋ। ਖਤਾ ਪ੍ਰਥਮ ਕੀ ਬਖਸ਼ਨ ਕਰੀਅਹਿ। ਅਪਨੇ ਜਾਨਿ ਦਯਾ ਉਰ ਧਰੀਅਹਿ ॥ ੧੦॥ ਅਬਿ ਤੇ ਜੋ ਸਿਖ ਕੇ ਘਰ ਜਾਇ। ਖੁਸ਼ੀ ਹੋਇ ਦੇ ਸੋ ਹਮ ਲਯਾਇਂ। ਸਗਰੇ ਮਾਰੇ ਏਕ ਪਿਛਾਰੀ[3]। ਅਬਿ ਬਰਤਹਿਂ ਗੁਰ ਬਚ ਅਨੁਸਾਰੀ'॥੧੧॥ ਸੁਨਿ ਸ੍ਰੀ ਮੁਖ ਤੇ ਤਬਹਿ ਉਚਾਰਾ। 'ਸਿੱਖ ਸਿਦਕ ਕੋ ਹੁਇ ਨਿਰਧਾਰਾ[4]। ਕਾਲ ਕਲੂ ਕੋ[5], ਸੁਨੀਅਹਿ ਭਾਈ! ਦੁਸ਼ਤਰ ਜੋ ਸਿੱਖੀ ਨਿਬਹਾਈ[6] ॥ ੧੨ ॥ ਕੁਛ ਘਾਟਾ ਧਨ ਕੋ ਗੁਰ ਘਰ ਨਹਿਂ। ਬਿਨ ਬੋਲੇ[7] ਨਹਿਂ ਗਮਨੋ ਸਿਖ ਗ੍ਰਿਹ'। ਗੁਰ ਕੋ ਹੁਕਮ ਬਿਦਤ ਭਾ ਜਬੈ। ਬੰਦ ਮਸੰਦ ਹੋਤਿ ਭੇ ਤਬੈ ॥੧੩॥ਦਾਰਿਦ ਭਯੋ, ਨਹੀਂ ਕੁਛ ਪਾਵਹਿਂ। ਸ੍ਰੀ ਗੁਜਰੀ ਢਿਗ ਨਿਤ ਚਲਿ ਆਵਹਿਂ। ਅਨਿਕ ਭਾਂਤਿ ਕੀ ਬਾਤ ਸੁਨਾਵੈਂ।ਕਰੈਂ ਫਿਰਾਦ ਕਲੇਸ਼ ਬਤਾਵੈਂ ॥੧੪॥ 'ਸੁਨਹੁ ਮਾਤ ਜੀ! ਰੀਤਿ ਹਮੇਸ਼ਾ।ਗੁਰ ਘਰ ਕੇ ਥੇ ਕਾਜ ਅਸ਼ੇਸ਼ਾ। ਜਬਿ ਕੀ ਕਰੀ ਕਾਰ[8] ਸਭਿ ਬੰਦ। ਸਨੇ ਸਨੇ ਪਰਿਗੇ ਸਭਿ ਮੰਦ[9] ॥ ੧੫॥ ਨਹੀਂ ਆਮਦਨ ਧਨ ਕੀ ਹੋਇ। ਦੇਨਿ ਲੇਨਿ ਪੁਨ ਕਿਮ ਕਰਿ ਹੋਇ?' ਇੱਤਯਾਦਿਕ ਨਿਤ ਮਾਤਾ ਪਾਸ।ਬ੍ਰਿੰਦ ਮਸੰਦ ਸੁ ਕਰੈਂ ਪ੍ਰਕਾਸ਼॥੧੬॥ ਕਹੇ ਤਿਨਹੁ ਕੇ ਇਕ ਦਿਨ ਮਾਈ। ਸੋਢੀ ਬੰਸ ਮੁਕਟ ਢਿਗ ਆਈ। ਕਹਤਿ ਭਈ 'ਬੇਟਾ! ਸੁਨਿ ਅਬੈ। ਕਿਮ ਸੰਸਾਰ ਕੋ ਕਾਰਜ ਨਿਭੈ ॥ ੧੭॥ ਕਿਮ ਲੰਗਰ ਸਿੰਘਨਿ ਕੋ ਹੋਇ। ਬੰਦਿ ਕਾਰ ਸੰਗਤਿ ਕੀ ਜੋਇ। ਸਿਰੇਪਾਉ ਲੇਂ ਸਿੱਖ ਬਡੇਰੇ। ਇੱਤਯਾਦਿਕ ਜੋ ਕਾਜ ਘਨੇਰੇ ॥ ੧੮ ॥ ਕਮ ਨਿਰਬਾਹੁ

[1] ਚੜ੍ਹਾਕੇ ਲਿਆਏ। [2] ਹੱਥ ਜੋੜਕੇ। [3] ਇਕ ਦੇ ਪਿੱਛੇ। [4] ਸਿੱਖੀ ਦੇ ਸਿਦਕ ਦਾ ਨਿਰਨਾ ਹੋ ਜਾਵੇਗਾ। [5] ਕਲਜੁਗ ਦਾ ਸਮਾਂ ਹੈ। [6] ਸਿੱਖੀ ਨਿਬਾਹੁਣੀ ਔਖੀ ਹੈ। [7] (ਸਿੱਖ ਦੇ) ਦੁਲਾਏ ਬਿਨਾਂ। [8] ਭਾਵ ਕਾਰ ਭੇਟ। [9] ਸਭ ਕੰਮ ਮੰਦੇ ਪੈ ਗਏ ਹਨ। *ਇਹ ਸੌ ਸਾਖੀ ਦੀ ੨੬ਵੀਂ ਸਾਖੀ ਹੈ।

ਬਿਨਾ ਧਨ ਆਏ। ਸਗਰੇ ਬਰਜਿ ਮਸੰਦ ਹਟਾਏ'। ਪਖ ਕੀ ਬਾਤ ਮਾਤ ਤੇ ਸੁਨੀ। ਗੁਰ ਕੇ ਰਿਦੇ ਭਈ ਰਿਸ ਘਨੀ॥ ੧੯ ॥ 'ਖੱਤ੍ਰੀ ਨਈਧੜ ਉੱਜੜ ਧੀਏ[1]! ਤ੍ਰਿਸ਼ਨਾ ਧਰਹਿਂ ਅਧਿਕ ਅਧਿਕੀਏ*।ਪੂਰਬ ਦੋਇ ਲਾਖ ਲੇ ਦਰਬਾ। ਧਰਯੋ ਛਪਾਇ ਖਜ਼ਾਨੋ ਸਰਬਾ ॥੨੦॥ ਨਹਿਂ ਲੰਗਰ ਸਿੱਖਨਿ ਤਿਸ ਮਾਂਹੀ[2]।ਭਲੇ ਸੰਭਾਰ ਰਾਖੀਯਹਿ ਤਾਂਹੀ[3]।ਜੋ ਸ਼ੱਤ੍ਰ ਹੈਂ ਤੁਰਕ ਹਮਾਰੇ। ਭਾਗ ਤਿਨਹੁ ਕੋ ਤਾਂਹਿ ਮਝਾਰੇ ॥੨੧॥ ਸਿੱਖੀ ਪਿਖੀ ਭੌਲੇ ਸਭਿ ਭਾਵਹੁ[4]। ਸਿੱਖਹੁ ਲੂਟ ਕੂਟ ਤੁਮ ਖਾਵਹੁ। ਭੂਖਾ ਸਤਿਗੁਰ ਕੋ ਪਰਵਾਰ*। ਜਿਤ ਕਿਤ ਤੇ ਕਰਿ ਲੇਹੁ ਅਹਾਰ'॥ ੨੨ ॥ ਸੁਨਿ ਕਰਿ ਡਰ ਉਰ ਸਿੰਘਨਿ ਧਾਰਾ। ਹਾਥ ਜੋਰਿ ਕਰਿ ਬਿਨੈ ਉਚਾਰਾ। 'ਰਾਵਰਿ ਬਾਕ ਰਾਮ ਕੇ ਬਾਨਾ। ਨਿਸ਼ਫਲ ਹੋਤਿ ਨਹੀਂ ਸਭਿ ਜਾਨਾ॥ ੨੩ ॥ ਕ੍ਰਿਪਾ ਕਰਹੁ ਸਭਿ ਕੌ ਰਖਿ ਲੀਜੈ।ਭਲੇ ਬਾਕ ਸਭਿ ਕੌ ਕਹਿ ਦੀਜੈ'।ਸੁਨਿ ਸ਼੍ਰੀ ਮੁਖ ਤੇ ਬਹੁਰ ਉਚਾਰੀ। 'ਬਾਬਾ ਨਾਨਕ ਜਗ ਗੁਰ ਭਾਰੀ॥ ੨੪ ॥ ਤਿਨਹੁ ਕਹੇ ਬਾਕਨ ਅਭਿਰਾਮੇ।—ਵਰਤੌਂਗਾ ਪਹਿਰੌਂ ਦਸ ਜਾਮੇ[5]†—। ਭਾਣਾ ਇਸੀ ਤਰ੍ਹਾਂ ਸਭਿ ਹੋਵੈ। ਕਰੀ ਪ੍ਰਮੇਸ਼ੁਰ ਕੀ ਕੋ ਖੋਵੈ?'॥੨੫॥ਸੁਨਿ ਮਾਤਾ ਤੂਸ਼ਨ ਹੁਇਰਹੀ।ਕਿਤਿਕ ਬਾਰ ਮਹਿਂ ਸੁਤ ਸਨ ਕਹੀ। 'ਭਲੀ ਕਰਨਿ ਮਹਿਂ ਹੋਈ ਬੁਰੀ। ਸੁਨਹੁ ਪੁੱਤ੍ਰ ਹਿਰਦੇ ਰਿਸ ਧਰੀ॥ ੨੬ ॥ ਦੋਨੋ ਥੋ ਬਰ ਦੀਨੋ ਸ੍ਰਾਪ। ਜਿਮ ਚੰਦਨ

---

[1]ਹੇ ਉੱਜੜ ਜਾਣੇ ਨੱਯੜ(ਸ਼ਾਹ ਦੇ) ਖੱਤ੍ਰੀਆਂ ਦੀਏ ਧੀਏ।[2]ਤਿਸ ਵਿਚੋਂ ਸਿੱਖਾਂ ਦਾ ਲੰਗਰ ਨਹੀਂ ਹੁੰਦਾ। [3]ਤਿਸ (ਧਨ) ਨੂੰ ਚੰਗੀ ਤਰ੍ਹਾਂ ਸੰਭਾਲ ਰਖੇ। [4](ਅਸਾਂ ਤਾਂ ਜਿਨ੍ਹਾਂ ਦੀ) ਸਿੱਖੀ ਵੇਖੀ ਹੈ ਉਹ ਸਾਰੇ ਸਾਨੂੰ ਭਲੇ ਭਾਂਵਦੇ ਹਨ। [5]ਦਸ ਜਾਮੇ ਹੀ ਪਹਿਰਕੇ ਵਰਤਾਂਗਾ।

*ਇਹ ਵਾਰਤਾ ਗੁਰਬਿਲਾਸ ਤੇ ਮਹਿਮਾ ਪ੍ਰਕਾਸ਼ ਵਿਚ ਨਹੀਂ ਹੈ। ਸ਼੍ਰੀ ਮੁਖਬਾਕ ਮਾਤਾ ਜੀ ਦੀ ਸ਼ਾਨ ਵਿਚ ਏਹ ਹੈਨ ਯਥਾ:—'ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧ ਜੋਗ ਸਾਧਨਾ ਸਾਧਾ। ਤਿਨ ਜੋ ਕਰੀ ਅਲਖ ਕੀ ਸੇਵਾ। ਤਾਂਤੇ ਭਏ ਪ੍ਰਸੰਨ ਗੁਰਦੇਵਾ'। ਮਾਤਾ ਨੂੰ ਐਸੇ ਉੱਚੇ ਕਥਨ ਕਰਨ ਵਾਲੇ ਗੁਰੂ ਜੀ ਨੇ ਆਸ ਨਹੀਂ ਕਿ ਐਸੇ ਵਾਕ ਆਖੇ ਹੋਣ, ਕਵਿ ਜੀ ਨੇ ਇਹ ਵਾਕ ਬੀ ਸੌ ਸਾਖੀ ਵਿਚੋਂ ਤਰਜਮਾ ਕੀਤੇ ਹਨ ਯਥਾ:—'ਨਯੜ ਉਜੜ ਧੀਏ'। (ਸੌ: ਸਾ:) ਵਿਸ਼ੇਸ਼ ਲਈ ਵੇਖੋ ਪਿੱਛੇ ਰੁਤ ੩ ਅੰ: ੪੮ ਦੀ ਹੇਠਲੀ ਟੂਕ।

†ਸੌ ਸਾਖੀ ਦੇ ਵਦਤੋਵਯਾਘਾਤ ਧਯਾਨ ਰੱਖਣੇ ਚਾਹੀਏ। 'ਦਸ ਜਾਮੇ ਪਹਿਰਕੇ ਵਰਤੌਂਗਾ' ਉਥੋਂ ਦਾ ਪਾਠ ਕਵਿ ਜੀ ਨੇ ਲਿਆ ਹੈ।ਫਿਰ ਸਾਖੀ ੭੮ ਵਿਚ ਕਿਹਾ ਹੈ; ਗਯਾਰਵਾਂ ਰੂਪ ਗੁਰੂ ਗ੍ਰੰਥ ਹੈ, ਏਹ ਮੰਨਕੇ ਫੇਰ ਯਾਰਵੇਂ ਮਨੁੱਖੀ ਜਾਮੇ ਧਰਨ ਦੇ ਉਥੋਂ ਵਾਕ ਕਹੇ ਹਨ। ਵਿਸ਼ੇਸ਼ ਲਈ ਵੇਖੋ ਰੁਤ ੫ ਅੰਸੂ ੩੯ ਅੰਕ ੫੨ ਦੀਆਂ ਹੇਠਲੀਆਂ ਦੋਵੇਂ ਟੂਕਾਂ ‡ ਤੇ §।

ਘਸਤੇ ਹੁਇ ਤਾਪ[੧]। ਸੁਤ ਕੋ ਦਾਵਾ ਕਰਿ ਮੈਂ ਆਈ। ਬਖਸ਼ਹੁ ਵਿਹੁ
ਸਭਿ ਕੋ ਬਡਿਆਈ ॥ ੨੭ ॥ ਸਿਖ ਸੇਵਕ ਤੁਮਰੋ ਪਰਵਾਰੂ। ਕਹੀਯਹਿ
ਜਿਮ ਪ੍ਰਾਪਤਿ ਸੁਖ ਭਾਰੂ'। ਗੁਰ ਬੋਲੇ:-'ਸੁਨਿ ਮਾਤ! ਮਹਾਂ ਹਿਤ[੨]! ਕਰਹੁ
ਖਾਲਸੇ ਕੋ ਤੁਮ ਸਾਬਿਤ[੩] ॥ ੨੯ ॥ ਰਹਿਤ ਕਹਤਿ ਕੇ ਸਹਤਿ ਅਚਾਰੀ।
ਬੀਚ ਖਾਲਸੇ ਜੋਤਿ ਹਮਾਰੀ। ਭਲੋ, ਖਾਲਸਾ ਹੀ ਸਭਿ ਕਰਿ ਹੈ। ਜਗਤ
ਰਾਜ ਜਿਨਕੇ ਅਨੁਸਰਿ ਹੈ[੪]'॥੨੯॥ਇਮ ਸੁਨਿ ਕਰਿ ਜਨਨੀ ਤਬਿ ਗਈ।
ਪਸ਼ਚਾਤਾਪ ਕਰਤਿ ਚਿਤ ਭਈ। ਬੈਠੀ ਜਾਇ ਕਿਤਿਕ ਸਿਖ ਆਏ।ਜਿਮ
ਬੀਤੀ ਤਿਮ ਬਾਤ ਚਲਾਏ ॥੩੦॥ 'ਕਠਨ ਸੁਭਾਵ' ਮਸੰਦਨਿ ਕਹਯੋ[੫]।
'ਜਿਨ ਕੇ ਮੋਹ ਲੇਸ਼ ਨਹਿਂ ਲਹਯੋ। ਕਰੈਂ ਬਚਨ ਸੋ ਜਾਤਿ ਨ ਖਾਲੀ।
ਤਤਛਿਨ ਫਲੈ ਸੁਖ ਕਿ ਦੁਖ ਨਾਲੀ ॥ ੩੧ ॥ ਬਿੱਪ੍ਰੈ ਕਹੈ, ਸ਼ਕਤਿ ਕਿਸ
ਮਾਂਹੀ[੬]? ਬੋਲੈ ਸਮੁਖ, ਅਧਿਕ ਡਰਪਾਹੀਂ[੭]। ਕਹਿਬੇ ਕੋ ਤੁਮ ਉਚਿਤ
ਬਿਸਾਲੇ[੮]। ਤਊ ਸ੍ਰਾਪ ਭਾ, ਰਿਸੇ ਕੁਢਾਲੇ'॥੩੨॥ਸ਼੍ਰੀ ਗੁਜਰੀ ਤਬਿ ਸਭਿਨਿ
ਸੁਨਾਇ।'ਅਲਪ ਬੈਸ ਤੇ ਜੇ ਜਿਦ ਪਾਇ[੯]। ਇਕ ਦਿਨ ਜਲ ਕ੍ਰੀੜਾ ਕਹੁ
ਕਰੈਂ।ਛੀਂਟਨਿ ਦੇਤਿ ਪਰਸਪਰ ਭਿਰੈਂ ॥੩੩॥ ਰਾਇ ਗੁਲਾਬ ਸ਼ਜਾਮ ਸਿੰਘ
ਆਦਿ। ਬਾਲਕ ਬਧ ਖੇਲੈਂ ਅਹਿਲਾਦ। ਜਰੇ ਜਵਾਹਰ ਜ਼ਾਹਰ ਜੋਤਿ।
ਬਹੁ ਮੋਲੇ ਕੰਕਨ ਕਰ ਹੋਤਿ ॥ ੩੪ ॥ ਜਲ ਮਹਿਂ ਏਕ ਕਟਕ[੧੦] ਗਿਰ
ਪਰਯੋ।ਨਹੀਂ ਨਿਹਾਰ ਸੰਭਾਰਨਿ ਕਰਯੋ।ਸ਼ੁਸ਼ਕ ਬਸਤ੍ਰ ਪਹਿਰੇ ਤਬਿ ਹੇਰਯੋ।
ਦਾਸਨ ਕਹਯੋ-ਕੜਾ ਜਲ ਗੇਰਯੋ-॥ ੩੫ ॥ ਗਿਨਯੋ ਨ ਕੁਛ ਆਏ ਢਿਗ
ਮੇਰੇ। ਬੂਝਨਿ ਕਰੇ ਹਾਥ ਜਬਿ ਹੇਰੇ। ਰਿਸ ਕਰਿ ਬਹੁਤ ਭਾਂਤਿ ਸਮੁਝਾਏ।
ਸਭਿ ਕੋ ਲੇ ਸਲਿਤਾ ਢਿਗ ਆਏ[੧੧] ॥ ੩੬ ॥ ਖੁਜਵਾਇਵ ਬਹੁ ਜਲ ਕੇ
ਮਾਂਹੀ। ਦੇਖਿ ਰਹੇ ਪਾਯੋ ਕ੍ਰਿਤ ਨਾਂਹੀ। ਮੈਂ ਕਰਿ ਕੋਪ ਕਹਯੋ ਢਿਗ ਤਹਾਂ।
-ਕਯੋਂ ਨ ਬਤਾਵਤ ਗੇਰਯੋ ਕਹਾਂ? ॥ ੩੭ ॥ ਦੁਰਲਭ ਵਸਤੁ ਦਰਬ ਬਹੁ

[੧]ਜਿਵੇਂ ਚੰਦਨ ਘਸਾਵਨ ਤੇ (ਹੋਣੀ ਸੀ ਠੰਢ ਪਰ ਹੋ ਜਾਏ) ਤਾਪ। [੨]ਮਹਾਨ ਹਿਤ ਵਾਲੀ ਮਾਤਾ ਜੀ! (ਅ) ਹਿਤ ਵਾਲੀ ਗਲ। [੩](ਸਾ+ ਬਿਤ=) ਉਹ ਧਨ ਤੁਸੀਂ ਖਾਲਸੇ ਦਾ ਕਰ ਦਿਓ। (ਅ) ਖਾਲਸੇ ਨੂੰ ਤੁਸੀਂ ਮਜ਼ਬੂਤ ਕਰੋ। [ਅ:, ਸਾਬਤ=ਮਜ਼ਬੂਤ ਕਾਇਮ]। (ੲ) ਖਾਲਸੇ ਵਿਚ ਨਿਸ਼ਚਾ ਰਖੋ ਬੀ ਭਾਵ ਕੱਢਦੇ ਹਨ। [੪]ਅਧੀਨ ਹੋਵੇਗਾ। [੫]ਭਾਵ ਮਸੰਦਾਂ ਨੇ ਭੀ ਆਕੇ ਮਾਤਾ ਜੀ ਨੂੰ ਕਹਿਆ ਕਿ (ਗੁਰੂ ਜੀ ਦਾ) ਸੁਭਾਵ ਕਰੜਾ ਹੋ ਗਿਆ ਹੈ। [੬]ਗੁਰੂ ਜੀ ਦੇ ਵਾਕ ਦੇ ਉਲਟ ਕਹੇ ਇਹ ਸ਼ਕਤੀ ਕਿਸ ਵਿਚ ਹੈ? [੭]ਸਨਮੁਖ ਬੋਲੇ (ਕੋਈ?) ਸਭ ਡਰਦੇ ਹਨ। [੮]ਤੁਸੀਂ ਕਹਿਣ ਨੂੰ ਬਹੁਤੇ ਯੋਗ ਸਾਓ। [੯]ਜ਼ਿਦ ਪੈਂਦੇ। [੧੦]ਕੜਾ। [੧੧](ਆਪ) ਆਏ।

ਕੇਰੀ। ਬਿਨ ਸੰਭਾਰ ਨੀਰ ਮਹਿੰ ਗੇਰੀ। ਇਕ ਤੌ ਪ੍ਰਥਮ ਸੰਭਾਰ ਨ ਕਰੀ। ਦੂਜੇ ਅਬਿ ਤੂਸ਼ਨਿ ਮੁਖ ਧਰੀ ॥ ੩੮ ॥ ਧਨ ਬਿਸਾਲ ਕੋ ਬਾਦਹਿ ਖੋਵਾ। ਕਹਾਂ ਬੁੱਧਿ ਤੁਮਰੀ ਕਹੁਹੋਵਾ–?[1]ਇੱਤਯਾਦਿਕ ਕਰਿ ਕੋਪ ਮਹਾਨਾ। ਧਰੀ ਮੌਨ ਰਿਸ ਕੈ ਸੁਨਿ ਕਾਨਾ ॥੩੯॥ ਦੂਜੋ ਕੰਕਨ ਹਾਥ ਮਝਾਰਾ। ਸਭਿ ਕੇ ਦੇਖਤਿ ਤੁਰਤ ਉਤਾਰਾ। ਕਰਿ ਬਲ ਬਾਹਨਿ ਦੂਰ ਬਗਾਯੋ। ਸਤੱਦ੍ਰਵ ਕੇ ਪ੍ਰਵਾਹ ਮਹਿੰ ਪਾਯੋ* ॥ ੪੦ ॥ ਸਕਲ ਬਿਲੋਕਤਿ ਬਹੁ ਬਿਸਮਾਏ।–ਕਹਾਂ ਕੀਨਿ ਕਟ ਦੂਤੀ ਬਗਾਏ ? ਕਈ ਹਜ਼ਾਰਨ ਤੇ ਜੋ ਬਨੇ। ਸੋ ਬਿਰਾਟਕਾ[1] ਸਮ ਮਨ ਗਨੇ–॥ ੪੧ ॥ ਬਹੁ ਕਹਿ ਰਹੀ ਕਹਾਂ ਪੁਨ ਹੋਇ[2]। ਕਟਕ ਜਰਾਊ ਦੋਇ ਸੁ ਖੋਇ। ਘਨ ਮਲਾਹ ਜਤਨ ਕਰਿ ਹਾਰੇ। ਅਪਰ ਲੋਕ ਬਹੁ ਜਲ ਮਹਿੰ ਬਾਰੇ ॥੪੨॥ ਕਰੇ ਉਪਾਇ ਨ ਪਾਯੋ ਕੋਈ। ਅਲਪ ਬੈਸ ਮਹਿੰ ਅਸ ਬੁਧਿ ਜੋਈ। ਸਦਾ ਸੁਭਾਉ ਰਹਯੋ ਇਸ ਬਿਧਿ ਕੋ। ਧਨ ਸੰਚਨਿ ਕੀ ਰਖੈਂ ਨ ਸੁਧਿ ਕੋ ॥ ੪੩ ॥ ਅਬਿ ਕਯਾ ਕੀਨਿ ਮਸੰਦ ਹਟਾਏ।–ਲਾਖਹੁੰ ਧਨ ਲਯਾਵਤਿ ਸਮੁਦਾਏ। ਦੇਸ਼ ਬਿਦੇਸ਼ਨਿ ਮਹਿੰ ਬਿਚਰੰਤੇ। ਖੋਜਿ ਖੋਜਿ ਸਿੱਖਨਿ ਘਰਵੰਤੇ[3] ॥੪੪॥ ਸਭਿ ਤੇ ਕਹਿ ਕਰਿ ਦੇ ਉਪਦੇਸ਼। ਆਨਹਿੰ ਧਨ ਕੋ ਸਦਾ ਵਿਸ਼ੇਸ਼। ਅਬਿ ਹਟਿ ਗਏ, ਕਹਾਂ ਧਨ ਐਹੈ? ਕਿਮ ਗੁਰ ਘਰ ਕੋ ਕਾਜ ਨਿਬੈ ਹੈ ॥ ੪੫ ॥ ਇਮ ਉਰ ਜਾਨਿ ਨਿਕਟ ਹੁਇ ਕਹਯੋ। ਇਸ ਤੇ ਸ੍ਰਾਪ ਦੁਖਦ ਹੀ ਲਹਯੋ। ਕੁਸ਼ਲ ਕਰਹਿ ਪਰਮੇਸ਼ੁਰ ਸਾਰੇ। ਕਹਿ ਮੈਂ ਰਹੀ ਨ ਬਹੁਰ ਨਿਵਾਰੇ[4] ॥ ੪੬ ॥ ਮਿਲਿ ਮਸੰਦ ਮਾਤਾ ਕੇ ਸੰਗ। ਕਹਿ ਸੁਨਿ ਜਾਨਯੋਂ–ਬਨਯੋਂ ਕੁਢੰਗ–। ਬਾਤ ਬਿਬਸ ਤੇ ਤੂਸ਼ਨਿ ਭਏ[5]। ਸੰਧਯਾ ਭਈ ਤਰਨਿ ਅਸਤਏ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੌ 'ਮਾਤਾ ਕੋ ਕਹਿਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥ ੧ ॥

੨. [ਸੈਦੇ ਖਾਂ ਜੰਗ ਕਰਨ ਆਇਆ]।

ਦੋਹਰਾ ॥ †ਖਾਨ ਪਾਨ ਕਰਿ ਸੁਪਤਿ ਭੇ ਅਰਧਿ ਗਈ ਜਬਿ ਰਾਤਿ। ਸਿੱਖ ਥਨੇਸਰ ਤੇ ਗਯੋ ਕਹੀ ਪਹੁੰਚ ਕੇ ਬਾਤ ॥ ੧ ॥ਚੌਪਈ॥ ਚੌਕੀਦਾਰ ਸਿੰਘ ਜੋ

[1]ਕੌਡੀ। [2]ਫਿਰ ਕੀ ਹੋ ਸਕਦਾ ਸੀ। [3]ਸਿੱਖਾਂ ਦੇ ਘਰਾਂ ਨੂੰ। [4]ਫਿਰ (ਸ੍ਰਾਪ) ਹਟਾਇਆ ਨਹੀਂ। [5]ਵਸੋਂ ਬਾਹਰੀ ਗਲ ਹੋਣ ਤੇ ਚੁੱਪ ਹੋ ਗਏ।

*ਸਾਖੀ ਇਉਂ ਬੀ ਕਰਦੇ ਹਨ ਕਿ ਮਾਤਾ ਜੀ ਦੇ ਪੁੱਛਣ ਪਰ ਕਿ ਕੜਾ ਕਿੱਥੇ ਸੁੱਟਿਆ ਨੇ ਆਪ ਨੇ ਦੂਜਾ ਕੜਾ ਜਲ ਵਿਚ ਦੂਰ ਸੁੱਟਿਆ ਤੇ ਕਹਿਣ ਲਗੇ ਕਿ ਪਹਿਲਾ ਕੜਾ ਐਦੇ ਕੁ ਡਿੱਗਾ ਸੀ।

†ਇਹ ਸੌ ਸਾਖੀ ਦੀ ੨੭ਵੀਂ ਸਾਖੀ ਹੈ।

ਖਰੇ। ਤਿਨ ਕੇ ਸੰਗ ਕਹਿਨ ਇਮ ਕਰੇ। 'ਸੈਦੇ ਖਾਂ ਪਠਾਨ ਚਢਿ ਆਵਾ। ਡੇਰਾ ਜ਼ਬਹਿ ਥਨੇਸਰ ਪਾਵਾ॥ ੨ ॥ ਮੈਂ ਤਬਿ ਸੁਨੀ ਲਰਨਿ ਕੋ ਚਲਞੋ। ਦਲ ਕੋ ਇਕ ਨਰ ਭੇਤੀ ਮਿਲਞੋ। ਤਬਿ ਹੀ ਤਜਿ ਪੁਰਿ ਕੋ ਮੈਂ ਧਾਯੋ।ਬਡੇ ਬੇਗ ਤੇ ਇਤ ਲਗਿ ਆਯੋ ॥ ੩ ॥ ਸੁਧਿ ਗੁਰ ਕੋ ਦਿਹੁ ਸਕਲ ਸੁਨਾਈ। ਸਵਧਾਨੀ ਬਿਧਿ ਕਰਹਿਂ ਲਰਾਈ। ਮੁਗ਼ਲ ਪਠਾਨ ਸਵਾ ਲਖ ਆਵਾ। ਮਹਿਦ ਜੰਗ ਕੋ ਸੰਗ ਬਨਾਵਾ॥੪॥ਪਹੁੰਚਹਿ ਆਨਿ ਅਨੰਦ ਪੁਰਿ ਕਾਲੀ[1]। ਸੁਧਿ ਦੇਬੇ ਹਿਤ ਆਇ ਉਤਾਲੀ'। ਤਬਿ ਸਤਿਗੁਰ ਕਰਿ ਸੌਚ ਸ਼ਨਾਨਾ। ਬੈਠੇ ਆਇ ਸੁ ਲਗਞੋ ਦਿਵਾਨਾ ॥੫॥ਅਖਿਲ ਖਾਲਸਾ ਜਬਿ ਚਲਿ ਆਯੋ। ਸ਼੍ਰੀ ਕਲਗ਼ੀਧਰ ਤਬਹਿ ਅਲਾਯੋ। 'ਸੈਨਾ ਸਿੰਘਨਿ ਕੀ ਅਬਿ ਸਾਰੀ। ਅਹੈ ਪੰਚ ਸੈ ਲੇਹੁ ਬਿਚਾਰੀ ॥ ੬ ॥ ਨਿਜ ਨਿਜ ਸਦਨ ਬ੍ਰਿੰਦ ਹੀ ਗਏ। ਆਇ ਸਕਹਿਂ ਨਹਿਂ ਰਣ ਕੇ ਭਏ[2]। ਸ਼ੱਤ੍ਰੁ ਪ੍ਰਬਲ ਸਵਾ ਲਖ ਆਯੋ। ਮੰਤ੍ਰ ਗਿਰੇ-ਸ਼ਨਿ ਮਿਲੇ ਪਕਾਯੋ॥੭॥ਰਾਜਨ ਕੀ ਸੈਨਾ ਬਹੁ ਆਵੈ। ਮਿਲਿ ਕਰਿ ਪੁੰਜ ਅਧਿਕ ਪ੍ਰਬਲਾਵੈ[3]।ਜੇ ਕਰਿ ਬਨੈ ਸੁਚੇਤੀ ਤੁਮ ਤੇ। ਲਰਨਿ ਹੇਤ ਸੋ ਭਨੀ-ਯਹਿ ਹਮ ਤੇ' ॥ ੮॥ ਸੁਨਤਿ ਖਾਲਸਾ ਅਖਿਲ ਉਚਾਰੇ। 'ਕਾਰਨ ਕਰਨ ਆਪ ਹੋ ਸਾਰੇ'। ਜਬਿ ਭੁਨਸਾਰ ਭਈ ਦਿਨ ਚਢਞੋ। ਸਿੰਘਨਿ ਬਿਖੇ ਬੀਰ ਰਸ ਬਢਞੋ ॥ ੯ ॥ ਸ਼ਸਤ੍ਰ ਬਸਤ੍ਰ ਨਿਜ ਤੁਰੰਗ ਸੰਭਾਲੇ। ਜ਼ੀਨ ਸਭਿਨਿ ਹੀ ਤਤਛਿਨ ਡਾਲੇ। ਭਈ ਪ੍ਰਭਾਤ ਤੁਰਕ ਦਲ ਆਏ। ਦੁੰਦਭਿ ਬਾਜੇ ਪੁਰਿ ਸੁਨਿ ਪਾਏ॥੧੦॥ਭਈ ਜੰਗ ਕੀ ਤਯਾਰੀ ਜਬੈ।ਮੈਮੂਖਾਂ ਪਠਾਣ ਇਕ ਤਬੈ।ਸ਼੍ਰੀ ਗੁਰ ਕੋ ਚਾਕਰ ਬਡ ਜੋਧਾ।ਜੰਗ ਸਮੈਂ ਲਖਿ ਕੈ ਧਰਿ ਕ੍ਰੋਧਾ॥੧੧॥ ਪ੍ਰਭੁ ਕੇ ਪਾਸ ਆਇ ਕਰਿ ਭਾਖਾ। 'ਪਾਤਿਸ਼ਾਹੁ ਜਿਸ ਹਿਤ ਤੁਮ ਰਾਖਾ।ਸੌ ਸੁਭਟਨਿ ਕੋ ਡੇਰਾ ਦੀਨਾ।ਸਭਿ ਕੋ ਜਮਾਦਾਰ ਮੁਝ ਕੀਨਾ ॥੧੨॥ ਨਿਮਕ ਆਪ ਕੋ ਖਾਇ ਵਿਸ਼ੇਖਹੁ। ਤਿਹ[4]ਬਹਾਦਰੀ ਕੋ ਅਬਿ ਦੇਖਹੁ'।ਸੁਨਿ ਪ੍ਰਸੰਨ ਕਲਗ਼ੀਧਰ ਹ੍ਵੈ ਕੈ। ਇਕ ਕਮਾਨ ਕੋ ਬਖਸ਼ਨ ਕੈ ਕੈ ॥ ੧੩ ॥ ਕਹਞੋ 'ਸ਼ਰੀਕ ਮਾਰਨੋ ਨੀਕੋ। ਸਨਮੁਖ ਆਇ ਕਰਤਿ ਰਣ ਹੀ ਕੋ'। ਦੁਤੀਓ ਸੈਦ ਬੇਗ ਉਮਰਾਊ। ਡੇਰਾ ਪੂਰਬ ਦੀਨ ਲੁਟਾਊ॥੧੪॥ਸੋ ਭੀ ਆਨਿ ਖਰੋ ਜਬਿ ਭਯੋ। ਸਤਿਗੁਰ ਪਾਤਿਸ਼ਾਹੁ ਪਿਖਿ ਲਯੋ। ਪੂਰਬ ਜਨਮ ਬਿਖੇ ਸਿਖ ਭਯੋ। ਸ਼੍ਰੀ ਨਾਨਕ ਸੰਗ ਮਿਲਿ ਮਗ ਲਯੋ॥੧੫॥ਤਿਸ ਕੋ ਭੀ ਬਖਸ਼ੇ ਗੁਰ

[1]ਕੱਲ। [2]ਜੰਗ ਦੇ ਹੋਣ ਤਕ। [3]ਬਹੁਤ ਪ੍ਰਬਲ ਪਏਗੀ। [4]ਤਿਸ (ਲੂਣ ਖਾਣ) ਦੀ।

ਆਯੁਧ। ਭਯੋ ਸੁਚੇਤ ਸੁ ਕਰਨਿ ਮਹਾਂ ਜੁੱਧ। ਅਪਨੋ ਸਿੱਖ ਜਾਨ ਹਿਤ ਕਰਯੋ। ਤਿਸ ਕੇ ਸਿਰ ਪਰ ਨਿਜ ਕਰ ਧਰਯੋ॥੧੬॥ਦੋਨਹੁਂ ਬਡੇ ਬੀਰ ਤਬਿ ਗਏ। ਨਿਕਸੇ ਸਿੰਘ ਸੰਗ ਸਭਿ ਲਏ। ਕਲਗ਼ੀ ਝੂਲਤਿ ਆਪ ਅਰੂਢੇ।ਕੋ ਨਹਿਂ ਲਖਹਿ ਜਿਨਹੁ ਗੁਨ ਗੂਢੇ॥ ੧੭ ॥ ਸਮੁਖ ਰਿਪੁਨਿ ਕੇ ਜਬਿ ਥਿਰ ਭਏ। ਰਾਜੇ ਤੁਰਕ ਸਕਲ ਮਿਲਿ ਗਏ।ਅਵਿਲੋਕਤਿ ਸਿੰਘਨ ਤਿਨ ਓਰ। ਗੁਰ ਸਨ ਕਹਯੋ 'ਖਰਚ ਰਣ ਥੋਰ'[੧] ॥ ੧੮ ॥ ਪ੍ਰਭੁ ਬੋਲੇ 'ਦ੍ਰਿਗ ਮੂੰਦਨ ਕਰੋ। ਖਰਚ ਲਰਾਈ ਪਿਖਿ ਹਿਤ ਧਰੋ'।ਗੁਰ ਕੇ ਕਹੇ ਮੂੰਦ ਦ੍ਰਿਗ ਲੀਨਿ। ਰਚਨਾ ਬਡੀ ਬਿਲੋਕਨਿ ਕੀਨਿ॥੧੯॥ ਲਾਖਹੁਂ ਹੀ ਦਲ ਚਢੇ ਨਿਹਾਰੇ। ਅਨਿਕ ਰੀਤ ਕੇ ਆਯੁਧਧਾਰੇ।ਕਿਤਿਕ ਤੁਰੰਗਨਿ ਪਰ ਚਢਿ ਰਹੇ।ਧਨੁਖ, ਤੁਪਕ, ਅਸਿ ਢਾਲਨਿ ਗਹੇ ॥ ੨੦ ॥ ਪੈਦਲ ਕੇਤਿਕ ਹੈਂ ਸਵਧਾਨੇ। ਹੇਤ ਜੰਗ ਕੇ ਰਿਸ ਉਰ ਠਾਨੇ। ਧੂਲ ਰੇਤ ਬਾਰੂਦ ਦਿਖਾਈ[੨]। ਗੁਲਕਾਂ ਜੇ ਪਾਥਰ ਸਮੁਦਾਈ[੩]॥੨੧॥ ਤਰਕਸ਼ ਤੀਰ ਪਰੇ ਦਿਸਿ ਆਵੈਂ। ਚਾਹਤਿ ਹੈਂ ਅਬਿ ਜੰਗ ਮਚਾਵੈਂ।ਦੇਖਿ ਦੇਖਿ ਸਭਿ ਸਿੰਘ ਅਨੰਦੇ। ਚਹਤਿ ਜੰਗ ਦੋਨੋ ਕਰ ਬੰਦੇ॥੨੨॥ ਮਸਤਕ ਟੇਕਿ ਚਮਕ ਕਰ ਪੜੇ[੪]।ਸ਼ੱਤ੍ਰੁਨਿ ਸਾਥ ਸਮੁਖਿ ਹੁਇ ਲੜੇ। ਖੁਸ਼ੀ ਹੋਇ ਕਰਿ ਸ਼ਸਤ੍ਰ ਚਲਾਏ। ਘਨ ਬਨਿ ਕੈ ਗੁਲਕਾਂ ਬਰਖਾਏ॥੨੩॥ਇਕ ਰੋੜੀ[੫] ਪਰ ਸਤਿਗੁਰ ਬੈਸੇ। ਦੇਖਹਿਂ ਜੰਗ ਪਰਯੋ ਬਡ ਜੈਸੇ। ਏਕ ਏਕ ਸਿਖ ਪਰ ਪਿਖਿ ਧਾਏ[੬]। ਸੌ ਸੌ ਤੁਰਕ, ਹੰਕਾਰਤਿ ਆਏ ॥੨੪॥ ਤੁਪਕ,ਤੀਰ,ਤਰਵਾਰ,ਕਟਾਰੀ। ਮਚੀ ਮਾਰ ਭੀਮਾ[੭] ਇਕ ਸਾਰੀ। ਗਿਰ ਗਿਰ ਪਰੈਂ ਘਾਇ ਕੋ ਖੈ ਕੈ। ਸ਼ੋਣਤਿ ਸੰਗ ਲਿਪਤਿ ਤਨ ਹ੍ਵੈ ਕੈ ॥੨੫॥ਕਬਿੱਤ॥ ਰਣ ਸਿੰਘ,ਸ਼ਨਾਮ ਸਿੰਘ, ਬੀਰ ਸਿੰਘ, ਦਯਾ ਸਿੰਘ, ਸੂਰਮਾ ਧਰਮ ਸਿੰਘ ਧਾਯੋ ਕਰਿ ਹੇਲ ਕੋ। ਸਾਹਿਬ ਸਿੰਘ, ਦੇਵਾਸਿੰਘ, ਔਰ ਭਾਈ ਟੇਕਸਿੰਘ, ਰਾਮਸਿੰਘ, ਹਰੀਸਿੰਘ, ਬਾਜੀ ਦੀਨ ਪੇਲ ਕੋ[੮]।ਮੋਹਕਮ ਸਿੰਘ, ਧੰਨਾਸਿੰਘ ਅਰੁ ਹੈ ਧਿਆਨਸਿੰਘ,ਗਯਾਨਸਿੰਘ,ਮਾਨਸਿੰਘ ਹੋਰ ਬਡ ਮੇਲਿ ਕੋ। 'ਮਾਰ ਮਾਰ' ਕਹੈਂ, ਅਰਿ ਮਾਰਿ ਮਾਰਿ ਗੇਰੈਂ ਸਿੰਘ, ਵਧਤਿ ਅਗੇਰੈ,ਪੈ

---

[੧]ਜੁੱਧ ਦਾ ਖਰਚ ਥੋੜਾ ਹੈ। [੨]ਧੂੜ ਤੇ ਰੇਤ ਬਰੂਦ ਹੋਕੇ ਦਿੱਸੀ। [੩]ਸਾਰੇ ਪੱਥਰ ਗੋਲੀਆਂ (ਹੋ ਦਿੱਸੇ)। [੪]ਵੇਗ ਨਾਲ (ਵੈਰੀ ਤੇ) ਪਏ। [੫]ਟਿੱਬਾ, ਟਿੱਲਾ। [੬](ਤੁਰਕ) ਧਾ ਕੇ (ਪਏ)। [੭]ਭਯਾਨਕ। [੮]ਘੋੜੇ ਦਬਾਕੇ ਲੈ ਚਲੇ। (ਅ) (ਬਾਜੀ=) ਜੰਗ ਰੂਪੀ ਖੇਲ ਨੂੰ ਦੱਬ ਚਾੜ੍ਹੀ।

ਪਿਛੇਰੈ ਜਿਮ ਖੇਲ ਕੌ[੧] ।੨੬॥ਦੋਹਰਾ॥ਸੈਦਬੇਗ ਗਹਿ ਸ਼ਸਤ੍ਰ ਕੋ ਵਧਯੋ ਔਰ
ਰਣ ਮਾਂਹਿ । ਹਰੀਚੰਦ ਗਿਰਪਤੀ ਕੋ ਮੀਆਂ ਸੈਚਗਸਾ ਜਾਂਹਿ॥੨੭॥ ਚੌਪਈ॥
ਪਟੇਬਾਜ ਦੋਨੋ ਬਡ ਜੋਧੇ । ਭਯੋ ਭੇੜ ਸਨਮੁਖ ਉਰ ਕ੍ਰੋਧੇ । ਖੜਗ ਸਿਪਰ
ਦੋਨਹੁੰ ਕਰ ਧਾਰੀ। ਭ੍ਰਾਂਤਿ ਅਨੇਕ ਘਾਤ ਬਿਸਤਾਰੀ ॥ ੨੮ ॥ ਬਾਂਏਂ
ਦਾਹਨੇ, ਪਾਛੇ, ਆਗੇ । ਵਿਚਰਤਿ ਦਾਵ ਕਰਨਿ ਬਹੁ ਲਾਗੇ । ਸਤਿਗੁਰ
ਆਦਿਕ ਪਿਖਹਿੰ ਤਮਾਸ਼ਾ । ਦੋਨਹੁੰ ਜੈ ਚਹਿ ਕਰਤਿ ਬਿਨਾਸ਼ਾ॥੨੯॥ਏਕ
ਪ੍ਰਹਾਰੈ ਦੂਤੀ ਬਚਾਵੈ । ਆਡਹਿੰ ਸਿਪਰ[੨] ਕ੍ਰਿਪਾਨ ਚਲਾਵੈਂ। ਦਾਵ ਅਨਿਕ
ਕਰਿ ਜੁੱਧ ਮਚਾਯੋ। ਕਟਹਿੰ ਅੰਗ ਨਹਿੰ ਥਾਉਂ ਛੁਟਾਯੋ[੩] ॥ ੩੦॥ ਸੈਦਬੇਗ
ਤਬਿ ਖੜਗ ਪ੍ਰਹਾਰਾ । ਹਰੀਚੰਦ ਗਹਿ ਸਿਪਰ ਸਹਾਰਾ । ਘਾਵ ਬਚਾਇ ਸੁ
ਆਪ ਚਲਾਯੋ । ਸੈਦਬੇਗ ਨੇ ਅੰਗ ਬਚਾਯੋ ॥ ੩੧ ॥ ਹਰੀਚੰਦ ਕੈ ਹਨ੍ਯੋ
ਕ੍ਰਿਪਾਨਾ । ਕਟ੍ਯੋ ਅੰਗ ਕਰਿ ਪ੍ਰਾਨਨਿ ਹਾਨਾ । ਪਿਖ੍ਯੋ ਲਰਾਈ ਮੈਂ ਜਬਿ
ਮਾਰ੍ਯੋ । ਦੀਨਬੇਗ[੪] ਤਬਿ ਆਨ ਵੰਗਾਰ੍ਯੋ॥੩੨॥ਫੇਰਤਿ ਸੈਫ[੫] ਆਨ ਕਰਿ
ਭਿਰ੍ਯੋ । ਸੈਦਬੇਗ ਸੋਂ ਸਨਮੁਖ ਅਰ੍ਯੋ। ਦੋਇ ਘਟੀ ਲਗ ਕੀਨ ਸੰਗ੍ਰਾਮਾ।
ਦੇਖਤਿ ਬਹੁ ਨਰ ਭਾ ਅਭਿਰਾਮਾ ॥੩੩॥ ਦੀਨਬੇਗ ਤਬਿ ਸੈਫ ਚਲਾਈ।
ਸੈਦਬੇਗ ਕੇ ਅੰਗ ਲਗਾਈ॥ਗਿਰ੍ਯੋ ਜੁੱਧ ਮਹਿੰ 'ਗੁਰ ਗੁਰ'ਸਿਮਰਤਿ । ਸ਼੍ਰੀ
ਪ੍ਰਭੁ ਖੁਸ਼ੀ ਕਰੀ ਚਿਤ ਹਰਖਤਿ ॥੩੪॥ ਮਹਾਂ ਕੌਤੂਹਲ[੬] ਸਭਿ ਨੈ ਹੇਰਾ।
ਸੁਰ ਪੁਰਿ ਮਹਿੰ ਤਿਨ ਕੀਨਿ ਬਸੇਰਾ । ਕ੍ਰਿਪਾ ਕਰੀ ਕਲਗ਼ੀਧਰ ਜਬੈ।
ਅਪਨੇ ਲੋਕ ਬਾਸ ਦਿਯ ਤਬੈ ॥੩੫॥ ਅਪਰ ਸਿੰਘ ਬਹੁ ਲਰਤਿ ਜੁਝਾਰੇ ।
ਪਰੇ ਤੁਰਕ ਜਨੁ ਗਿਰੇ ਮੁਨਾਰੇ । ਹਤਹਿੰ ਸ਼ਹੀਦ ਬੀਰ ਰਸ ਮਾਤੇ। ਸ਼੍ਰੋਣਤਿ
ਗਿਰਹਿ ਪ੍ਰਿਥੀ ਰੰਗ ਰਾਤੇ ॥੩੬ ॥ ਇਸ ਪ੍ਰਕਾਰ ਮਾਚ੍ਯੋ ਘਮਸਾਨ । ਲੋਥ
ਪੋਥਨਾ ਭਈ ਮਹਾਂਨ। ਬਾਇਸੁ[੭] ਜੰਬੁਕ[੮] ਕੰਕ[੯] ਕਰਾਲੇ । ਕੂਕਤਿ ਆਮਿਖ
ਖਾਇਂ ਬਿਸਾਲੇ॥੩੭॥ਛਾਤੀ ਮੂੰਡ ਫੁਟੈਂ ਲਗਿ ਗੋਰੀ।ਪਰ੍ਯੋ ਜੋਰ ਭਾਰੀ ਜੁਗ

---

[੧](ਮੂੰਹੋਂ) ਮਾਰੋ ਮਾਰੋ ਕਹਿੰਦੇ ਹਨ ( ਤੇ ਸ਼ਤ੍ਰੂ ਨੂੰ ) ਸਿੰਘ ਮਾਰਕੇ ਡੇਗਦੇ ਹਨ, ਵਧਦੇ ਹਨ ਅਗੇ ਫਿਰ ਪਿੱਛੇ ਆਉਂਦੇ ਹਨ, ਜਿਵੇਂ (ਸੌਂਚੀ ਆਦਿ) ਖੇਡ ਵਿਚ (ਕਰੀਦੀ ਹੈ)। ( ਅ ) ਐਉਂ ਬੀ ਕਰਦੇ ਹਨ:—( ਸਿੰਘ ) ਅਗੇ ਵਧਦੇ ਹਨ ( ਸ਼ਤ੍ਰੂਆਂ ਦੀ ) ਖੇਲ ਦਾ ਕਦਮ ਪਿੱਛੇ ਪੈਂਦਾ ਹੈ (ਪੈ=ਕਦਮ)। [੨]ਆਸਰਾ ਕਰਕੇ ਢਾਲ ਦਾ। [੩]ਅੰਗ ਕਟੀਂਦੇ ਹਨ ਥਾਂ ਨਹੀਂ ਛੱਡਦੇ। (ਅ) ਨਾ ਅੰਗ ਕਟਿਆ ਨਾ ਥਾਂ ਛੁਟਿਆ। [੪]( ਤੁਰਕਾਂ ਦੀ ਤਰਫ ਦਾ ) ਦੀਨਬੇਗ (ਆਦੀਨਾ ਬੇਗ)। [੫]ਤਲਵਾਰ ਫੇਰਦਾ। [੬]ਅਚਰਜ ਤਮਾਸ਼ਾ। [੭]ਕਾਂ। [੮]ਗਿੱਦੜ। [੯]ਇੱਟੀ ਚੀਲ।

ਓਰੀ। ਹਲਾਹਾਲ ਬਡ ਭਯੋ ਕੁਲਾਹਲ। ਲਰਤਿ ਬੀਰ ਰਨ ਰੰਗ ਚਲਾ ਚਲ[1]॥੩੮॥ਪਾਛੇ ਪਾਉਂ ਨਹੀਂ ਕਿਨ ਡਾਰੇ।ਲਰਤੇ ਆਪਸ ਬਿਖੈ ਪ੍ਰਚਾਰੇ[2]। ਕਹਾਂ ਸਿੰਘ ਦਲ ਪੰਚ ਸੈ ਹੋਵ।ਕਹਾਂ ਸ਼ੱਤ੍ਰ ਲਾਖਹੁੰ ਭਟ ਜੋਵ॥੩੯॥ਬਿਚਰੈਂ ਬੀਰ ਕਿਕਾਨ[3] ਕੁਦਾਵੈਂ। ਵਧਹਿਂ ਅੱਗ੍ਰ ਤੋਮਰ ਭਰਮਾਵੈਂ। ਬਿਸਮੇ ਤੁਰਕ ਮਾਰ ਜਬਿ ਪਰੀ। ਅੰਧ ਧੁੰਧ ਉਡਿ ਰਜ ਨਭ ਭਰੀ ॥ ੪੦ ॥ ਸਤਿਗੁਰ ਬੈਠੇ ਕੇਤਿਕ ਕਾਲ।ਮਾਰਨ ਮਰਨੌ ਮਚਯੋ ਕ੍ਰਾਲ। ਜੁੱਧ ਖੇਤ ਜੋਧਨ ਤੇ ਛਾਯੋ। ਮਹਾਂ ਸਾਰ ਸੋਂ ਸਾਰ ਬਜਾਯੋ ॥ ੪੧ ॥ ਇਤਿ ਸ਼੍ਰੀ ਗੁਰ ਪਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸੰਗ੍ਰਾਮ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ। ੨ ॥

੩. [ਸੈਦੇ ਖਾਂ ਦਰਸ਼ਨ ਕਰਕੇ ਫਕੀਰ ਹੋ ਗਿਆ]।

ਦੋਹਰਾ ॥ ਇਸ ਪ੍ਰਕਾਰ ਰਣ ਮਚ ਰਹਯੋ ਮੈਮੂਖਾਨ ਪਠਾਨ। ਕਰਤਿ ਸ਼ੀਘ੍ਰਤਾ ਫਿਰਤਿ ਹੈ ਤਾਨਹਿ ਬਾਨ ਕਮਾਨ ॥ ੧ ॥ ਚੌਪਈ ॥ ਹਯ ਕੁਦਾਇ ਚਪਲਾਇ ਪ੍ਰਹਾਰਹਿ। ਇਤ ਉਤਿ ਬਿਚਰਤਿ ਸ਼ੱਤ੍ਰ ਸੰਘਾਰਹਿ। ਕਰਿ ਬਹਾਦਰੀ ਗੁਰ ਦਿਖਰਾਵਹਿ। ਰਿਪੁ ਕੋ ਘਾਪਤਿ ਆਪੁ ਬਚਾਵਹਿ ॥ ੨ ॥ ਸੈਦਖਾਨ ਜਿਸ ਢਿਗ ਸਰਦਾਰੀ। ਜਿਸਕੇ ਸਕਲ ਸੈਨ ਅਨੁਸਾਰੀ। ਤਿਸਕੇ ਜਾਗੇ ਭਾਗ ਬਿਸਾਲਾ। ਉਪਜਯੋ ਪ੍ਰੇਮ ਆਨਿ ਤਿਸ ਕਾਲਾ ॥ ੩ ॥ ਸੁਜਸ ਗੁਰੂ ਕੋ ਸੁਨਤੋ ਰਹਯੋ। ਨਹੀਂ ਬਿਲੋਚਨ ਤੇ ਕਬਿ ਲਹਯੋ। ਗੁਨੀ,ਉਦਾਰ, ਚਤੁਰ, ਤਨ ਰੂਰੇ[4]। ਇੱਤਯਾਦਿਕ ਗੁਨ ਗਨ ਕਰਿ ਪੂਰੇ[5] ॥੪॥ ਜਨੁ ਜਗ ਕੀ ਸੁੰਦਰਤਾ ਜੋਰੀ[6]। ਬਿਬਿਧਿ ਬਿਧਿਨਿ ਕੀ ਬਿਧਹਿ ਬਟੋਰੀ[7]। ਸੁਮਤਿ ਬਿਚਾਰ ਚਾਰ ਚਤੁਰਾਈ। ਮੂਰਤਿ ਗੁਰ ਕੀ ਏਕ ਬਨਾਈ ॥ ੫ ॥ ਮਨਹੁੰ ਦਿਖਾਵਨ ਨਿਜ ਨਿਪੁਨਾਈ[8]। ਗੁਰ ਤਨ ਰਚਿ ਤਿਸ ਕੀਰਤਿ ਪਾਈ। ਪਦਮ ਪੱਤ੍ਰ ਆਕ੍ਰਿਤ ਵਿਚ ਡੋਰੇ[9]। [10]ਖੰਜਨ ਮਨ ਰੰਜਨ ਚਿਤ ਚੋਰੇ॥੬॥ ਰੁਚਿਰ ਬਿਲੋਚਨ[10] ਭਲੇ ਬਨਾਏ। ਮੀਨ ਪਲਟ ਆਦਿਕ[11] ਗੁਣ ਪਾਏ। ਮ੍ਰਿਖਮੰਡਲ ਕਹਾ ਬਪੁਰਾ ਚੰਦ। ਬਹੁ ਦੋਸ਼ਨਿ ਤੇ ਦੀਸਤਿ ਮੰਦ ॥੭॥ ਸਦਾ

[1](ਰਣਰੰਗ= ਜੰਗ ਭੂਮੀ ਵਿਚ ਅੱਗੇ ਵਧ ਵਧਕੇ। [2]ਵੰਗਾਰਦੇ ਹਨ। [3]ਘੋੜੇ। [4]ਭਾਵ (ਅੰਦਰੋਂ) ਗੁਣੀ, (ਸੁਭਾਵ ਤੋਂ) ਉਦਾਰ, (ਬਾਣੀ ਤੋਂ) ਚਤੁਰ ਤੇ ਸਰੀਰੋਂ ਸੁੰਦਰ। [5]ਪੂਰੇ ( ਹਨ ਗੁਰੂ ਜੀ)। [6]ਕੱਠੀ ਕੀਤੀ ਹੈ। [7]ਮਾਨੋ ਨਾਨਾ ਤਰ੍ਹਾਂ ਦੀ (ਜਗਤ ਦੀ ਸੁੰਦਰਤਾ) ਬ੍ਰਹਮਾ ਨੇ ਬਟੋਰ ਬਟੋਰ ਕੇ ਕੱਠੀ ਕੀਤੀ ਹੈ। [8]ਪ੍ਰਬੀਨਤਾ। [9]ਕਵਲ ਦੇ ਪੱਤ੍ਰ ਦੀ ਸ਼ੋਭਾ (ਵਾਲੇ ਨੇਤ੍ਰਾਂ) ਵਿਚ ਡੋਰੇ। [10]ਮਮੋਲੇ ਵਰਗੇ ਤੇ ਮਨ ਨੂੰ ਪ੍ਰਸੰਨ ਕਰਨ ਵਾਲੇ ਚਿਤ ਚੁਰਾਉਣ ਵਾਲੇ ਸੁਹਣੇ ਨੈਣ.....। [11]ਮੱਛੀ ਦੀ ਪਲਟ ਆਦਿਕ।

ਪ੍ਰਫੁੱਲਤਿ, ਅੰਕ ਨ ਕੋਈ[1]। ਕਮਲ ਕਹਹੁ ਕਿਮ ਸਮਤਾ ਹੋਈ। ਕੌਨ
ਕੌਨ ਗੁਨ ਬਰਨੌਂ ਅਬੈ। ਸੁਜਸ ਕਹਤਿ ਜੋ ਘਰ ਘਰ ਸਬੈ ॥ ੮ ॥ ਕਰਾ-
ਮਾਤ ਕਾਮਲ ਜਗ ਜ਼ਾਹਰ। ਸਕਲਕਲਾ ਸਮਰਥ ਸੁਖ ਠਾਹਰ[2]। ਸੈਦ
ਖਾਨ ਸੁਨਿ ਸੁਨਿ ਗੁਨ ਗਨ ਕੋ। ਚਾਹਤਿ ਪਿਖਯੋ ਪ੍ਰੇਮ ਕਰ ਮਨ ਕੋ॥੯॥
ਨਹਿ ਇਤਫਾਕ ਬਨਯੋ ਕਬਿ ਕੋਈ। ਜਿਸ ਤੈ ਸਤਿਗੁਰ ਦਰਸ਼ਨ ਹੋਈ।
ਚਢਯੋ ਮੁਹਿੰਮ ਅਨੰਦਤਿ ਆਯੋ। ਅਵਸਰ ਏਹੁ ਖ਼ੁਦਾਇ ਬਨਾਯੋ ॥ ੧੦॥
–ਦਰਸ਼ਨ ਹੁਇ ਹੈਂ ਜੰਗ ਬਹਾਨੇ–।ਰਿਦੇ ਮਨੋਰਥ ਦ੍ਰਿੜ ਅਸ ਠਾਨੇ।ਦਲ
ਮੁਕਾਬਲੇ ਦੋਨਹੁਂ ਭਏ। ਦੇਖਨਿ ਕੀ ਇੱਛਾ ਉਰ ਲਏ ॥੧੧॥ ਤੁਰਕਨਿ ਤੇ
ਚਿਤ ਤਾਸ ਧਰੰਤਾ।–ਬਿਦਤ ਮਿਲੌਂ–ਇਮ ਨਹੀਂ ਚਹੰਤਾ।–ਸ਼ਸਤ੍ਰ ਬੰਧਿ
ਕਰਿ ਸਨਮੁਖ ਆਵੈਂ। ਰਣ ਹਿਤ ਕਰਨਿ, ਦਰਸ ਦਿਖਰਾਵੈਂ ॥ ੧੨ ॥
ਅੰਤਰਜਾਮੀ ਪੀਰਨ ਪੀਰ।ਉਰ ਕੀ ਲਖਹਿਂ ਪ੍ਰੇਮ ਕੀ ਧੀਰ[3]। ਤੌ ਅਬਿ ਤੇਜ
ਤੁਰੰਗ ਕੁਦਾਵਹਿਂ। ਕਲਗ਼ੀ ਝੂਲਤ ਰੂਪ ਦਿਖਾਵਹਿਂ ॥ ੧੩ ॥ ਅਤਿ
ਉਤਿਕੰਠਾ[4] ਲਖਿ ਚਿਤ ਮੇਰੀ। ਏਕ ਬਾਰ ਇਤ ਪਾਵਹਿਂ ਫੇਰੀ–। ਮਨ ਕੇ
ਇਮ ਸੰਕਲਪ ਉਠਾਵੈ। ਵਹਿਰ ਡਰਤਿ ਨਹਿਂ ਕਛੂ ਅਲਾਵੈ ॥੧੪॥ ਜਾਂਨੈ
–ਤੁਰਕ ਤਰਕ ਕੋ ਕਰੈਂ।ਹਜੋ[5] ਸਭਿਨਿ ਮਹਿਂ ਬਹੁ ਬਿਸਤਰੈਂ। ਪਾਤਿਸ਼ਾਹ
ਨਵਰੰਗ ਢਿਗ ਕਹੈਂ। ਮੋ ਕਹੁ ਮਹਾਂ ਨਿਲਾਯਕ ਲਹੈਂ–॥ ੧੫॥ ਇੱਤਯਾ-
ਦਿਕ ਮਨ ਗਣੀ ਗਨੰਤਾ। ਬਿਨ ਦੇਖੇ ਅਤਿਸ਼ੈ ਅਕੁਲੰਤਾ। ਜਾਗੇ ਭਾਗ
ਪ੍ਰੇਮ ਵਸ਼ਿ ਹੋਯੋ। ਬਿਹਬਲ ਭਯੋ ਚਹੈ ਗੁਰ ਜੋਯੋ ॥ ੧੬ ॥ ਮਹਾਂ ਭਾਵਨਾ
ਉਰ ਬਿਰਧਾਨੀ। ਸ਼੍ਰੀ ਕਲਗ਼ੀਧਰ ਸੋ ਪਹਿਚਾਨੀ। ਸਹਿ ਨ ਸਕੇ ਬ੍ਰਿਹੁ
ਪ੍ਰੇਮੀ ਕੇਰਾ।ਰੋਝੀ ਪਰ ਤੇ ਉਠਿ ਬਿਨ ਦੇਰਾ॥੧੭॥ ਹ੍ਵੈ ਸੁਚੇਤ ਤਬਿ ਹੀ ਕਟ
ਕਸੀ। ਸਦਾ ਪ੍ਰੇਮ ਕੇ ਜੋ ਹੈਂ ਬਸੀ। ਧਨੁਖ ਬਾਨ ਨਿਜ ਪਾਨ ਸੰਭਾਰਾ। ਭਏ
ਤੁਰੰਗਮ ਪਰ ਅਸਵਾਰਾ॥੧੮॥ਕਰਤਿ ਸ਼ੀਘ੍ਰਤਾ ਹਯ ਚਪਲਾਏ। ਤਤਛਿਨ
ਖਾਨ ਅੱਗ੍ਰ ਕੋ ਆਏ। ਕਹਯੋ 'ਖਾਨ ਜੀ! ਬਨ ਸਵਧਾਨਾ। ਤਜਿ ਆਲਸ
ਹੁਇ ਆਯੁਧ ਪਾਨਾ ॥ ੧੯ ॥ ਖਬਰਦਾਰ ਹੁਇ ਸ਼ਸਤ੍ਰ ਸੰਭਾਰਹੁ। ਸਹਹੁ
ਵਾਰ ਕੈ ਅਪਨਿ ਪ੍ਰਹਾਰਹੁ'। ਸੈਦਖਾਨ ਵਿਚ ਸੈਨ ਤਮਾਮੂ। ਹਾਥ

---

[1]ਦਾਗ ਨਹੀਂ ਕੋਈ (ਗੁਰੂ ਜੀ ਦੇ ਮੁਖ) ਉਪਰ। [2]ਸੁਖਾਂ ਦਾ ਟਿਕਾਣਾ। [3]ਪ੍ਰੇਮ ਦੀ ਧਿਰ (ਆਸ਼੍ਰਾ) ਹਨ ਤੇ ਦਿਲ ਦੀ ਲਖ ਲੈਂਦੇ ਹਨ। (ਅ) ਪ੍ਰੇਮ ਦੀ ਇਸਥਿਤੀ ਵਾਲੇ (ਮੇਰੇ) ਹਿਰਦੇ ਦੀ (ਪੀੜ ਨੂੰ) ਲਖ ਲੈਣ। [4]ਇੱਛਾ। [5]ਨਿੰਦਾ।

ਬੰਦਿ ਝੁਕਿ ਕੀਨਿ ਸਲਾਮੂ ॥੨੦॥ ਸ੍ਰੀ ਗੁਰ ਸੂਰਜ ਕੌ ਦਰਸਾਏ । ਕਮਲ ਬਿਲੋਚਨ ਜੁਗ ਬਿਕਸਾਏ । ਮਹਾਂ ਪ੍ਰੇਮ ਤੇ ਗਦਗਦ ਬਾਨੀ । ਆਨੰਦਤਿ ਚਿਤ ਤਉ ਬਖਾਨੀ ॥ ੨੧ ॥ ਖ਼ੁਦਾਇ ਦੀ ਖ਼ੁਦਾਇਤ*ਬਜਿਨਸਿ ਬੰਦਹ। ਬ੍ਰਜਿਨਸ ਖ਼ੁਦਾਇ ਮੁਰੀਦ ਜ਼ਿੰਦਹ[1]। ਨਹਿੰ ਸਮਤਾ ਮੋਤੇ ਬਨਿ ਆਵੈ। ਰਵਿ ਖੱਦਯੋਤ ਜਥਾ ਕਿਮ ਪਾਵੈ' ॥ ੨੨ ॥ ਸ੍ਰੀ ਕਲਗੀਧਰ ਬਹੁਰ ਉਚਾਰਾ । 'ਸੁਨਹੁ ਖਾਨ ਜੀ ! ਬਾਕ ਹਮਾਰਾ । ਚਾਕਰ ਰਹਿਬੋ ਡੇਰੇ ਦਾਰੀ[2] । ਜੰਗ ਜੀਤਿਬੋ ਪਾਕੈ ਦਾਰੀ[3]'॥੨੩॥ ਸੁਨਤਿ ਬਾਕ ਤ੍ਰਜਿ ਦਿਯੋ ਤੁਰੰਗਮ । ਛੋਰਿ ਦਿਯੋ ਸਭਿ ਅਪਨੋ ਸੰਗਮ । ਚਰਨ ਕਮਲ ਸਮ ਪਕਰੇ ਆਇ। ਊਪਰ ਰਾਖ੍ਯੋ ਸੀਸ ਟਿਕਾਇ ॥ ੨੪ ॥ ਅਤਿ ਅਨੰਦ ਕੇ ਅੱਸ਼੍ਰ ਚਾਲੇ । ਜਿਸ ਤੇ ਪਦ ਸਮ ਪਦਮ ਪਖਾਲੇ[4] । ਮਾਰਨ ਮਰਿਬੇ ਕੋ ਜਹਿਂ ਬੈਰ।ਤਹਿਂ ਕਰਿ ਪ੍ਰੇਮ ਲੀਨ ਬਡ ਖੈਰ[5]॥ ੨੫ ॥ ਪੂਰਬ ਜਨਮ ਸਿੱਖ ਸ੍ਰੀ ਗੁਰ ਕੋ । ਜਾਗ ਉਠ੍ਯੋ ਅੰਕੁਰ ਸੁ ਉਰ ਕੋ।ਕਿਸੂ ਦੋਸ਼ ਤੇ ਪਾਇ ਤੁਰਕ ਤਨ। ਤੱਦਪਿ ਲਾਗੀ ਰਹੀ ਲਗਨ ਮਨ ॥ ੨੬॥ ਭੂਤ ਭਵਿੱਖਤ ਕੇ ਗੁਰ ਗ੍ਯਾਤੇ । ਕਰਮ ਸ਼ੁਭਾਸ਼ੁਭ ਤਿਸ ਤੇ ਜਾਤੇ । ਰਿਦੇ ਪ੍ਰਵਾਹ ਪ੍ਰੇਮ ਕੋ ਲਹ੍ਯੋ । ਕਲੁਖ ਪੁੰਜ ਜਿਸ ਮਹਿਂ[6] ਸਭਿ ਦਹ੍ਯੋ॥੨੭॥ ਕ੍ਰਿਪਾ ਦ੍ਰਿਸ਼ਟਿ ਤੇ ਧਰਿ ਸਿਰ ਹਾਥਾ। ਤਤਛਿਨ ਸੇਵਕ ਕੀਨਿ ਸਨਾਥਾ । ਸਹਿਤ ਕੁਟੰਬ ਜਗਤ ਕੋ ਤ੍ਯਾਗਾ । ਰਿਦੇ ਤੀਬ੍ਰ ਤਰਿ[7] ਭਯੋ ਵਿਰਾਗਾ ॥ ੨੮ ॥ ਸ਼ਸਤ੍ਰ ਤੁਰੰਗਮ ਸਭਿ ਦਲ ਛੋਰਾ । ਹੁਇ ਫਕੀਰ ਗਮਨ੍ਯੋ ਬਨ ਓਰਾ । ਕਿਹ ਸੈਂ ਮਿਲ੍ਯੋ ਨ ਦੀਖ੍ਯੋ ਫੇਰ। ਗਯੋ ਸੁ ਗਯੋ

[1]ਇਸ ਗ਼ਲਤ ਫ਼ਾਰਸੀ ਇਬਾਰਤ ਦੇ ਅਰਥ ਐਉਂ ਲਗਦੇ ਹਨ:—ਇਹ ਬੰਦਾ ਖ਼ੁਦਾ ਦੀ ਹੂ-ਬਹੂ ਖ਼ੁਦਾਈ ਹੈ, (ਹਾਂ) ਇੰਨ ਬਿਨ ਤੇ ਹੂ-ਬ-ਹੂ (ਇਹ) ਖ਼ੁਦਾ ਹੈ (ਜੋ) ਮੁਰੀਦਾਂ ਨੂੰ ਜ਼ਿੰਦਾ ਕਰਦਾ ਹੈ। [2](ਸ਼ਾਹੀ) ਨੌਕਰ ਰਹਿਣਾ ਤੇ (ਫੌਜ ਦਾ) ਡੇਰਾ ਰੱਖਣਾ । [3]ਜੰਗ ਜਿੱਤਣੇ ਤੋ ਫਿਰ ਅਲੱਗ ਰਹਿ ਸਕਣਾ !! ਭਾਵ 'ਕਰਮ ਕਰਤ ਹੋਵੈ ਨਿਹਕਰਮ'ਦੀ ਜੁਗਤ ਤੁਸਾਂ ਨੂੰ ਨਹੀਂ ਆਉਂਦੀ । [4]ਕਮਲਾਂ ਵਰਗੇ ਪੈਰ ਧੋਤੇ । [5]ਬੜਾ ਸੁਖ ਲਿਆ । [6]ਜਿਸ (ਪ੍ਰੇਮ) ਦੇ ਪ੍ਰਵਾਹ ਵਿਚ । [7]ਬੜੇ ਜ਼ੋਰ ਦਾ ।

*ਫ਼ਾਰਸੀ ਸ਼ਿਅਰ ਦਾ ਪਾਠ ਫ਼ਾਰਸੀ ਅਨਪੜ੍ਹੇ ਲਿਖਾਰੀਆਂ ਵਿਗਾੜ ਦਿਤਾ ਹੋਇਆ ਹੈ । ਕਿਤੇ ਪਾਠ 'ਖੁਦਾਇਦੀਂ ਖੁਦਾਇਦ ਹੈ', ਸੋ ਸਾਖੀ ਵਿਚ ਵੀ ਇਹੋ ਪਾਠ ਹੈ। ਕਈ ਗਜ਼ਾਨੀਆਂ ਨੇ 'ਖੁਦਾਇ ਖੁਦ ਦੀਦਮ' ਪਾਠ ਰੱਖਿਆ ਹੈ, ਪਰੰਤੂ ਦਰੁਸਤ ਪਾਠ ਐਉਂ ਜਾਪਦਾ ਹੈ:—'ਖੁਦਾ ਆਇਦ ਖ਼ੁਦਾ ਆਇਦ ਕਿ ਮੈ ਆਇਦ ਖੁਦਾ ਬੰਦਹ, ਹਕ਼ੀਕ਼ਤ ਦਰ ਮਿਜਾਜ਼ ਆਇਦ ਕਿ ਮੁਰਦਹ ਰਾ ਕੁਨਦ ਜ਼ਿੰਦਹ' ਅਰਥਾਤ 'ਖੁਦਾ ਆ ਰਿਹਾ ਹੈ, ਖੁਦਾ ਆ ਰਿਹਾ ਹੈ ਕਿ ਖੁਦਾ ਦਾ ਬੰਦਹ ਆ ਰਿਹਾ ਹੈ ? (ਹਾਂ) 'ਯਥਾਰਥ' ਸਥੂਲ ਜਾਮੇ ਵਿਚ ਆ ਰਿਹਾ ਹੈ ਤਾਕਿ ਮੁਰਦੇ ਨੂੰ ਜੀਉਂਦਾ ਕਰ ਦੇਵੇ ।'

ਗੁਰਨਿ ਮੁਦ ਹੇਰਿ[1] ॥ ੨੯ ॥ ਜਗਤ ਅਸਾਰ ਕੂਰ ਸਭਿ ਜਾਨਾ। ਸਾਂਚ ਆਤਮਾ ਸਾਰ ਪਛਾਨਾ। ਦੁਬਿਧਾ ਮਿਟੀ ਗਯਾਨ ਕਹੁ ਪਾਯੋ। ਰਾਗ ਦ੍ਵੈਖ ਮਨ ਮੂਲ ਮਿਟਾਯੋ ॥ ੩੦ ॥ ਨਾਨਾ ਭੇਦ ਸਰਬ ਨਿਰਵਾਰੇ। ਹੇਰਯੋ ਏਕ ਬ੍ਰਹਮ ਵਿਸਤਾਰੇ[2] । [3]ਕੋਸ਼ਠ ਤਿਮਰ ਬਿਖੈ ਕੋ ਰੋਕਾ। ਨਿਕਸਤਿ ਜਥਾ ਪ੍ਰਕਾਸ਼ ਬਿਲੋਕਾ[3] ॥੩੧॥ ਤਨ ਹੰਤਾ ਮਹਿਂ ਬ੍ਰਿਤੀ ਨ ਆਈ। 'ਹੇ ਬ੍ਰਹਮਾਸਮਿ' ਕੀ ਲਿਵਲਾਈ। ਜਿਸ ਮੁਖ ਭਯੋ ਤਿਤਹਿ ਚਲਿ ਗਯੋ। ਪਰਮ ਹੰਸ ਆਵਸਥਾ ਥਯੋ ॥ ੩੨ ॥ ਏਕ ਬਾਰ ਸੰਕਲਪ ਬਿਲਾਏ। ਨਿਸ਼ਚਲ ਭਯੋ ਨ ਬਹੁਰ ਉਠਾਏ।ਦੇਹਿ ਪਾਤ ਕਿਤ ਹੂੰ ਹੁਇ ਗਯੋ।ਬ੍ਰਹਮ ਰੂਪ ਤਤਛਿਨ ਹੀ ਭਯੋ। ॥੩੩॥ ਮੂਲ ਅਹੰਤਾ[4] ਜਨਮ ਮਰਨ ਕੀ। ਸੋ ਮਿਟਿ ਗਈ ਨ ਫੇਰ ਧਰਨਿ ਕੀ। ਇਵ ਦੋ ਦਲ ਅਵਿਲੋਕਿ ਤਮਾਸ਼ਾ। ਬਿਸਮਾਨੇ ਗੁਰ ਕੇਰ ਬਿਲਾਸਾ॥ ੩੪॥–ਇਹ ਕਨਾ ਭਯੋ ਨ ਜਾਨਯੋ ਜਾਈ। ਸੈਦਖ਼ਾਨ ਕਿਤ ਗਯੋ ਪਲਾਈ ਕੈ ਕਾਮਣ[5] ਗੁਰ ਕੀਨਸ ਕੋਈ। ਬਡ ਸਰਦਾਰੀ ਤਜਿ ਕਰਿ ਸੋਈ॥੩੫॥ ਸਭਿ ਧਨ ਧਾਮ ਪੁੱਤ੍ਰ ਅਰੁ ਦਾਰਾ। ਲਰਤਿ ਹੁਤੋ ਤਜਿ ਕਹਾਂ ਸਿਧਾਰਾ? ਸਗਰੀ ਸੈਨ ਚਢੀ ਜਿਹ ਪਾਛੈ।ਤਜਿ ਐਸ਼੍ਵਰਜ ਕਹਾਂ ਸੋ ਗਾਛੈ[6]॥੩੬॥ਤੁਰਕਨਿ ਮਹਿਂ ਜੇਤੇ ਉਮਰਾਉ। ਕਰਤਿ ਬਿਚਾਰਨਿ ਲਖ੍ਯੋ ਨ ਕਾਉ। ਸੁਨਿ ਸੁਨਿ ਦੌਰਿ ਆਪ ਮਹਿਂ ਮਿਲੇ। ਸੈਦਖਾਨ ਕੀ ਬਾਤਨਿ ਭਿਲੇ[7] ॥ ੩੭ ॥ ਸੰਘਰ ਹੋਤਿ ਸਿੰਘ ਲਰਿ ਰਹੇ।ਚਮੂ ਬਿਸਾਲੀ ਕਿਮ ਜੈ ਲਹੇ। ਛੁਟਹਿਂ ਤੀਰ ਬਰ ਬੀਰਨਿ* ਗੇਰੀ। ਛਾਤੀ ਮੂੰਡ ਅੰਗ ਦੇਂ ਫੋਰੀ ॥ ੩੮ ॥ ਇਕ ਦਿਸ਼ਿ ਰਾਜੇ ਕਰਹਿਂ ਲਰਾਈ। ਹੇਲਾ ਘਾਲਿ ਪਰੇ ਸਮੁਦਾਈ। ਦਿਸ਼ ਦੂਸਰ ਮਹਿਂ ਤੁਰਕ ਬਿਸਾਲੇ। ਹਾਲ ਹੂਲ ਕਰਿ ਹੇਲ ਸੁ ਘਾਲੇ[8] ॥੩੯॥ ਥਿਰੇ ਨ ਪੈਰ ਖ਼ਾਲਸੇ ਕੇਰੇ। ਲਰਤਿ ਘਨੇ ਅਰੁ ਹਟਤਿ ਪਿਛੇਰੇ। ਤਜਿ ਜ੍ਵਾਲਾਬਮਣੀ ਰਿਪੁ ਸ਼ਮਣੀ[9]। ਜੈ ਚਾਹਤਿ ਤੁਰਕਨਿ ਗਨ ਦਮਣੀ[10] ॥੪੦॥ ਭਿੜੇਂ ਭੇੜ ਕਬਹੂੰ ਥਿਰ ਰਹੈਂ[11]।ਲਾਖਹੁਂ ਸ਼ੱਤ੍ਰਨਿ ਕੋ ਕਿਮ ਸਹੈਂ? ਸੇਲੇ ਸਾਂਗ ਤਮਾਚੇ ਹਤੇ। ਵਾਹਿਗੁਰੂ ਜੀ ਕੀ ਕਹਿ ਫਤੇ ॥੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਸੈਦਖਾਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

[1]ਅਨੰਦ ਨਾਲ ਦਰਸ਼ਨ ਕਰਕੇ। [2]ਪਸਰਿਆ ਹੋਯਾ। [3]ਭਾਵ ਜਿਵੇਂ ਕੋਠੇ ਵਿਚ ( ਚਿਰ ਤੋਂ ) ਟੁਕਿਆ ਹੋਇਆ ਹਨੇਰਾ ਪ੍ਰਕਾਸ਼ ਨੂੰ ਵੇਖਕੇ ਨਿਕਲ ਜਾਂਦਾ ਹੈ। [4]ਅਹੰਤਾ ਹੀ ਮੂਲ ਹੈ। [5]ਟੂਣਾ। [6]ਕਿੱਧੇ ਚਲਾ ਗਿਆ। [7]ਮਿਲੇ ਹੋਏ, ਲੱਗੇ ਹੋਏ। [8]ਰੌਲਾ ਪਾਕੇ ਹੱਲੇ ਕਰਦੇ ਹਨ। [9]ਤੁਰਕਾਂ ਦਾ ਨਾਸ਼ ਕਰਨ ਵਾਲੀ। [10]ਨਾਸ਼ ਕਰਕੇ। [11]ਕਦੇ ਟਿਕ ਜਾਣ। *ਪਾ:–ਤੀਰ ਬਰਛੀ ਹਲ।

## ੪. [ਰਮਜ਼ਾਨ ਮਾਰਿਆ। ਔਰੰਗਜ਼ੇਬ ਨੂੰ ਖਬਰ]

ਦੋਹਰਾ ॥ ਸੈਦਖਾਨ ਲਹਿ ਗਯਾਨ ਕੋ ਜਬ ਗਮਨਯੋ ਰਣ ਥਾਨ[1]। ਸਨਮੁਖ ਸ਼੍ਰੀ ਸਤਿਗੁਰੂ ਕੇ ਭਯੋ ਖਾਨ ਰਮਜ਼ਾਨ॥੧॥ ਚੌਪਈ ॥ ਫੇਰਿ ਤੁਰੰਗਮ ਤੀਰ ਚਲਾਵਹਿ। ਕਰਤਿ ਸ਼ੀਘ੍ਰਤਾ ਆਪ ਬਚਾਵਹਿ। ਇਤ ਉਤ ੍ਰ ਰ ਕੇ ਸੂਕਤਿ ਜਾਤੇ। ਨਿਫਲ ਭਯੋ ਕੋ ਲਗਯੋ ਨ ਗਾਤੇ ॥ ੨ ॥ ਸ਼੍ਰੀ ਕਲਗੀਧਰ ਪਿਖਿ ਚਤੁਰਾਈ। ਇਤ ਉਤ ਬਿਚਰਤਿ ਹਯ ਚਪਲਾਈ। ਇਕ ਨਿਖੰਗ ਤੇ ਤੀਰ ਨਿਕਾਰਯੋ। ਜੇਹ ਬਿਖੈ[2] ਧਰਿ ਖਰ ਸੰਚਾਰਯੋ ॥ ੩ ॥ ਤਾਨ ਕਾਨ ਲੌ ਬਾਨ ਪ੍ਰਹਾਰਾ। ਤਤਛਿਨ ਤਰੈ ਤੁਰੰਗ ਤੇ ਡਾਰਾ। ਤਿਸ ਕੋ ਦੇਖਤਿ ਤੁਰਕ ਤਰਾਸੇ[3]। ਇਕ ਸਰ ਤੇ ਰਮਜ਼ਾਨ ਬਿਨਾਸ਼ੇ ॥ ੪ ॥ ਸਿੰਘਨਿ ਕੀ ਦਿਸ਼ਿ ਹੇਲਾ ਡਾਰਯੋ। ਭਜਯੋ ਖਾਲਸਾ ਧੀਰਜ ਹਾਰਯੋ। ਲਾਖਹੁੰ ਤੁਰਕ ਕਹਾਂ ਲਗ ਲਰੈਂ। ਗੁਰੂ ਆਸਰੇ ਬਿਨ ਕਯੋਂ ਥਿਰੈਂ ॥ ੫ ॥ ਭਾਜਤ ਆਨੰਦ ਪੁਰਿ ਲਗ ਆਏ। ਲੂਟਨਿ ਲਗਯੋ ਵਸਤੁ ਸਮੁਦਾਏ। ਸ਼੍ਰੀ ਗੁਜਰੀ ਮਾਤਾ ਧਨ ਜਹਾਂ। ਲੂਟ ਲੀਨ ਕੁਛ ਪਹੁੰਚੇ ਤਹਾਂ ॥੬॥ ਮੁਗ਼ਲ ਪਠਾਨ ਲੂਟ ਤੌ ਕਰੈਂ। ਤਊ ਗੁਰੂ ਤੇ ਉਰ ਬਹੁ ਡਰੈਂ। ਲੇ ਲੇ ਵਸਤੁ ਖੁਸ਼ੀ ਹੁਇੰ ਜ਼ਾਹਰ। ਨਹੀਂ ਜਨਾਇੰ ਤ੍ਰਾਸ ਕੇ ਬਾਹਿਰ ॥ ੭ ॥ ਕੁਛਕ ਲੂਟ ਕਰਿ ਤੂਰਨ ਮੁਰੇ। ਜੀਤ ਪਾਇ ਕਰਿ ਨਿਕਟ ਨ ਥਿਰੇ। ਡਰਤਿ ਦੂਰ ਹੁਇ ਡੇਰਾ ਘਾਲਾ। ਕੁਛ ਅਰਾਮ ਕਰਿ ਨਿਸ ਪਨ ਚਾਲਾ ॥੮॥ ਅਧਿਕ ਸ਼ੀਘ੍ਰਤਾ ਮਗ ਚਲਿ ਆਏ। ਪੁਰਿ ਸਿਰੰਦ ਠਹਿਰੇ ਦਿਢ ਥਾਏ ॥ ਕਿਤ ਕਿਤ ਕੋ ਭਾਜਤਿ ਸਿਖ ਗਏ। ਰਣ ਪਾਛੇ ਸਤਿਗੁਰ ਢਿਗ ਅਏ॥ ੯ ॥ ਪਸ਼ਚਾਤਾਪ ਕਰਤਿ ਮੁਰਝਾਏ। ਹਾਥ ਜੋਰਿ ਕਰਿ ਬਾਕ ਸੁਨਾਏ। 'ਪ੍ਰਭੁ ਜੀ! ਪ੍ਰਥਮ ਜੀਤ ਕਰਿਵਾਈ। ਪਾਤਸ਼ਾਹੁ! ਪੁਨ ਦਏ ਹਰਾਈ ॥ ੧੦ ॥ ਅਬਿ ਭੀ ਬਚਨ ਆਪ ਕੋ ਹੋਇ। ਮਿਲਹਿੰ ਪਹੁੰਚਿ ਜਿਸ ਥਲ ਰਿਪੁ ਹੋਇ। ਪਲਟਾ ਲੇਹਿੰ ਲੂਟ ਜਿਨ ਕਰੀ। ਮਾਰਹਿੰ ਲਰਹਿੰ ਪਾਇ ਫਲ ਅਰੀ' ॥ ੧੧ ॥ ਸਕਲ ਖਾਲਸਾ ਜਬਿ ਚਲਿ ਆਯੋ। ਸ਼੍ਰੀ ਮੁਖ ਤੇ ਕਹਿ ਬਾਕ ਸੁਨਾਯੋ। 'ਸਿੱਖਹੁ ਸੁਨਹੁ ਸੁਛੰਦ ਨ ਹਮ ਹੈਂ। ਜਿਮ ਅਧੀਨ ਹਮਰੇ ਸਭਿ ਤੁਮ ਹੈਂ ॥੧੨॥ ਤਿਮ ਹਮ ਬਸਿ ਪਰ ਬ੍ਰਹਮ[4] ਚਲੰਤੇ। ਈਸ਼ੁਰ ਕੀ ਆਇਸੁ ਬਰਤੰਤੇ। ਜਿਸ ਕੀ ਆਗਯਾ ਮਹਿਂ ਸਭਿ ਰਹੈਂ। ਰਦੇ ਨਿਰੰਤਰ ਡਰ ਕੋ ਲਹੈਂ ॥ ੧੩ ॥ ਜਿਸ ਜਿਸ ਕੀ ਜਸ[5] ਕਰੀ

ਰਣ ਥਾਨ(ਵਿੱਚੋਂ,ਚਲਾ ਗਿਆ। [2]ਚਿੱਲੇ ਵਿੱਚੋਂ। [3]ਡਰ ਗਏ। [4]ਪਾਰ ਬ੍ਰਹਮ ਦੇ ਅਧੀਨ। [5]ਜੈਸੀ।

ਮ੍ਰਿਯਾਦਾ। ਰਚਨਾ ਜਗ ਕੀ ਤੇ ਜੋ ਆਦਾ। ਤਿਸ ਤੇ ਬਾਹਰ ਨਹਿਂ, ਨਿਜ ਰੋਕੈਂ[1]। ਇਮ ਕਹਿ ਸਤਿਗੁਰ ਪਠਯੋ ਸ਼ਲੋਕੈ ॥੧੪॥

ਸਲੋਕ ਮਃ ੧ ॥ ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥ ਭੈ ਵਿਚਿ ਸਿਧ ਬੁਧ ਸੁਰ ਨਾਥ। ਭੈ ਵਿਚਿ ਆਡਾਣੇ ਆਕਾਸ। ਭੈ ਵਿਚਿ ਜੋਧ ਮਹਾ ਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥ ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥

ਚੌਪਈ ॥ ਇਹ ਸ਼ਲੋਕ ਸਭਿ ਪਠਯੋ ਸੁਨਾਯੋ। ਤਉ ਪੰਥ ਕੋ ਮਨ ਮੁਰਝਾਯੋ। –ਬਿਜੈ ਲਈ ਗਨ ਤੁਰਕ ਸਿਧਾਰੇ। ਗੁਰੂ ਅਲੰਬ ਸਿੰਘ ਗਨ ਹਾਰੇ–॥੧੫॥ ਇਮ ਲਖਿ ਗੁਰ ਸੋਂ ਬਹੁਰ ਬਖਾਨੇ।‘ਮੁਗਲ ਪਠਾਨ ਦਿਲੀ ਲਗਿ ਹਾਨੋਂ’। ਸੁਨਿ ਸ੍ਰੀ ਮੁਖ ਤੇ ਹਰਖਤਿ ਭਏ। ਇਕ ਜਾਮਨੀ ਮਹਿਂ ਥਿਤ ਲਏ। ੧੬ ॥ ਭਈ ਪ੍ਰਾਤਿ ਬਜਵਾਇ ਨਗਾਰਾ। ਚਢਯੋ ਬਹੁਰ ਸਿੰਘਨਿ ਦਲ ਸਾਰਾ। ਕਰਤਿ ਸ਼ੀਘ੍ਰਤਾ ਮਿਲੇ ਸੁ ਧਾਈ। ਜਾਂਹਿ ਰਿਪੁਨਿ ਦਲ ਮਗ ਚਲਿ ਜਾਈ॥ ੧੭ ॥ ਪਰੇ ਧਾੜਵੀ ਸਮ ਹੁਇ ਤਬੈ। ਮਿਲਯੋ ਸ਼ੱਤ੍ਰ ਮਾਰਨ ਕਿਯ ਸਬੈ। ਰੁੰਡ ਮੁੰਡ ਕਰਿ ਦੀਨਿ ਘਨੇਰੇ। ਪਲਟਾ ਲੀਨ ਕੀਨੋ ਜਿਨ ਨੇਰੇ ॥੧੮॥ ਲੂਟ ਕੂਟ ਕਰਿ ਲੀਨ ਬਿਹੀਰ। ਰੌਰਾ ਪਰਯੋ ਚਲੇ ਭਯ ਭੀਰ। ਬਿਸਮਤਿ ਭੁਏ ਨ ਜਾਨੇ ਜਾਈ।–ਕਿਤ ਤੇ ਮਿਲੇ ਬੀਰ ਸਮੁਦਾਈ –॥੧੯॥ਆਪ ਆਪ ਕੋ ਪੰਥ ਪਧਾਰੇ। ਮਿਲੇ ਤੁਰਕ ਸੋ ਸਿੰਘਨਿ ਮਾਰੇ। ਮਹਾਂ ਤ੍ਰਾਸ ਬੀਤਯੋ ਮਗ ਜਾਤੇ। ਔਚਕ ਪਰੇ ਬ੍ਰਿੰਦ ਰਿਪੁ ਘਾਤੇ ॥ ੨੦ ॥ ਨਹੀਂ ਸੰਭਾਲ ਪਰਸਪਰ ਹੋਈ। ਦੇਖਿ ਦੇਖਿ ਭਾਜੇ ਸਭਿ ਕੋਈ। ਲਾਖਹੁੰ ਲਸ਼ਕਰ ਬਿਚਲਯੋ ਭਾਜਾ। ਪੀਛੇ ਰਹਯੋ ਸੁ ਲੁਟਯੋ ਸਮਾਜਾ॥ ੨੧ ॥ ਫਤੇ ਲੀਨਿ ਅਰੁ ਲੂਟ ਘਨੇਰੀ। ਪਲਟਾ ਲੀਨ ਹਟੇ ਤਿਸ ਬੇਰੀ। ਪੰਥ ਬਚਾਇ[2] ਅਨੰਦਪੁਰਿ ਆਏ। ਸ੍ਰੀ ਗੁਰ ਜੀ ਕੀ ਫ਼ਤੇ ਬੁਲਾਏ* ॥੨੨॥ ਮੁਦਿਤ ਹੋਇ ਦਰਸ਼ਨ ਸਭਿ ਕਰਯੋ।

---

[1]ਜਗਤ ਦੀ ਰਚਨਾ ਦੇ ਆਦਿ ਤੋਂ ਜਿਸ ਜਿਸ ਦੀ ਮ੍ਰਯਾਦਾ ਜੈਸੀ ਰਚੀ ਹੈ ਉਸ ਤੋਂ ਕੋਈ ਬਾਹਰ ਨਹੀਂ ਹੈ, (ਸਭ ਬਾਹਰ ਹੋਣੋ) ਆਪ ਨੂੰ ਰੋਕਦੇ ਹਨ। (ਅ) ਨਿਜ ਰੋਕੈਂ=ਤਿਵੇਂ ਅਸੀਂ ਬੀ ਆਪ ਨੂੰ ਬਾਹਰ ਹੋਣੋ ਰੋਕਦੇ ਹਾਂ। [2]ਰਾਹ ਵਿਚ (ਅਪਣੇ ਆਪ ਨੂੰ) ਬਚਾਕੇ।

*ਖਾਲਸੇ ਨੇ ਸਲੇਮਾਵਾਦ ਕੋਲ ਇਹ ਧਾਵਾ ਕਰਕੇ ਆਪਣੀ ਲੁੱਟ ਮੋੜੀ ਸੀ। ਹਾਰ ਖਾਧੀ, ਵਾਕੂ ਭਜ ਜਾਣਾ ਤੇ ਮੁੜ ਸ਼ੱਤ੍ਰੂ ਦਲ ਤੇ ਪੈਕੇ ਬਿਜੈ ਪਾਉਣਾ ਇਹ ਸਿੱਖ ਦਲਾਂ ਦਾ ਖਾਸ ਵਰਤੱਬ ਰਿਹਾ ਹੈ।

ਸ਼ੱਤ੍ਰੁ ਹਨਤਿ ਪ੍ਰਸੰਨ ਉਚਰਯੋ। ਸ਼੍ਰੀ ਮੁਖ ਤੇ ਮੁਸਕਾਇ ਬਖਾਨਾ।'ਸਿੰਘਨਿ ਕਾਜੈ, ਹਤਨ ਤੁਰਕਾਨਾ ॥ ੨੩ ॥ ਪੰਥ ਖਾਲਸਾ ਜਯੋਂ ਅਧਿਕੈ ਹੈ। ਤਯੋਂ ਤਯੋਂ ਤੁਰਕ ਨਾਸ਼ ਕੋ ਪੈਹੈਂ। ਲੇਹਿੰ ਬੈਰ ਕੋ ਬਦਲਾ ਐਸੇ। ਰਹੈ ਨਗਾਰ-ਬੰਦ ਨਹਿੰ ਜੈਸੇ'॥੨੪॥ਹੁਇ ਪ੍ਰਸੰਨ ਸਿੰਘਨਿ ਬਰ ਦੀਨੋ।'ਰਾਜ ਤੇਜ ਹੁਇ ਪ੍ਰਾਪਤਿ ਪੀਨੋ'। ਇਤ ਪ੍ਰਸੰਗ ਗੁਰ ਢਿਗ ਇਮ ਭਯੋ। ਕਿਤਿਕ ਲੁਟਾਇ ਲੂਟਿ ਪੁਨ ਲਯੋ ॥ ੨੫ ॥ ਉਤ ਗਤਿ ਤੁਰਕਾਨੇ ਕੀ ਸੁਨੀਅਹਿ। ਭਾਜੇ ਹੁਇ ਬਿਹਾਲ ਭਟ ਹਨੀਅਹਿ। ਸ਼ਾਹੁ ਨੁਰੰਗੇ ਨਿਕਟਿ ਪੁਕਾਰੇ। 'ਗੁਰ ਕੇ ਦਲ ਸਿੰਘਨਿ ਹਮ ਮਾਰੇ ॥੨੬ ॥ ਜੋ ਉਮਰਾਵ ਗਯੋ ਬਨ ਬੀਰ। ਦੇਖਤਿ ਗੁਰ ਕੋ ਭਯੋ ਫਕੀਰ। ਜਾਨਯੋਂ ਗਯੋ ਨ ਕਿਤ ਕੋ ਗਯੋ। ਸਭਿ ਲਸ਼ਕਰ ਮਹਿਂ ਅਚਰਜ ਭਯੋ ॥ ੨੭ ॥ ਬਡੋ ਬਹਾਦਰ ਜੋ ਰਮਜ਼ਾਨ। ਮਾਰਿ ਦੀਨ ਤਜਿ ਕੈ ਇਕ ਥਾਨ। ਅਲਪ ਚਮੂੰ ਕੁਛ ਗੁਰ ਕੈ ਸੰਗ। ਹਤੇ ਹਜ਼ਾਰਹੁੰ ਕਰਿ ਕਰਿ ਜੰਗ ॥ ੨੮ ॥ ਆਵਤਿ ਲੂਟ ਲੀਨ ਧਨ ਸਾਰਾ। ਮਗ ਮਹਿਂ ਲਸ਼ਕਰ ਮਿਲਿ ਕਰਿ ਮਾਰਾ'। ਸੁਨਤਿ ਨੁਰੰਗਾ ਬਹੁ ਪਛੁਤਾਯੋ। ਪਤਿਸ਼ਾ-ਹਿਤ ਮੈਂ ਰੌਰ ਮਚਾਯੋ ॥੨੯॥ ਕਰਾਮਾਤ ਕੋ ਸੁਨਿ ਸੁਨਿ ਜਰੇ। ਗੁਰ ਬਡਿ-ਆਈ ਕੋ ਨਹਿੰ ਜਰੇ। ਸਿਰ ਕੋ ਧੁਨਿ ਧੁਨਿ ਮਨ ਦੁਖ ਪਾਵੈ। ਕਹਾਂ ਕਰੈ ਕੁਛ ਬਸ ਨ ਬਸਾਵੈ॥੩੦॥–ਇਨ ਕੇ ਪਿਤਾ ਸੰਗ ਮੈਂ ਅਰਯੋ। ਦਿੱਲੀ ਪੁਰਿ ਤੇ ਬਾਹਿਰ ਕਰਯੋ[1]।ਅਬਿ ਇਹ ਸਭਿ ਬਿਧਿ ਜੋਰ ਜਨਾਵੈ।ਗਹੇ ਬਿਨਾਂ ਇਨ ਕਯੋਂ ਬਨਿ ਆਵੈ–॥੩੧॥ ਇੱਤਯਾਦਿਕ ਬਿਚਾਰ ਬਹੁ ਬਾਤੀ। ਨੀਠ ਨੀਠ ਕਰਿ ਬਿਤਈ ਰਾਤੀ। *ਪ੍ਰਾਤਿ ਸਮੈਂ ਨਿਜ ਸਭਾ ਲਗਾਈ। ਮੰਤ੍ਰੀ ਸਯਾਨੇ ਲੀਨ ਬੁਲਾਈ ॥ ੩੨॥ ਕਾਜੀ ਬ੍ਰਿੰਦ ਮੌਲਵੀ ਆਏ। ਦੀਨ ਸ਼ਰਾ ਕੇ ਹਠੀ ਸੁਨਾਏ[2]। ਜਬਿ ਸਭਿ ਬੈਠੇ ਹੁਕਮ ਉਚਾਰਾ। 'ਜੋ ਭਗੈਲ ਆਏ ਰਣਹਾਰਾ ॥੩੩॥ ਕਰਹੁ ਹਕਾਰਨਿ ਕਹੈਂ ਪ੍ਰਸੰਗ। ਕੈਸਾ ਪਿਖਯੋ ਗੁਰੂ ਵਿਚ ਜੰਗ'। ਆਨਿ ਖਰੇ ਜਬਿ ਭਏ ਅਗਾਰੀ।ਹਿਤ ਬੂਝਨ ਕੇ ਸ਼ਾਹ ਉਚਾਰੀ॥੩੪॥'ਹਿੰਦੂ-ਗਰਦੀ ਕਹਾਂ ਮਚਾਈ[3] ? ਚਮੂੰ ਕਿਤਿਕ ਨਿਜ ਸੰਗ ਮਿਲਾਈ ? ਕੈਸਾ ਪਿਖਯੋ ਬਹਾਦਰ ਬੀਰ ? ਫੈਸਲ ਬੰਦਾ ਮੁਰਸ਼ਿਦ ਪੀਰ[4]" ॥ ੩੫ ॥ ਸੁਨਤਿ

[1]ਨੁਰੰਗਾ ਕਹਿੰਦਾ ਹੈ ਕਿ (ਮੈਨੂੰ) ਬਾਹਰ ਕੀਤਾ (ਤਦ ਦਾ ਨੁਰੰਗਾ ਦੇਖਣ ਵਿਚ ਹੈਸੀ)। [2]ਮੁਣਕੇ ਆਏ। [3]ਹਿੰਦੂ ਨੇ ਕੀ ਰੌਲਾ ਰੱਪਾ ਪਾਇਆ ਹੈ। [4]ਕੈਸਾ (ਫੈਸਲਬੰਦ=) ਨਿਆਇਕਾਰੀ ਹੈ, ਕੈਸਾ ਪੀਰ ਤੇ ਮੁਰਸ਼ਿਦ ਹੈ ? (ਅ) ਪੀਰ ਤੇ ਮਰਸ਼ਿਦ ਤੋਂ ਫੈਸਲੇ ਕਰਨ ਵਾਲਾ ਭਾਵ ਹਾਕਮ ਕਿਵੇਂ ਹੋ ਗਿਆ ਹੈ।

*ਇਹ ਸੌ ਸਾਖੀ ਦੀ ੨੮ਵੀਂ ਸਾਖੀ ਹੈ।

ਅਹਿਦੀਏ ਕਰ੍ਯੋ ਉਚਾਰ। 'ਇਕ ਤੇ ਲਾਖ, ਖਰਚ ਬਿਸੀਆਰ[੧]*। ਸਭਿ ਬਿਧਿ ਜਾਨਹੁਂ ਐਨ ਹੁਸ਼ੀਆਰ। ਸੁੰਦਰ, ਉਮਰ ਸੁ ਬਰਖੁਰਦਾਰ[੨]†' ॥੩੬॥
ਬੋਲ੍ਯੋ ਸੁਨਤਿ ਸ਼ਾਹ ਮਨ ਬਾਂਦਮ[੩]। 'ਮੁਰਦਮ ਆਖਰੀ ਬਹਿ ਨਿਸ਼ਾਦਮ[੪]। ਬਡ ਸਰਦਾਰ ਸੁ ਜ਼ਿੰਦਾ ਪੀਰ[੫]। ਖਾਵੰਦ ਖਲਕ ਬੰਦਿਬੇ ਪੀਰ[੬] ॥੩੭॥ ਹਿੰਦੂ ਤਰੀਫ ਖੈਰ ਖਵਾਇ[੭]। ਖਾਰਜ ਕਰਦਮ ਮੰਜਬ ਹਵਾਇ[੮]‡'। ਇਮ ਕਹਿ

---

[੧]ਇਕ ਤੋਂ ਲੱਖ (ਬਣਾ ਦਿਤਾ ਸੂ ਇਨਸਾਨ ਨੂੰ ਤੇ) ਖਰਚ ਬਹੁਤ (ਕਰਦਾ ਹੈ)।(ਅ)ਇਕ ਦੀ ਥਾਂ ਲੱਖ ਖਰਚਦਾ ਹੈ ਐਸਾ ਬਿਸੀਆਰ ਖਰਚ ਹੈ ਭਾਵ ਸਖੀ ਹੈ। [੨]ਜਵਾਨੀ ਦੀ ਉਮਰ ਹੈ। [੩]ਖੋਟੇ ਮਨ ਵਾਲਾ [ਪੰ:,ਵਿਚ ਬਾਦ ਖੋਟੇ ਸਿੱਕੇ ਨੂੰ ਕਹਿੰਦੇ ਹਨ।ਫਾ:, ਆਕੜ]। [੪]ਆਖਰ ਤੁਸੀਂ ਮੁਰਦੇ ਹੋ ਤੇ ਨਾਸ਼ਾਦ ਹੋ (ਬਦਕਿਸਮਤ)ਹੋ ਬਹਿ ਜਾਓ [ਨਾਸ਼ਾਦ=ਨਾ ਖੁਸ਼]। (ਅ) ਆਖਰ ਮੈਂ ਮਰਦਾਂ= ਮੁਸਲਮਾਨਾਂ ਨੂੰ ਫਿਰ ਹੱਦਿਆਂ ਤੇ ਬਿਠਾ ਦਿਆਂਗਾ। [ਮਰਦਮ=ਮਰਦਾਂ ਨੂੰ,ਆਖਰੀ=ਅੰਤ ਨੂੰ। ਬਹਿ=ਬੈਠਣ ਦੀ ਥਾਂ, ਹੁੱਦਾ। ਨਿਸ਼ਾਦਮ=ਬਿਠਾ ਦਿਆਂਗਾ]। [੫](ਮੈਂ) ਬੜਾ ਸਰਦਾਰ ਤੇ ਜ਼ਿੰਦਾ ਪੀਰ ਹਾਂ। [੬]ਖਲਕਤ ਦਾ ਖਾਵੰਦ ਤੇ ਪੀਰਾਂ ਤੋਂ ਬੰਦਨ ਯੋਗ ਹਾਂ। [੭]ਹਿੰਦੂ ਦੀ ਤਾਰੀਫ ਤੇ ਖੈਰ ਖਵਾਹੀ ਕੀਤੀ ਨੇ (ਮੇਰੇ ਸਾਹਮਣੇ)। [੮](ਮੈਂ ਤੁਹਾਨੂੰ) ਮਜ਼ਹਬ ਦੇ ਦਾਇਰੇ ਤੋਂ ਖਾਰਜ ਕੀਤਾ।

*ਪਾ:—ਬਿਖਦਾਰ। ਉਪਰਲਾ ਪਾਠ ਪੁਰਾਤਨ ਨੁਸਖੇ ਦਾ ਹੈ, ਸੌ ਸਾਖੀ ਤੇ ਹੋਰਨੀਂ ਥਾਈਂ ਪਾਠ ਹੈ 'ਇਕ ਤੇ ਲਾਖ ਖਰਚ ਬਿਖਦਾਰ।' ਜਿਸ ਦਾ ਅਰਥ ਸੰਪ੍ਰਦਾਈ ਇਹ ਹੈ:—ਇਹ ਬਿਖਦਾਰ (ਬਿਖਧਰ=ਤੀਰ) ਨਾਲ ਲੱਖਾਂ ਨੂੰ ਖਰਚ (ਨਾਸ਼) ਕਰ ਦੇਂਦਾ ਹੈ।

†ਸੌ ਸਾਖੀ ਦਾ ਪਾਠ ਹੈ:—'ਉਮਰ ਬਰਖੁਰਦਾਰ ਸਿਰਦਾਰ' ਇਸ ਦਾ ਭਾਵ ਹੈ ਕਿ ਉਮਰ ਨੌਜਵਾਨੀ ਦੀ ਹੈ, ਤੇ (ਜਥਾ) ਸਰਦਾਰੀ ਹੈ।

‡ਕਵਿ ਜੀ ਦੇ ਪਾਠ ਤੇ ਸੌ ਸਾਖੀ ਦੇ ਪਾਠ ਦਾ ਫਰਕ ਹੈ, 'ਬਡ ਸਰਦਾਰ ਸੁ ਜ਼ਿੰਦਾ ਪੀਰ, ਖਾਵੰਦ ਖਲਕ ਬੰਦਬੇ ਪੀਰ' ਇਹ ਪਾਠ ਸੌ ਸਾਖੀ ਨੇ ਅਹਿਦੀਏ ਦੇ ਮੂੰਹ ਵਿਚ ਰਖਿਆ ਹੈ। ਯਥਾ:—(ਪਾਤਸ਼ਾਹ ਨੇ) ਪੁਛਿਆ:—ਹਿੰਦੂ ਨੇ ਕਿਆ ਗਰਦੀ ਮਚਾਈ,ਕਿਤਨੀ ਕੁ ਫੌਜ,ਕੈਸਾ ਬਹਾਦਰ, ਕਿਆਸੀ ਤਰੀਫ, ਫੈਸਲ ਬੰਦਹ, ਪੀਰ ਮੁਰਸ਼ਿਦ ?

ਤਾਂ ਅਹਦੀਏ ਬੋਲੇ—ਇਕ ਤੇ ਲਾਖ ਖਰਚੇ ਬਿਖੀਦਾਰ। ਐਨ ਹੁਸ਼ੀਆਰ, ਉਮਰ ਬਰ-ਖੁਰਦਾਰ, ਸਿਰਦਾਰ, ਜਿੰਦਾ ਪੀਰ, ਖਲਿਕ ਖਾਵੰਦ, ਬੰਦਾ ਬੇਪੀਰ (=ਸ਼ੁਧ ਪਾਠ:—ਬੰਦਬੇ ਪੀਰ=ਮੱਥਾ ਟੇਕਣ ਯੋਗ ਗੁਰੂ)। ਬੋਲਿਆ ਤੁਰਕ:—ਮੁਰਦ ਮੁਆਖਰੀ ਬਹਿ ਨਿਸ਼ਾਦਮ, ਹਿੰਦੂ ਤਰੀਫ ਖੈਰ ਖਵਾਇ ? 'ਮਜ਼ਬ ਹਵਾਇ ਖਾਰਜ ਕਰਦਮ।' ਇਸ ਤੋਂ ਸਾਫ ਹੈ ਕਿ ਅਹਿਦੀਏ ਨੇ ਗੁਰੂ ਜੀ ਦੀ ਤਾਰੀਫ ਕੀਤੀ, ਪਾਤਸ਼ਾਹ ਨੇ ਨਾ ਸਹਿ ਸਕਣ ਕਰਕੇ ਝਿੜਕ ਦਿਤੀ ਹੈ ਕਿ 'ਤੁਸੀਂ ਆਖਰ ਮੁਰਦੇ ਹੋ, ਨਾਸ਼ਾਦ ਹੋ (ਬਦਕਿਸਮਤ ਹੋ) ਬਹਿ ਜਾਓ, ਹਿੰਦੂ ਦੀ ਤਾਰੀਫ ਤੇ ਖੈਰ ਖਵਾਹੀ ਕੀਤੀ ਨੇ ਮੈਂ ਤੁਹਾਨੂੰ ਮਜ਼ਹਬ (ਇਸਲਾਮ ਦੇ) ਦਾਇਰੇ ਤੋਂ ਖਾਰਜ ਕੀਤਾ'। ਅਥਵਾ ਇਸ ਤੁਕ ਦਾ ਇਹ ਭਾਵ ਹੈ ਕਿ ਮੈਂ ਫੇਰ ਮੁਸਲਮਾਨਾਂ ਨੂੰ ਕਾਇਮ ਕਰਾਂਗਾ ਤੇ ਹਿੰਦੂ ਦੀ ਤਾਰੀਫ ਕਰਨ ਵਾਲੇ ਤੇ ਉਸ ਦੇ ਖੈਰ ਖਵਾਹਾਂ ਨੂੰ ਖਾਰਜ ਕਰ ਦਿਆਂਗਾ। ਸੂਚਨਾ—ਫਾਰਸੀ ਲਿਖਤ ਸ਼ੁਧ ਨਹੀਂ ਰਹੀ ਹੋਈ।

ਕੈ ਸੁਲਗਤਿ ਜਿਸ ਛਾਤੀ । ਬੋਲ੍ਯੋ ਬਹੁਰ ਸਭਾ ਮਹਿਂ ਬਾਤੀ ॥ ੩੮ ।। "[1]ਕਰੀਏ ਕਹਾਂ ਬਰੋਬਰ ਨਹੀਂ।ਮਜਬ ਮਬੂਬ ਨਹੀਂ ਮੈਂ ਲਹੀ"। ਸੁਨਿ ਸਭਿ ਸੁਜਾਨੈ ਬਾਕ ਬਖਾਨੈਂ । '[2]ਜੇਤੀ ਮਤਿ ਜੇਤਿਕ ਚਿਤ ਜਾਨੈ" ॥ ੩੯ ॥ ਪੀਛੇ ਕਾਜ਼ੀ ਬਾਕ ਉਚਾਰਾ। 'ਜਉ ਸਭਿ ਬਿਧਿ ਕਰ ਸੋ ਹੁਸ਼ੀਆਰਾ' । ਕਰੋ ਮੁਹੱਬਤਿ ਸਾਥ ਬੁਲਾਵਨ । ਦੇਖਹੁ ਰੂਪ ਸੁਨਹੁ ਬਚ ਭਾਵਨ[3]॥੪੦॥ਪਰਖ ਲੇਹੁ ਜੇਤਿਕ ਸੋ ਹੋਇ । ਜਿਹ ਤਰੀਫ ਕਰਤਾ ਸਭਿ ਕੋਇ' । ਸੁਨਤਿ ਸਭਾ ਸਦ ਅਰੁ ਪਤਿਸ਼ਾਹੂ । ਬੁਧਿ ਕਾਜ਼ੀ ਕੀ ਕਰਤਿ ਸਰਾਹੂ ॥ ੪੧ ॥ 'ਆਛੀ ਕਹੀ, ਬਨਹਿ ਇਸ ਰੀਤਿ । ਕਰਹਿਂ ਬੁਲਾਵਨ ਜਿਮ ਹੁਇ ਮੀਤ । ਸੁਮਤਿ ਖੂਬ ਕਾਜ਼ੀ ਇਹੁ ਭਾਖੀ । ਲਿਖਹੁ ਪ੍ਰਵਾਨੇ' ਆਇਸੁ ਆਖੀ ॥੪੨॥ 'ਪਤਿਸ਼ਾਹੀ ਇਕ ਹੀ ਕੀ ਹੋਇ । ਉਰ ਅੰਤਰ ਨੀਕੇ ਲਿਹੁ ਜੋਇ । ਪਰਵਾਨਾ ਹੇਰਤਿ ਹੀ ਆਵਹੁ । ਹਮ ਤੁਮ ਮਜਬ ਏਕ ਲਖਿ ਪਾਵਹੁ[4] ॥ ੪੩ ॥ ਨਾਂਹਿ ਤ ਮੈਂ ਪਹੁੰਚਹੁੰਗਾ ਤਹਾਂ । ਕਰਿ ਬਹਾਦਰੀ ਬੈਠਯੋ ਜਹਾਂ । ਅਜ਼ਮਤ ਜਿਤਿਕ ਫਕੀਰੀ ਕੇਰ । ਬਿਚ ਜਹਾਨ ਤੇ ਜੈਹੈ[5] ਫੇਰ ॥ ੪੪ ॥ ਪੀਰ ਫਕੀਰ ਬਡੇ ਲਘੁ ਅਹੈਂ । ਪਤਿਸ਼ਾਹੀ ਘਰ ਮਹਿਂ ਜਿਮ ਰਹੈਂ । ਤੈਸੇ ਤੁਮ ਭੀ ਰਹਿਬੋ ਕਰੀਅਹਿ । ਨਹਿਂ ਬਿਰੋਧ ਕਿਮ ਉਰ ਮਹਿਂ ਧਰੀਅਹਿ' ॥ ੪੫ ॥ ਬਡ ਹੰਕਾਰ ਹਕੀਕਤ ਔਰ[6] । ਜਿਮ ਪਤਿਸ਼ਾਹੀ ਕੋ ਹੁਇ ਤੌਰ । ਪਰਵਾਨੇ ਮਹਿਂ ਬਹੁ ਲਿਖਵਾਈ । 'ਬਖਸ਼ਿਸ਼ ਹਮ ਦਰਗਾਹਿ ਤੇ ਪਾਈ ॥ ੪੬ ॥ "[7]ਪਤਿਸ਼ਾਹਤਿ ਕੀ ਕਿਯ ਬਖਸ਼ੀਸ਼ । ਪਰਵਦਗਾਰ ਕਲਾ ਜਗਦੀਸ਼"। ਦੇ ਪਰਵਾਨਾ ਪਠੇ ਵਕੀਲ । ਕਰਿ ਤਗੀਦ 'ਜਾਵਹੁ ਬਿਨ ਢੀਲ' ॥ ੪੭ ॥ ਸ਼੍ਰੀ ਕਲਗ਼ੀਧਰ ਕੇ ਢਿਗ ਆਏ। ਸਭਾ ਲਗਾਇ ਹਜ਼ੂਰ ਬੁਲਾਏ । ਸਭਿ ਅਹਿਵਾਲ ਸੁਨਯੋ ਜਬਿ ਕਾਨ। ਉੱਤਰ ਲਿਖਵਾਯਹੁ ਤਬਿ ਜਾਨ ॥ ੪੮ ॥ 'ਜਿਸ ਤੇ ਬਖਸ਼ਿਸ਼ ਪ੍ਰਾਪਤਿ ਤੋਹੀ।ਤਿਸੀ ਪੁਰਖ ਨੇ ਭੇਜਯੋ ਮੋਹੀ । ਨਯਾਉਂ ਕਰਨ ਕੇ ਹੇਤ ਪਠਾਯੋ[8] । ਬਿਸਰ ਗਯੋ ਤੈਂ ਦੰਭ ਕਮਾਯੋ ॥੪੯ ॥ ਯਾਂਤੇ ਕਿਮ ਤੁਝ

---

[1]ਹੁਣ ਕੀ ਕਰੀਏ ਨਾਂ ਤਾਂ ਉਹ ਮੇਰੇ ਬ੍ਰਾਬਰਦਾ ਹੈ ਨਾਂ (ਮੇਰੇ) ਮਜ਼੍ਹਬ ਦਾ ਪਜਾਰਾ ਮੈਂ ਉਸ ਨੂੰ ਦੇਖਦਾ ਹਾਂ । [2]ਜੈਸੇ ਸਭਿ ਤਰ੍ਹਾਂ ਉਹ ਹੁਸ਼ਿਆਰ ਹੈ । [3]ਪ੍ਰੇਮ ਦੇ । [4]ਭਾਵ ਦੋਵੇਂ ਮਵਾਹਿਦ ਹਾਂ, ਇਕ ਰੱਬ ਨੂੰ ਮੰਨਣ ਵਾਲੇ, ਦੋਵੇਂ ਬੁਤ ਪ੍ਰਸਤ ਨਹੀਂ ਹਾਂ । ਸੌ ਸਾਃ ਦਾ ਪਾਠ ਹੈਃ—ਹਮ ਤੁਮ ਮਜਹਬ ਏਕ ਹੈ । [5]ਚਲੀ ਜਾਵੇਗੀ । [6]ਵਡੇ ਹੰਕਾਰ ਨਾਲ ਹੋਰ ਭੀ ਹਾਲ (ਲਿਖਿਆ)। [7]ਬਖਸ਼ੀਸ਼ ਕੀਤੀ ਹੈ ਜਗਦੀਸ਼ ਪਰਵਰਦਗਾਰ ਦੀ ਕਲਾ ਨੇ । [8](ਤੁਨੂੰ) ਇਨਸਾਫ ਕਰਨ ਲਈ ਭੇਜਿਆ ਸੀ ।

ਸੰਗ ਬਨਿ ਆਵੈ। ਜੋ ਹਿੰਦੁਨਿ ਸੰਗ ਬਾਦ ਉਠਾਵੈ। ਖਲਕਤ ਨਹਿਂ ਖ਼ੁਦਾ-ਇ ਕੀ ਜਾਨੀ। ਚਾਹਤਿ ਕਰੀ ਧਰਮ ਕੀ ਹਾਨੀ' ॥੫੦॥ ਰੁਖ਼ਸਦ ਤਬਿ ਵਕੀਲ ਕੋ ਕੀਨ। ਖਿਲਤ ਦਰਬ ਜੁਤਿ ਤਿਨ ਕੋ ਦੀਨ*। ਗਏ ਜਾਇ ਅਵਰੰਗ ਸੁਨਾਯੋ। ਨਹਿਂ ਆਵਤਿ ਲਖਿ ਅਧਿਕ ਰਿਸਾਯੋ ॥੫੧॥ ਇਤੈ ਪ੍ਰਸੰਗ ਨੁਰੰਗੇ ਕੇਰਾ। ਸੁਨਹੁ ਗਿਰੇਸ਼ੁਨਿ ਜਥਾ ਬ੍ਰਖੇਰਾ। ਲੂਟਿ ਕੂਟਿ ਕਰਿ ਸਦਾ ਲਰਾਈ। ਕਰਤਿ ਸਿੰਘ ਬਿਚਰਤਿ ਸਮੁਦਾਈ ॥੫੨॥ ਇਸ ਰਣ ਕੋ ਸੁਨਿ ਦੇਸ਼ ਬਿਦੇਸ਼। ਮਿਲਿ ਸਿਖ ਸੰਗਤਿ ਆਇ ਵਿਸ਼ੇਸ਼। ਦਿਨ ਪ੍ਰਤਿ ਆਇ ਹਜ਼ਾਰਹੁਂ ਭਏ। ਸ਼ਸਤ੍ਰ ਧਰਹਿਂ ਬਿਚਰਨਿ ਗਿਰ ਲਏ। ੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਅਵੰਰਗ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੁ ॥੪॥

੫. [ਪਹਾੜੀਆਂ ਦੀ ਨੌਰੰਗੇ ਅੱਗੇ ਫਰਿਆਦ]।

ਦੋਹਰਾ ॥ ਦੇਖਯੋ[1] ਬਡੋ ਕਸੂਤ ਕੋ ਗੁਰ ਕੀ ਜਬਰੀ ਬਾਤ। ਪੰਥ ਖਾਲਸਾ ਮਿਟਤਿ ਨਹਿਂ ਵਧਤਿ ਜਾਤਿ ਅਵਦਾਤ ॥੧॥ ਚੌਪਈ ॥ ਭੀਮ ਚੰਦ ਦੁਖ ਪਾਇ ਘਨੇਰਾ। ਗ੍ਰਾਮ ਉਜਾਰੇ, ਬਹੁ ਬਲ ਹੇਰਾ[2]। ਗੁਰੂ ਸੂਰਮਾ ਰਣ ਪ੍ਰਿਯ ਅਹੈ। ਸਦਾ ਜੰਗ ਚਿਤ ਚਾਹਤਿ ਰਹੈ ॥੨॥ ਭਯੋ ਬਿਬਸ ਕੁਛ ਜਤਨ ਨ ਜਾਨਯੋਂ। ਹੋਨਿ ਪੁਕਾਰੂ ਮਿਲ ਮਤਿ[3] ਠਾਨਯੋਂ। ਸਭਿ ਰਾਜਨ ਨੀਕੀ ਮਨ ਮਾਨੀ। ਲੇ ਕਰਿ ਧਨ ਗਨ ਤਯਾਰੀ ਠਾਨੀ ॥੩॥ ਦੋਹਰਾ ॥ ਭੀਮਚੰਦ ਕ-ਹਿਲੂਰੀਆ ਲੀਨਿ ਹੈਡੂਰੀ ਨਾਲ। ਕਰੇ ਕੂਚ ਦਰ ਕੂਚ ਕੋਂ ਦਿੱਲੀ ਗਏ ਉਤਾਲ ॥੪॥ ਚੌਪਈ ॥ ਦੇ ਕਰਿ ਭੇਟ ਬਹੁਤ ਬਿਧਿ ਨਾਨਾ। ਗ੍ਰੀਵ ਨਿਵਾਇ ਸਲਾਮ ਬਖਾਨਾ।ਮਿਲ ਸੂਬੇ ਸੰਗ ਅਰਜ਼ ਗੁਜਾਰੀ।'ਇਕ ਹਜ਼ਰਤ ਹੈ! ਓਟ ਹਮਾਰੀ ॥੫॥ ਬਹੁ ਸੰਮਤਿ ਬੀਤੇ ਚਢਿ ਗਯੋ[4]। ਅਪਨੇ ਥਾਨ ਤੁਮੇ ਕਰਿ ਦਿਯੋ। ਯਾਂਤੇ ਹਮਰੇ ਹੋ ਰੁਖਵਾਰੇ। ਜ਼ੋਰ ਜ਼ੁਲਮ ਜੋ ਕਰਹਿ ਨ੍ਰਿਵਾਰੇ[5] ॥੬॥ ਆਗੇ ਤੁਮਹੁ ਹਿਮਾਯਤਿ ਕਰੀ। ਦਸ ਹਜ਼ਾਰ ਸੈਨਾ ਬਲਿ ਭਰੀ। ਪਠਿ ਉਪਰਾਲਾ ਕੀਨ ਹਮਾਰਾ। ਮਚਯੋ ਜੁੱਧ ਦਾਰੁਨ ਤਿੰਸ ਬਾਰਾ ॥੭॥ ਪੁਨ ਸਿਰੰਦ ਕੋ ਸੂਬਾ ਗਯੋ। ਲਰਿ ਕਰਿ ਗੁਰ ਸਰਿਤਾ ਤਟ ਲਯੋ'। ਸੁਨਿ ਸੂਬੇ ਗਿਰਪਤਿ ਸਮੁਝਾਏ।'ਸ਼ਾਹੁ ਨਿਕਟ ਗਮਨਹੁ ਬਨਿ ਆਏ ॥੮॥ ਮੈਂ ਲਿਖਿ

[1](ਪਹਾੜੀਆਂ) ਨੇ ਦੇਖਿਆ। [2]ਗੁਰੂ ਜੀ ਦਾ ਬੜਾ ਬਲ ਦੇਖਿਆ। [3]ਸਲਾਹ। [4]ਭਾਵ ਦੱਖਣ ਨੂੰ ਮੁਹਿੰਮ ਤੇ ਗਏ ਨੂੰ। [5](ਤਿਸ ਨੂੰ) ਦੂਰ ਕਰ ਦਿਓ।

*ਸੌ ਸਾਖੀ ਵਿਚ ਲਿਖਿਆ ਹੈ 'ਅਤੇ ਨਾਲ ਭੇਜਿਆ ਦਇਆ ਸਿੰਘ ਖੱਤ੍ਰੀ ਲਾਹੌਰ ਕਾ, ਧਰਮ ਸਿੰਘ ਆਗਰੇ ਕਾ।'

ਪਠਹੁ ਸਕਲ ਅਹਿਵਾਲ। ਜ਼ੁਲਮੀ ਤੁਮ ਪਰ ਹੋਤਿ ਕਮਾਲ[1]। ਤਹਿਂ ਤੇ ਹੁਕਮ ਲੇਹੁ ਬਹੁ ਦਲ ਕੋ। ਲਰਹੁ ਬਹੁਰ ਹੇਰਹੁ ਰਿਪੁ ਬਲ ਕੋ' ॥ ੯ ॥ ਨੇਕ ਸਲਾਹ ਜਾਨਿ ਸਭਿ ਰਾਜੇ। ਮਿਲੇ ਸ਼ਾਹ ਬਿਨ ਬਨੈ ਨ ਕਾਜੇ।ਸੂਬੇ ਤੇ ਅਹਿਵਾਲ ਲਿਖਾਯੋ। ਨਿਜ ਪਹੁੰਚਨਿ ਤੇ ਪ੍ਰਥਮ ਪਠਾਯੋ ॥ ੧੦॥ ਦੁਰਗ ਗੋਲਕੁੰਡਾ[2] ਬਡ ਜਹਾਂ। ਲਰਤਿ ਨੁਰੰਗਾ ਬਾਸਨੋ ਤਹਾਂ। ਨੌਮੇ ਪਾਤਿਸ਼ਾਹੁ ਕੇ ਸਾਥ। ਕਰੀ ਅਵੱਗਜ਼ਾ ਦਿੱਲੀ ਨਾਥ॥੧੧॥ਤਬਿ ਕੋ ਨਹੀਂ ਬਸਨ ਪੁਰਿ ਪਾਯੋ। ਮਿਸ ਮੁਹਿੰਮ ਲੇ ਦੱਖਣ ਧਾਯੋ[3]। ਹਠੀ ਬਿਲੰਦ ਮੂੜ ਚਵਗੱਤਾ। ਗੁਰ ਸਨ ਦ੍ਵੈਖੀ ਮਹਾਂ ਕੁਪੱਤਾ ॥ ੧੨॥ ਦਿੱਲੀ ਤੇ ਚੜ੍ਹਿ ਕਰਿ ਗਿਰਨਾਥ। ਗਮਨੇ ਤਬਿ ਬਡ ਤੂਰਨ ਸਾਥ।ਕਰੇ ਕੂਚ ਦਰ ਕੂਚ ਹਮੇਸ਼ੂ। ਉਲੰਘੇ ਪੰਥ ਅਸ਼ੇਸ਼ ਵਿਸ਼ੇਸ਼ੂ॥੧੩॥ਪਹੁੰਚਿ ਤਹਾਂ ਡੇਰਾ ਨਿਜ ਘਾਲਾ।ਮਿਲਿ ਉਮਰਾਵਨਿ ਕਹਿ ਅਹਿਵਾਲਾ। ਰਿਸ਼ਵਤਿ ਦੇ ਧਨ ਵਸਤੁ ਅਛੇਰੀ। '–ਆਇ ਪੁਕਾਰੂ– ਸੁਧਿ ਦਿਹੁ ਮੇਰੀ' ॥੧੪॥ ਬਹੁ ਉਮਰਾਵਨਿ ਸ਼ਾਹ ਜਨਾਈ। 'ਸ੍ਰੀ ਗੁਬਿੰਦ ਸਿੰਘ ਧੂਮ ਉਠਾਈ।ਰਾਜੇ ਬਡੇ ਖੇਦ ਕੋ ਪਾਇ।ਕਰਨਿ ਪੁਕਾਰ ਇਹਾਂ ਲਗ ਆਇ' ॥ ੧੫ ॥ ਸੁਨਿਕੈ ਸ਼ਾਹ ਬੁਲਾਵਨਿ ਕੀਨੇ। ਗਏ ਨਿਕਟਿ ਭੇਟਾ ਗਨ ਦੀਨੇ। ਠਾਂਢੇ ਹਾਥ ਜੋਰਿ ਕਰਿ ਰਹੇ। ਬੂਝੇ ਸਭਿ ਬ੍ਰਿਤਾਂਤ ਤਬਿ ਕਹੇ ॥੧੬॥ 'ਦੇਸ਼ ਨ ਬਸਨ ਦੇਤਿ ਦਲ ਕੀਨੋ[4]। ਗੁਰੂ ਨਿਡਰ ਕਿਸ ਤ੍ਰਾਸ ਨ ਚੀਨੋ। ਸਦਾ ਜੰਗ ਕੇ ਸੰਗ ਸਨੇਹੂ।ਹਮ ਸਨ ਠਾਨਤਿ ਬੈਰ ਅਛੇਹੂ'॥੧੭॥ ਸੁਨਿ ਅਵਰੰਗੇ ਬੂਝਯੋ ਫੇਰ। 'ਕਯੋਂ ਤੁਮ ਸੰਗ ਗੁਰੂ ਕੋ ਬੈਰ। ਸੈਨਾ ਦੀਰਘ ਪ੍ਰਥਮ ਪਠਾਈ। ਤਊ ਨ ਤੁਮਰੀ ਰਾਰ ਮਿਟਾਈ ॥੧੮॥ ਗੁਰ ਢਿਗ ਰਾਜ ਦੇਸ਼ ਕਿਛੁ ਨਾਹੀਂ। ਕਹਾਂ ਦੇਤਿ ਲਸ਼ਕਰ ਰਖਿ ਪਾਹੀ।ਜਥਾ ਬ੍ਰਿਤੰਤ ਛੋਰ[5] ਤੇ ਸਾਰੋ। ਅਬਿ ਤੁਮ ਮੋਹਿ ਸਮੀਪ ਉਚਾਰੋ' ॥ ੧੯ ॥ ਸੁਨਿ ਕਰਿ ਜੋਰਤਿ ਕਥਾ ਬਖਾਨੀ।ਜਿਮ ਬੀਤੀ ਨਿਜ ਸੰਗ ਕਹਾਨੀ। 'ਗੁਰ ਕੇ ਪਿਤਾ ਮੋਲ ਲੇ ਥਾਨ। ਤਹਾਂ ਬਸਾਵਨਿ ਕਰਿ ਨਰ ਆਨ[6] ॥ ੨੦॥ ਪੁਰਿ ਬਸਾਇ ਪੂਰਬ ਚਲਿ ਗਏ। ਉਤ ਹੀ ਪਟਣੇ ਇਹ ਜਨਮਏ।ਸੋ ਤੋ ਸੁਰਗਬਾਸ ਜਬਿ ਭਏ। ਬਯ ਲਘੁ ਮਹਿਂ ਇਤ ਕੋ ਗੁਰ ਅਏ ॥੨੧॥ਬਸੁ ਕਰਿ ਕੁਛ ਤਨ ਸੁਰਤਿ ਸੰਭਾਰੀ। ਰਾਖੇ ਚਾਕਰ ਆਯੁਧ ਧਾਰੀ। ਗ੍ਰਾਮਨਿ ਮਹਿਂ ਅਖੇਰ ਕੋ ਜਾਇਂ।

---

[1]ਬਹੁਤੀ। [2]ਗੋਲਕੁੰਡਾ ਦੱਖਣ ਵਿਚ ਹੈ। [3]ਜੰਗ ਦੇ ਬਹਾਨੇ ਦੱਖਣ ਨੂੰ ਚਲਾ ਗਿਆ। [4]ਫੌਜ ਬਣਾ ਲਈ ਹੈ। [5]ਮੁੱਢ ਤੋਂ। (ਅ) ਖੋਲ੍ਹਕੇ। [6]ਹੋਰ ਲਿਆਕੇ ਨਰ ਵਸਾਏ।

ਖੇਤੀ ਦੇਤਿ ਉਜਾਰ ਸੁ ਥਾਇਂ॥੨੨॥ ਤਬਿ ਹਮ ਨੇ ਮਿਲਿ ਦੀਨਸਿ ਜ਼ੋਰ। ਗਮਨਯੋਂ ਸ਼ਾਰਮੌਰ ਕੀ ਓਰ[1]। ਤਹਿਂ ਭੀ ਪਹੁੰਚੇ ਧੂਮ ਉਠਾਈ। ਰਾਮਰਾਇ ਕੇ ਨਰ ਸਮੁਦਾਈ ॥ ੨੩ ॥ ਹੁਤੇ ਮਸੰਦ ਮਾਰ ਸਭਿ ਦੀਨੇ। ਰਾਜਨ ਸੰਗ ਬਖੇਰਾ ਕੀਨੇ। ਹਰੀ ਚੰਦ ਦੀਰਘ ਧਨੁ ਧਾਰੀ।ਤਹਾਂ ਜੰਗ ਕਰਿ ਲੀਨਸਿ ਮਾਰੀ ॥ ੨੪ ॥ ਸਕਲ ਸੈਲਪਤਿ ਦਏ ਭਜਾਈ। ਜਮਨਾ ਤਟ ਨਿਜ ਪੁਰੀ ਬਸਾਈ। ਕਿਤਿਕ ਸਮਾਂ ਬਸਿ ਤਹਾਂ ਬਸਾਯੋ। ਪੁਨ ਔਚਕ ਆਨੰਦ ਪੁਰਿ ਆਯੋ ॥੨੫॥ ਤਹਿਂ ਹੁਇ ਥਿਰ ਪੂਜਨ ਕਰਿ ਕਾਲੀ। ਭੀਮਾ ਕੀਨੀ ਬਿਦਤ ਕਪਾਲੀ[2]। ਲੇ ਬਰ ਰਚਯੋ ਪੰਥ ਇਕ ਭਾਰੀ। ਹਿੰਦੂ ਤੁਰਕਨਿ ਤੇ ਬਿਧਿ ਨਯਾਰੀ ॥ ੨੬ ॥ ਹਮ ਜਬਿ ਗਏ ਨਿਕਟ ਇਕ ਬਾਰੀ। ਸਭਿ ਕੌ ਸਿੱਖਯਾ ਹੇਤੁ ਉਚਾਰੀ।-ਤੁਮ ਭੀ ਸਿੰਘ ਬਨੋ ਸੁਖ ਪਾਵਹੁ। ਰਾਜ ਸਮਾਜ ਸਕਲ ਬਿਰਧਾਵਹੁ ॥ ੨੭ ॥ ਦਿੱਲੀਨਾਥ ਸਾਥ ਹਮ ਦ੍ਵੈਸ਼। ਤਿਹ ਸੰਗ ਕਰੀਅਹਿ ਜੰਗ ਵਿਸ਼ੇਸ਼। ਲੇਉਂ ਪਿਤਾ ਕਾ ਬੈਰ ਮਹਾਨਾ। ਕਰੌਂ ਖਪਾਵਨ ਮੈਂ ਤੁਰਕਾਨਾ-॥੨੮॥ ਰਾਵਰਿ ਨਾਮ ਗੁਰੂ ਜਬਿ ਲਯੋ। ਸੁਨਿ ਹਮ ਸਕਲ ਤ੍ਰਾਸ ਮਨ ਅਯੋ। ਦੇ ਜਵਾਬ ਤਬਿ ਨਾਂਹਿਨ ਮਾਨੇ। ਹਜ਼ਰਤਿ ਕੋ ਨਿਜ ਖਾਵੰਦ ਜਾਨੇ ॥ ੨੯ ॥ ਚੜ੍ਹ ਕਰਿ ਗਏ ਆਪਨੇ ਡੇਰੇ। ਹਮ ਤੇ ਪੀਛੇ ਸਿੰਘ ਘਨੇਰੇ।ਚਾਰਹੁੰ ਬਰਨਕਰੇ ਇਕ*ਥਾਇਂ।ਇਕਠੇ ਭੋਜਨ ਸਭਿਨਿ ਖੁਵਾਇ ॥੩੦॥ ਤਿਨ ਸੋਂ ਕਹੈ ਗਹੋ ਹੱਥਯਾਰੇ। ਸਦਾ ਜੁੱਧ ਸਨ ਧਰੀਅਹਿ ਪਯਾਰੇ। ਪਾਤਿਸ਼ਾਹੁ ਆਦਿਕ ਮਹਿਪਾਲਾ। ਤੁਮ ਕੋ ਸਕਲ ਭਰੈਂਗੇ ਹਾਲਾ ॥ ੩੧ ॥ ਸਭਾ ਮਲੇਛਨਿ ਛਿੱਪ੍ਰ ਉਠਾਵਹਿ।ਲੂਟ ਕੂਟ ਗਨ ਤੁਰਕ ਖਪਾਵਹਿ।ਪਿਤਾ ਮਾਤ ਅਸਿਧੁਜ ਅਸਿਕਾਲੀ[3]। ਪੰਥ ਸਹਾਇਕ ਨਿਤ ਰਖਵਾਲੀ ॥ ੩੨ ॥ ਤੁਰਕਨਿ ਸਨ ਰਣ ਇਹ ਉਪਦੇਸ਼ੂ।ਦੇਤਿ ਤਿਨੈ ਉਤਸਾਹ ਵਿਸ਼ੇਸ਼ੂ। ਪ੍ਰਥਮ ਸੈਂਕਰੇ ਸਿੰਘ ਭਏ ਹੈਂ। ਅਬੈ ਹਜ਼ਾਰਹੁੰ ਸਿੰਘ ਥਏ ਹੈਂ॥੩੩॥ਸੋ ਚਢਿ ਕਰਿ ਆਯੁਧ ਕਰ ਧਰਿ ਕੈ। ਸੈਲ ਦੇਸ਼ ਲੂਟਤਿ ਨਿਤ ਬਰਿ ਕੈ।ਹਮ ਬਹੁ ਛਿਮਾ ਕਰਤ ਹੀ ਰਹੇ।ਮਿਟਤਿ ਨਹੀਂ ਕਿਮ,ਜਬਿ ਉਰ ਲਹੇ।੩੪॥ਦਿੱਲੀ ਬਿਖੈ ਆਨਿ ਹਮ ਕਹਯੋ।ਤੁਮ ਢਿਗ ਸੁਧਿ ਪਠਿਕੈ ਸਭਿ ਲਹਯੋ।ਦ੍ਵੈ ਉਮਰਾਵਗਏ

[1]ਪਾਉਂਟੇ ਵੱਲ। [2]ਭਾਵ ਪ੍ਰਗਟ ਕੀਤੀ ਦੇਵੀ। [3]ਜਿਸ ਦੇ ਝੰਡੇ ਤੇ ਤਲਵਾਰ ਹੈ (ਭਾਵ ਅਕਾਲ ਪੁਰਖ) ਪਿਤਾ ਹੈ ਤੇ ਮਾਤਾ ਤਲਵਾਰ ਰੂਪ ਕਾਲੀ ਹੈ।

*ਇਕ ਕਹਿਣ ਦਾ ਹੀਆ ਪੈਣਾ ਕਠਨ ਸੀ।

ਚਢਿ ਜਬੈ। ਦਸ ਹਜ਼ਾਰ ਲਸ਼ਕਰ ਲੇ ਸਬੈ ॥੩੫॥ ਪਠਿ ਉਪਰਾਲੋ ਕੀਨ ਹਮਾਰਾ।ਮਚ੍ਯੋ ਜੁੱਧ ਦਾਰੁਨ ਤਿਸ ਬਾਰਾ।ਪੈਂਡ ਖਾਨ ਅਰੁ ਸਤਿਗੁਰ ਸੰਗ। ਭਯੋ ਜੰਗ ਦ੍ਵੈ ਹਤੇ ਖਤੰਗ ॥ ੩੬ ॥ ਨਿਫਲ ਖਾਨ ਕੇ ਸਰ ਦ੍ਵੈ ਗਏ। ਗੁਰ ਇਕ ਮਾਰ੍ਯੋ ਹਯ ਉਥਲਏ। ਸੈਫ ਸੰਗ ਸਿਰ ਕਾਟਿ ਉਤਾਰਾ। ਦੀਨਬੇਗ ਘਾਇਲ ਦੁਖਿ ਭਾਰਾ ॥ ੩੭ ॥ ਖਿਦਰਾਬਾਦ ਗ੍ਰਾਮ ਲਗਿ ਆਏ। ਮਾਰਤਿ ਮਰਤਿ ਪਠਾਨ ਪਲਾਏ।ਜੇ ਕਰਿ ਲਸ਼ਕਰਿ ਸ਼ਾਹ ਪਲਾਯੋ। ਸਿੰਘਨਿ ਦਲ ਪੀਛੇ ਤਿਨ ਧਾਯੋ ॥ ੩੮ ॥ ਹਮ ਰਾਜਨਿ ਕੀ ਗਿਨਤੀ ਕਹਾਂ। ਲਰ ਕਰਿ ਸਨਮੁਖ ਠਹਿਰਹਿਂ ਤਹਾਂ।ਪੀਛੇ ਤੇ ਪੁਨ ਧੂਮ ਉਠਾਈ।ਲੂਟ ਕੂਟ ਕਰਿ ਮਾਰ ਮਚਾਈ ॥੩੯॥ ਸਕਲ ਸੈਲਪਤਿ ਤਬਹਿ ਬਟੋਰੇ। ਮੈਂ ਤਬਿ ਕਹ੍ਯੋ ਸੁਨਹੁ ਮਤਿ ਭੋਰੇ! ਦਲ ਵਧਤੋ ਨਿਤ ਸਿੰਘਨਿ ਕੇਰਾ। ਜਿਨਹੁ ਇਰਾਦਾ ਧਰ੍ਯੋ ਬਡੇਰਾ ॥੪੦॥ ਰਾਜ ਲੇਨਿ ਕੀ ਉਰ ਮਹਿਂ ਇੱਛਾ। ਕ੍ਯੋਂ ਬੈਠੇ,ਤੁਮ ਕਰਤਿ ਨ ਪਿੱਛਾ[1]। ਇੱਤ੍ਯਾਦਿਕ ਸਮੁਝਾਇ ਹਕਾਰੇ। ਮਿਲੇ ਸਭਿਨਿ ਕੇ ਦਲ ਬਡ ਭਾਰੇ ॥ ੪੧ ॥ ਬਾਈ ਧਾਰਨਿ ਕੀ ਠਕੁਰਾਈ[2]। ਕੀਨ ਇਕੱਤ੍ਰ ਚਮੂੰ ਸਮੁਦਾਈ। ਆਨਿ ਅਨੰਦਪੁਰਿ ਰਣ ਬਡ ਕਰ੍ਯੋ। ਬੀਰ ਕੇਸਰੀ ਚੰਦ ਸੁ ਮਰ੍ਯੋ ॥ ੪੨ ॥ ਘਾਇਲ ਸੁਭਟਨਿ ਗਿਨਤੀ ਨਾਂਹਿ।ਮਰੇ ਹਜ਼ਾਰਹੁਂ ਰਣ ਕੇ ਮਾਂਹਿ। ਬਡੀ ਮੁਹਿੰਮ ਗਿਰੇਸ਼ੁਨਿ ਰਹੀ। ਨਹੀਂ ਪਰਾਜੈ ਸਤਿਗੁਰ ਲਹੀ[3]। ॥੪੩॥ ਲਰੇ ਕਿਤਿਕ ਦਿਨ ਖਰਚ੍ਯੋ ਦਰਬਾ।ਬਹੁ ਬਿਧਿ ਹਾਰਿ ਪਰੇ ਜਬਿ ਸਰਬਾ। ਆਨ ਧੇਨੁ ਕੀ ਦੀਨ ਨਿਕਾਰਾ। ਨਿਕਸ੍ਯੋ ਗੁਰੂ ਬਜਾਇ ਨਗਾਰਾ ॥੪੪॥ ਜੰਗ ਬਿਸਾਲ ਡਾਲਿ ਤਤਕਾਲਾ। ਚਹੁੰਦਿਸ਼ਿ ਘੇਰ ਲੀਨਿ ਮਿਲਿ ਜਾਲਾ। ਲਿਖ੍ਯੋ ਆਪ ਕੋ ਪਹੁੰਚ੍ਯੋ ਜਬੈ। ਸੀਰੰਦ[4] ਕੋ ਸੂਬਾ ਚਢਿ ਤਬੈ ॥ ੪੫॥ ਮਿਲੀ ਆਨਿ ਕਰਿ ਸੈਨ ਮਹਾਂਨੀ।ਲਰ੍ਯੋ ਸਭਿਨਿ ਸਨ ਬਨਿ ਧਨੁ-ਪਾਨੀ। ਸਨੇ ਸਨੇ ਸਤੱਦ੍ਰਵ ਕੇ ਪਾਰ। ਗਮਨ੍ਯੋਂ ਜਾਇ ਥਿਰ੍ਯੋ ਤਿਸ ਬਾਰ ॥੪੬ ॥ ਕੇਤਿਕ ਦਿਵਸ ਬਿਤਾਵਨ ਕਰੇ। ਸਕਲ ਗਏ ਦਲ ਨਿਜ ਨਿਜ ਘਰੇ। ਪੁਨ ਔਰਕ ਚੜ੍ਹਿ ਕਰਿ ਤਤਕਾਲਾ। ਹੁਤੋ ਗ੍ਰਾਮ ਕਲਮੋਟ ਬਿਸਾਲਾ ॥ ੪੭ ॥ ਲੂਟ ਕੂਟ ਕਰਿ ਸਕਲ ਉਜਾਰੀ। ਕੇਤਿਕ ਮਾਨਵ ਦੀਨਸਿ ਮਾਰੀ। ਆਨਿ ਅਨੰਦਪੁਰਿ ਮਹਿਂ ਤਬਿ ਬਰ੍ਯੋ। ਊਧਮ ਅਧਿਕ ਉਠਾਵਨਿ

[1]ਕਿਉਂ ਬੈਠੇ ਹੋ, ਉਸਦਾ (ਪੂਰੀ ਤਰ੍ਹਾਂ) ਕਿਉਂ ਪਿੱਛਾ ਨਹੀਂ ਕਰਦੇ। [2]ਬਾਈ ਧਾਰਾਂ ਦੇ ਰਾਜੇ। [3]ਸਤਿਗੁਰਾਂ ਹਾਰ ਨਾ ਖਾਧੀ। [4]ਸਰਹਿੰਦ।

ਕਰਯੋ ॥ ੪੮ ॥ ਦ੍ਵੈ ਉਮਰਾਵ ਪੰਥ ਮਹਿਂ ਆਵਤਿ। ਲਰਯੋ ਤਿਨਹੁਂ ਸੋਂ ਬੈਰ ਬਧਾਵਤਿ। ਏਕ ਪਠਯੋ ਗੁਰ ਸੋਂ ਮਿਲਿ ਗਯੋ। ਸੈਦਬੇਗ ਤਿਨ ਢਿਗ ਥਿਤ ਭਯੋ ॥ ੪੯ ॥ ਬਹੁਰ ਸਵਾ ਲਖ ਸੈਨਾ ਸੰਗ। ਦਿਵਸ ਅਲਪ ਭੇ ਮਾਚਯੋ ਜੰਗ।ਸਭਿ ਰਾਜੇ ਮਿਲਿਕੈ ਤਿਸਕਾਲ।ਹੋਨਿ ਲਗਯੋ ਸੰਗ੍ਰਾਮ ਬਿਸਾਲ॥੫੦॥ ਗੁਰੂ ਆਪ ਰਣ ਮਹਿਂ ਤਬਿ ਆਯੋ। ਸੈਦਖਾਨ ਦੇਖਤਿ ਬਿਕੁਲਾਯੋ। ਸ਼ਸਤ੍ਰ ਛੋਰਿ ਪਾਇਨਿ ਪਰ ਪਰਯੋ। ਨਿਕਸਿ ਗਯੋ ਕਿਹ ਨਹੀਂ ਨਿਹਰਯੋ ॥ ੫੧ ॥ ਹਮਹੁਂ ਜੰਗ ਕਰਿ ਲੂਟ ਮਚਾਈ। ਹਨਯੋਂ ਖਾਨ ਰਮਜ਼ਾਨ ਤਹਾਂ ਹੀ। ਲਸ਼ਕਰ ਹਟਿ ਆਯੋ ਪੁਨ ਉਰੇ। ਹੁਇ ਬਟਪਾਰ[1] ਸਿੰਘ ਤਬਿ ਪਰੇ॥੫੨॥ਨਾਸ਼ ਹਜ਼ਾਰਹੁਂ ਕੋ ਕਰਿ ਦੀਨਿ। ਸ੍ਰੀ ਗੋਬਿੰਦ ਸਿੰਘ ਇਮ ਬਲ ਪੀਨ।ਹਮ ਹੁਇ ਦੁਖੀ ਪੁਕਾਰੂ ਆਇ। ਹਤਹੁ, ਗਹਹੁ, ਦਲ ਪਠਿ ਸਮੁਦਾਇ' ॥ ੫੩ ॥

ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਭੀਮਚੰਦ ਪੁਕਾਰ ਕਰਨ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਪਹਾੜੀਆਂ ਨੇ ਸੂਬਿਆਂ ਅੱਗੇ ਮਿੰਨਤਾਂ ਕਰਨੀਆਂ]।

ਦੋਹਰਾ॥ਭੀਮਚੰਦ ਕਰ ਬੰਦ ਕੈ ਭਨਯੋ ਸਕਲ ਅਹਿਵਾਲ। 'ਤੁਮ ਮਾਲਿਕ ਹਮਰੇ ਸਦਾ ਕਰਹੁ ਆਪ ਪ੍ਰਤਿਪਾਲ ॥ ੧ ॥ ਚੌਪਈ ॥ ਸ੍ਰੀ ਨਾਨਕ ਗਾਦੀ ਪੁਰ ਬੈਸਾ। ਹੁਕਮ ਚਲਾਵੈ ਸੁਰਪਤਿ ਜੈਸਾ।ਅਬਿ ਤਿਸ ਤੇ ਕੀਜੈ ਰਖਵਾਰੀ। ਨਤੁ ਦੈ ਹੈ ਗਿਰ ਦੂਨ ਉਜਾਰੀ ॥ ੨ ॥ ਰਾਜ ਅਕਾਰਥ ਹਮਰੋ ਕਰਯੋ। ਲੂਟ ਕੂਟ ਬਿਨ ਦੁਤਿਯ ਨ ਧਰਯੋ[2]। ਲਰਿਕੈ ਬਹੁਤ ਕਾਲ ਹਮ ਹਾਰੇ। ਹੁਇ ਲਚਾਰ ਸਭਿ ਇਤਹੁਂ ਪਧਾਰੇ॥੩॥ਅਬਿ ਲਸ਼ਕਰ ਜੇ ਪਠਹੁ ਬਡੇਰਾ। ਤੋਪ ਜੰਬੂਰੇ ਸਾਜ ਘਨੇਰਾ। ਅਲਪ ਚਮੂੰ ਤੇ ਕਾਜ ਨ ਸਰੈ। ਤਿਸ ਕੋ ਤ੍ਰਾਸ ਗੁਰੂ ਨਹਿਂ ਧਰੈ॥੪॥ਗਹਿ ਲੀਜੈ ਕੈ ਰਣ ਮਹਿਂ ਮਾਰੋ।ਤੌ ਅਪਨੋ ਸੁਭਿ ਕਾਜ ਸੁਧਾਰੋ'। ਸੁਨਿ ਨੁਰੰਗ੍ਹ ਮਨ ਭਯੋ ਹਿਰਾਨਾ।–ਜਿਸ ਨੇ ਏਵ ਕਰਨ ਕੋ ਠਾਨਾ ॥ ੫ ॥ ਸੋ ਥੋਰਨਿ ਤੇ ਕਿਮ ਸਧਿ ਆਵੈ[3]। ਮਾਰਨ ਮਰਨ ਜਿਸੈ ਮਨ ਭਾਵੈ। ਪੈਂਡਖਾਨ ਬਾਨਨਿ ਸੋਂ ਘਾਯੋ। ਲਰਿਕੈ ਖਾਨ ਵਜੀਦ ਪਲਾਯੋ॥੬॥ਸੈਦਬੇਗ ਅਰੁ ਸੈਦੇਖਾਨ। ਬਨੇ ਮੁਰੀਦ ਪੀਰ ਕੋ ਮਾਨਿ।ਸਵਾ ਲਾਖ ਸੈਨਾ ਭਜਿ ਆਈ। ਅਧਿਕ ਸਮਾਜ ਲੁਟਾਇ ਬਿਹਾਈ[4] ॥੭॥ ਅਸ ਨਹਿਂ ਹੋਇ ਵਤੂਰ ਉਠਾਵੈ। ਦਿੱਲੀ ਲਗਿ ਲਰਿਤੋ ਚਲਿ ਆਵੈ। ਫਿਰਹਿ ਮੁਲਖ[5] ਹ੍ਵੈ ਤਿਸ ਅਨੁਸਾਰਾ। ਪਠੇ ਵਕੀਲ ਨ ਆਇ ਹਕਾਰਾ[6] ॥ ੮ ॥

[1]ਲੁਟੇਰੇ। [2]ਦੂਜਾ ਕੰਮ ਨਹੀਂ ਕਰਦਾ। [3]ਠੀਕ ਹੋਵੇ। [4]ਦੌੜ ਗਈ। [5]ਮੁਲਕ ਅਸਾਡੇ ਵਲੋਂ ਹਟਕੇ। [6]ਵਕੀਲ ਭੇਜਿਆ ਸੀ (ਪਰ) ਬੁਲਾਇਆਂ ਆਇਆ ਨਹੀਂ।

ਪੰਥ[1] ਹਜ਼ਾਰੋਂ ਨਰ ਨਿਤ ਬਨੈਂ। ਆਯੁਧ ਧਰਿ ਧਰਿ ਰਣ ਮਹਿਂ ਹਨੈ–।
ਕਹਯੋ[2] ਕੋਪ ਕਰਿਕੈ ਤਿਸ ਕਾਲਾ। 'ਜੋ ਦਿੱਲੀ ਮਹਿਂ ਚਮੂੰ' ਬਿਸਾਲਾ॥
੯॥ ਸੋ ਸਭਿ ਰਾਜਨਿ ਕੇ ਸੰਗ ਹੋਇ। ਕਰਹਿ ਅਨੰਦਪੁਰੇ ਪਰ ਢੋਇ[3]।
ਸੀਰਿੰਦ ਕੋ ਸੂਬਾ ਦਲ ਜੋਰਿ। ਸੌਂਪਿ ਚਢੈ ਸਤਿਗੁਰ ਕੀ ਓਰ॥੧੦॥ ਉਤ
ਲਵਪੁਰਿ ਦਿਸ਼ ਦਲ ਜਹਿਂ ਕਹਾਂ। ਜ਼ਬਰਦਸਤ[4] ਲੇ ਕਰਿ ਸੰਗ ਮਹਾਂਗੁਰ
ਕੀ ਦਿਸ਼ਿ ਸਭਿ ਕਰੈਂ ਚੜ੍ਹਾਈ। ਅਟਕ ਪ੍ਰਯੰਤ ਚਮੂੰ ਸਮੁਦਾਈ' ॥੧੧॥
ਜਬਿ ਅਵਰੰਗ ਇਮ ਹੁਕਮ ਬਖਾਨਾ। ਲਿਖੇ ਪੱਤ੍ਰ ਜਹਿਂ ਕਹਿਂ ਬਿਧਿ ਨਾਨਾ।
ਭੀਮਚੰਦ ਕਰਿ ਹਰਖ ਮਹਾਨਾ। ਖਰੋ ਜੋਰਿ ਕਰ ਕਹਤਿ ਸੁਜਾਨਾ॥੧੨॥
'ਜਬਿ ਗਮਨਹਿਗੀ ਚਮੂੰ ਬਿਸਾਲਾ। ਹਮ ਭਿ ਦੇਸ਼ ਨਰ ਜੋਰਹਿਂ ਜਾਲਾ।
ਏਕ ਬਾਰ ਸਗਰੇ ਬਲ ਕਰਿ ਹੈਂ। ਗੁਰੂ ਸ਼ੱਤ੍ਰ ਕੋ ਦੇਸ਼ ਨਿਕਰਿ ਹੈਂ ॥੧੩॥
ਜੇ ਨ ਕਰਤਿ ਰਾਵਰਿ ਉਪਰਾਲਾ। ਹਮਰੇ ਸਾਥ ਲਰਤਿ ਚਿਰਕਾਲਾ।
ਵਧਤਿ ਨਿਤਾਪ੍ਰਤਿ ਦਲ ਬਡ ਕਰਤਿ। ਪੁਨ ਇਕ ਦਿਨ ਤੁਮ ਸਨ ਭੀ
ਲਰਤਿ ॥੧੪॥ ਇਸੀ ਹੇਤੁ ਤੇ ਆਪ ਬਿਚਾਰਹੁ। ਅਹੈ ਅਲਪ ਰਿਪੁ ਗਹਹੁ
ਕਿ ਮਾਰਹੁ'। ਸੁਨਿ ਕਰਿ ਰਿਦੈ ਤਪਹਿ ਚਵਗੱਤਾ। ਰਾਜ ਮਾਨ ਤੇ ਬਹੁ ਮਦ-
ਮੱਤਾ॥੧੫॥ ਪੈਂਡਖਾਨ ਕੋ ਮਰਿਬੋ ਸੁਨਜੋਂ। ਦੀਨਬੇਗ ਘਾਇਲ ਤਨ ਭਨਜੋਂ।
–ਪਾਇ ਦੇਸ਼ ਮਹਿਂ ਦੁੰਦ ਬਿਸਾਲਾ। ਲੋਕ ਹਜ਼ਾਰਨਿ ਕੋ ਕਿਯ ਕਾਲਾ–
॥੧੬॥ ਕੁਪਜੋ ਅਧਿਕ ਆਇਸੁ ਤਬਿ ਦੀਨਿ। 'ਅਬਿ ਚਢਿ ਜਾਉ ਗਿਰੇਂਦ੍ਰ
ਪ੍ਰਬੀਨ ! ਲਸ਼ਕਰ ਬਡੋ ਬਟੋਰਨਿ ਕਰੋ। ਹ੍ਵੈ ਇਕ ਤਾਨ[5] ਗੁਰੂ ਸੰਗ ਲਰੋ
॥ ੧੭ ॥ ਸਭਿ ਪਰਬਤ ਕੇ ਰਾਜੇ ਮਿਲੋ। ਕਰਿ ਕਰਿ ਬਲ ਕੋ ਰਣ ਰਿਪੁ
ਭਿਲੋ[6]। ਸਭਿ ਦਿੱਲੀ ਤੇ ਫੌਜ ਚਢਾਵਹੁ। ਜਜੋਂ ਜਜੋਂ ਕਰਿ ਗੁਰ ਕੋ ਗਹਿ
ਲਜਾਵਹੁ' ॥ ੧੮ ॥ ਇਸ ਪ੍ਰਕਾਰ ਹੀ ਪੱਤ੍ਰ ਪਠਾਏ। ਤੂਰਨ ਗਨ ਕਾਸਦ
ਤਬਿ ਧਾਏ। ਭੀਮ ਚੰਦ ਕੋ ਦੇ ਸਿਰੁਪਾਊ। ਨਿਜ ਸਮੀਪ ਤੇ ਕੀਨ ਬਿਦਾਊ
॥੧੯॥ ਦਿੱਲੀ ਕੋ ਪ੍ਰਥਮੈ ਚਲਿ ਆਯੋ। ਆਨੰਦਤਿ ਚਿਤ ਡੇਰਾ ਪਾਯੋ।
ਸੂਬੇ ਸੰਗ ਮਿਲਜੋ ਧਨ ਦੈ ਕੈ। ਸ਼ਾਹੁ ਮਿਲਨਿ ਬਿਰਤਾਂਤ ਬਤੈ ਕੈ॥੨੦॥
ਸਕਲ ਹਕੀਕਤਿ ਕਹਿ ਸਮੁਝਾਈ। 'ਹਜ਼ਰਤ ਕੀ ਆਇਸੁ ਇਮ ਆਈ।

---

[1]ਖਾਲਸਾ ਪੰਥ। [2](ਨੌਰੰਗ ਨੇ) ਕਿਹਾ। [3]ਚੜ੍ਹਾਈ। [4]ਜ਼ਬਰਦਸਤ ਖਾਂ ਤਦੋਂ ਲਾਹੌਰ ਦਾ ਫੌਜਦਾਰ ਸੀ। [5]ਇਕ ਤਾਣ ਹੋਕੇ ਭਾਵ ਇਕ ਮੁੱਠ ਹੋਕੇ। [6]ਮਿਲੋ, ਭਾਵ ਸਾਹਮਣਾ ਕਰੋ।

–ਗਿਰ ਕੀ ਸੈਨਾ ਅਖਿਲ ਬਟੋਰੈ। ਭ੍ਰਾਤਾ ਬੰਧੁ ਸਮੂਹ ਨਿਹੋਰੈਂ[1] ॥ ੨੧ ॥ ਸੀਰੰਦ ਕੋ ਸੂਬਾ ਲੈ ਜਾਵੇ। ਲਵਪੁਰਿ ਕੋ ਨਿਜ ਸੰਗ ਚਢਾਵੇ। ਇਮ ਸਭਿ ਦੇਸ਼ਨਿ ਕੇ ਦਲ ਚਢੈਂ। ਤੌ ਅਨੰਦਪੁਰਿ ਤੇ ਗੁਰ ਕਢੈਂ ॥ ੨੨ ॥ ਨਤੁ ਥੋਰੋ ਦਲ ਜੇ ਚਢਿ ਜਾਵੈ। ਮਾਰਤਿ ਲਰਤਿ ਤੁਫੰਗ ਬਜਾਵੈ। ਦਿਢ ਕਾਇਮ ਆਨੰਦਪੁਰਿ ਰਾਖੈ। ਅਰਨੋ ਰਹੈ ਸਭਿ ਸੋਂ ਮਨ ਮਾਖੈਂ[2] ॥ ੨੩ ॥ ਸੁਪਨੇ ਮਹਿ ਭੀ ਤ੍ਰਾਸ ਨ ਜਿਨ ਕੇ। ਕੇਹਰਿ ਸਮਤਾ ਪਾਈਅਹਿ ਤਿਨ ਕੇ। ਥੋਰੇ ਘਨੇ ਸ਼ੱਤ੍ਰ ਨਹਿ ਗਿਨੈ। ਸਨਮੁਖ ਪਹੁੰਚਿ ਕ੍ਰਿਪਾਨਨਿ ਹਨੈ ॥੨੪॥ ਤਿਸੀ ਹੇਤੁ ਤੇ ਲੈਸ਼ਕਰ ਘਨੇ।ਪਹੁੰਚ ਲਰੈਂ, ਪਕਰੈਂ, ਕੈ ਹਨੇਂ–'।ਸੁਨਿ ਸੂਬੇ ਗਿਰਪਤਿ ਤੇ ਸਬੈ। ਸਭਿ ਕਾਰਨ ਕੋ ਬੂਝਨੋ ਤਏ ॥ ੨੫ ॥ 'ਕੌਨ ਜਾਤ ਕੇ ਭਟ ਤਿਹ ਪਾਸਾ?।ਜਿਸਤੇ ਅਸ ਤੁਮ ਤ੍ਰਾਸ ਪ੍ਰਕਾਸ਼ਾ।ਗਿਨਤੀ ਬਿਖੈ ਚਮੂੰ ਕਹੁ ਕੇਤੀ?। ਲਰਹਿ ਨਿਕਸਿ[3] ਤੁਮ ਭਾਖਹੁ ਤੇਤੀ ॥ ੨੬ ॥ ਆਪ ਗੁਰੂ ਕਸ ਆਯੁਧ ਧਾਰੈ? ਕਿਸ ਪ੍ਰਕਾਰ ਕਰਿ ਬਹੁ ਨਰ ਮਾਰੇ ? ਕੈਸੇ ਦੁਰਗ ਮਵਾਸੀ ਪਾਏ। ਕੌਨ ਦੇਸ਼ ਕੋ ਰਾਜ ਕਮਾਏ ?॥ ੨੭ ॥ ਸਭਿ ਸਮਾਜ ਤਿਸ ਕਰਨੋ ਬਤਾ- ਵਹੁ। ਕਿਮ ਜ਼ੋਰਾਵਰ ਬਹੁ ਠਹਿਰਾਵਹੁ ?'। ਸੁਨਿ ਕਰਿ ਭੀਮਚੰਦ ਕਰ ਬੰਦਿ। ਭਾਖਨੋ ਸਕਲ ਪ੍ਰਸੰਗ ਬਿਲੰਦ ॥੨੮॥ 'ਪਟਨੇ ਨਗਰ ਜਨਮ ਗੁਰ ਪਾਏ। ਪੂਰਬ ਤੇ ਪੂਰਬ ਇਤ ਆਏ[4]। ਅਪਨ ਸਥਾਨ ਜਾਨ ਕਰਿ ਬਾਸੇ। ਬਾਲਕ ਬਯ ਮਹਿੰ ਬਲ ਨਹਿ ਭਾਸੇ॥੨੯॥ਸ਼ਾਂਤਿ ਸੁਭਾਵ ਪਿਤਾ ਇਨ ਕੇਰੋ। ਮਾਨੈਂ ਗੁਰ ਕਰਿ ਸਿੱਖ ਘਨੇਰੋ। ਤਿਨ ਕੇ ਸਮ ਇਨ ਕੋ ਹਮ ਜਾਨਾ।ਦੀਨ ਬਸਨ ਆਨੰਦਪੁਰਿ ਥਾਨਾ ॥ ੩੦ ॥ ਸੰਗਤਿ ਆਇ ਪੂੰਜ ਹੀ ਜਾਤੀ[5]। ਅਨਿਕ ਅਕੋਰਨ ਕੋ ਅਰਪਾਤੀ।ਕੇਤਿਕ ਸੰਮਤਿ ਸਮਾਂ ਬਿਤਾਯੋ। ਤਰੁਨਾ- ਪਨ ਜਬ ਤਨ ਮਹਿੰ ਆਯੋ ॥ ੩੧ ॥ ਹਮ ਸੋਂ ਕਰਨ ਸ਼ੱਤ੍ਰਤਾ ਲਾਗਯੋ। ਆਯੁਧ ਵਿੱਦਯਾ ਮਹਿੰ ਅਨੁਰਾਗਯੋ।ਏਕ ਬਾਰ ਹਮ ਤਬੈ ਨਿਕਾਸਾ। ਆਨ ਕਰਯੋ ਜਮਨਾ ਤਟ ਬਾਸਾ ॥੩੨॥ ਤਹਿੰ ਭੀ ਦੁੰਦ ਮਚਾਯੋ ਐਸੇ। ਦਾਰੁਣ ਯੁੱਧ ਮਚਯੋ ਤਬਿ ਤੈਸੇ। ਫਤੇਸ਼ਾਹ ਸੋਂ ਕਰੀ ਲਰਾਈ। ਗ੍ਰਾਮ ਦਾਮਲੇ ਖਾਨ ਖਪਾਈ[6] ॥ ੩੩ ॥ ਪੁਨ ਕੇਤਿਕ ਸੰਮਤਿ ਮਹਿੰ ਆਯੋ। ਆਨੰਦਪੁਰਿ ਕੋ

---

[1] ਏਨਤੀ ਕਰੋ ਭਾਵ ਬੁਲਾਓ। [2] ਮਨ ਵਿਚ ਗੁੱਸਾ ਕਰਕੇ। [3] (ਕਿੰਨੀ ਕੁ ਮੈਦਾਨ ਵਿਚ) ਨਿਕਲਕੇ ਲੜਨ ਵਾਲੀ ਹੈ। [4] ਪਹਿਲਾਂ ਪੂਰਬ ਦਿਸ਼ਾ ਤੋਂ ਇਧਰ ਆਏ ਸੇ। [5] ਬਹੁਤੀਆਂ ਜਾਤੀਆਂ ਦੀ। [6] (ਕਰਨਾਲ ਜ਼ਿਲੇ ਦੇ) ਦਾਮਲੇ ਪਿੰਡ ਦੇ ਪਠਾਣ ਜੋ ਭੰਗਾਣੀ ਜੁੱਧ ਵੇਲੇ ਨਿਮਕਹਰਾਮ ਹੋਏ ਸਨ।

ਆਨਿ ਬਸਾਯੋ। ਕਰਨ ਲਗ੍ਯੋ ਦੇਵੀ ਕੀ ਪੂਜਾ। ਤਜ੍ਯੋ ਸਰਬ ਹੀ ਕਾਰਜ ਦੂਜਾ ॥ ੩੪ ॥ ਬਿਦਤ ਕਰੀ ਜਗਦੰਬਾ ਜਬੈ। ਬਡ ਉਤਪਾਤ ਰਚ੍ਯੋ ਇਕ ਤਬੈ। ਖੰਡੇ ਕੀ ਪਾਹੁਲ ਕੋ ਦੇਤਿ। ਮਾਨਵ ਮਿਲਿ ਮਿਲਿ ਬ੍ਰਿੰਦ ਸੁ ਲੇਤਿ ॥ ੩੫ ॥ ਕਹੈ—ਖਾਲਸਾ ਮੈਂ ਇਹ ਕੀਨਾ। ਨ੍ਯਾਰੋ ਹਿੰਦੁ ਤੁਰਕ ਤੇ ਚੀਨਾ—। ਸ਼ਸਤ੍ਰ ਹਾਥ ਤਿਨ ਕੇ ਗਹਿਵਾਵੈ। ਮਾਰਨ ਮਰਨ ਉਪਦੇਸ਼ ਦ੍ਰਿੜਾਵੈ ॥ ੩੬ ॥ ਕਹੈ—ਤੁਰਕ ਸੋਂ ਬੈਰ ਕਰੀਜੈ। ਦਿੱਲੀ ਆਦਿ ਦੇਸ਼ ਸਭਿ ਲੀਜੈ—। ਦਿਜ ਖੱਤ੍ਰੀ ਅਰੁ ਬੈਸ਼ ਸ਼ੂਦ੍ਰ ਗਨ। ਇਕ ਥਲ ਸਭਿਨਿ ਅਚਾਵਤਿ ਹੈ ਭਨਿ ॥੩੭॥ ਪੂਰਬਲੀ ਮਿਰਜਾਦ ਤਿਆਗੀ। ਸਿਰ ਪਰ ਕੇਸ਼,ਕਾਛ ਅਨੁਰਾਗੀ। ਏਕ ਬਾਰ ਹਮ ਕੋ ਬੁਲਵਾਏ। ਕੇਤਿਕ ਗਿਰਪਤਿ ਦਰਸ਼ਨ ਪਾਏ॥ ੩੮ ॥ ਕਹ੍ਯੋ—ਖਾਲਸਾ ਤੁਮ ਹੁਇ ਜਾਵੋ। ਦੇਸ਼ ਬਿਦੇਸ਼ ਰਾਜ ਸਭਿ ਪਾਵੋ। ਚਵ-ਗੱਤੇ ਆਦਿਕ ਮਹਿਪਾਲਾ।ਸਗਰਿ ਦੇਹਿੰ ਤੁਮਹਿੰ ਕਹੁ ਹਾਲਾ ॥ ੩੯ ॥ ਅਵ-ਰੰਗ ਸੰਗ ਜੰਗ ਕੋ ਕਰੀਅਹਿ।ਛੱਤ੍ਰ ਆਪਨੇ ਸਿਰ ਪਰ ਧਰੀਅਹਿ। ਦਿੱਲੀ-ਨਾਥ ਹਤ੍ਯੋ ਪਿਤ ਮੇਰਾ। ਸੋ ਬਲਿ ਕਰਿ ਲੈਹੌਂ ਬਡ ਬੈਰਾ—॥੪੦॥ ਇਤਿਕ ਇਰਾਦਾ ਸਤਿਗੁਰ ਕਰ੍ਯੋ। ਸ਼ਾਹੁ ਨਾਮ ਤੇ ਮਨ ਬਹੁ ਡਰ੍ਯੋ।ਹਮ ਤੋ ਸੁਨਤਿ ਸਦਨ ਉਠਿ ਗਏ। ਪੀਛੇ ਚਾਰ ਬਰਨ ਸਿਖ ਭਏ ॥ ੪੧ ॥ ਸੋ ਚਾਹਤਿ ਹੈ ਬੈਰ ਬਧਾਯੋ। ਲਰਹਿ ਤੁਮਾਰੇ ਸੰਗ ਰਿਸਾਯੋ। ਯਾਂਤੇ ਆਪ ਜਾਨੀਅਹਿ ਨੀਕੇ। ਇਸ ਬਿਧਿ ਕੇ ਹੈਂ ਸੁਭਟ ਤਿਸੀ ਕੇ॥ ੪੨ ॥ ਮਾਰਨ ਮਰਨਿ ਜਹਾਂ ਕਹਿੰ ਕਰੈਂ। ਥੋਰ ਬਹੁਤ ਕੀ ਕਾਨ ਨ ਧਰੈਂ। ਦਿਨ ਪ੍ਰਤਿ ਵਧਤਿ ਜਾਤਿ ਤਿਹ ਪੰਥਾ। ਮੈਂ ਸਮੁਝਾਇ ਕਹੀ ਸਭਿ ਸੰਥਾ ॥੪੩॥ ਹਮ ਸੋਂ ਬੈਰ ਥੋਰ ਹੀ ਅਹੈ। ਸੋ ਵਿਰੋਧ ਦਿੱਲੀ ਸਨ ਕਹੈ। ਨਿਤ ਪ੍ਰਤਿ ਦੇਸ਼ ਫਤੂਰ ਉਠਾਵੈ। ਲੂਟਹਿ ਕੂਟਹਿ ਬਸਨ ਨ ਪਾਵੈ ॥੪੪॥—ਸ਼ਾਹੁ ਸਾਥ ਕ੍ਯੋਂ ਕਰਹੁ ਨ ਜੰਗ—। ਯਾਂਤੇ ਬੈਰ ਪਰ੍ਯੋ ਹਮ ਸੰਗ॥ਨਿਸ ਦਿਨ ਟਿਕਨ ਦੇਤਿ ਕਿਸ ਨਾਂਹੀ। ਖੇਤੀ ਹੈ੍ਹ ਨ ਖੇਤ ਕੇ ਮਾਂਹੀ॥੪੫॥ ਅਬਿ ਸਹਾਇਤਾ ਕਰਹੁ ਹਮਾਰੀ। ਚਲਿ ਆਏ ਸਭਿ ਸ਼ਰਨਿ ਤੁਮਾਰੀ। ਗੜ੍ਹ ਅਨੰਦ ਕੋ ਦੇਹੁ ਛੁਟਾਈ। ਸੰਕਟ ਸਗਰੋ ਤਬਿ ਮਿਟਿ ਜਾਈ'॥੪੬॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਭੀਮ ਚੰਦ ਬਾਕ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥ ੭. [ਪਹਾੜੀਆਂ ਤੇ ਸੂਬਿਆਂ ਦੀ ਤਯਾਰੀ]। ਦੋਹਰਾ॥ *'ਨਹੀਂ ਰਾਜ ਕਿਸ ਦੇਸ਼ ਕੋ ਦੁਰਗ ਬਿਸਾਲ ਨ ਕੋਇ। ਚਮੂੰ ਸਿੰਘ

*ਪਿਛਲੀ ਗੱਲ ਹੀ ਜਾਰੀ ਹੈ।

ਕਬਿ ਬਹੁਤ ਹ੍ਵੈ[1] ਕਬਿ ਘਰ ਗਮਨੈਂ ਸੋਇ ॥ ੧ ॥ ਚੌਪਈ ॥ ਆਪ ਗੁਰੂ ਧਨ ਵਿੱਦਯਾ ਪੰਡਿਤ। ਗਜ਼ਬ ਗੁਜ਼ਾਰੇ ਬਾਨਨਿ ਛੰਡਤਿ[2]। ਪੈਂਡਖਾਨ ਸੇ ਜਿਨਹਿੰ ਖਪਾਇ। ਤੀਰ ਅਨੂਪਮ ਬ੍ਰਿੰਦ ਚਲਾਇ ॥੨॥ ਸ੍ਰੀ ਨਾਨਕ ਗਾਦੀ ਪਰ ਥਿਰਯੋ।ਸਤਿਗੁਰ ਰਾਮਦਾਸ ਬਿਦਤਯੋ*। ਤਿਨ ਕੋ ਸੁਤ ਸ੍ਰੀ ਅਰਜਨ ਹੋਵਾ।ਮਤਿ ਸੰਤਨ ਕੋ ਸੁਨਿ ਕਰਿ ਜੋਵਾ[3] ॥੩॥ ਸ੍ਰੀ ਗੁਰ ਹਰ ਗੋਬਿੰਦ ਤਿਨ ਨੰਦਾ। ਭਯੋ ਪ੍ਰਥਮ ਸੋ ਬੀਰ ਬਿਲੰਦਾ। ਹਜ਼ਰਤਿ ਸ਼ਾਹਜਹਾਂ ਕੇ ਸੰਗ। ਹਤਿ ਉਮਰਾਵ ਕਰੇ ਵਡ ਜੰਗ ॥੪॥ ਤਿਸ ਕੌ ਪੌਤ੍ਰ ਬਿਲੰਦ ਬਹਾਦੁਰ। ਪਿਤਾ ਸੰਤ ਸ੍ਰੀ ਤੇਗ ਬਹਾਦਰ। ਤਿਨਹੁੰ ਜ਼ਿਮੀਂ ਤਹਿੰ ਮੋਲ ਸੁ ਲੀਨੀ। ਆਨੰਦ ਪੁਰਾ ਬਸਾਵਨ ਕੀਨੀ ॥ ੫ ॥ ਇਹ ਸਭਿ ਭੇਵ ਆਪ ਸੋਂ ਕਹਯੋ। ਕਰਹੁ ਕਾਜ ਜੈਸੇ ਚਿਤ ਚਹਯੋ'।ਭੀਮ ਚੰਦ ਤੇ ਸੁਨਯੋਂ ਬ੍ਰਿਤਾਂਤ। ਜਾਨਯੋਂ ਸੂਬੇ ਤਬਿ ਭਲਿ ਭਾਂਤ ॥ ੬ ॥ ਕਹਯੋ 'ਨ੍ਰਿਪਤਿ! ਲੇ ਕਰਿ ਦਲ ਜਾਵਹੁ। ਚਹੁੰ ਦਿਸ਼ਿ ਘੇਰਹੁ ਜੰਗ ਮਚਾਵਹੁ। ਦੋਨੋ ਸੂਬੇ ਹੁਇ ਤਮ ਸਾਥ। ਲਾਖਹੁੰ ਸੈਨ ਤੁਵੈਗੀ ਹਾਥ' ॥੭॥ਇਮ ਕਹਿ ਪੱਤ੍ਰ ਲਿਖੇ ਤਤਕਾਲੇ। ਪੁਰਿ ਸਿਰੰਦ ਲਵਪੁਰ ਕੋ ਚਾਲੇ। 'ਸਗਰੀ ਚਮੂੰ ਲੇਹੁ ਨਿਜ ਸੰਗ। ਕਰਹੁ ਅਨੰਦਪੁਰਿ ਗੁਰ ਸੋਂ ਜੰਗ ॥੮॥ ਮਿਲਹਿ ਤ ਮੇਲ ਲੇਹੁ ਸਨਮਾਨਹੁ। ਹਜ਼ਰਤਿ ਕੇ ਸਮੀਪ ਗੁਰ ਆਨਹੁੰ। ਨਤੁ ਗਿਰਪਤਿਨਿ ਸਾਥ ਲਿਹੁ ਸਾਰੇ। ਲਰਹਿ ਅਰਹਿਰਣਮਹਿੰਲਿਹੁਮਾਰੇ' ॥੯॥ ਜਹਿੰ ਜਹਿੰ ਧਾਵਨ ਕਰੇ ਪਠਾਵਨਿ[4]। 'ਚਢਹੁ ਨ ਬਿਲਮਹੁ ਅਪਨੇ ਥਾਵਨਿ[5]'। ਇੱਤਯਾਦਿਕ ਸੁਨਿ ਕਰਿ ਹਰਖਾਯੋ। ਭੀਮਚੰਦ ਹੁਇ ਤਯਾਰ ਅਲਾਯੋ ॥੧੦॥ 'ਨਿਤਪ੍ਰਤਿ ਸੁਧਿ ਸੁਨਿ ਕਰਿ ਸਹਿਸਾਇ। ਕਰਤਿ ਰਹੋ[6] ਸਭ ਰੀਤਿ ਸਹਾਇ'। ਕਰਿ ਸਲਾਮ ਘਿਘਿਆਇ ਘਨੇਰਾ। ਸੂਬੇ ਤੇ ਰੁਖਸਦ[7] ਤਿਹ ਬੇਰਾ ॥ ੧੧ ॥ ਮਜਲ ਬਡੀ ਕਰਿ ਤੂਰਨ ਧਾਯੋ। ਦੇਸ਼ ਕਲੂਰ ਆਪਨੇ ਆਯੋ। ਜਹਿੰ ਕਹਿੰ ਸੈਲਪਤੀ ਸਮੁਦਾਇ। ਲਿਖੇ ਪੱਤ੍ਰ ਪਰ-ਧਾਨ ਪਠਾਇ ॥ ੧੨ ॥ ਦਿੱਲੀ ਕੋ ਪ੍ਰਸੰਗ ਸਭਿ ਕਹਯੋ। ਲਘੁ ਦੀਰਘ ਸਭਿਹਿਨਿ ਮਨ ਲਹਯੋ। ਭਏ ਤਯਾਰ ਨਿਜ ਨਿਜ ਦਲ ਜੋਰੇ। ਜਿਸ ਜਿਸ

---

[1] ਕਦੇ ਬਹੁਤੀ (ਕੱਠੀ) ਹੋ ਜਾਂਦੀ ਹੈ। [2] ਤੀਰ ਚਲਾਉਣ ਵਿਚ ਗਜ਼ਬ ਕਰਦਾ ਹੈ ਭਾਵ ਨਿਪੁਨ ਹੈ। [3] (ਉਸਦਾ) ਮਤਾ ਸੰਤਾਂ ਵਾਲਾ ਸੀ (ਅਸਾਂ) ਪਤਾ ਲਾਕੇ ਸੁਣਿਆ ਹੈ। [ਕਰਿ ਜੋਵਾ=ਢੂੰਡ ਕਰਕੇ, ਪਤਾ ਲਾਕੇ]। [4] ਹਲਕਾਰੇ ਭੇਜੇ। [5] ਅਪਨੇ ਥਾਵਾਂ ਤੋਂ ਚੜ੍ਹੋ ਦੇਰ ਨਾਂ ਲਾਓ। [6] ਕਰਦੇ ਰਹਿਣਾ। [7] ਵਿਦਾ ਹੋਏ। *ਪਾ:-ਰਾਮਦਾਸ ਸੋਢੀ ਅਵਤਰਯੋ।

ਮਹਿਂ ਜੇਤਿਕ ਧਰ ਜ਼ੋਰੇ[1] ॥੧੩॥ ਇੰਦ੍ਰ ਪ੍ਰਸਤ[2] ਮਹਿਂ ਸੰਗਤਿ ਜੋਈ। ਸੁਨਿ ਪ੍ਰਸੰਗ ਸਭਿ ਲਸ਼ਕਰ ਢੋਈ[3]।ਮਿਲਿ ਕਰਿ ਦੁਰਿ ਲਿਖਿ ਕਰਿ ਅਰਦਾਸ[4]। ਸੁਧਿ ਹਿਤ ਪਠੀ ਗੁਰੂ ਕੇਪਾਸ॥੧੪॥'ਹੇ ਪ੍ਰਭੁ ! ਤੁਮ ਸੰਮ੍ਰਥ ਸਭਿ ਭਾਂਤੀ। ਸਭਿਨਿ ਰਿਦੇ ਕੀ ਜਾਨਹੁ ਬਾਤੀ। ਵਹਿਰ ਬ੍ਰਿਤੰਤ ਕਹੈਂ ਨ ਤੁਮ ਜਾਨਹੁ। ਘਟਿ ਘਟਿ ਕੇ ਮਾਲਿਕ ਪਹਿਚਾਨਹੁ॥੧੫॥ਤੁਮ ਸੇਵਾ ਅਰੁ ਅਪਨਿ ਭਲੇ ਹਿਤ। ਪਾਤੀ ਲਿਖੀ ਸੁਨੀ ਜਿਮ ਭੀ ਇਤ। ਰਾਜਨਿ ਤੁਮ ਪਰ ਕਰੀ ਪੁਕਾਰਾ।—ਹਮ ਪਰ ਗੁਰੂ ਬਲੀ ਪਰਿ ਭਾਰਾ[5]—॥੧੬॥ ਦੱਖਣ ਦਿਸ਼ਿ ਅਵ-ਰੰਗੁ ਜੁ ਲਿਖਯੋ[6]। ਤਿਨ ਬ੍ਰਿਤਾਂਤ ਪਠਿ ਕਰਿ ਸਭਿ ਲਖਯੋ[7]। ਦੁਇ ਸੂਬੇ ਪਰ ਹੁਕਮ ਪਠਾਯੋ[8]। ਸੋ ਚਲਿ ਕਰਿ ਦਿੱਲੀ ਪੁਰਿ ਆਯੋ[9] ॥ ੧੭ ॥ ਇਨ ਸੂਬੇ ਲਖਿ ਹਜ਼ਰਤ ਆਸ਼ੇ। ਦੋਨਹੁਂ ਪਰ ਸੋ ਹੁਕਮ ਪ੍ਰਕਾਸ਼ੇ। ਲਵਪੁਰਿ ਅਰੁ ਸਿਰੰਦ ਬਡ ਲਸ਼ਕਰ। ਲਰਿਬੇ ਹੇਤੁ ਆਇ ਹੈਂ ਤੁਮ ਪਰ ॥੧੮॥ ਰਣ ਕੇ ਛੁਧਤਿ ਤੁਰਕ ਗਨ ਆਵੈਂ। ਹਯ ਗਜ ਸਾਥ ਚੌਂਪ ਤੇ ਧਾਵੈਂ। ਮਿਜਮਾਨੀ ਬਹੁ ਇਨਕੇ ਹੇਤ[10]। ਕਰੀਅਹਿ ਤਯਾਰੀ ਬਨਹੁ ਸੁਚੇਤ ॥ ੧੯ ॥ ਸਿਪਰ ਪਾਤਰਾਂ[11] ਆਗੇ ਕਰਿ ਕਰਿ। ਕੜਛੇ ਪੁੰਜ ਖੜਗ ਕਰ ਧਰਿਧਰਿ।ਗੁਲਕਾਂ ਸ਼ੱਕਰਪਾਰੇ ਬ੍ਰਿੰਦ। ਕਰਹਿਂ ਪਰੋਸਨਿ ਸ਼ੁਭਤ ਬਿਲੰਦ ॥ ੨੦ ॥ ਚੱਕ੍ਰ ਜਲੇਬ,ਸੁਹਾਰੀ[12] ਖਪਰੇ[13]।ਬੂੰਦੀ ਅਣੀ ਤੀਰ ਗਨ ਅਪਰੇ[14]। ਤੋਪ ਜੰਬੂਰ ਜੰਜੈਲਨਿ ਗੋਰੇ। ਮੋਦਕ ਦੇਹੁ ਚਹਤਿ ਨਹਿਂ ਥੋਰੇ[15] ॥ ੨੧॥ ਪ੍ਰੋਸਨ ਹਾਰ ਬੀਰ ਗਨਧੀਰ।ਕਰਹੁ ਇਕੱਤ੍ਰ ਪ੍ਰਭੂ ਇਨ ਭੀਰੁ[16]।ਇਮਲਿਖਿ ਧਾਵਨ[17] ਹਾਥ ਪਠਾਈ। ਤੂਰਨ ਹੀ ਆਨੰਦਪੁਰਿ ਆਈ ॥ ੨੨ ॥ 'ਦਿੱਲੀ ਸੰਗਤਿ ਬੰਦਤਿ ਸਬੈ'। ਇਮ ਕਹਿ ਅੱਗ੍ਰ ਧਰੀ ਗੁਰ ਤਬੈ। ਕਰ ਮਹਿਂ ਲੇ ਉਠਾਇ ਕਰਿ ਬਾਚੀ। ਦਈ ਸੁਨਾਇ ਸਭਿਨਿ ਕੋ ਸਾਚੀ॥ ੨੩॥ 'ਗੁਰ ਸੰਗਤ ਕੋ ਧੰਨ' ਬਖਾਨਾ।'ਸੁਨਹੁ ਖਾਲਸਾ ! ਕਾਜ ਮਹਾਨਾ।ਹੁਇ ਹੈ ਅਬਿ ਘਮੰਡ ਬਲਵੰਡਾ। ਸੰਘਰ ਕਰੋ ਬਿਲੰਦ ਪ੍ਰਚੰਡਾ॥ ੨੪ ॥ ਇਸ ਕੇ ਸਮ

[1]ਬਲ ਰੱਖਦੇ ਸੀ। [2]ਦਿੱਲੀ। [3]ਕੱਠੇ ਹੋਣ ਦਾ। [4]ਛਿਪਕੇ ਅਰਦਾਸ ਲਿਖ ਘੱਲੀ। [5]ਭਾਰੀ ਬਲੀ ਪਿਆ ਹੈ। [6]ਦੱਖਣ ਵਲ ਨੌਰੰਗੇ ਨੂੰ ਜੋ (ਸੂਬੇ ਨੇ) ਲਿਖਣਾ ਸੀ। [7]ਔਰੰਗੇ ਨੇ ਪੜ੍ਹ ਕਰਕੇ ਜਾਣ ਲਿਆ ਸਾਰਾ ਹਾਲ। [8](ਨੌਰੰਗੇ ਨੇ)ਭੇਜਿਆ ਹੈ ਹੁਕਮ। [9]ਉਹ (ਦੂਤ)ਚੱਲਕੇ ਦਿੱਲੀ ਆ ਗਿਆ ਹੈ। [10]ਇਨ੍ਹਾਂ ਦੀ ਪ੍ਰਾਹੁਣਚਾਰੀ ਵਾਸਤੇ ਭਾਵ ਲੜਨ ਵਾਸਤੇ। [11]ਢਾਲਾਂ ਰੂਪੀ ਪੱਤਲਾਂ। [12]ਸਾਦੀ ਪੂਰੀ [ਸਿਸ:,ਸੁਧਾਹਾਰ।ਹਿੰਦੀ,ਸੁਹਾਰੀ]। [13]ਚੌੜੀ ਮੁਖੀ ਵਾਲੇ ਤੀਰ। [14]ਹੋਰ ਸਾਰੇ ਤੀਰਾਂ ਦੀਆਂ ਅਣੀਆਂ ਬੂੰਦੀ ਹੋਵੇ। [15](ਜਿੰਨੇ) ਚਾਹੁਣ, ਥੋੜੇ ਨਾ (ਹੋਣੇ)। [16]ਇਨ੍ਹਾਂ ਕਾਇਰਾਂ ਲਈ। [17]ਹਲਕਾਰੇ ਦੇ।

ਕਛ ਨਾਂਹਿਨ ਆਛੀ। ਲੋਕ ਪ੍ਰਲੋਕ ਸੁਖਦ ਬਡ ਬਾਛੀ। ਦੀਨ ਮਜਬ ਕੋ
ਜੁੱਧ[1] ਬਿਸਾਲਾ। ਪ੍ਰਾਪਤਿ ਬਡਿਭਾਗੀ ਇਸ ਕਾਲਾ॥੨੫॥ਨ੍ਰਿਭੈ ਜੰਗ ਮਹਿਂ
ਖੜਗ ਪ੍ਰਹਾਰੋ। ਸਨਮੁਖ ਥਿਰੋ ਸ਼ੱਤ੍ਰ ਗਨ ਮਾਰੋ। ਮਹਾਂ ਸੁਜਸੁ ਕੋ ਪ੍ਰਾਪਤਿ
ਹੋਵਹੁ।ਲੈਨਿ ਪਰਮਪਦ*ਕੋ ਮਗ ਜੋਵਹੁ॥੨੬॥ ਸੰਮਤਿ ਘਨੇ ਤਪਹਿ[2] ਤਪ
ਭਾਰੇ। ਬਰਖਾ ਸੀਤ ਰੁ ਉਸ਼ਨ ਸਹਾਰੇ। ਸੰਕਟ ਅਨਿਕ ਭਾਂਤਿ ਕੇ ਝਾਲੇ।
ਸਭਿ ਜਗ ਸੁਖ ਤੇ ਬਨਹਿ ਨਿਰਾਲੇ ॥ ੨੭ ॥ ਤਿਨ ਕੋ ਭੀ ਦੁਰਲਭ ਪਦ
ਜੋਇ। ਕਰਹਿ ਜਤਨ ਜੋਗੀ ਚਹਿ ਸੋਇ। ਰਣ ਮਹਿਂ ਮ੍ਰਿੱਤੁ ਹੋਇ ਸੋ
ਪਾਵਹੁ।ਏਕ ਪਲਕ ਮਹਿਂ ਤਹਾਂ ਸਿਧਾਵਹੁ॥੨੮॥ ਜੋ ਅਬਿ ਲਰਹਿ ਮਰਹਿ
ਸਹਿਕਾਮੀ। ਸੋ ਤੂਰਨ ਹੁਇ ਸੁਰਪੁਰਿਗਾਮੀ[3]। ਤਹਿਂ ਕੇ ਸੁਖ ਭੋਗੈ ਚਿਤ
ਚਹੈ। ਆਦਿ ਅਪਸਰਾਂ ਜੇਤਿਕ ਅਹੈਂ ॥ ੨੯ ॥ ਪੁਨ ਅਵਨੀ ਪਰ ਹ੍ਵੈ ਹੈ
ਰਾਜੇ। ਸਭਿ ਸੁਖ ਭੋਗੈ ਵਧਹਿ ਸਮਾਜੇ। ਮੇਰੀ ਸਿੱਖੀ ਬਹੁਰ ਕਮਾਇ।
ਮਿਲਹਿ ਆਨਿ ਮੁਝ ਆਨੰਦ ਪਾਇ ॥੩੦॥ਜੋ ਨਿਸ਼ਕਾਮੀ ਜੰਗ ਮਝਾਰਾ।
ਮਾਰਹਿ ਮਰਹਿ ਗਹਹਿ ਹੱਥਯਾਰਾ। ਸੋ ਮਮ ਸੰਗ ਸਦਾ ਹੀ ਰਹੈ। ਪਦ
ਜੋਗਿਨਿ ਜੋ ਦੁਰਲਭ ਅਹੈ[4]॥੩੧॥ਆਗੇ ਲਾਖਹੁੰ ਛੱਤ੍ਰੀ ਭਏ।ਰਣ ਮਹਿਂ ਮਰੇ
ਸੁਰਗ ਸਭਿ ਗਏ।ਛਪੀ ਨਹੀਂ ਇਹ ਜਗ ਮਹਿਂ ਕਥਾ।ਜੋਧੇ ਕੋ ਸੁਖ ਪ੍ਰਾਪਤਿ
ਜਥਾ ॥ ੩੨ ॥ ਪੁਨ ਮੈਂ ਤੁਮਰੇ ਸੰਗ ਸਹਾਈ। ਲੋਕ ਪ੍ਰਲੋਕ ਬਿਖੈ ਜਹਿਂ
ਜਾਈ[5]। ਇੱਤ੍ਯਾਦਿਕ ਉਪਦੇਸ਼ਤਿ ਸ੍ਵਾਮੀ। ਭਯੋ ਖਾਲਸਾ ਸੰਘਰਕਾਮੀ[6]
॥੩੩॥ ਦੀਪਮਾਲ ਕੋ ਆਯੋ ਮੇਲਾ। ਸੰਗਤਿ ਜਿਤ ਕਿਤ ਭਈ ਸਕੇਲਾ।
ਚਹੁੰਦਿਸ਼ਿ ਤੇ ਦਰਸ਼ਨ ਹਿਤ ਧਾਏ। ਵਸਤੁ ਅਕੋਰ ਦਰਬ ਗਨ ਲ੍ਯਾਏ
॥੩੪॥ਆਨੰਦਪੁਰਿ ਕੇ ਚਹੁੰ ਦਿਸ਼ਿ ਡੇਰੇ। ਸਿਖ ਸੰਗਤਿ ਕੀ ਭੀਰ ਘਨੇਰੇ।
ਤੁੰਗ ਦਮਦਮੇ ਪਰ ਗੁਰ ਥਿਰੇ। ਆਇ ਸਰਬ ਨੇ ਦਰਸ਼ਨ ਕਰੇ ॥ ੩੫ ॥
ਚਾਮਰੁ ਚਾਰ ਚਲਾਚਲ ਹੋਵਤਿ। ਬਾਰ ਬਾਰ ਦੁਰਤੋ ਸਭਿ ਜੋਵਤਿ। ਮੁਖ
ਮੰਡਲ ਪਰ ਕੁੰਡਲ ਡੋਲ। ਸੁੰਦਰ ਦ੍ਰਿਗ ਜੁਗ ਉਪਮ ਅਤੋਲ ॥ ੩੬ ॥
ਕ੍ਰਿਪਾਦ੍ਰਿਸ਼ਟਿ ਸੰਗਤਿ ਕੋ ਹੇਰਤਿ। ਬੈਠ ਖਰੇ ਸਭਨਿ ਦਿਸ਼ਿ ਪ੍ਰੇਰਤਿ।
ਕਰਤਿ ਖਰੋ ਅਰਦਾਸ ਅਗਾਰੀ । ਕੋਸ਼ਪ ਕਰਤਿ ਅਕੋਰ ਸੰਭਾਰੀ

---

[1]ਧਰਮ ਦਾ ਯੁੱਧ। [2]ਤਪਦਾ ਰਹੇ। [3]ਸੁਰਗ ਪਹੁੰਚੇਗਾ। [4]ਜੋ ਪਦਵੀ ਜੋਗੀਆਂ ਨੂੰ ਭੀ ਦੁਰਲਭ ਹੈ ਅਰਥਾਤ ਮੇਰੇ ਨਾਲ ਰਹਿਣ ਦੀ ਪਦਵੀ। [5]ਜਿੱਥੇ ਜਾਓਗੇ। [6]ਜੰਗ ਦੀ ਇੱਛਾ ਵਾਲਾ।

*ਪਰਮ ਪਦ ਦੀ ਕਠਨ ਪ੍ਰਾਪਤੀ ਦਾ ਵੇਰਵਾ ਅੱਗੇ ਦੱਸਦੇ ਹਨ।

॥੩੭॥ਸਭਿ ਸੰਗਤਿ ਮਹਿਂ ਹੁਕਮ ਬਖਾਨਾ।ਜੋ ਹੱਥਯਾਰ ਧਰੈ ਨਿਜ ਪਾਨਾ॥ ਗੁਰ ਕੀ ਸੇਵਾ ਹਿਤ ਸੋ ਰਹੈ[1] । ਮਿਲਹਿ ਚਾਕਰੀ ਜੋ ਧਨ ਚਹੈ ॥੩੮॥ ਰਣ ਤੁਰਕਨਿ ਸਨ ਪਰੈ ਹਮਾਰਾ।ਜੋਧਾ ਰਹੈਂ ਲੇਹਿਂ ਹੱਥਯਾਰਾ[2]।ਸੁਨਿ ਕਰਿ ਜਿਨ ਰਹਿਬੋ ਚਿਤ ਧਰੇ । ਤਿਨਕੇ ਚਿਹਰੇ ਲੇਖਨਿ ਕਰੇ[2] ॥੩੯॥ ਜਿਨ ਕੇ ਢਿਗ ਆਯੁਧ ਤਬਿ ਨਾਂਹੀ। ਬਖਸ਼ੇ ਦਰਬਾਰਹੁਂ ਕਰ ਤਾਂਹੀ। ਤੀਰ ਤੀਰ ਜੋ ਦੇਸ਼ ਬਿਸਾਲੇ । ਮਾਝੇ ਆਦਿ ਸਿੰਘ ਜਹਿਂ ਜਾਲੇ ॥ ੪੦ ॥ ਹੁਕਮ ਗੁਰੂ ਕੋ ਸਭਿ ਪਰ ਗਯੋ।ਸੁਨਿ ਸੁਨਿ ਆਇ ਮੇਲ ਗਨ ਕਯੋ।ਰਹੇ ਹਜ਼ੂਰ ਬਿਖੈ ਬਹੁ ਸਿੰਘ। ਸ਼ਸਤ੍ਰਨਿ ਸਹਿਤ ਸ਼ੱਤ੍ਰ ਮ੍ਰਿਗ ਸਿੰਘ[3] ॥ ੪੧ ॥ ਸੰਗਤਿ ਅਪਰ ਲਿਏ ਸਿਰੁ- ਪਾਇ।ਗਮਨੇ ਘਰ ਰਜ਼ਾਇ ਗੁਰ ਪਾਇ । ਪੁਰਿਅਨੰਦ ਮਹਿਂ ਬੀਰ ਬਿਸਾਲੇ। ਭਈ ਭੀਰ ਜਿਤ ਕਿਤ ਥਿਤ ਜਾਲੇ ॥ ੪੨ ॥ ਗੁਲਕਾਂ ਅਨਿਕ ਘਰੈਂ ਸੁਨਿਆਰੇ । ਬ੍ਰਿੰਦ ਬਰੂਦ ਹੋਤਿ ਹੈਂ ਤਯਾਰੇ।ਤੋਮਰ ਸੇਲੇ ਸਾਂਗ ਘਰੈਤੇ।ਬਾਨ ਬਨਾਇ ਬਨਾਇ ਧਰੈਤੇ ॥ ੪੩ ॥ ਧਨੁਖ ਕਠੋਰ ਸਮੂਹ ਤਮਾਚੇ । ਲੇ ਲੇ ਬਖਸ਼ਤਿ ਸ਼੍ਰੀ ਗੁਰ ਸਾਚੇ। ਦਿਨ ਪ੍ਰਤਿ ਤਯਾਰੀ ਸਿੰਘਰ ਕੇਰੀ। ਕਲਗ਼ੀਧਰ ਇਮ ਕਰਤਿ ਘਨੇਰੀ ॥ ੪੪ ॥ ਚਾਕਰ ਅਪਰ ਹਿੰਦੂ ਕੈ ਤੁਰਕਾ । ਆਵਤਿ ਰਹਤਿ ਸੁਨਤਿ ਜਸ ਗੁਰ ਕਾ।ਰਾਖਹਿਂ ਤਿਸੈ ਲਿਖੈਂ ਦਰਮਾਹਾ[4]।ਇਮ ਬਹੁ ਭੀਰ ਅਨੰਦਪੁਰਿ ਮਾਂਹਾ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਜੰਗ ਤਿਆਰੀ' ਪ੍ਰਸੰਗ ਬਰਨਨ ਨਾਮ ਸਪਤਮੋ ਅੰਸੂ ॥ ੭ ॥

੮. [ਪਹਾੜੀਆਂ ਤੇ ਸੂਬਿਆਂ ਦੀ ਚੜ੍ਹਾਈ] ।

ਦੋਹਰਾ ॥ ਭੀਮਚੰਦ ਸੈਲੇਂਦ੍ਰ ਕੁਪਿ ਗਿਰਪਤਿ ਲਏ ਹਕਾਰਿ । ਪੂਰਬ ਆਇ ਹੰਡੂਰੀਆ ਨਿਜ ਸੈਨਾ ਕਰਿ ਤਯਾਰ॥੧॥ਚੌਪਈ॥ਚਢਿਓ ਘਮੰਡ ਚੰਦ ਤਹਿਂ ਆਯੋ।ਸੋ ਅਨੀਕਨੀ ਅਪਨੀ ਲ੍ਯਾਯੋ।ਬੀਰਸਿੰਘ ਜਸੁਪਾਲੀ ਆਇ। ਨਾਲੇ- ਗੜ੍ਹੀਏ ਮਿਲਿ ਸਮੁਦਾਇ॥੨॥ਕੁੱਲੂ ਅਰੁ ਕੈਂਠਲ ਠਕੁਰਾਈ । ਮੰਡਸਪਤੀ ਸੈਨ ਚਢਿ ਆਈ । ਜੰਮੂ ਨੂਰਪੁਰੇ ਤੇ ਧਾਏ।ਨਗਰ ਹਰੀਪੁਰ ਚਮੂੰ ਬਨਾਏ ॥ ੩ ॥ ਚੰਬਿਆਲ ਗਨ ਆਇ ਮਦੂਨੀ। ਸ਼ਾਹ ਅਨੀ ਤੇ ਚੌਂਪ ਸੁ ਦੂਨੀ[5] । ਗ੍ਵਾਲੀਏਰ ਸ਼੍ਰੀ ਨਗਰ ਮਝਾਰੇ । ਚਢਿ ਧਾਈ ਸੈਨਾ ਬਲ ਭਾਰੇ ॥ ੪॥ ਪੁਰਿ ਬਿਸ਼ਹਿਰ[6] ਕੇ ਸੁਭਟਿ ਭਟੰਤ । ਬਿਝੜ ਵਾਲੀਏ ਚੜੇ ਤੁਰੰਤ । ਚੰਦੇਸ਼ੁਰ

[1]ਸੇਵਾ ਲਈ (ਏਥੇ ਹੀ) ਰਹਿ ਜਾਵੇ। [2]ਹੁਲੀਏ ਅਰਥਾਤ ਨਾਮ ਪਤੇ ਲਿਖ ਲਏ। [3]ਸ਼ੱਤ੍ਰੂ ਰੂਪੀ ਮਿਰਗਾਂ ਉਤੇ ਸ਼ੇਰ ਵਤ। [4]ਤਨਖਾਹ। [5]ਪਾਤਸ਼ਾਹੀ ਫੌਜ ਦੇ ਆਉਣ ਦੇ ਕਾਰਨ ਇਨ੍ਹਾਂ ਨੂੰ ਦੂਣਾ ਚਾਉ ਚੜ੍ਹਿਆ ਹੈ। [6]ਜਿਸਨੂੰ ਰਾਮ ਪੁਰ ਬੁਸ਼ਹਿਰ ਕਹਿੰਦੇ ਹਨ।

ਅਰੁਘਨੇਦੜੋਲਾਮਿਲਿ ਡਢਵਾਲੀਬਿਧਿ ਬਿਧਿ ਟੋਲ॥੫॥ਗੂਜਰ ਰੰਘੜਬ੍ਰਿੰਦ
ਗਵਾਰ। ਮਿਲੀ ਚਮੂੰ ਅਰੁ ਪੂਜਾ ਪਹਾਰ[1]। ਦੂਰ ਦੂਰ ਲਗਿ ਡੇਰੇ ਡਾਟੇ। ਗਨ
ਸਊਰ ਪੈਦਲ ਬਿਸਤਾਰੇ ॥ ੬ ॥ ਉਤ ਦਿੱਲੀ ਤੇ ਲਸ਼ਕਰ ਚਢਜੋ। ਲਰਿਬੇ
ਹਿਤ ਉਤਸਾਹ ਜਿ ਬਧਜੋ। ਦੁੰਦਭਿ ਪੁੰਜ ਬਜਤਿ ਜਿਸ ਮਹੀਆ। ਬਰਣ
ਬਰਣ ਕੀ ਧੁਜ[2] ਕਰ ਗਹੀਆ ॥੭॥ ਮਜਲ ਕਰਤਿ ਮਗ ਉਲੰਘਤਿ ਧਾਏ।
ਪੁਰਿ ਸਿਰੰਦ ਮੈਂ ਸਭਿ ਦਲ ਆਏ। ਡੇਰਾ ਕਰਜੋ ਹੇਤ ਬਿਸਰਾਮੂ। ਤਹਾਂ
ਵਜੀਦਖਾਨ ਕੇ ਧਾਮੂ ॥ ੮ ॥ ਸਭਿ ਸੋਂ ਮਿਲਜੋ ਸੇਵ ਨਿਬਹਾਈ। ਆਪ
ਚਢਨ ਤਜਾਰੀ ਕਰਿਵਾਈ। ਬ੍ਰਿੰਦ ਬਰੂਦ ਸੁ ਗੁਲਕਾਂ ਦੀਨਿ।ਤੋਪ ਜੰਬੂਰਨ
ਤਜਾਰੀ ਕੀਨਿ ॥੯॥ ਘਨੀ ਤੁਰੰਗਨਿ ਚਮੂੰ ਕਰਾਲਾ। ਪੈਦਲ ਬ੍ਰਿੰਦ ਤਜਾਰ
ਤਤਕਾਲਾ। ਜੰਗ ਸਮਾਜ ਕਰਜੋ ਬਡ ਭਾਰੀ। ਮਿਲਜੋ ਤਮਾਮ ਜੁ ਲਸ਼ਕਰ
ਤਜਾਰੀ[3] ॥੧੦॥ ਹੋਤਿ ਪ੍ਰਾਤ ਕੇ ਬਜੇ ਨਗਾਰੇ। ਸੁਨਿ ਤੁਰੰਗ ਪਰ ਜ਼ੀਨਨਿ
ਡਾਰੇ। ਤਹਿਂ ਸੰਗਤਿ ਗੁਰ ਕੀ ਸੁਨਿ ਬਾਤ। ਲਿਖੀ ਪੱਤ੍ਰਿਕਾ ਸਕਲ
ਬ੍ਰਿਤਾਂਤ ॥੧੧॥ 'ਮਹਾਰਾਜ ਰਾਜਨ ਕੇ ਰਾਜਾ! ਦੰਡਹੁ ਦੁਸ਼ਟ ਗ਼ਰੀਬ
ਨਿਵਾਜਾ!ਭੀਮਚੰਦ ਮੂਰਖ ਕਹਿਲੂਰੀ। ਫਿਰਜੋ ਪੁਕਾਰ ਕਰਤਿ ਇਛ ਪੂਰੀ[4]
॥੧੨॥ ਦੱਖਣ ਗਮਨਜੋ ਸ਼ਾਹੁ ਸਮੀਪ। ਲਿਏ ਲਰਨ ਕੌ ਬ੍ਰਿੰਦ ਮਹੀਪ।
ਅਵਰੰਗ ਰਿਸਜੋ ਪਠਜੋ ਬਡ ਲਸ਼ਕਰ। ਦਿੱਲੀ ਤੇ ਧਾਏ ਚਿਤ ਰਿਸ ਧਰਿ
॥੧੩॥ ਅਬਿ ਸਿਰੰਦ ਮਹਿਂ ਘਾਲਜੋ ਡੇਰਾ। ਇਤ ਤੇ ਲੀਨ ਬਟੋਰ ਬਡੇਰਾ।
ਤੋਪ, ਰਹਿਕਲੇ, ਪੁੰਜ ਧਮਾਕੇ। ਚਲਤਿ ਜਮੂਰੇ ਧਰਾ ਧਮਾਕੇ[5] ॥ ੧੪ ॥
ਆਪ ਵਜੀਦਖਾਨ* ਕਰਿ ਤਜਾਰੀ। ਰਾਵਰਿ ਸੰਗ ਜੰਗ ਚਹਿ ਭਾਰੀ। ਪਹੁੰਚੇ
ਹੀ ਸਮਝਹੁ ਨਿਜ ਪਾਸ। ਆਪ ਭਿ ਕਰਿ ਲਿਹੁ ਲਰਨਿ ਪ੍ਰਯਾਸ ॥ ੧੫ ॥
ਇਤ ਤੁਰਕਾਨੇ ਕੋ ਸਭਿ ਜ਼ੋਰ। ਲਖਹੁ ਪ੍ਰਭੂ ਆਯਹੁ ਤੁਮ ਓਰ'। ਇੱਤਜਾ-
ਦਿਕ ਲਿਖਿ ਸੰਗਤਿ ਅਰਜ਼ੀ। ਕਰੀ ਪਠਾਵਨ ਢਿਗ ਸਤਿਗੁਰ ਜੀ ॥੧੬॥
ਸਰੇ ਦਿਵਾਨ[6] ਪਢੀ,ਸੁਨਿ ਕਰਿਕੈ। 'ਤੁਰਕ ਸੈਨ ਉਮਡੀ ਇਤਿ ਚਰਿਕੈ'।
ਸੁਨਿ ਕਲਗ਼ੀਧਰ ਕ੍ਰੋਧ ਬਿਸਾਲੇ। ਸਭਿ ਮਹਿਂ ਕਹੀ ਗਿਰਾ ਇਸ ਢਾਲੇ
॥੧੭॥ 'ਮੈਂ ਤੁਰਕਾਨਾ ਸਕਲ ਖਪਾਵੌਂ। ਰਾਜ ਤੇਜ ਜਗ ਬਿਖੈ ਉਠਾਵੌਂ।
ਕਰਿ ਕਰਿ ਕੂਰੇ ਮਾਰਨਿ ਕਰੌਂ। ਓਜ ਬਿਸਾਲ ਸਰਬ ਪਰਹਰੌਂ ॥੧੮॥

---

[1]ਪਹਾੜ ਦੀ ਪੂਜਾ। [2]ਝੰਡੇ। [3]ਤਿਆਰ ਹੋਕੇ। [4]ਇੱਛਾ ਪੂਰੀ ਕਰਨ ਲਈ ਪਾਤਸ਼ਾਹ ਪਾਸ ਪੁਕਾਰ ਕਰਦਾ ਫਿਰਿਆ। [5]ਧਰਤੀ ਧਮਕਦੀ ਹੈ [6]ਦੀਵਾਨ ਦੇ ਵਿੱਚ। *ਠੀਕ ਨਾਮ ਵਜ਼ੀਰਖਾਨ ਹੈ।

ਹਤਹੁ ਖਾਲਸਾ! ਸ਼ਸਤ੍ਰਨਿ ਗਹਿ ਗਹਿ। ਹਿੰਦੂ ਤੁਰਕ ਅਪਨਿ ਰਿਪੁ ਲਹਿ ਲਹਿ'।ਕਰਤਿ ਹੁਤੇ ਪ੍ਰਭੁ ਇਸ ਬਿਧਿ ਬਾਤੀ।ਇਤਨੇ ਮਹਿਂ ਆਯਹੁ ਕਰ ਪਾਤੀ[੧] ॥੧੯॥ 'ਲਵਪੁਰਿ ਕੀ ਸੰਗਤਿ ਕਰ ਜੋਰੇ। ਅਭਿਬੰਦਨ ਕਰਿ ਚਰਨ ਨਿਹੋਰੇ। ਲਿਖੀ ਪੱਤ੍ਰਿਕਾ ਪਠਿ ਅਹਿਵਾਲ। ਜਾਨ ਲੀਜੀਐ ਆਪ ਕ੍ਰਿਪਾਲ!' ॥ ੨੦ ॥ ਲੇ ਕਰਿ ਹਾਥ ਗਿਰੇਬੀ ਬਾਚੀ। ਪ੍ਰਥਮੇ ਖੁਸ਼ੀ ਗੁਰੂ ਤੇ ਜਾਚੀ।'ਲਵਪੁਰਿ ਕੋ ਸੂਬਾ ਬਲਿ ਭਾਰੀ।ਜ਼ਬਰਦਸਤ ਖਾਂ ਕੀਨਸਿ ਤਯਾਰੀ ॥ ੨੧ ॥ ਨਿਕਟ ਦੂਰ ਕੀ ਚਮੂੰ ਬਟੋਰੀ। ਆਯੋ ਚਹਤਿ ਆਪ ਕੀ ਓਰੀ। ਛੋਟੀ ਵਡੀ ਤੋਪ ਸੰਗ ਲੀਨਿ। ਕੂਚ ਆਜ ਪੁਰਿ ਤੇ ਕਰਿ ਦੀਨਿ' ॥੨੨॥ ਸੁਨੀ ਸਭਾ ਮਹਿਂ ਹਰਖੇ ਸਿੰਘ। ਮ੍ਰਿਗਨ ਆਮਦਨ ਤੇ[੨] ਜਿਮ ਸਿੰਘ। ਸ੍ਰੀ ਗੋਬਿੰਦ ਸਿੰਘ ਬਹੁ ਤਕਰਾਈ। ਦਏ ਸ਼ਸਤ੍ਰ ਸੁਭਟਨਿ ਸਮੁਦਾਈ ॥੨੩॥ ਰਿਦੇ ਬੀਰ ਰਸ ਸਭਿ ਕੇ ਜਾਗਾ। ਕਹੈਂ ਪਰਸਪਰ 'ਹਮ ਬਡਭਾਗਾ। ਜੀਤਹਿਂ ਸ਼ੱਤ੍ਰਨਿ ਸੁਖ ਜਸ ਪਾਵਹਿਂ।ਖੁਸ਼ੀਕਰਹਿਂ ਪ੍ਰਭੁ ਜਯੋਂ ਹਮ ਭਾਵਹਿਂ[੩] ॥੨੪॥ ਜੋ ਗੁਰੁ ਹਿਤ ਅਬਿ ਤਜਹਿਂ ਸਰੀਰ। ਮਾਰਨ ਮਰਨ ਧਰਹਿਂ ਰਣ ਬੀਰ।ਸਤਿਗੁਰ ਹੋਇਂ ਪ੍ਰਲੋਕ ਸਹਾਇ।ਥਿਰਹਿਂ[੪] ਊਚ ਪਦਵੀ ਕੋ ਪਾਇ' ॥ ੨੫ ॥ ਕੇਚਿਤ ਕਰਿ ਉਰ ਹਰਖ ਮਹਾਨੇ। ਕੀਨੇ ਅਪਨ ਕੇਸਰੀ ਬਾਨੇ। ਕਿਨਹੁਂ ਤਿਲੌਨਾ ਅਰੁਨ ਸਰੀਰ[੫]। ਜੂਝਨਿ ਜੰਗ[੬]ਧਰੇ ਤਨ ਚੀਰ ॥੨੬॥ 'ਚਾਰ ਦਿਵਸ ਕਹਾ ਜਗਮਹਿਂ ਜੀਵਨ।ਕਯੋਂ ਨ ਲੇਹਿਂਪਦ ਆਨੰਦ ਥੀਵਨ। ਪਿਖਹੁ ਮਹਾਭਾਰਥ ਕੇ ਰਾਜੇ। ਬਾਂਛਤਿ ਸੁਰਗ ਲਰੇ ਕੁਲ ਲਾਜੇ[੭] ॥੨੭॥ ਨਿਰਸੰਸੈ ਸੁਰਲੋਕ ਸਿਧਾਰੇ। ਜਨਮ ਮਰਨ ਕੇ ਕਸ਼ਟ ਨਿਵਾਰੇ। ਕਹਾਂ ਜਗਤਿ ਸੁਖ ਦ੍ਵੈ ਦਿਨ ਕੇਰਾ। ਨਿਸ਼ਚੈ ਮਰਨਿ ਅੰਤ ਕੀ ਬੇਰਾ॥੨੮॥[੮]ਪਰਿ ਖਰਿ ਮੰਚ ਪ੍ਰਾਣ ਕੋ ਤਜਾਗਨ। ਆਯੁਧ ਧਾਰੀ ਤਿਹ ਬਡ ਭਾਗ ਨ[੮]।

---

[੧]ਹੱਥ ਵਿਚ ਚਿੱਠੀ ਲਈ (ਹਲਕਾਰਾ) ਆਯਾ। [੨]ਹਰਨਾਂ ਦੇ ਔਣ ਤੇ। [੩]ਜਿਵੇਂ ਪ੍ਰਭੁ (ਗੁਰੂ ਜੀ) ਨੂੰ ਚੰਗੀ ਲੱਗੇ (ਤਿਵੇਂ ਉਹਨਾਂ ਨੂੰ) ਅਸੀਂ ਖੁਸ਼ੀ ਕਰਾਂਗੇ। ਅਥਵਾ—ਜਯੋਂ ਪ੍ਰਭੁ ਭਾਵੇ (ਤਯੋਂ) ਖੁਸ਼ੀ ਕਰਹਿਂ ਹਮ। [੪](ਅਸੀਂ) ਟਿਕਾਂਗੇ। [੫]ਕਿਸੇ ਨੇ (ਤਿਲੌਨਾ=) ਸੁਰਮਈ ਤੇ ਕਿਸੇ ਨੇ ਲਾਲ (ਪੁਸ਼ਾਕਾ ਸਰੀਰ ਤੇ) ਪਹਿਰਿਆ। (ਅ) ਕਿਸੇ ਨੇ ਲਾਲ ਵੱਟਣਾ ਸਰੀਰ ਤੇ (ਮਲਿਆ) [ਤਿਲੌਨਾ=ਮਿੱਠੇ ਤੇਲ ਤੇ ਲਾਲ ਚੰਦਨ, ਛਾਣ ਬੂਰਾ ਆਦਿ ਪਦਾਰਥਾਂ ਤੋਂ ਬਣਦਾ ਹੈ]। [੬]ਜੰਗ ਵਿਚ ਸ਼ਹੀਦ ਹੋ ਜਾਣ ਲਈ। [੭]ਆਪਣੀ ਕੁਲ ਦੀ ਲਾਜ ਤੇ ਸੁਰਗ ਦੀ ਇੱਛਾ ਕਰਕੇ ਲੜੇ। [੮]ਮੰਜੇ ਤੇ ਪੈਕੇ (ਭਾਵ ਬੀਮਾਰ ਪੈਕੇ) ਸ਼ਸਤ੍ਰ ਧਾਰੀ ਦਾ ਮਰਨਾ ਉਸ ਦੇ ਬਡੇ ਭਾਗ ਨਹੀਂ ਹਨ।

ਰੁਕਹਿ ਕੰਠ ਕਫ ਤੇ ਦੁਖ ਪਾਵੈ[1]। ਤਜੈ ਮੂਤ੍ਰ ਮਲ ਨਹੀਂ ਨਹਾਵੈ ॥੨੯॥
ਬ੍ਯਾਧ ਬਿਬਿਧ ਬਿਧਿ ਤਨ ਉਪਜਾਇ[2]। ਬਰਖਨ, ਮਾਸਨ ਦਿਨ ਦੁਖ
ਪਾਇ[3]। ਅਤਿ ਸੰਕਟ ਤੇ ਛੂਟਹਿਂ ਪ੍ਰਾਨ। ਨਿਸ਼ਚੈ ਬਨੈ ਦੇਹਿ ਕੀ ਹਾਨ[4]॥
੩੦॥ ਯਾਂਤੇ ਜੰਗ ਬੀਰਤਾ ਕਰਿਕੈ। ਦੇਹ ਛਿਨਕ ਮਹਿਂ ਪ੍ਰਾਨ ਨਿਕਰਿਕੈ।
ਅਟਲ ਅਨੰਦ ਬਿਲੰਦੈ ਪਾਇ। ਸ਼੍ਰੀ ਸਤਿਗੁਰ ਕੇ ਚਰਨ ਸਮਾਇ ॥੩੧॥
ਮੁਕਤਿ ਲੇਹਿ ਜੋਧਾ ਨਿਸ਼ਕਾਮੀ। ਬਾਂਛਤਿ ਸੁਖ ਪ੍ਰਾਪਤਿ ਸਹਿਕਾਮੀ[5]।
ਇਹ ਤੌ ਸਦਾਬਰਤ ਗੁਰ ਲਾਯੋ। ਲਰੇ ਜੰਗ, ਤਿਨ ਨਿਸ਼ਚੈ ਪਾਯੋ ॥੩੨॥
ਬਡੇ ਭਾਗ ਤੇ ਨਰ ਤਨ ਹੋਵਾ। ਤਿਨ ਤੇ ਅਧਿਕ ਪ੍ਰਭੁ ਗੁਰ ਜੋਵਾ। ਪੁਨ
ਅਧਿਕਾਇ ਸੁ ਅੰਮ੍ਰਿਤ ਲੀਨਾ। ਗੁਰਬਾਨੀ ਮਹਿਂ ਨਿਜ ਮਨ ਭੀਨਾ ॥੩੩॥
ਅਸ ਪਦ ਪਾਇ ਖੋਇ ਨਹਿਂ ਦੈ ਹੈ। ਕਯੋਂ ਨ ਸਫਲ ਗੁਰ ਢਿਗ ਕਰਿ ਲੈ
ਹੈਂ। ਦਸ ਦਿਨ ਅਪਰ ਜੀਏ ਕਯਾ ਹੋਇ। ਐਸੋ ਲਾਭ ਤਜੈ ਨਹਿਂ ਕੋਇ ॥
੩੪ ॥ ਇਸ ਪ੍ਰਕਾਰ ਆਪਸ ਕੇ ਮਾਂਹਿ। ਕਹੈਂ ਖਾਲਸਾ, ਸੁਨਹਿਂ ਉਮਾਹਿ।
ਸ਼ਸਤ੍ਰਨਿ ਕੀ ਤਯਾਰੀ ਸਭਿ ਕਰੈਂ। ਕਰਨਿ ਖੜਗ ਖਰ ਸਾਨੈਂ ਧਰੈਂ[6]॥੩੫॥
ਤੀਛਨ ਬਾਢ[7] ਲਾਇ ਕਰਿ ਰਾਖੇ। ਰਿਪੁ ਕੇ ਅੰਗ ਹਤਨਿ ਅਭਿਲਾਖੇ। ਤੋੜੇ
ਆਦਿਕ ਤਯਾਰ ਤੁਫੰਗ। ਤੀਰਨ ਖਰ ਤੇ ਭਰਹਿਂ ਨਿਖੰਗ ॥ ੩੬ ॥ ਖਰ
ਤੋਮਰ ਕੀ ਅਨੀ ਕਰੰਤੇ[8]। ਸੇਲੇ ਭਾਲੇ ਚੱਕ੍ਰ ਧਰੰਤੇ[9]। ਬਿਛੂਏ, ਪੇਸ਼ਕਬਜ਼,
ਜਮਧਰ ਧਰਿ। ਅਲਪ ਤਮਾਂਚੇ ਤਜਿਬੇ ਭਰਿ ਭਰਿ[10] ॥ ੩੭ ॥ ਸੁੰਦਰ
ਸਿਪਰਨਿ ਧਰੈਂ ਬਨਾਇ। ਗਮਨੈਂ ਬਾਹਰ ਸ਼ਸਤ੍ਰ ਲਗਾਇ। ਐਂਚਹਿਂ ਚਾਂਪ
ਕਠੋਰ ਸ ਜ਼ੋਰ[11]। ਤਯਾਗਹਿਂ ਤੀਰ ਨਿਸ਼ਾਨੇ ਜੋਰਿ[12]॥੩੮॥ ਸਤਿਗੁਰ ਅੰਨ
ਕਿਤਿਕ ਮੰਗਵਾਇ। ਨਿਜ ਦੁਰਗਨਿ ਮਹਿਂ ਰਖਿ ਸਮੁਦਾਇ। ਤੇਲ ਘ੍ਰਿਤ
ਆਦਿਕ ਲੇ ਧਰੈਂ। ਬਾਂਛਤਿ ਵਸਤੁ ਬਟੋਰਨਿ ਕਰੈਂ ॥੩੯॥ ਬਹੁ ਬਿਜੀਆ
ਆਛੀ ਮੰਗਵਾਇ। ਰਾਖੇ ਵਹਿਰ ਕੂੱਪ ਬੰਧਵਾਇ[13]। ਤਥਾ ਅਫੀਮ ਖਰਚ
ਕੋ ਜਾਨੇ। ਕੀਨ ਅਨਾਵਨ ਸ਼ੁਭਟਨਿ ਖਾਨੇ[14] ॥ ੪੦ ॥ ਇਸ ਤੇ ਆਦਿ

---

[1]ਕੰਠ ਦੇ ਰੁਕਣ ਤੇ ਕਫ (ਖਾਂਸੀ ਆਦਿ) ਨਾਲ ਦੁਖ ਪਾਕੇ। [2]ਤਨ ਵਿਚ ਨਾਨਾ ਤਰ੍ਹਾਂ ਦੀਆਂ ਬੀਮਾਰੀਆਂ ਦੇ ਉਪਜਣ ਨਾਲ। [3]ਦਿਨਾਂ, ਮਹੀਨਿਆਂ, ਅਥਵਾ ਵਰਿਹਾਂ ਤਕ ਦੁਖ ਪਾਕੇ। [4](ਅੰਤ ਇਕ ਦਿਨ) ਮਰਨਾ ਨਿਸ਼ਚੇ ਹੈ। [5]ਕਾਮਨਾ ਵਾਲੇ ਨੂੰ। [6]ਤਿੱਖੇ ਕਰਨ ਹਿਤ ਸਾਣ ਤੇ ਖੜਗਾਂ ਲਾਉਂਦੇ ਹਨ। [7]ਧਾਰ। [8]ਤੋਮਰਾਂ ਦੀਆਂ ਅਣੀਆਂ ਤਿੱਖੀਆਂ ਕਰਦੇ ਹਨ। [9]ਧਾਰਨ ਕਰਦੇ ਹਨ। [10]ਭਰ ਭਰਕੇ ਚਲਾਉਂਦੇ ਹਨ ਛੋਟੇ ਤਮਾਂਚੇ (ਪਸਤੌਲ)। [11]ਜ਼ੋਰ ਨਾਲ। [12]ਜੋੜਕੇ। [13]ਕੁੱਪ ਬੰਨ੍ਹਾ ਰੱਖੇ। [14]ਸਰਮਿਆਂ ਦੇ ਖਾਣ ਲਈ।

ਜਿਤਿਕ ਰਣ ਤਯਾਰੀ। ਸ਼੍ਰੀ ਕਲਗੀਧਰ ਧਰਤਿ ਸੁਧਾਰੀ॥ਲਗਹਿ ਦਿਵਾਨ ਖਾਲਸੇ ਕੇਰਾ। ਲਰਨ ਹੇਤੁ ਢਿਗ ਪ੍ਰਾਪਤਿ ਹੇਰਾ[1] ॥ ੪੧ ॥ ਉਪਦੇਸ਼ਤਿ[2] ਰਣ ਮਹਿਮਾ ਕਹਿ ਕਹਿ। 'ਲਹੋ ਸੁਜਸੁ ਪਾਵਨ ਕੋ ਮਹਿ ਮਹਿ[3]। ਹਿੰਦੂ ਤੁਰਕ ਸ਼ੱਤ੍ਰ ਨਿਜ ਲਹਿ ਲਹਿ[4]। ਕਰਹੁ ਬਿਨਾਸ਼ ਆਯੁਧਨਿ ਗਹਿ ਗਹਿ ॥ ੪੨ ॥ ਨ੍ਰਿਭੈ ਹੋਇ ਧੀਰਜ ਬਹੁ ਧਰਿ ਧਰਿ॥ਉਰ ਉਤਸਾਹੁ ਆਪਨੇ ਕਰਿ ਕਰਿ। ਅਪਨਿ ਅਪਨਿ ਮੁਰਚਨਿ ਪਰ ਥਿਰਿ ਥਿਰਿ। ਨਿਕਟ ਬਿਲੋਕਹੁ ਮਾਰਹੁ ਫਿਰਿ ਫਿਰਿ॥੪੩॥ਹੇਲਾ ਝਾਲ ਅਰਿਨਿ ਸੋਂ ਅਰਿ ਅਰਿ[5]। ਪਿਖਹਿਂ ਤੁਮਹਿਂ ਭਾਗਹਿਂਗੇ ਡਰਿ ਡਰਿ। ਘਣੀ ਮਾਰ ਕਰੀਯਹਿ ਰਣ ਲਰਿ ਲਰਿ। ਜਿਸ ਤੇ ਭੈ ਧਰਿ ਕੰਪੈਂ ਥਰ ਥਰ' ॥ ੪੪ ॥ ਇਸ ਪ੍ਰਕਾਰ ਲਰਿਬੇ ਹੁਇ ਤਯਾਰ। ਕਰਹਿਂ ਪ੍ਰਤੀਖਨ 'ਮੰਡਹਿਂ ਰਾਰ'। [6]ਧੰਨ ਖਾਲਸਾ ਸਤਿਗੁਰ ਸਾਚਾ[7]। ਰਸ ਉਤਸਾਹ[8] ਬਿਖੈ ਚਿਤ ਰਾਚਾ ॥ ੪੫ ॥ ਆਪ ਅਲਪ ਸ਼ੱਤ੍ਰ ਸਮੁਦਾਈ। ਸਭਿ ਜਗ ਕੇ ਭਟ ਕੀਨਿ ਚਢਾਈ। ਤਊ ਅਨੰਦਤਿ, ਨਹਿਂ ਦੁਚਿਤਾਈ। ਸਾਵਧਾਨ ਭੇ ਹੋਤਿ ਲਰਾਈ[9] ॥੪੬॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ ਤਿਆਰੀ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

## ੯. [ਜੰਗ ਅਰੰਭ]।

ਦੋਹਰਾ॥ਪੁਰਿ ਸਿਰੰਦ ਤੇ ਚਢਿ ਚਲਯੋ ਲਸ਼ਕਰ ਬਡੋ ਬਟੋਰਿ। ਖਾਨ ਵਜੀਦਾ ਕ੍ਰੋਧਕੈ ਗਮਨਿ ਅਨੰਦਪੁਰਿ ਓਰ॥੧॥ਚੌਪਈ॥ਸੰਗ ਚਾਰ ਸੈ ਅਰੁ ਪੰਚਾਸ[10]। ਬਜੇ ਨਗਾਰੇ ਧੁਨਿ ਬਡ ਤ੍ਰਾਸ। ਇਤਨੇ ਹੀ ਨਿਸ਼ਾਨ ਫਹਿਰਾਇ। ਨਿਜ ਨਿਜ ਮਿਸਲਨਿ ਅੱਗ੍ਰ ਚਲਾਇ॥੨॥ਪੈਦਲ ਚਲਤਿ ਤੁਫ਼ੰਗ ਸੰਭਾਰੇ। ਤਯਾਰ ਤੁਰੰਗਮ ਪਰ ਅਸਵਾਰੇ। ਤੋਪੈਂ ਚਲੀ ਅਨੇਕ ਪ੍ਰਕਾਰੀ। ਉਮਡਯੋ ਦਲ ਜਲ ਸਮ ਬਹੁ ਬਾਰੀ[11] ॥ ੩ ॥ ਦੁੰਦਭਿ ਬਜਹਿਂ, ਪਟਹਿ, ਸ਼ਰਨਾਈ। ਰਣਸਿੰਘੇ ਬਾਜਹਿਂ ਸਮੁਦਾਈ॥ਮਹਾਂ ਕੁਲਾਹਲ ਚਾਲਤਿ ਹੋਵਾ। ਉਡੀ ਧੂਲ ਨਹਿਂ ਸੂਰਜ ਜੋਵਾ॥੪॥ ਕੈ ਘਨ ਘਟਾ ਬਿਥਰਿ ਕਰਿ ਚਾਲੀ॥ਸ਼ਸਤ੍ਰ ਦਮੰਕਤਿ* ਛਟਾ ਬਿਸਾਲੀ। ਬਡੋ ਰੌਰ ਭਾ ਮਾਰਗ ਮਾਂਹੀ। ਕਹੀ ਬਾਤ ਸੁਨਿ-

---

[1]ਪਾਸ ਪ੍ਰਾਪਤ ਹੋਇਆ ਦੇਖਿਆ (ਖਾਲਸਾ)। [2](ਗੁਰੂ ਜੀ) ਉਪਦੇਸ਼ਦੇ ਹਨ। [3]ਧਰਤੀ ਵਿਚ। [4]ਜਾਣ ਜਾਣਕੇ। [5]ਵੈਰੀਆਂ ਨਾਲ ਅੜ ਅੜ ਕੇ। [6]ਕਵੀ ਜੀ ਕਹਿੰਦੇ ਹਨ:-[7]ਖਾਲਸਾ ਤੇ ਸਚੇ ਸਤਿਗੁਰੂ ਜੀ ਧੰਨ ਹਨ। [8]ਭਾਵ ਬੀਰ ਰਸ ਤੋਂ ਹੈ ਕਿਉਂਕਿ ਬੀਰ ਰਸ ਦਾ ਸਥਾਈ ਭਾਵ 'ਉਤਸਾਹ' ਹੈ। [9]ਲੜਾਈ ਲਈ ਸਾਵਧਾਨ ਹੁੰਦੇ ਹਨ। [10]੪੫੦ (ਨਗਾਰੇ)। [11]ਸਮੁੰਦ੍ਰ ਦੇ ਜਲ ਵਾਂਙ।

*ਪਾ:-ਸ਼ਸਤਰ ਦਮਕਤ।

ਘਤਿ ਕੁਛ ਨਾਂਹੀ ॥੫॥ ਕੈ ਜਲ ਉਮਡਯੋ ਬਡੋ ਸਮੁੱਦ੍ਰ। ਬੰਧੇ ਟੋਲ ਤਰੰਗ ਅਛੁੱਦ੍ਰ[1]*। ਗਨ ਦੇਸ਼ਨਿ ਕੇ ਆਯੁਧਧਾਰੀ।ਕਹੋ ਸ਼ਾਹ ਉਮਡੇ ਇਕ ਵਾਰੀ ॥੬॥ ਜਥਾ ਇੰਦ੍ਰ ਕੀ ਆਗਯਾ ਪਾਇ। ਨਭ ਮਹਿਂ ਚਲੇ ਮੇਘ ਸਮੁਦਾਇ। ਕਰਤੇ ਮਜ਼ਲ ਸਿਵਰ ਕੋ ਪਾਵੈਂ। ਹਿਤ ਅਰਾਮ ਕੇ ਨਿਸਾ ਬਿਤਾਵੈਂ ॥੭॥ ਰੋਪਰ ਉਲੰਘਿ ਸਿਰੰਦੀ ਲਸ਼ਕਰ। ਉਤਰਯੋ ਸਿਵਰ ਅੱਗ੍ਰ ਕੁਛ ਹ੍ਵੈ ਕਰਿ। ਜ਼ਬਰ ਦਸਤ ਖਾਂ ਲਵਪੁਰਿ ਤਯਾਗਾ। ਗਮਨਯੋਂ ਲਰਨ ਜੰਗ ਅਨੁਰਾਗਾ ॥੮॥ ਪੈਦਲ ਗਨ ਤੁਰੰਗਨਿ ਕੀ ਸੈਨਾ। ਚਲੇ ਸ਼ੀਘ੍ਰ ਛਾਈ ਰਜ ਗੈਨਾ[2]। ਤੋਪੈਂ ਤੁਪਕ ਅਨੇਕ ਪ੍ਰਕਾਰੇ। ਲੇ ਕਰਿ ਚਢਯੋ ਕਟਕ ਭਟ ਭਾਰੇ ॥ ੯ ॥ ਚਾਰ ਸੈਂਕਰੇ ਅਰੁ ਪੰਚਾਸਾ। ਦੁੰਦਭਿ ਬਾਜੇ ਸ਼ਬਦ ਪ੍ਰਕਾਸ਼ਾ। ਢੋਲ ਪਟਹਿ ਤੁਰਰੀ ਕਰਨਾਈ। ਬਾਜਿ ਉਠੇ ਬਾਦਿਤ[3]ਸਮੁਦਾਈ ॥ ੧੦ ॥ ਇਤਨੇ ਹੀ ਨਿਸ਼ਾਨ ਪ੍ਰਸਥਾਨੇ। ਛੋਰੇ ਪਟ ਛੂਟਤਿ ਫਹਿਰਾਨੇ।ਲਸ਼ਕਰ ਕੇ ਆਗੁ ਹੁਇ ਚਾਲੇ। ਕਰਤਿ ਕੂਚ ਉਠਿ ਰੌਰ ਬਿਸਾਲੇ ॥ ੧੧ ॥ ਮਾਰਗ ਉਲੰਘਿ ਜਥਾ ਕ੍ਰਮ ਸਾਰਾ। ਡੇਰਾ ਨਦੀ ਕਿਨਾਰੇ ਡਾਰਾ। ਨੌ ਸੈ ਦੁੰਦਭਿ ਦੁਇ ਦਲ ਕੇਰੇ। ਨੌ ਸੈ ਝੰਡੇ ਝੁਲਹਿਂ ਅਗੇਰੇ ॥ ੧੨ ॥ ਆਨੰਦਪੁਰਿ ਕੇ ਦ੍ਵੈ ਦਿਸ਼ਿ ਆਏ[4]। ਦੂਰ ਦੂਰ ਸੇ ਪਰਹਿਂ ਦਿਸਾਏ। ਦਿਸ਼ਾ ਤੀਸਰੀ ਸੈਲਨਿ ਸੈਨਾ। ਭੀਮਚੰਦ ਅਵਿਲੋਕੇ ਨੈਨਾ॥੧੩॥ਸਭਿ ਰਾਜਨ ਕੋ ਭਲੇ ਸੰਭਾਰਿ।ਚਢਿਬੇ ਹਿਤ ਤਬਿ ਲੀਨ ਹਕਾਰਿ। ਗਜ ਬਾਜੀਨ ਅਰੋਹਨਿ ਭਏ। ਇਕ ਬਲ ਮੇਲ ਸਭਿਨਿ ਹੂੰ ਕਏ ॥ ੧੪ ॥ ਤੁਰਕਨਿ ਚਮੂੰ ਉਡੀਕਤਿ ਰਹੇ। ਜਬਿ ਆਗਮਨ ਦੁਹਨ ਕੋ ਲਹੇ। ਤਤਛਿਨ ਕਰਿ ਤਯਾਰੀ ਚਢਿ ਆਏ। ਗਿਰ ਗਨ ਪਤੀ ਮੇਲ ਕਰਿ ਧਾਏ ॥ ੧੫ ॥ ਇਨਕੇ ਦੁੰਦਭਿ ਬਜੇ ਨਿਰਾਲੇ। ਨਿਕਸੇ ਪਰਬਤ ਲੈ ਦਲ ਜਾਲੇ। ਜ਼ਬਰਦਸਤ ਖਾਂ ਉਤਰਯੋ ਪਾਰ। ਸਭਿ ਲਸ਼ਕਰ ਤਰਿ[5] ਸਲਿਤਾ ਬਾਰ ॥ ੧੬ ॥ ਦੋਨੋ ਸੂਬੇ ਮਿਲਿ ਇਕ ਥਾਇਂ। ਕਰੀ ਸੁਚੇਤ ਚਮੂੰ ਸਮੁਦਾਇ। ਸਭਿ ਬਿਧਿ ਕੀ ਮਸਲਤਿ ਗਿਨ ਕਰਿਕੈ। ਗਮਨੇ ਮਗ ਗਜ ਬਾਜੀ ਚਰਿਕੈ ॥ ੧੭ ॥[6]ਕਬਿੱਤ॥ ਦੁੰਦਭਿ ਸ਼ਬਦ ਭੀਮ, ਘਾਲਤਿ† ਕਦੀਮ

---

[1]ਫੌਜ ਦੇ ਟੋਲੇ ਬੰਨ੍ਹੇ ਹੋਏ ਇਹ ਵੱਡੇ ਤਰੰਗ ਹਨ। [ਅ+ਕੁਦ੍ਰ=ਨਾ ਛੋਟੇ]। [2]ਅਕਾਸ਼ ਵਿਚ ਧੂੜ ਛਾਈ। [3]ਵਾਜੇ। [4]ਇਕ ਪਾਸੇ ਵਲੋਂ ਲਾਹੌਰ ਦਾ ਸੂਬਾ ਦੂਜੀ ਵੱਲੋਂ ਵਜੀਦਾ। [5]ਤਰਕੇ। [6]ਕਵਿ ਜੀ ਨੇ ਇਸ ਕਬਿੱਤ ਵਿਚ ਸਮੁੰਦ੍ਰ ਦਾ ਰੂਪਕ ਬੱਧਾ ਹੈ:-

*ਪਾ:-ਅਰਛਿੱਦ੍ਰ। ਆਛੁੱਦ੍ਰ।  †ਪਾ:-ਲਾਘਤ=ਉਲਾਂਘ।

ਸੀਮ, ਤੁਪਕ ਪਠੀ, ਅਸੀਮ ਮੀਨ ਤਨ ਛੁੱਦ੍ਰ ਕੋ[1]*। ਤੋਪੈਂ ਮਹਾਂ ਨੱਕ੍ਰ ਤੁੰਡ
ਪਸਰੇ ਅਬੱਕ੍ਰ ਜਿਨ, ਸਿਪਰੈਂ ਕਮਠ ਬੇਗ ਧਾਵਤਿ ਅਮੁੱਦ੍ਰ ਕੋ[2] । ਸੁਧ੍ਰਜਾ
ਮਤੰਗ ਤੁੰਗ ਸੈਲ ਹੈਂ ਸਪੰਖ ਰੰਗ, ਤੋਮਰ ਭੁਜੰਗ ਹੈਂ, ਤੁਰੰਗ ਜੰਤੁ ਰੁੱਦ੍ਰ ਕੋ[3]।
ਗੁਰੂ ਕੋਪ ਤਵਾ ਪੈ ਪਰਨਿ ਧਾਏ ਜੋਰ ਕਰਿ ਚਲਯੋ ਦਲ ਆਇ ਕੈਧੋਂ ਜਲ
ਹ੍ਵੈ ਸਮੁੱਦ੍ਰ ਕੋ[4]॥੧੯॥ [5]ਦੀਰਘ ਦਮਾਮੇ ਧੁਨਿ ਹੋਤਿ ਹੈ ਗੰਭੀਰ ਤਾਮੈਂ ਘੋਖ ਹੈ

[1]ਨਗਾਰੇ (ਜੋ ਵੱਜ ਰਹੇ ਹਨ ਸੋ ਸਮੁੰਦ੍ਰ ਦਾ) ਭਯਾਨਕ ਸ਼ਬਦ ਹੋ ਰਿਹਾ ਹੈ। (ਕਵਾਇਦ ਕਰਦਿਆਂ ਕਵਾਇਦ ਦੇ ਕਾਇਦਿਆਂ ਵਿਚ ਬੱਧੇ ਸਿਪਾਹੀ ਜੋ) ਕਦਮ ਧਰਦੇ ਹਨ (ਸੋਈ ਸਮੁੰਦ੍ਰ ਦੀ ਹਦ ਬੰਦੀ) ਹੈ, ਬੰਦੂਕਾਂ (ਮਾਨੋਂ) ਮੱਛੀਆਂ ਹਨ। ਯਮ ਰੂਪ ਤਲਵਾਰਾਂ ਮਾਨੋਂ ਛੋਟੀਆਂ ਮੱਛੀਆਂ ਦੇ ਸਰੀਰ ਹਨ। [ਕਦੀਮ=ਅ਼ਰਬੀ ਪਦ ਕ਼ਦਮ ਨੂੰ ਕਵਿ ਜੀ ਨੇ ਕਦੀਮ ਲਿਖਿਆ ਹੈ। ਪਠੀ=ਮੱਛੀ। (ਸੰਸ:, ਪਾਠੀਨ)। ਅਸੀਮ=ਯਮ ਰੂਪ ਤਲਵਾਰ (ਸੰਸ:, ਅਸੀ=ਤਲਵਾਰ। ਮ=ਯਮ)। (ਅ) ਪਠੀ ਅਸੀਮ=ਜੋ ਬੇਹੱਦ ਬੰਦੂਕਾਂ ਘੱਲੀਆਂ ਹਨ]। [2]ਵੱਡੀਆਂ ਤੋਪਾਂ ਜਿਨ੍ਹਾਂ ਦੇ ਮੂੰਹ ਸਿੱਧੇ ਪਸਰ ਰਹੇ ਹਨ (ਮਾਨੋਂ) ਮਗਰਮੱਛ ਹਨ, ਢਾਲਾਂ (ਮਨੋਂ) ਕੱਛੂਕੰਮੇ ਹਨ ਜੋ ਰੋਕ ਤੋਂ ਬਿਨਾਂ ਕਾਹਲੇ ਦੌੜਦੇ ਹਨ। [ਨੱਕ੍ਰ=ਮਗਰਮੱਛ। ਅਬੱਕ੍ਰ=ਸਿੱਧੇ। (ਸੰਸ:, ਅ=ਨਹੀਂ। ਵੱਕ੍ਰ=ਟੇਢੇ)। ਸਿਪਰ=ਢਾਲ। ਕਮਠ=ਕੱਛੂ। ਅਮੁਦ੍ਰ=ਜੋ ਨਾ ਰੁਕੇ (ਸੰਸ:, ਅ=ਨਹੀਂ। ਮੁੱਦ੍ਰ=ਰੋਕ)]। [3]ਰੰਗ ਦਾਰ ਝੰਡੀਆਂ ਵਾਲੇ ਹਾਥੀ (ਮਾਨੋਂ) ਖੰਭਾਂ ਵਾਲੇ ਉੱਚੇ ਪਹਾੜ ਹਨ, ਤੋਮਰ (ਮਾਨੋਂ) ਸੱਪ ਹਨ, ਘੋੜੇ (ਮਾਨੋਂ ਸਮੁੰਦ੍ਰ ਦੇ) ਭਯਾਨਕ ਜੰਤੂ ਹਨ। [ਰੁਦ੍ਰ=ਭਯਾਨਕ। ਜੰਤੁ=ਜੰਤੂ, ਜੀਵ]। [4]ਗੁਰੂ ਕੇ ਕ੍ਰੋਧ ਰੂਪੀ ਤਵੇ ਉਤੇ ਪੈਣ ਲਈ ਜ਼ੋਰ ਲਾਕੇ ਮਾਨੋਂ ਦਲ ਭੱਜਾ ਜਾ ਰਿਹਾ ਹੈ ਕਿ ਕਿਤੇ ਸਮੁੰਦਰ ਦਾ ਜਲ ਹੈ। [ਤਵਾ=ਲੋਹੇ ਦਾ ਚੱਕ੍ਰਾਕਾਰ ਟੁਕੜਾ ਜੋ ਅੱਗ ਤੇ ਧਰੀਦਾ ਹੈ। ਇਸ਼ਾਰਾ ਹੈ ਉਸ ਤਵੇ ਵਲ ਜਿਸ ਦੀ ਬਾਬਤ ਖਿਆਲ ਹੈ ਕਿ ਸੱਤ ਸਮੁੰਦ੍ਰ ਕਠੇ ਹੋਕੇ ਇਕ ਗੜਾੜ ਵਿਚ ਪੈਣ ਤੇ ਉਸ ਗੜਾੜ ਹੇਠ ਇਕ ਤਵਾ ਹੋਵੇ ਤੇ ਉਸ ਤਵੇ ਪਰ ਇਹ ਪਾਣੀ ਇਕ ਬੂੰਦ ਵਾਂਙੂ ਪੈਕੇ ਸੜ ਜਾਵੇ। ਭਾਵੇਂਹ ਕਿ ਸਮੁੰਦ੍ਰ ਸਮਾਨ ਦਲ ਗੁਰੂ-ਕੋਪ ਰੂਪੀ ਤੱਤੇ ਤਵੇ ਤੇ ਬੂੰਦ ਵਾਂਙੂ ਸੜੇਗਾ। ਇਸ ਤਵੇ ਦਾ ਅਲੰਕਾਰ ਭਾਈ ਗੁਰਦਾਸ ਜੀ ਨੇ ਵਾਰ ੨੫ ਪੌ: ੧੫ ਵਿਚ ਵਰਤਿਆ ਹੈ]। [5]ਹੁਣ ਕਵਿ ਜੀ ਬੱਦਲ ਦਾ ਰੂਪਕ ਬੰਨ੍ਹਦੇ ਹਨ। ਅਰਥ ਦੂਸਰੀ ਤੁਕ ਤੋਂ ਐਉਂ ਚੱਲੇਗਾ:—ਅਥਵਾ ਪਾਤਸ਼ਾਹ ਦੇ ਹੁਕਮ ਨੇ ਪੌਣ ਬਣਕੇ ਘਨਘੋਰ ਘਟਾਂ (ਰੂਪੀ ਦਲਾਂ) ਨੂੰ ਪ੍ਰੇਰਿਆ ਹੈ ਜੋ ਉਸ ਦੇ ਅਗੇ ਅਗੇ ਉਮਡੇ ਆ ਰਹੇ ਹਨ। ਜਿਸ ਵਡੇ ਦਲ ਵਿਚ ਵਡੇ ਦਮਾਮਿਆਂ ਦੀ ਧੁਨਿ (ਐਉਂ) ਹੋ ਰਹੀ ਹੈ ਕਿ ਮਾਨੋਂ (ਬੱਦਲਾਂ ਦੀ) ਗੰਭੀਰ ਘੋਖ (ਗਰਜ) ਉਠ ਰਹੀ ਹੈ (ਤੇ ਉਹ ਦਲ) ਚੜ੍ਹਿਆ ਆ ਰਿਹਾ ਹੈ। ਤੋਪਾਂ ਦੀ ਆਵਾਜ਼ ਮਾਨੋਂ ਘੜੀ ਮੁੜੀ ਬਿਜਲੀ ਪੈ ਰਹੀ ਹੈ, ਪਲੀਤਿਆਂ ਦੀ ਅੱਗ ਦਾ ਧੁਖਣਾਂ (ਬਿਜਲੀ ਦੀ) ਚਮਕ ਹੈ। ਸੁਹਣਾ ਅਨੰਦਪੁਰ ਮਾਨੋਂ ਉੱਚਾ ਪਰਬਤ ਹੈ ਜਿਸ ਪਰ (ਦਲ ਰੂਪੀ ਬੱਦਲ) ਗੋਲੇ ਗੋਲੀਆਂ ਰੂਪ ਓਲੇ ਵਰਸਾਇ ਚਾਹੁੰਦਾ ਹੈ।

*ਸ਼ੁਧ ਪਾਠ ਐਉਂ ਚਾਹੀਏ:—ਤੁਪਕ ਪਠੀਨ ਅਸੀ ਮੀਨ ਤਨ ਛੁੱਦ੍ਰ ਕੋ। ਅਰਥ:— ਬੰਦੂਕਾਂ ਮੱਛੀਆਂ ਹਨ, ਤਲਵਾਰਾਂ ਨਿੱਕੀਆਂ ਮੱਛੀਆਂ ਦੇ ਸਰੀਰ ਹਨ।

ਬਿਸਾਲ ਜਾਮੈ ਚਲ੍ਯੋ ਦਲ ਆਵਈ।ਕੈਧੌਂਘਨ ਘਟਾ ਬਨਿ ਸ਼ਾਹੁ ਕੋ ਹੁਕਮ ਪੌਨ ਪ੍ਰੇਰੇ ਕੀਨ ਤਾਂਹੀ ਕੇ ਅਗੇਰੇ ਉਮਡਾਵਈ। ਤੋਪਨ ਅਵਾਜ ਮਾਨੋ ਗਾਜ ਪਰੈ ਬਾਰ ਬਾਰ, ਪਾਵਕ ਪਲੀਤੇ ਕੀ ਧੁਖਤਿ ਚਮਕਾਵਈ। ਸੁੰਦਰ ਅਨੰਦ ਪੁਰਿ ਸੈਲ ਜਨੋਂ ਬਿਲੰਦ ਪਰ ਗੋਰੀ ਗੋਰੇ ਓਰੇ ਕੋ ਚਹਤਿ ਬਰਖਾਵਈ[1]। ੧੯॥ ਦੋਹਰਾ॥ ਇਤ ਤੇ ਲਸ਼ਕਰ ਉਮਡਿ ਕੈ ਤੁਰਕਾਨੋ ਕੋ ਆਇ। ਉਤ ਤੇ ਸਕਲ ਪਹਾਰੀਏ ਮਿਲਿ ਕੈ ਦਲ ਸਮੁਦਾਇ॥ ੨੦॥ ਕਬਿੱਤ॥ ਦਲ ਦਿੱਲੀਏਸ਼ ਅਚਲੇਸ਼ ਦੋਊ[2] ਮਿਲਿ ਧਾਏ ਧੁਰਵਾ ਸੇ[3] ਧੌਂਸਾ ਕੀ ਧੁੰਕਾਰ ਉਠੈ ਘੋਰ ਘੋਰ। ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘਟ ਜੁਟ, ਲੋਹ ਕੀ ਚਮਕ ਛਟਾ ਛਬਿ ਭਾਂਤਿ ਕੋਰਿ ਕੋਰਿ[4]। ਗੋਰੇ ਪਰੈਂ ਓਰੇ[5], ਧੂੰਮ[6] ਅਧਿਕ, ਅੰਧੇਰੋ ਧੂਲ[7],ਹਲਕੇ ਹਰੌਲ ਹਲਾਹਲੀ ਉਠੈ ਲੋਰਿ ਲੋਰਿ। ਤੌ ਲੌ ਹੀ ਬਨਾਵ[8] ਸ਼੍ਰੀ ਗੋਬਿੰਦ ਸਿੰਘ ਰਾਉ ਜੌ ਲੌ ਛੋਡੈ ਨ ਸਮੀਰ ਤੀਰ ਜੇਹ ਮਾਂਹਿ ਜੋਰਿ ਜੋਰਿ*। ॥ ੨੧॥ ਰਾਜੇ, ਗਨਰਾਣੇ, ਰਾਵ, ਮੀਏਂ ਜੇ ਹਜ਼ਾਰੋਂ ਨਾਵ, ਧਾਏ ਚਿਤ ਚਾਵ ਕਰਿ,ਹੇਰਿ ਤੁਰਕਾਨ ਕੋ।ਗੁਜਰ ਸਮੂਹ ਮਹਿੰ ਰੰਘੜ ਹੰਕਾਰਭਰੇ,ਬਾਈਧਾਰ ਜੋਧੇਲੀਨਿ ਸੰਗ ਲੇ ਪ੍ਰਜਾਨ ਕੋ।ਸੱਯਦ,ਪਠਾਨ,ਸ਼ੇਖ,ਮੁਗ਼ਲਬਿਸੇਖ ਮਿਲਿ, ਕਾਬਲੀ ਕੰਧਾਰੀ ਔ ਮਲੇਛ ਕਿਰਮਾਨ ਕੋ[9]। ਦਾਉਜ਼ਈ[10] ਆਏ ਪੈ ਰੁਹੇਲੇ ਬੇਗ ਧਾਏ ਦਲ, ਮਿਲਿਕੈ ਫਿਰੀਦੀ[11], ਆਨਿ ਤੇਜ ਕੈ ਕਿਕਾਨ ਕੋ[12] ॥ ॥੨੨॥ ਦੂਰ ਦੂਰ ਡੇਰੇ ਕਰਿ, ਨੇਰੇ ਹ੍ਵੈ ਨ ਧਾਰਿ ਡਰ, ਮਾਨੋ ਜਰਾਸੰਧ ਸ਼੍ਰੀ ਗੁਬਿੰਦ ਪਰ ਆਯੋ ਹੈ।ਚਾਰੋਂ ਓਰ ਜਲ ਸਮ ਫੈਲ੍ਯੋ ਦਲਸਿੰਧ ਬਡੋ[13]ਮਾਨਹੁ

[1]ਇਸ ਕਬਿੱਤ ਸਾਰੇ ਦਾ ਅਰਥ ਪਿਛਲੇ ਪੰਨੇ ਦੇ ਅੰਕ ੫ ਵਿਚ ਆ ਚੁਕਾ ਹੈ। [2]ਦਿਲੀਪਤੀ ਤੇ ਪਹਾੜੀਏ ਰਾਜੇ ਦੋਹਾਂ ਦਾ ਦਲ। [3]ਬੱਦਲ ਵਰਗੇ। [4]ਲੋਹੇ ਦੀ ਚਮਕ ਮਾਨੋਂ ਬਿਜਲੀ ਦੀ ਕ੍ਰੋੜ ਕ੍ਰੋੜ ਭਾਂਤ ਦੀ ਛਬੀ ਹੋ ਰਹੀ ਹੈ। [5]ਗੋਲੇ ਮਾਨੋਂ ਗੜੇ ਪੈਂਦੇ ਹਨ। [6]ਧੂੰਆਂ। [7]ਧੂੜ। [8]ਤਦ ਤਕ ਹੀ (ਇਨ੍ਹਾਂ ਸਭਨਾਂ ਦਾ) ਬਨਾਉ ਹੈ। [9]ਕਿਰਮਾਨ ਦੇ ਮਲੇਛ [ਈਰਾਨ ਵਿਚ ਕਿਰਮਾਨ ਨਾਮੇ ਇਕ ਸੂਬਾ ਤੇ ਸ਼ਹਿਰ ਹੈ ਜੋ ਉਸ ਦੇ ਦੱਖਣ ਪੂਰਬ ਨੂੰ ਹੈ, ਇਰਾਕ ਅਜਮ ਵਿਚ ਹਮਦਾਮ ਦੇ ਨੇੜੇ ਇਕ ਕਿਰਮਾਨ ਸ਼ਾਹ ਨਾਮੇ ਬੀ ਸ਼ਹਿਰ ਹੈ]। [10]ਦਾਊਦਜ਼ਈ। [11]ਅਫ੍ਰੀਦੀ। [12]ਘੋੜੇ ਤੇਜ਼ ਕੀਤੇ। [13]ਸਮੁੰਦਰ ਵਰਗਾ ਵੱਡਾ ਦਲ।

*ਇਹ ਕਬਿੱਤ ਪਿੱਛੇ ਆ ਚੁਕਾ ਹੈ। ਅਰਥ ਓਥੇ ਸਾਰੇ ਦਾ ਲੱਗਾ ਹੋਯਾ ਹੈ। ਦੇਖੋ ਰਾਸ ੬ ਅੰਸੂ ੧, ਅੰਕ ੧੩, ਪਾਠਾਂ ਦਾ ਫਰਕ ਕੇਵਲ ਇਤਨਾ ਹੈ:—

ਦਲਦਿਲੀਏਸ। ਦਲ ਜੇ ਦਲੇਸ਼। ਅਰਥ ਦੋਹਾਂ ਦਾ ਇਕੋ ਹੈ।

ਉਠੈ ਲੋਰਿ ਲੋਰਿ। ਉਠੈ ਠੋਰ ਠੋਰ। 'ਠੋਰ ਠੋਰ' ਦਾ ਅਰਥ ਹੈ 'ਥਾਓਂ ਥਾਈਂ'। 'ਲੋਰਿ ਲੋਰਿ' ਦਾ ਅਰਥ 'ਚਾਹ ਚਾਹ ਕੇ'।

ਅਨੰਦਪੁਰ ਟਾਪੂ ਦਰਸਾਯੋ ਹੈ। ਲਰਿਬੇ ਕੌ ਢੂਕੇ ਜਬਿ ਹੇਰੈਂ ਸਭਿ ਸਿੰਘ ਤਬਿ,ਜ੍ਵਾਲਾਏਂ ਨਿਹਾਥ ਧਰੇ ਚਾਹਤਿ ਚਲਾਯੋ ਹੈ।ਸ਼ੁਤਰੀ ਨਗਾਰੇ ਪਰ ਮਾਰੇ ਚੋਬ ਨਾਦ ਭਾਰੇ,ਸੂਬੇ ਦ੍ਵੈ ਨਿਹਾਰੇ,ਗੁਰੂ ਤ੍ਰਾਸ ਨਹਿਂ ਪਾਯੋ ਹੈ[1] ॥ ੨੩॥ ਸ੍ਰੀ ਅਨੰਦਪੁਰਿ ਕੇ ਬਿਲੰਦ ਥਿਰੇ ਦੂਰ ਦੂਰ, ਬ੍ਰਿੰਦ ਹੋਇ ਖਾਲਸਾ ਅਨੰਦ ਉਤਸਾਹ ਤੇ। ਸੂਰਨਿ ਕੇ ਲਾਲੀ ਮੁਖ ਅਧਿਕ ਬਹਾਲੀ ਭਈ[2] ਧੀਰਜ ਬਿਸਾਲੀ ਨਹਿਂ ਹਾਲੀ ਗੁਰ ਪਾਹਿਤੇ[3]।ਭੀਰੁਨਿ ਕੋ[4] ਭਯੋ ਭਯ, ਛਾਤੀ ਧਰ-ਕਾਤਿਬਹੁ,ਕੰਪ ਰਹ੍ਯੋ ਗਾਤ ਜਨੁ ਮ੍ਰਿਤੁ ਲੀਨ ਗ੍ਰਾਹਤੇ[5]।ਜੂਝਨਿ ਕੋ ਕੀਯੋ ਨੇਰ, ਚਾਹੈਂ ਭਟ ਭੇਰ ਭੂਰ[6], ਆਗੇ ਹੁਇ ਗ਼ਰੂਰ ਸੂਰ ਮਾਰਨ ਕੋ ਚਾਹਤੇ ॥੨੪॥ਥੋਰੇ ਜਿਮ ਕੇਹਰੀ ਤੇ ਤ੍ਰਾਸਮਾਨ ਹੋਇ ਕਰਿ ਬਨ ਮਿਰਗਾਵਲੀ ਤੇ ਆਏ ਸਮੁਦਾਇ ਹੈਂ।ਪਕਰ੍ਯੋ ਪਲਾਯੋ ਚਹੈਂ[7],ਤੈਸੇ ਬਿਧਿ ਭਈ ਆਇ,ਸੂਬੇ ਦੋਊ ਰਾਜੇ ਸਭਿ ਦੇਖੈਂ ਨਿਜ ਦਾਇ ਹੈਂ।ਸ੍ਰੀ ਮੁਖ ਹੁਕਮ ਕੀਨ, 'ਤੋਪਚੀ! ਬਿਲੋਕਿ ਨੀਕੇ,ਜਹਾਂ ਖਰੋ ਟੋਲ ਤਹਾਂ ਗੋਰੇ ਕੋ ਪੁਜਾਇ ਹੈ। ਸਮੁਖ ਥਿਰਨ ਨਹੀਂ ਦੇਹੁ ਰਿਪੁ ਪੁੰਜ ਹੂੰ ਕੋ,ਕਰੋ ਇਨ ਤ੍ਰਾਸ ਆਸ ਪਾਸ ਹੋਇ ਜਾਇ ਹੈਂ[8]' ॥੨੫॥ਆਗਯਾ ਸੁਨਿ ਪ੍ਰਭੂ ਕੀ ਸੁ ਤੋਪ ਹੁਤੀ ਤਯਾਰ ਤਬਿ ਸ਼ਿਸਤਕੋ ਬਾਂਧਿ ਬਾਂਧਿ ਅਗਨਿ ਲਗਾਇ ਕਰਿ। ਤੂਰਨ ਪਲੀਤਾ ਉਠ੍ਯੋ ਗਾਜ ਸਮ ਨਾਦ ਭਯੋ ਗੋਰਾ ਚਲ੍ਯੋ ਸ਼ੂੰਕਤਿ ਸਬੇਗ ਤਹਿਂ ਜਾਇ ਕਰਿ। ਦੇਖੈਂ ਦੁਹੂੰ ਓਰ ਕੇ ਅਨੇਕ ਸੂਰਬੀਰ ਭਾਰੀ,ਲਗ੍ਯੋ ਆਇ ਦੂਰ ਤੇ ਦਿਯੋ ਹੈ ਉਥਲਾਇ ਕਰਿ। ਤ੍ਰਾਸ ਉਪਜਾਇ ਕਰਿ ਇਤੇ ਉਤ ਧਾਇ ਕਰਿ, ਬੋਲ੍ਯੋ ਹੈ[9] ਰਿਸਾਇ ਕਰਿ 'ਮਾਰਹੁ ਚਲਾਇ ਕਰਿ[10]' ॥ ੨੬ ॥ ਸੂਬਨਿ ਤੇ ਸੁਨਿ ਕੈ ਅਗਾਊ ਧਾਇ ਜਾਇ ਪਰੇ ਜਹਾਂ ਬੰਧਿ ਮੋਰਚੇ ਥਿਰ੍ਯੋ ਹੈ ਬੀਚ ਖਾਲਸਾ[11]।ਤੁਪਕਨ[12] ਤਯਾਰ ਹੁਤੀ,ਏਕ ਬਾਰ ਛੋਰੀ ਮਿਲਿ, ਤੜਾਭੜ ਨਾਦ ਭਯੋ ਤਯਾਗ ਦੀਨ ਆਲ-ਸਾ[13]। ਸਿੰਘ ਥਿਰੇ ਓਟ ਲੈ[14], ਮਲੇਛ ਲੱਛ ਢੁਕੇ ਨੇਰ,ਜਾਨੈ ਮਨ ਸਾਰ: ਗੁਰੂ ਹੋਇ ਅਬਿ ਕਾਲਸਾ। ਸਮੁਖ ਮਦਾਨ ਬੀਚ ਹਾਨ ਭਏ ਪ੍ਰਾਨ ਤਜਿ,

---

[1] ਗੁਰੂ ਜੀ ਡਰੇ ਨਹੀਂ। [2] ਕਾਇਮ ਹੋਈ ਭਾਵ ਰੌਣਕ ਵਾਲੀ ਹੋਈ ਯਾ ਪ੍ਰਗਟ ਹੋਈ। [3] ਗੁਰਾਂ ਦੇ ਪਾਸ ਹੋਣ ਤੇ ਧੀਰਜ ਨਾਂ ਹੱਲੀ। [4] ਕਾਇਰਾਂ ਨੂੰ। [5] ਮਾਨੋਂ ਮੌਤ ਨੇ ਗ੍ਰਾਸ ਲਏ ਹਨ। [6] ਸਾਰੇ ਭਟ ਭੇੜ=) ਮੁਕਾਬਲਾ ਚਾਹ ਰਹੇ ਹਨ। [7] ਪਕੜਨਾ ਯਾ ( ਸ਼ੇਰ ਨੂੰ ) ਭਜਾਯਾ ਚਾਹੁਣ। [8] ਇਨ੍ਹਾਂ ਨੂੰ ਡਰ ਦਿਓ ਇਹ ਆਸੇ ਪਾਸੇ (ਪਰੇ) ਹੋ ਜਾਣਗੇ। [9] (ਸੂਬਾ) ਬੋਲਿਆ। [10] (ਤੋਪ) ਚਲਾਕੇ ਮਾਰੋ। [11] ਅੱਗੇ ਨੂੰ ਵਧਕੇ ਜਾ ਪਏ ਜਿੱਧਰ ਮੋਰਚੇ ਬੱਝ ਰਹੇ ਸਨ, ਵਿਚ ਖਾਲਸਾ ਖੜਾ ਸੀ। [12] ਸਿੰਘਾਂ ਦੀਆਂ ਬੰਦੂਕਾਂ। [13] ਭਾਵ ਛੇਤੀ ਛੇਤੀ ਚਲਾਈਆਂ। [14] ਅੰਕ ੨੯ ਵਿਚ ਓਟ ਦਾ ਪਤਾ ਦਿਤਾ ਹੈ।

ਲਾਗਿ ਲਾਗਿ ਗੋਰੀਆਂ ਗਿਰੇ ਹੈਂ ਤਰੁ ਡਾਲਸਾ[1] ॥੨੭॥ ਸ੍ਵੈਯਾ॥ਪੁੰਜ ਤੁਰੰਗ ਨਚਾਇ ਧਵਾਇ ਕੈ ਮਾਰਤਿ ਹੈਂ[2] ਵਿਗ ਹ੍ਵੈ ਕਰਿ ਗੋਰੀ। ਤੀਰ ਸੜਾਸੜ ਛੂਟਤਿ ਹੈਂ ਇਮ ਆਵਤਿ ਜਾਤਿ ਦੁਊਨ ਕੀ ਓਰੀ[3]। ਹੋਵਨਿ ਲਾਗ ਬਡੋ ਤਬਿ ਸੰਘਰ[4] ਤੂਰਨ ਤਯਾਗ ਤੁਫੰਗਨਿ ਛੋਰੀ॥ਛੂਟਤਿ ਹੀ ਤਤਕਾਲ ਲਗੇ ਅਰਿ ਬੀਰਨ ਕੋ ਉਰ ਕੈ ਸਿਰ ਫੋਰੀ[5] ॥ ੨੮ ॥ ਦੋਹਰਾ ॥ ਸਿੰਘ ਬੈਠਿ ਕਹਿ ਮੋਰਚੇ ਓਟਾ ਰਚਯੋ ਬਨਾਇ। ਬਿਨਾ ਓਟ ਸ਼ੱਤ੍ਰੁ[6] ਹਤੈਂ ਗਿਰਹਿੰ ਦੜਾਦੜ ਜਾਇ ॥ ੨੯ ॥ ਸੋਰਠਾ॥ ਲਾਖਹੁੰ ਓਰੜ ਆਇ ਮਿਲੇ ਮਲੇਛ ਪ੍ਰਹਾਰਤੇ। ਨਿਫਲ ਵਾਰ ਸਭਿ ਜਾਇਂ ਗੁਰ ਰੱਛਯਾ ਤੇ ਲਗਤਿ ਨਹਿਂ॥ ੩੦ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰੁਤੇ 'ਜੰਗ ਪ੍ਰਸੰਗ' ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਜੰਗ ਜਾਰੀ]।

ਦੋਹਰਾ ॥ ਛਿਰਯੋ ਜੰਗ ਭਟ ਭੇਰ ਭਾ,ਉਡੀ ਧੂਲ* ਅਸਮਾਨ। ਦੁਤਿਯ ਧੂਮ ਬਾਰੂਦ ਕੋ ਰਵਿ ਪ੍ਰਕਾਸ਼ ਭਾ ਹਾਨ[7] ॥੧॥ ਰਸਾਵਲ ਛੰਦ॥ ਭਯੋ ਅੰਧਕਾਰੰ। ਦਿਖੈ ਧੂੰਮ ਧਾਰੰ[8]। ਮਹਾਂ ਧੂਮ[9] ਪਾਈ। 'ਹਲਾਹੱਲ' ਗਾਈ॥੨॥ਛੁਟੈਂ ਬਾਨ ਗੋਰੀ। ਦੁਹੂੰ ਓਰ ਜੋਰੀ[10]।ਘਨੇ ਘਾਵ ਲਾਗੇ।ਲਹੂ ਚੀਰ ਪਾਗੇ[11] ॥੩॥ ਫਿਰੇ ਛੂਛ ਘੋਰੇ। ਜ਼ਰੀ ਜ਼ੀਨ ਬੋਰੇ[12]।ਮਿਲੈਂ ਹੇਲ ਘਾਲੈਂ। ਪੁਕਾਰੈਂ ਬਿਸਾਲੈ ॥੪॥ ਡੰਭੈ ਮੋੜਿ ਤੋੜੇ। ਰਿਪੂ ਤੁੰਡ ਫੋੜੇ[13]†।ਚਲੇ ਭਾਜ ਘੋੜੇ।ਨਹੀਂ ਜਾਇਂ ਮੋੜੇ॥ ੫॥ ਕਿਊ ਪਾਇ ਗੇੜੇ। ਢੁਕੇ ਜਾਇ ਨੇੜੇ[14]।ਲਗੇ ਅੱਗ੍ਰ ਗੋਰੀ। ਗਿਰੇ ਮੂੰਡ ਫੋਰੀ ॥ ੬ ॥ ਪਿਖੈਂ ਔਰ ਤ੍ਰਾਸੈਂ। ਨਹੀਂ ਜਾਇਂ ਪਾਸੈਂ। ਕਹੂੰ ਬੀਰ ਗਾਜੇ। ਨਹੀਂ ਪਾਇ ਭਾਜੇ[15]॥ ੭ ॥ ਰੁਪੇ ਸਿੰਘ ਬੈਸੇ। ਛੁਧਾ ਸਿੰਘ ਜੈਸੇ। ਸੰਭਾਰੈਂ ਤੁਫੰਗੈਂ।ਮਹਾਂ ਕ੍ਰੋਧ ਸੰਗੈ॥੮॥ਪਿਖੈਂ ਜਾਂਹਿ ਨੇਰੈ[16]।ਤਕੈਂ ਤਾਂਹਿ ਗੇਰੈਂ। ਮਹਾਂ ਜੰਗ ਮਾਚਾ। ਰਜੀ ਸ਼੍ਰੋਣ ਰਾਚਾ॥੯॥ਭੂਮੀ ਗੀਧ ਆਈ।ਪਿਖਯੋ ਮਾਸ ਖਾਈ। ਮਰੇ ਸੂਰ ਘੋਰੇ। ਪਰੇ ਪੇਟ ਫੋਰੇ ॥ ੧੦ ॥ ਕਿਸੂ ਟਾਂਗ ਟੂਟੀ। ਤੁਫੰਗਾਨਿ

[1]ਲਗ ਲਗ ਕੇ ਗੋਲੀਆਂ ਬ੍ਰਿਛ ਦੇ ਟਾਹਣਿਆਂ ਸਮ ਡਿੱਗੇ। [2](ਤੁਰਕ) ਮਾਰਦੇ ਹਨ। [3]ਦੋਹਾਂ ਪਾਸਿਆਂ ਵਲੋਂ ( ਤੀਰ ) ਆਉਂਦੇ ਤੇ ਜਾਂਦੇ ਹਨ। [4]ਜੰਗ। [5]ਵੈਰੀ ਸੂਰਮਿਆਂ ਦਾ ਕਲੇਜਾ ਯਾ ਸਿਰ ਫੋੜਦੀਆਂ ਹਨ (ਗੋਲੀਆਂ)। [6]ਬਿਨ ਓਟੇ ਸ਼ੱਤ੍ਰੂਆਂ ਨੂੰ। [7]ਦੂਜੇ ਬਰੂਦ ਦੇ ਧੂੰਏ ਕਰਕੇ ਸੂਰਜ ਦਾ ਪ੍ਰਕਾਸ਼ ਨਾਸ਼ ਹੋ ਗਿਆ। [8]ਧੂਆਂ ਧਾਰ ਹੀ ਦਿਖਾਈ ਦਿੰਦਾ ਹੈ। [9]ਰੌਲਾ। [10]ਜੋੜਕੇ। (ਅ) ਜ਼ੋਰ ਨਾਲ। [11]ਰੰਗੇ ਗਏ। [12]ਜਿਨ੍ਹਾਂ ਦੀਆਂ ਕਾਠੀਆਂ ਜ਼ਰੀ ਨਾਲ ਮੜ੍ਹੀਆਂ ਸਨ। [13]ਵੈਰੀਆਂ ਦੇ ਮੂੰਹ ਭੰਨ ਦਿਤੇ। [14]ਕਈ ਗੇੜੇ ਪਾਕੇ ਸੂਰਮੇ ਨੇੜੇ ਜਾ ਢੁਕਦੇ ਹਨ। [15]ਭੱਜਣਾ ਨਹੀਂ ਪਾਉਂਦੇ। [16]ਜਿਸ ਨੂੰ ਨੇੜੇ ਆਯਾ ਤੱਕਦੇ ਹਨ (ਸਿੰਘ)। *ਪਾ:-ਧੂਮ। †ਪਾ:-ਤੋੜੇ।

ਛੂਟੀ । ਚਮੂੰ ਦੌਨ ਜੂਟੀ । ਪਰੀ ਮਾਰ ਕੂਟੀ[1] ॥ ੧੧ ॥ ਜਬੈ ਹੇਲ ਡਾਰਾ । ਬਕੈਂ 'ਮਾਰ ਮਾਰਾ' । ਮਲੇਛੈ ਸੁ ਲੱਛੈ[2] । ਭਏ ਸੋ ਪ੍ਰਤੱਛੈ[3] ॥੧੨॥ ਪ੍ਰਭੂ ਜੀ ਨਿਹਾਰੇ[4] । ਸੋ ਜੋਧਾ ਪ੍ਰਚਾਰੇ[5] । [6]ਉਦੇ ਸਿੰਘ ਆਦੰ । ਦਯਾ ਸਿੰਘ ਨਾਦੰ ॥ ੧੩ ॥ ਇਨੈ ਕੋ ਬੁਲਾਏ[6]। ਥਿਤੇ* ਊਚ ਥਾਏ । ਪਿਖੇਂ ਜੰਗ ਮਾਚਾ । ਤੁਫੰਗੈਂ ਤਮਾਚਾ ॥ ੧੪ ॥ ਜੰਬੂਰਾਨ ਮਾਰੈਂ । ਜੰਜੈਲਾਂ ਪ੍ਰਹਾਰੈਂ* । ਕਹਯੋ:–'ਸ਼ੀਘ੍ਰ ਜਾਓ । ਮਲੇਛੈਂ ਹਟਾਓ ॥ ੧੫ ॥ ਭਰੇ ਛੋਭ ਆਏ । ਗਿਨੇ ਜੋ[7] ਨ ਜਾਏ । ਇਤੈ ਸਿੰਘ ਥੋਰੇ । ਰਿਪੂ ਪੁੰਜ ਘੋਰੇ[8] ॥ ੧੬ ॥ ਤੁਮਾਰੇ ਪਿਛਾਰੀ । ਸ਼ਹੀਦਾਨ ਭਾਰੀ । ਬਡੋ ਆਇ ਹੱਲਾ । ਨਹੀਂ ਜਾਇ ਝੱਲਾ ॥੧੭॥ ਉਭੈ[9] ਅੱਗ੍ਰ ਜਾਵੋ। ਲਰਾਈ ਮਚਾਵੋ' । ਸੁਨੇ ਬਾਕ ਐਸੇ । ਬਲੀ ਪਾਇ ਜੈਸੇ ॥੧੮॥ਨਮੋ ਠਾਨਿ ਚਾਲੇ । ਮਹਾਂ ਸ਼ੱਤ੍ਰ ਜਾਲੇ । ਲਰੇ ਅੱਗ੍ਰ ਹੋਏ । ਸਭੈ ਬੀਰ ਢੋਏ ॥੧੯॥ਤਹਾਂ ਦ੍ਵੈ ਭੁਜੰਗੀ[10] । ਗਹੇ ਹ੍ਵੈ ਨਿਸੰਗੀ।ਧਰੇ ਚਾਂਪ ਬਾਨਾ।ਕਰੇ ਓਜ ਤਾਨਾ॥੨੦॥ ਮਲੇਛਾਨਿ ਮਾਰੈਂ।ਪਗੰ ਅੱਗ੍ਰਡਾਰੈਂ[11]।ਪਹੂਚੈ ਸੁ ਜਾਈ।ਪ੍ਰਚੰਡੈ ਲਰਾਈ॥੨੧॥

ਪਾਧੜੀ ਛੰਦ। ਥਿਰ ਜ਼ਬਰਦਸਤ ਅਰੁ ਖਾਂ ਵਜੀਦ। ਰਣ ਪਿਖਹਿਂ ਚਮੂੰ ਆਪਨ ਰਸੀਦ[12]।ਗਨ ਸੈਲਪਤੀ ਤਿਨਕੇ ਨਜੀਕ।ਦਲ ਦੋਇ ਮਿਲੇ ਰਣ ਹੋਤਿ ਨੀਕ॥੨੨॥ਸ਼ਸਤ੍ਰਨ ਪ੍ਰਹਾਰ ਬਕ'ਮਾਰ ਮਾਰ'।ਕਸਿਕਸਿਤੁਫੰਗਗਨ ਡਾਰਿ ਡਾਰਿ। ਕਰਿ ਰਵਾਂ ਦਸਤ ਤਕਿਦੇਤਿ ਛੋਰਿ।ਤਬਿ ਪਰੇ ਤੁਰਕ ਕਰਿ ਹੇਲ ਜ਼ੋਰ ॥ ੨੩ ॥ ਉਤ ਉਦੈ ਸਿੰਘ ਤਿਨ ਸਮੁਖ ਆਇ। ਕਰਿ ਅਧਿਕ ਕ੍ਰੋਧ ਸਰ ਗਨ ਚਲਾਇ। ਪਿਖਿ ਤੁਰਕ ਹੇਲ ਭਾ ਰੇਲ ਪੇਲ। ਬਿਚ ਮਿਲੇ ਸਿੰਘ ਨਹਿਂ ਭੇ ਪਿਛੇਲ[13] ॥੨੪॥ਬਲ ਪਰਯੋ ਖਾਲਸੇ ਪਰ ਬਿਸਾਲ। ਆਏ ਸ਼ਹੀਦ[14]ਗੁਰ ਹੁਕਮ ਨਾਲ। ਕੁਛ ਬਹੀ ਬਾਧੁ ਪਿਖਿਯੰਤਿ ਨਾਂਹਿ। ਇਕ

---

[1]ਮਾਰ ਕੁੱਟ ਪਈ। [2]ਲੱਖਾਂ ਹੀ। [3]ਪ੍ਰਤੱਖ ਹੋਏ। [4]ਨੇ ਡਿੱਠਾ। [5]ਜੋਧਿਆਂ ਨੂੰ ਵੰਗਾਰਿਆ। [6]ਉਦੇ ਸਿੰਘ ਦਇਆ ਸਿੰਘ ਆਦਿਕਾਂ ਨੂੰ (ਤੁਰੀ ਦੀ) ਅਵਾਜ਼ ਦਿੱਤੀ (ਇਉਂ ਇਨ੍ਹਾਂ ਨੂੰ ਕੋਲ) ਸੱਦਿਆ। [ਨਾਦੰ ਤੋਂ ਮੁਰਾਦ ਹੈ ਜੰਗ ਵਿਚ ਦੂਰ ਅਪਨੀ ਸੈਨਾ ਦੇ ਯੋਧਿਆਂ ਨੂੰ ਤੁਰੀ ਆਦਿਕ ਦੇ ਸੰਕੇਤਕ ਬਜਾਉ ਨਾਲ ਅਪਣਾ ਮਤਲਬ ਸਮਝਾ ਦੇਣਾ]। [7]ਭਾਵ ਦੁਸ਼ਮਨ। [8]ਬਹੁਤੇ ਤੇ ਭਯਾਨਕ। [9]ਦੋਵੇਂ। [10]ਭਾਈ ਦਯਾ ਸਿੰਘ ਜੀ ਤੇ ਭਾਈ ਉਦੇ ਸਿੰਘ ਜੀ। [11]ਪੈਰ ਅਗੇ ਵਧਾਉਂਦੇ ਹਨ। [12]ਪਹੁੰਚੀ ਹੋਈ। [13]ਪਿੱਛੇ ਨਹੀਂ ਹਟੇ। [14]ਭਾਵ ਗੁਪਤ ਸੰਸਾਰ ਦੇ ਜੋਧੇ।

*ਇਥੇ ਕਵੀ ਜੀ ਗੁਰੂ ਜੀ ਦਾ ਉਚੇ ਟਿਕਾਣੇ ਖਲੋਕੇ ਜੰਗ ਨੂੰ ਦੇਖਣਾ ਜਿਸ ਵਿਚ ਬੰਦੂਕਾਂ, ਜੰਬੂਰੇ, ਜੰਜੈਲਾਂ ਚਲ ਰਹੇ ਸਨ ਦਾ ਵੇਰਵਾ ਦੱਸਕੇ ਤੇ ਅਗਲੀਆਂ ਸਤਰਾਂ ਵਿਚ ਗੁਰੂ ਜੀ ਦਾ ਉਨ੍ਹਾਂ ਦੋਹਾਂ ਪ੍ਰਤੀ ਹੁਕਮ ਦੇਣਾ ਵਰਣਨ ਕਰਦੇ ਹਨ।

ਬਾਰ ਮਾਰ[1] ਤੁਰਕਾਨਿ ਮਾਂਹਿ ॥ ੨੫ ॥ ਗਨ ਕਰਾਚੋਲ ਚਾਲੇ ਕਰਾਲ।
ਲਿਪਿ ਲਹੂ ਸੰਗ ਭੇ ਰੰਗ ਲਾਲ। ਇਤ ਸਿੰਘ ਹਜ਼ਾਰਹੁਂ ਪਰ ਬਿਲੰਦ।
ਰਿਪੁ ਤੁਰਕ ਪਰੇ, ਲਾਖਹੁਂ ਨਿਕੰਦ[2] ॥ ੨੬ ॥ ਤਬਿ ਧਰੀ ਮਾਰਿ ਇਕਸਾਰ
ਬੀਰ। ਕਤਲਾਮ ਸ਼ਹੀਦਨ ਕੀਨਿ ਬੀਰ। ਨਹਿਂ ਦਿਖਤਿ ਕੋਇ ਮਾਰੰਤਿ
ਜੋਇ। ਗਿਰ ਪਰਤਿ ਭੂਮ ਪਰ ਪ੍ਰਾਨ ਖੋਇ ॥੨੭॥ ਨਹਿਂ ਗਏ ਸਿੰਘ ਤਹਿਂ
ਲੌ ਸੁ ਧਾਇ। ਜਹਿਂ ਅੱਗ੍ਰ ਸ਼ਹੀਦਨ ਮਾਰ ਪਾਇ। ਕਟਿ ਗਿਰੇ ਤੁਰਕ ਰਣ
ਮਹਿਂ ਹਜ਼ਾਰ। ਕਰਿ ਰਹੇ ਓਜ ਹੱਥ਼ਯਾਰ ਮਾਰਿ ॥ ੨੮ ॥ ਗਿਰਤੇ ਮਰੰਤਿ
ਦੇਖੰਤਿ ਬੀਰ।–ਕਿਮ ਲਗੇ ਘਾਇ–ਨਹਿਂ ਲਖਤਿ ਧੀਰ। ਅਟਕੈ ਨ
ਕੋਇ ਘੋਰਾ ਨ ਸੂਰ। ਕਟ ਗਿਰੇ ਪਿਖਤਿ ਮਿਲਿਧੰਤਿ ਧੂਰ ॥ ੨੯ ॥
ਜਬਿ ਭਈ ਸ਼ਹੀਦਨਿ ਕੀ ਰਸੀਦ[3]। ਬਿਸਮਾਇ ਰਹ੍ਯੋ ਤਬਿ ਖਾਂ ਵਜੀਦ।
ਕੁਛ ਜ਼ਬਰਦਸਤ ਨਹਿਂ ਕਹਿ ਸਕੰਤਿ। 'ਮਰਿ ਗਏ ਸ਼ੀਘ੍ਰ ਹਮ ਢਿਗ
ਤਕੰਤਿ[4] ॥੩੦॥ ਦਲ ਤੁਰਕ ਮਹਿਦ ਘਾਲ੍ਯੋ ਸੁ ਹੇਲ। ਸਭਿ ਰਹੇ ਤਹਾਂ
ਨਾਹਂ ਹਟਿ ਪਿਛੇਲ। ਚਮਕੰਤਿ ਖੜਗ ਢਲਕੰਤਿ ਢਾਲ। ਕਟਧੰਤਿ ਬੀਰ
ਪਗਧੰਤਿ ਲਾਲ[5] ॥੩੧॥ ਕੁਛ ਸਿੰਘ ਅਲਪ ਹੀ ਲਖਹਿ ਜਾਹਿਂ[6]।–ਕਿਨ
ਮਾਰ ਗੇਰ? ਦਿਖਿਯੰਤਿ ਨਾਂਹਿ–। ਅਚਰਜ ਬਿਸਾਲ ਉਰ ਹੋਤਿ ਹੇਰਿ[7]। ਗਿਰ
ਪਰੇ ਬੀਰ ਏਤਹਿਂ ਬਡੇਰ' ॥੩੨॥ ਇਮ ਕਹਹਿਂ ਪਰਸਪਰ ਬਹੁ ਲਰਾਹਿਂ[8]।
ਜੁਰਿ ਗਏ ਸੁਭਟ ਮਿਟਤੇ ਸੁ ਨਾਂਹਿ। ਕਟਿ ਕਟਿ ਪਰੰਤਿ ਚਾਲਹਿ ਕ੍ਰਿਪਾਨ।
ਬਹੁ ਪਰੀ ਲੋਥ ਭੈਰਵ ਸਥਾਨ ॥੩੩॥ ਗਨ ਰੁੰਡ ਮੁੰਡ ਕਹਿਂ ਤੁੰਡ ਖੰਡ[9]।
ਤਨ ਖੰਡ ਖੰਡ ਭੁਜਥੂ ਪ੍ਰਚੰਡ। ਕਟਿ ਗਏ ਹਾਥ ਅਰੁ ਪਾਉਂ ਬ੍ਰਿੰਦ। ਕੇਤਿਕ
ਚੁਚਾਤਿ ਸ਼੍ਰੋਣਤਿ ਬਿਲੰਦ[10] ॥੩੪॥ ਬਡ ਉਠ੍ਯੋ ਧੂਮ ਛੂਟੈਂ ਤੁਫੰਗ। ਗੁਲਕਾਂ
ਸੜਾਕ ਗੇਰੈਂ ਤੁਰੰਗ। ਕੋ ਆਇ ਚੀਂਕਤੀ ਚੁਭਤਿ ਅੰਗ[11]। ਨਹਿਂ ਬਚਹਿ
ਪ੍ਰਾਣ ਹੁਇ ਪਰਤਿ ਭੰਗ ॥੩੫॥ ਬਹੁ ਫਿਰੀ ਜੋਗਨੀ ਸ਼੍ਰੋਨਪਾਨ। ਲੇਤੀ ਡਕਾਰ
ਮੁਖ ਕਰਤਿ ਗਾਨ। ਗਨ ਭੂਤ ਪ੍ਰੇਤ ਨਾਚੰਤਿ ਆਇ। ਭੈਰੋਂ ਕੁਰੂਪ ਅਪਨੋ
ਦਿਖਾਇ ॥੩੬॥ ਚਾਵੰਡ ਚਿਕਾਰ[12], ਕੂਕੈਂ ਸ਼੍ਰਿੰਗਾਲਿ। ਉਡਿ ਕਾਕ ਕੰਕ ਨਭ

---

[1] ਮਾਰ (ਮਚੀ)। [2] ਕੱਟ ਦਿੱਤੇ। [3] ਪਹੁੰਚ, ਭਾਵ ਜਦੋਂ ਸ਼ਹੀਦ ਆ ਪਹੁੰਚੇ। [4] ਸਾਡੇ ਕੋਲ ਦੇਖਦਿਆਂ। [5] ਕਟੇ ਹੋਏ ਸੂਰਮੇ ਲਾਲ ਲਹੂ ਵਿਚ ਰਪ ਗਏ। [6] ਦਿੱਖਦੇ ਸਿੰਘ ਥੋੜੇ ਹੀ ਦਿੱਸਦੇ ਹਨ। [7] ਦੇਖਕੇ। [8] ਲੜਨ ਲਗੇ। [9] ਕਿਤੇ ਮੂੰਹ ਕੱਟੇ ਗਏ। [10] ਬਹੁਤ ਲਹੂ ਚੋਂਦਾ ਹੈ। [11] ਚੀਕਦੀਆਂ (ਗੋਲੀਆਂ) ਆਕੇ ਅੰਗਾਂ ਵਿਚ ਚੁਭ ਜਾਂਦੀਆਂ ਹਨ। [12] ਇੱਲਾਂ ਚੀਕਦੀਆਂ ਹਨ।

ਵਿਰਤਿ ਜਾਲ।ਬਲ ਕਰਹਿਂ ਤੁਰਕ।ਮਿਲਿਕੈ ਬਿਲੰਦ।ਬਲ ਮੋਰਚਾਨਿਕੋ[੧] ਲੇਂ ਨਿਕੰਦ ॥੩੭॥ 'ਦੀਜੈ ਹਲਾਇ, ਥਿਰ ਸਿੰਘ ਥੋਰ।ਕਰਿ ਕਰਾਚੋਲ ਕੀ ਮਾਰ ਘੋਰ।ਕੋ ਰਹੈ ਅਟਕ ਲਸ਼ਕਰ ਬਿਸਾਲ।ਸਮਰੱਥਜੀਤਬੇ ਜਗਤਜਾਲ ॥੩੮॥ਅਵਰੰਗ ਮਹਾਂ ਸ਼ਾਹਾਨਸ਼ਾਹ।ਤਿਹ ਸੰਗ ਅਰਨ ਅਰਿ ਓਜ ਕਾਹ[੨]?'। ਇਮ ਕਹਿ ਰਿਸਾਇ ਬਡ ਹੇਲ ਡਾਰਿ। ਕਟ ਗਿਰਤਿ ਮਰਤਿ ਅਸਿ ਮਾਰਿ ਮਾਰਿ॥੩੯॥ਫੂਟਹਿਂ ਪ੍ਰਚੰਡ ਬਹੁ ਮੁੰਡਤੁੰਡ।ਤਨ ਖੰਡਖੰਡਹ੍ਵੈ ਕਰਿਬਿਹੰਡ[੩]। ਗਨ ਫਿਰੀ ਪਰੀ[੪] ਅਸਮਾਨ ਆਇ। ਭਟ ਬਰਤਿ[੫] ਘਿਰਤ[੬] ਚਿਤ ਚਾਇ ਚਾਇ। ੪੦॥ ਭਾ ਤੁਮਲ[੭] ਜੁੱਧ ਦੋਊ ਦਿਸਾਨ। ਚਮਕੰਤਿ ਭਿਰੇ ਸ਼੍ਰੋਣਤ ਕ੍ਰਿਪਾਨ। ਅਸਵਾਰ ਕਿ ਪੈਦਲ ਸੋ ਪਹੂਚ। ਕਟਿਗੇ ਬਿਸਾਲ ਭਟ ਨੀਚ ਊਚ ॥੪੧॥ ਕਹਿਂ ਲਗਿ ਬਖਾਨ ਜਸੋਂ ਮਚਤਿ ਰਾਰ। ਜਹਿਂ ਕਹਿਂ ਬਿਥਾਰ ਲੋਥਨ ਸੁਮਾਰ[੮]। ਇਕ ਜਾਮ ਲੋਹ ਸੋਂ ਲੋਹ ਬਾਜਿ।ਹਟਿ ਪਰੇ ਤੁਰਕ ਤਜਿ ਲਾਜ ਸਾਜ ॥ ੪੨॥ ਬਿਸਮਤਿ ਬਿਸਾਲ ਅਵਲੋਕਿ ਜੰਗ। ਅਬਿ ਅਲਪ ਕਾਲ ਦਲ ਇਤਿਕ ਭੰਗ'। ਕੇਚਿਤ ਕਹੈਂਤਿ 'ਹਮ ਰਹੈਂ ਹਾਰ[੯]। ਗੁਰ ਕਰਾਮਾਤ ਸਾਹਿਬ ਉਦਾਰ'॥ ੪੩ ॥ ਕੇਚਿਤ ਕਹੈਂਤਿ 'ਬਹੁ ਓਟ ਲੀਨਿ। ਥਿਰ ਮੋਰਚਾਨ ਹੁਇ ਮਾਰ ਕੀਨਿ। ਹਮ ਮਰੇ ਬਹੁਤ ਤਿਨ ਕੋ ਨ ਲਾਗ। ਸਮ ਥੋ ਸਥਾਨ ਥਿਰ ਲਗਤਿ ਆਗ[੧੦]' ॥ ੪੪ ॥ ਸੂਬੇ ਦੁਊਨ ਬਿਸਮਾਇ ਚੀਤ। ਇਹ ਪ੍ਰਥਮ ਜੰਗ ਪਾਈ ਨ ਜੀਤ[੧੧]।ਸਭਿ ਦਲ ਹਟਾਇ ਜੀਵੰਤਿ ਜੋਇ[੧੨]। ਥਿਰ ਭਏ ਸਕਲ ਹੀ ਦੂਰ ਹੋਇ ॥੪੫॥ ਮਿਲਿ ਸੈਲਪਤਨਿ ਸੋਂ ਮੰਤ੍ਰ ਕੀਨ। 'ਕਿਮ ਭਯੋ ਜੰਗ ਭਟ ਪ੍ਰਾਨ ਹੀਨ ? ਕਿਮ ਰਹੇ ਲਰਤਿ ਕਰਿ ਦਾਵ ਘਾਵ। ਸੋ ਬਿਧਿ ਬਚਾਉ ਜਿਮ ਜੀਤ ਪਾਵ ॥੪੬॥ ਜਿਮ ਲਰੈਂ ਆਜ ਤਿਮ ਲਰੈਂ ਰੋਜ। ਸਭਿ ਜਾਹਿ ਫੌਜਕੋ ਮਿਟਹਿ ਖੋਜ[੧੩]। ਨਹਿਂ ਸਿੰਘ ਮਰਯੋ ਰਣ ਦਿਖਹਿ ਕੋਇ। ਤੁਰਕਨਿ ਬਿਨਾਸ਼ ਪਿਖਿ ਤ੍ਰਾਸ ਹੋਇ' ॥੪੭॥ ਤਬਿ ਭੀਮਚੰਦ ਕਰ ਬੰਦਿ ਭਾਖ।'ਥਿਤਿ ਮੋਰਚਾਨ ਲੇ ਓਟ ਰਾਖਿ। ਤੁਮਰੇ ਮਦਾਨ ਰਹਿਂ ਲਰਤਿ ਬੀਰ। ਬਹੁ ਪਰੀ ਮਾਰ ਕਿਮ ਧਰਹਿਂ ਧੀਰ ॥ ੪੮ ॥

---

੧(ਸਿੰਘਾਂ ਦੇ) ਮੋਰਚਿਆਂ ਦੀ ਥਾਂ ਨੂੰ। ੨ਅੜਨੇ ਦਾ ਬਲ ਕਿਸ ਵੈਰੀ ਵਿਚ ਹੈ। ੩ਕੱਟੇ ਜਾਕੇ, ਮਾਰੇ ਜਾਕੇ। ੪ਪਰੀਆਂ। ੫ਵਰਦੀਆਂ ਹਨ। ੬ਘੇਰਕੇ। ੭ਭਾਰੀ। ੮ਲੋਥਾਂ ਤੇ ਜ਼ਖਮੀਆਂ ਦਾ। ੯ਸਾਡੀ ਹਾਰ ਹੋਸੀ। ੧੦(ਸਾਡਾ) ਸਥਾਨ ਸੀ ਪੱਧਰਾ (ਅੱਗੇ)ਖੜੋਤੇ ਨੂੰ ਆ ਲਗਦੀ ਸੀ। ੧੧ਇਸ ਪਹਿਲੇ ਜੰਗ (ਹੱਲੇ) ਵਿਚ ਜਿੱਤ ਨਾਂ ਪਾਈ। ੧੨ਸਾਰਾ ਦਲ ਜੋ ਜੀਉਂਦਾ ਸੀ। ੧੩ਸਾਰੀ ਫੌਜ ਦਾ ਖੋਜ ਹੀ ਮਿਟ ਜਾਇਗਾ।

ਤੁਮ ਸੁਮਤਿਵੰਤਿ ਇਮ ਲਰਹੁ ਨਾਂਹਿ।ਹੋਵਤਿ ਪ੍ਰਭਾਤਿ ਰਣ ਜੀਤਿ ਚਾਹਿ।
ਤੋਪੈਂ ਸਿਬੂਹ ਸਭਿ ਆਇ ਜਾਇੰ[1]। ਰਚਿ ਮੋਰਚਾਨ ਆਛੇ ਟਿਕਾਇ॥੪੯॥
ਇਕਸਾਰ ਮਾਰ ਗੋਰਾਨਿ ਦੇਹੁ।ਸਭਿ ਸੁਭਟ ਦੂਰ ਹੀ ਰਾਖਿ ਲੇਹੁ।ਹਤਿ ਤੋਪ
ਪੁੰਜ ਲਿਹੁ ਜੀਤ ਪਾਇ। ਮਮ ਬੁੱਧਿ ਆਇ ਇਸ ਰੀਤਿ ਦਾਇ॥੫੦॥ਬਡ
ਰਾਠ ਸੁਭਟ[2] ਸਤਿਗੁਰ ਬਟੋਰਿ। ਬਟਪਾਰ ਅਧਿਕ,ਕੈ ਬ੍ਰਿੰਦ ਚੋਰ। ਬਿਨ
ਖੜਗ ਸੇਲ ਨਹਿੰ ਕਰਤਿ ਬਾਤ।ਇਕਬਾਰ ਹੇਲਤੇ ਕਟਕ ਜਾਤਿ[3]॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ
॥੧੦॥

## ੧੧. [ਦੂਸਰੇ ਦਿਨ ਦਾ ਜੰਗ]।

ਦੋਹਰਾ॥ ਸੁਨਿ ਸੂਬੇ ਦੋਊ ਹਟੇ ਲਸ਼ਕਰ ਕੀ ਸੁਧਿ ਲੀਨਿ। ਭਏ ਸੁਮਾਰ
ਸ਼ੁਮਾਰ ਬਿਨ, ਨੌ ਸੈ ਪ੍ਰਾਨ ਬਿਹੀਨ[4]॥੧॥ ਭੁਜੰਗ ਪ੍ਰਯਾਤ ਛੰਦ॥ ਪੁਨੈ ਖਾਨ
ਪਾਨੈ ਕਿਯੋ ਜਾਇ ਡੇਰੇ। ਟਿਕੇ ਬੀਰ ਧੀਰੈ ਲਰੇ ਜੋ ਘਨੇਰੇ। ਥਿਰੇ ਸਿੰਘ
ਗਾਢੇ ਲਰੈਂ ਮੋਰਚਾ ਮੈਂ। ਗੁਰੂ ਤੀਰ ਕੇਤੇ ਨਮੇ ਕੈ ਪਗਾ ਮੈਂ[5]॥੨॥ 'ਬਡੀ
ਮਾਰ ਹੋਈ ਮਹਾਰਾਜ ਜਾਨੋ।ਤੁਫੰਗੈਂ ਹਤੀ ਦੇਖਿ ਸ਼ੱਤ੍ਰੂ ਮਦਾਨੋ। ਦੜਾਦਾੜ
ਗੇਰੇ ਫਲੈ ਪੱਕ੍ਰ ਜੈਸੇ[6]।ਮਹਾਂ ਬੁੱਧਿ ਅੰਧੇ ਹਤੇ ਸ਼ੀਘ੍ਰ ਤੈਸੇ॥੩॥ ਉਦੇਸਿੰਘ
ਸੰਗੀ ਦਇਆ ਸਿੰਘ ਦੋਊ। ਪਹੂਚੇ.ਜਬੈ ਹੇਲ ਕੋ ਓਜ ਜੋਊ। ਗਿਰੇ ਬ੍ਰਿੰਦ
ਘੋਰਾ ਮਰੇ ਬੀਰ ਮਾਨੀ। ਮਰੇ ਪੁੰਜ ਕੈਸੇ, ਨਹੀਂ ਜਾਇ ਜਾਨੀ'॥੪॥ ਪ੍ਰਭੂ
ਫੇਰ ਬੋਲੇ 'ਲਰੋ ਰਾਖਿ ਦਾਊ।ਥਿਰੋ ਮੋਰਚਾ ਮੈ ਨ ਹੂਜੋ ਅਗਾਊ। ਕਰੈ ਨੇਰ
ਸ਼ੱਤ੍ਰ ਤਬੈ ਤਾਕ ਮਾਰਹੁ।ਸਵਾਧਾਨ ਬੈਠਹੁ ਨਹੀਂ ਏਵ ਹਾਰਹੁ[7]'॥੫॥ ਦਿਯੋ
ਸਾਲੌਂ ਪੱਤ੍ਰੂ ਲਗੇ ਘਾਵ ਜਾਂਹੀ। ਘਸਾਵੈਂ ਲਗਾਵੈਂ ਬਚਾਵੈਂ ਸੁ ਤਾਂਹੀ। ਕਊ
ਚਾਰ ਜਾਮੈਂ, ਕਊ ਆਠ ਜਾਮੈਂ। ਮਿਲੈ ਘਾਵ ਦੇਹੰ ਸੁ ਪਾਵੈਂ ਅਰਾਮੈਂ॥੬॥
ਮਰੇ ਸਿੰਘ ਕੇਤੇ ਗਏ ਦੇਵ ਲੋਕੰ। ਸੁਖੰ ਪਾਇ ਸਾਰੇ ਮਿਟੀ ਸਰਬ ਸ਼ੋਕੰ।
ਕਿਯੋ ਖਾਨ ਪਾਨੰ ਭਏ ਸਾਵਧਾਨੰ। ਥਿਰੇ ਮੋਰਚਾ ਮੈਂ ਮਹਾਂ ਓਜਵਾਨੰ॥੭॥
ਰਹੇ ਜਾਗ ਆਧੇ ਪਰੇ ਆਧ ਸੋਇ। ਤੁਫੰਗੈਂ ਚਲਾਵੈਂ ਜਿ ਢੂਕੈ ਨ ਕੋਇ[8]।
ਬਿਤੀ ਰਾਤਿ ਐਸੇ ਭਈ ਪ੍ਰਾਤਿ ਫੇਰੰ। ਬਜੇ ਬ੍ਰਿੰਦ ਬਾਜੇ ਸੁ ਨਾਦੰ
ਉਚੇਰੰ॥੯॥ ਨਗਾਰੇ ਬਜੇ ਢੋਲ ਬਾਜੇ ਸ਼ਨਾਈ[9]। ਗੁਰੂ ਪੌਰ ਮੈਂ ਨੌਬਤੰ ਸੋ

[1]ਆ ਜਾਵਣ। [2]ਬੜੇ ਬੜੇ ਰਾਠ ਸੂਰਮੇ। [3]ਫੌਜਾਂ ਦੇ ਉਤੇ ਇਕੋ ਵਾਰੀ ਹੱਲਾ ਕਰਕੇ ਜਾ ਪੈਂਦੇ ਹਨ। (ਅ) ਸ਼ੁੱਧ ਪਾਠ 'ਕਟਤਿ' ਜਾਪਦਾ ਹੈ। ਇਕੋ ਵਾਰੀ ਹੱਲਾ ਕਰਕੇ ਜਾ ਪੈਂਦੇ ਤੇ ਕੱਟਦੇ ਜਾਂਦੇ ਹਨ। [4]ਬੇਸ਼ੁਮਾਰ ਜ਼ਖਮੀ ਹੋਏ ਤੇ ਨੌਂ ਸੈ ਮਰੇ। [5]ਚਰਨਾਂ ਵਿਚ ਨਮੋ ਕਰਕੇ। [6]ਪੱਕੇ ਫਲਾਂ ਵਾਂਗ। [7]ਏਸ ਤਰ੍ਹਾਂ ਹਾਰੋਗੇ ਨਹੀਂ। [8]ਕਿ ਕੋਈ ਨੇੜੇ ਨਾ ਆ ਢੁਕੇ। [9]ਸ਼ਹਨਾਈ।

ਬਜਾਈ। ਬਜੇ ਸੰਖ ਭੇਰੀ ਇਕੈ ਬਾਰ ਨਾਦੈ। ਸਭੈ ਸੁਧ ਕੈ ਜਾਂਹਿ ਤੇ
ਆਹਿਲਾਦੈ[1] ॥੯॥ ਨਿਸ਼ਾਨੀ ਛੰਦ ॥ ਗੁਰੂ ਹੁਕਮ ਤੇ ਬਜ ਉਠ੍ਯੋ ਰਣਜੀਤ
ਨਗਾਰਾ। 'ਹਯ ਤਯਾਰੀ ਹੁਇ ਸੈਨ ਕੋ' ਪ੍ਰਭੁ ਬਾਕ ਉਚਾਰਾ। 'ਸਜਹਿ
ਸ਼ਸਤ੍ਰ ਗਹਿ ਤੁਪਕ ਕੋ ਚਢਿਕੇ ਹਮ ਸੰਗਾ।ਚਲਹਿਂ ਵਹਿਰ ਹਿਤ ਜੰਗ ਕੇ
ਕਰਿ ਹੈਂ ਰਿਪੁ ਭੰਗਾ'॥੧੦॥ਸੁਨਤਿ ਪ੍ਰਭੂ ਤੇ ਖਾਲਸਾ ਕੀਨਸਿ ਤਬਿ ਤਯਾ-
ਰੀ। ਜ਼ੀਨ ਤੁਰੰਗਨ ਡਾਲ ਕਰਿ ਉਤਸਾਹਤਿ ਭਾਰੀ। ਕਸੀ ਕਮਰ ਅਸਿ
ਪਾਇ ਗਰਿ ਸਜਿ ਸਿਪਰ ਪਿਛਾਰੀ। ਤੋਮਰ ਸੇਲਾ ਸਾਂਗ ਖਰ ਕਿਨ ਬਰਛੀ
ਧਾਰੀ ॥ ੧੧ ॥ ਕਿਨਹੁੰ ਧਨੁਖ ਤਰਕਸ਼ ਕਸ੍ਯੋ ਕਿਹ ਲੀਨ ਤੁਫੰਗੈ।
ਆਯੁਧ ਸਗਰੇ ਧਾਰਿ ਕਰਿ ਤਯਾਰੀ ਪ੍ਰਭੁ ਸੰਗੇ। ਸ਼੍ਰੀ ਸਤਿਗੁਰ ਰਣ
ਬਸਤ੍ਰ ਕੋ ਪਹਿਰੇ ਪਰਚਾਰੂ[2]। ਅੰਗ ਨਿਖੰਗ ਸ ਖੜਗ ਧਰਿ ਧਨੁ ਨਿਠੁਰ
ਉਦਾਰੂ ॥ ੧੨ ॥ ਹੁਇ ਕਰਿ ਤਯਾਰ ਤੁਰੰਗ ਪਰ ਆਰੋਹਨ ਕੀਨੋ। ਤਬਿ
ਦੁੰਦਭਿ ਰਣਜੀਤ ਪਰ ਦੁਇ ਚੋਬਨ ਦੀਨੋ।ਗਰਜ੍ਯੋ ਧੁਨਿ ਗੰਭੀਰ ਤੇ ਬਹੁ
ਦੂਰ ਸੁਨਾਈ। ਉਤਸਾਹਤਿ ਹੁਇ ਖਾਲਸਾ ਚਢਿ ਕੈ ਸਮੁਦਾਈ ॥ ੧੩ ॥
ਭਏ ਪਿਛਾਰੀ ਗੁਰੂ ਕੇ ਤਜਿ ਦੁਰਗ ਜੁ ਦ੍ਵਾਰਾ। ਵਹਿਰ ਗਏ ਹਿਤ ਲਰਨ
ਕੇ ਬਡ ਮੰਡਿ ਅਖਾਰਾ। ਜਬਰਾ[3] ਤੁਰਕ ਵਜੀਦ ਦ੍ਵੈ,ਦੇਖਤਿ ਭਏ ਸੈਨਾ।
ਦੂਰਬੀਨ ਅਨਵਾਇਕੈ ਆਗੇ ਧਰਿ ਨੈਨਾ॥੧੪॥ਭੀਮ ਚੰਦ ਬੈਠ੍ਯੋ ਨਿਕਟ
ਬੂਝਨ ਕੋ ਕੀਨਾ। 'ਚਢੀ ਤੁਰੰਗਨ ਪਰ ਚਮੂੰ ਨਿਕਸੀ ਬਲ ਪੀਨਾ।
ਦੁਰਗ ਪੌਰ ਤੇ ਵਹਿਰ ਕੋ ਉਮਡਤਿ ਇਤ ਆਵੈ। ਇਨ ਮਹਿਂ ਗੁਰ ਹੈ ਕੈ
ਨਹੀ ਸਭਿ ਮੋਹਿ ਦਿਸਾਵੈਂ[4]' ॥੧੫॥ ਭੀਮ ਚੰਦ ਦੁਰਬੀਨ ਤੇ ਦੇਖ੍ਯੋ ਬਚ
ਭਾਖੇ। 'ਪਿਖਹੁ ਖਾਨ ਜੀ! ਅੱਗ੍ਰ ਸਭਿ ਰਣ ਕੋ ਅਭਿਲਾਖੇ[5]। ਕੰਚਨ ਜ਼ੀਨ
ਤੁਰੰਗ ਪਰ ਜ਼ਾਹਰ ਝਮਕਾਵੈ। ਜਰੇ ਜਵਾਹਰ ਜਗਮਗਤਿ ਜੋ ਢਾਂਧਤਿ ਆਵੈ
॥ ੧੬ ॥ ਨੀਲਾ ਬਰਣ ਛਬੀਲ ਹਯ[6] ਤਿਸ ਪਰ ਅਸਵਾਰੂ। ਮੋਢੇ ਸਬਜ਼
ਕਮਾਨ ਹੈ, ਗਰ ਖੜਗ ਉਦਾਰੂ। ਜਿਗਾ ਸੀਸ ਪਰ ਦਮਕਤੀ ਲਾਗੇ ਗਨ*
ਹੀਰੇ। ਊਚੀ ਕਲਗ਼ੀ ਝੂਲਤੀ ਜਿਹ ਸ਼ੋਭਤਿ ਹੀਰੇ ॥੧੭॥ ਸੋ ਗੁਬਿੰਦ ਸਿੰਘ
ਸਤਿਗੁਰੂ ਹਿਤ ਲਰਨ ਅਰੂੜਾ। ਕਰੇ ਖੇਤਅਬਿ ਭਟਨਿ ਕੋ ਬਲ ਗਨ ਕਰਿ

---

[1]ਜਿਨ੍ਹਾਂ ਨੂੰ ਸੁਣਕੇ ਸਭ ਨੂੰ ਆਨੰਦ ਹੁੰਦਾ ਹੈ। [2]ਵਿਸ਼ੇਸ਼ ਸੁੰਦਰ। [3]ਜ਼ਬਰਦਸਤ ਖਾਂ। [4]ਜੋ ਸਾਰੇ ਮੈਨੂੰ ਦਿੱਸਦੇ ਹਨ ਇਨ੍ਹਾਂ ਵਿਚ ਗੁਰੂ ਹੈ ਕਿ ਨਹੀਂ ? [5]ਰਣ ਭੂਮੀ ਚਾਹੁਣ ਵਾਲੇ ਸਭ ਤੋਂ ਅੱਗੇ। [6]ਨੀਲੇ ਰੰਗ ਦਾ ਛਬੀਲਾ ਘੋੜਾ। *ਪਾ:—ਨਗ।

ਗੂੜ੍ਹਾ[1] । ਕਰਿ ਦੀਜੈ ਤੋਪੈਂ ਸ਼ੁਰੂ, ਮਾਰਹੁ ਗਨ ਗੋਰੇ। ਸਹਤਿ ਸੈਨ ਕੇ ਉਡਹਿ ਕਿਤ, ਨਹਿਂ ਪ੍ਰਾਪਤਿ ਟੋਰੇ[2] ॥ ੧੮ ॥ ਹੁਤੀ ਤੋਪ ਗਨ ਤਜਾਰ ਤਬਿ ਤਿਨ ਹੁਕਮ ਬਖ਼ਾਨਾ। ਸਾਥ ਮਤਾਬੀ ਦਾਗ਼ ਦੀ ਉਠਿ ਨਾਦ ਮਹਾਂਨਾ। ਬਹੁ ਜ੍ਵਾਲਾ ਕੋ ਥਮਨਤੀ ਤਹਿਂ ਧਰਾ ਹਿਲਾਈ । ਧੂੰਮ ਧਾਰ ਅੰਧਾਰ ਭਾ ਕੁਛ ਲਖਨਾ ਨ ਜਾਈ ॥ ੧੯ ॥ ਹਲੇ ਸੈਲ ਤੇ ਪ੍ਰਤਿ ਧੁਨੀ ਅਰੜਾਟ ਉਠਾਏ[3]। ਗੋਰੇ ਗਨ ਐਸੇ ਚਲੇ ਕਿਤ ਛੂਹਨ ਨ ਪਾਏ । ਗੁਰ ਸਮੇਤ ਸਭਿ ਖਾਲਸਾ ਰਿਪੁ ਸਨਮੁਖ ਚਾਲਾ। ਤੜਾਭੜੀ ਬੰਦੂਕ ਕੀ ਛੋਰੀ ਤਬਿ ਜਾਲਾ॥੨੦। ਹੇਰੇ, ਗੋਰੇ ਗਗਨ ਕੋ ਊਚੇ ਬਹੁ ਚਾਲੇ[4] । ਸੂਬੇ ਗਾਰ ਨਿਕਾਰਿ ਕੈ ਝਿਰਕੰਤਿ ਬਿਸਾਲੇ। 'ਇਲਮ ਤੋਪ ਕੋ ਕਿਤ ਗਯੋ ਕਿਤ ਲਗਯੋ ਨ ਗੋਰਾ । ਸਨਮੁਖ ਆਵਤਿ ਦਲ ਚਲਯੋ ਸਿਰ ਏਕ ਨ ਫੋਰਾ ॥ ੨੧ ॥ ਕਰਿ ਨੀਚੇ ਮੁਖ ਤੋਪ ਕੋ ਪੁਨ ਸ਼ਲਖ ਪ੍ਰਹਾਰੋ । ਸ਼ੱਤ੍ਰੁ ਹਤੇ ਇਨਾਮ ਕੋ ਲੀਜੈ ਧਨ ਭਾਰੋ'। ਰਿਸਯੋ ਜਾਨਿ ਸੂਬਾ ਸਬੈ ਪੁਨ ਸ਼ਿਸਤੈਂ[5] ਲਗਾਈ। ਫੇਰਿ ਪੇਚ ਤਤਕਾਲ ਹੀ ਮੁਖ ਨੰਮ੍ਰਿ ਕਰਾਈ॥੨੨॥ਚਲੀ ਤੋਪ ਅਨਗਿਨਤ ਹੀ ਗੋਰੇ ਗਨ ਧਾਵੈਂ।ਲਗਹਿਂ ਧਰਾ ਮਹਿਂ ਗੰਰਕ ਹ੍ਵੈਂ ਨਹਿ ਗੁਰ ਲਗਿ ਆਵੈਂ। ਜਾਤਿ ਬਾਮ ਕੋ ਦਾਹਨੇ ਨਹਿਂ ਮੂਰਖ ਜਾਨੈਂ । ਬਾਯੁ, ਬਾਰ,ਬੰਨਿ,ਆਦਿ ਗਨ ਆਇਸੁ ਪ੍ਰਭੁ ਮਾਨੈਂ[6] ॥੨੩॥ ਤਿਸ ਕੋ ਮਾਰਯੋ ਚਹਤਿ ਹੈਂ ਮਤਿਮੰਦ ਮਲੀਨੇ । ਜਬਿ ਤੋਪਨ ਤੇ ਨਹਿਂ ਸਰਯੋ ਰਿਸ ਦੀਰਘ ਕੀਨੇ । ਅਸਵਾਰੀ ਲੈ[7] ਸੈਨ ਕੋ ਹਿਤ ਲਰਨ ਅਰੂਢੇ। ਬਜੀ ਦੀਹ ਦੁੰਦਭਿ ਤਬੈ ਉਤਸਾਹਤਿ ਗੂਢੇ ॥ ੨੪ ॥ ਪਟਹਿ ਢੋਲ ਇਕਬਾਰ ਗਨ ਬਾਜੇ ਸਮੁਦਾਏ। ਚਢੀ ਚਮੂੰ ਚਿਤ ਚੌਂਪ ਤੇ ਭਟ ਅੱਗ੍ਰਯ ਧਾਏ। ਮਿਲਹਿਂ ਆਨਿ ਆਗੈ ਜਬਹਿ ਚਲਿ ਬਾਨ ਰੁ ਗੋਰੀ। ਭਈ ਤੜਾ-ਭੜ ਤੁਪਕ ਕੀ ਛੂਟੀ ਜੁਗ ਓਰੀ ॥ ੨੫ ॥ ਸ਼੍ਰੀ ਕਲਗ਼ੀਧਰ ਰਿਸ ਧਰੇ ਧਨੁ ਕਰਯੋ ਕਠੋਰਾ। ਖਰ ਖਪਰੇ ਧਰਿ ਧਰਿ ਪਨਚ ਮਾਰੇ ਅਰਿ ਓਰਾ। ਬੀਧਨ ਕੀਨੇ ਭਟ ਤੁਰਕ ਦਸ ਦਸ ਇਕਬਾਰਾ॥ਆਗੇ ਪਾਛੇ ਗਿਰਤ ਹੈਂ ਹਯ ਨਰ ਇਕ ਸਾਰਾ॥ ੨੬ ॥ ਉਠੀ ਧੂਲ ਅਸੁ ਖੁਰਨ ਤੇ[8] ਛਾਦਯੋ ਅਸਮਾਨਾ। ਭਯੋ

[1]ਭਾਵ ਬੜਾ ਬਲ ਕਰਕੇ ਹੁਣ ਮੁਦਮਿਆਂ ਨੂੰ ਮੈਦਾਨ ਜੰਗ ਵਿਚ ਮਾਏਗਾ। [ਖੇਤ ਕਰਨਾ= ਜੰਗ ਵਿਚ ਮਾਰਨਾ]। [2]ਟੋਲਿਆਂ ਭੀ ਨਾ ਲੱਭੇ। [3]ਪਹਾੜ ਹਿਲ ਪਏ ਤੇ (ਪਹਾੜਾਂ ਤੋਂ) ਪ੍ਰਤੀ ਧੁਨੀ ਦਾ ਅਰੜਾਟ ਉਠਿਆ। [4]ਭਾਵ ਤੋਪਾਂ ਦੇ ਗੋਲੇ ਨਿਸ਼ਾਨੇ ਤੇ ਨਾ ਪੈਣ ਬਹੁਤ ਉਚੇ ਚੜ੍ਹਕੇ ਦੂਰ ਦੂਰ ਜਾ ਪੈਣ। [5]ਸੇਧ। [6]ਪੌਣ ਜਲ ਤੇ ਅਗਨੀ ਪ੍ਰਭੂ ਦੀ ਆਗਯਾ ਮੰਨਦੇ ਹਨ। [7](ਘੋੜੇ ਦੀ) ਅਸਵਾਰੀ ਲੈਕੇ। [8]ਘੋੜਿਆਂ ਦੇ ਖੁਰਾਂ ਤੋਂ।

ਧੂਮ ਪੁਨ ਦੂਸਰੇ ਅੰਧੇਰ ਮਹਾਂਨਾ।ਘੋਰਨ ਪਰ ਘੋਰੇ ਗਿਰੇ ਤਜਿ ਤਜਿ ਕਰਿ ਪ੍ਰਾਨਾ। ਆਗੇ ਪਾਛੇ ਸਮਝ ਤੇ ਹੋਇ ਅੱਗ੍ਯਾਨਾ[1] ॥ ੨੭ ॥ ਹਾਥਨਿ ਧਰੈਂ ਤੁਫੰਗ ਕੋ ਗਿਰਿ ਖੇਤ ਮਝਾਰੀ। ਕਿਤਿਕ ਤੁਰੰਗ ਨਚਾਵਤੇ ਹੁਇ ਚਮੂੰ ਅਗਾਰੀ। ਸੱਯਦ ਮੁਗ਼ਲ ਪਠਾਨ ਗਨ ਉਮਡੰਤਿ ਰੁਹੇਲੇ। ਤੀਰਨ ਤੋਮਰ ਤਬਰ ਕੋ ਤਰਵਾਰਨ ਮੇਲੇ ॥ ੨੮ ॥ ਹਯ ਭਜਾਇ ਕਰਿ ਅੱਗ੍ਰ ਹ੍ਵੈ ਤਜਿ ਹਤਹਿੰ*ਤੁਫੰਗੈਂ[2] । ਘਨੋ ਘੁਮੰਡ ਪ੍ਰਚੰਡ ਭਾ ਭਟ ਭੇ ਰਨ ਰੰਗੈ। ਮਾਰ ਮਾਰ ਲਲਕਾਰ ਕਰਿ ਮਿਲਿ ਆਪਸ ਮਾਂਹੀ। ਗੁਰੂ ਹੁਕਮ ਤੇ ਖਾਲਸਾ ਵਧਿ ਅੱਗ੍ਰ ਲਰਾਹੀ ॥ ੨੯ ॥ ਸਿਰਖੰਡੀ ਛੰਦ ॥ ਸਿੰਘ ਕ੍ਰੋਧ ਕਰਿ ਜੁੱਟੇ ਜ੍ਵਾਲਾਬੋਨਿ[3] ਲੈ। ਬਹੁਤਨਿ ਕੇ ਸਿਰ ਫੁੱਟੇ ਲਗਿ ਲਗਿ ਗੋਰੀਆਂ। ਕੇਚਿਤ ਕਰ ਪਗ ਟੁੱਟੇ ਗਿਰੇ ਪਵੰਗਮਾ[4] । ਕੈ ਸਊਰ ਹਯ ਸੁੱਟੇ ਡਰ ਡਰ ਸ਼ਬਦ ਤੇ[5] ॥੩੦ ॥ ਮਿਲਿ ਗੇ ਦਲ ਸਮੁਦਾਇ ਸੇਲਨਿ ਸਾਂਗ ਤੇ। ਤੀਛਨ ਤੀਰ ਚਲਾਇ ਸ਼ੂੰਕਤਿ ਮਾਰਤੇ।ਤੋਮਰ ਹਾਥ ਭ੍ਰਮਾਇ ਸਨਮੁਖ ਧਾਂਵਦੇ। ਸ਼ੱਤ੍ਰਾਂਨਿ ਦੇਹਿ ਧਸਾਇ ਬਰਮੀ ਸਰਪ ਜਿਉਂ ॥੩੧॥ ਬਰਛੀਂ ਅਰੁ ਤਰਵਾਰੀਂ ਭੜਥੂ ਮੱਚਿਆ। ਲੋਹੂ ਨਾਲ ਪਖਾਰੀ ਚਮਕਤਿ ਲਾਲ ਹ੍ਵੈ। ਜਨੁ ਸੂਹੀ ਧਰਿ ਸਾਰੀ ਜੋਗਣ ਦਾਰੁਣਾਂ[6] । ਚਰਿਬੇ ਪਾਨ ਸੁਪਾਰੀ ਜਮ ਕੀ ਜੀਹ ਕੈ[7] ॥੩੨ । ਤੋਪੈਂ ਦੂਰ ਪਿਛਾਰੀ ਤਜਿ ਕੈ ਅੱਗ੍ਰ ਹ੍ਵੈ[8] । ਲਸ਼ਕਰ ਆਇ ਅਗਾਰੀ ਸੰਘਰ ਰੱਚਿਆ। ਤੁਪਕ ਸੰਬੂਹ ਸੰਭਾਰੀ ਤੜਭੜ ਮਚ ਰਹੀ।ਤਕ ਤਕ ਗੁਲਕਾਂ ਮਾਰੀ ਸ਼ਬਦ ਉਠੰਤਿ ਬਡ ॥੩੩॥ਉੱਠੇ ਗਜ ਛਣਕਾਰੇ ਗੋਰੀ ਠੋਕਤੇ[9]।ਧੁਖੇ ਪਲੀਤੇ ਭਾਰੇਤੋੜੇ ਡਾਂਭਤੇ। ਦਸਤਰਵਾਂ ਕਰ ਧਾਰੇ ਛੋਰੇ ਤਾਕਿ ਕੈ।ਬਹੁਰ ਬਰੂਦਹਿ ਡਾਰੇ ਤੂਰਨ ਤਯਾਰ ਹਿਤ ॥੩੪॥ ਨਰਾਜ ਛੰਦ ॥ ਗੁਰੂ ਗੁਬਿੰਦ ਸਿੰਘ ਜੀ ਬਿਲੰਦ ਹੇਲ ਡਾਰਿਓ। ਸਮੂਹਸਿੰਘ ਸੰਗ ਲੈ ਤੁਫੰਗ ਕੋ ਸੰਭਾਰਿਓ।ਬਿਰੁੱਧ ਜੁੱਧ ਸੁੱਧ ਤੇਸੁਕ੍ਰੱਧ ਹੋਇ ਆਇਓ[10]।ਕਠੋਰ ਧਾਰਿ ਚਾਂਪ ਕੋ ਤੁਰੰਗ ਕੋ ਧਵਾਇਓ ॥੩੫॥ ਸਮੂੰਹ ਬਾਨ

[1]ਅੱਗੇ ਪਿੱਛੇ ਦੀ ਖਬਰ ਤੋਂ ਅਗ੍ਯਾਨੀ ਹੋ ਗਏ। [2]ਬੰਦੂਕਾਂ ਚਲਾਕੇ ਮਾਰਦੇ ਹਨ। [3]ਬੰਦੂਕਾਂ। [4]ਘੋੜਿਆਂ ਤੋਂ ਡਿੱਗੇ। [5]ਲਲਕਾਰਿਆਂ ਤੋਂ ਡਰ ਡਰਕੇ ਘੋੜਿਆਂ ਨੇ ਅਸਵਾਰ ਸੁੱਟੇ।[6]ਮਾਨੋਂ । ਹੇ ਰੰਗ ਦੀ ਸਾੜ੍ਹੀ ਜੋਗਣਾਂ ਨੇ ਲਈ ਹੈ। [7]ਯਾ ਜਮ(ਕਾਲ)ਦੀ ਜੀਭ ਹੋਕੇ ਪਾਨ ਸੁਪਾਰੀ ਚੱਬਦੀ ਹੈ। [8](ਤੁਰਕ) ਅੱਗੇ ਹੋਏ। [9](ਬੰਦੂਕਾਂ ਵਿਚ ਫਿਰਨ ਵਾਲੇ) ਗਜਾਂ ਦੀ ਛਣਕਾਰ ਗੋਲੀ ਠੋਕਦਿਆਂ ਉੱਠਦੀ ਹੈ। [10](ਅਕਾਰਣ) ਵਿਰੋਧੀਆਂ ਦੇ ਜੁੱਧ ਕਰਨੇ ਕਰਕੇ ਸ਼ੁੱਧ ਕ੍ਰੋਧ ਚੜ੍ਹ ਆਇਆ। ਸ਼ੁੱਧ ਕ੍ਰੋਧ ਉਹ ਹੈ ਜੋ ਕਿਸੇ ਧਰਮ ਉਪਕਾਰ ਦੇ ਕੰਮ ਲਈ ਆਵੇ। ( ਅ ) ਜੁੱਧ ਵਿਚ ( ਸ਼ੱਤ੍ਰ ) ਦੇ (ਵਿ+ਰੁੱਧ) ਬਹੁਤ ਅੜਨ ਦੀ (ਸੁਧ=) ਖਬਰ ਪਾਕੇ ਕ੍ਰੋਧ ਆ ਗਿਆ। *ਪਾ:—ਹਟੈਹਿ।

ਤਾਨਿ ਤਾਨਿ ਤਾਨ ਤੇ[੧] ਪ੍ਰਹਾਰਤੇ। ਦੜਾ ਦੜੀ ਤੁਰੰਗ ਬੀਰ ਭੂਮ ਬੀਚ ਡਾ-ਰਤੇ।ਬਹੇ ਸਬੇਗ ਬਾਯੁ ਜਸੇਂ ਪੁਰਾਤਨੇ ਤਰੋਵਰਾ। ਉਖਾਰਿ ਮੂਲ ਗੇਰਤੇ ਭਈ ਸੰਕੀਰਣੇ ਧਰਾ[੨] ॥੩੬॥ ਥਿਰਯੋ ਕਿ ਆਇ ਅੱਗ੍ਰ[੩] ਜੋ ਸੁ ਪ੍ਰਾਨ ਹੀਨ ਹੋਵਤੇ। ਭਯਾਨ ਭੂਰ ਭੂਮਿਕਾ,ਭਗੈਂ ਭਗੈਲ ਜੋਵਤੇ[੪]। ਨਹੀਂ ਜੁ ਨੈਨ ਗੋਚਰਾ[੫] ਬਚਯੋ ਸੁਜਿੰਦ ਰਾਖਕੈ।ਇਤੇ ਉਤੇ ਪਲਾਇਗੇ,ਨ ਸਾਮੁਹਾ ਭਿਲਾਖਕੈ[੬] ॥੩੭॥ ਗੁਰੂ ਸਮੇਤ ਖਾਲਸੇ ਧਵਾਇ ਜਾਹਿਂ ਜਾਂਹਿ ਕੋ[੭]। ਸੰਘਾਰਿਕੈ ਸਥਾਰ ਕੀਨ ਕੋ ਟਿਕੈ ਨ ਤਾਂਹਿ ਕੋ[੮]। ਲਗੀਤਿ ਬਾਨ ਗੋਰੀਆਂ ਦੁਓਰੀਆਂ ਸੜਾਕਤੇ। ਪਲਾਇ ਜਾਇਂ ਜੋਵਤੇ, ਮਰੇ ਪਰੇ ਤੜਾਕਤੇ[੯] ॥੩੮ ॥ ਚੌਪਈ ॥ ਜੁਗ ਸੂਬੇ ਗਿਰਪਤਿ ਮਿਲਿ ਸਾਰੇ। ਹੇਰਿ ਚਮੂੰ ਪ੍ਰਤਿ ਗਾਰ ਉਚਾਰੇਂ। ਬਡੇ ਜਤਨ ਤੇ ਸਨਮੁਖ ਕਰੈਂ। ਕਿਤਿਕ ਪਲਾਵੈਂ, ਕੇਤਿਕ ਮਰੈਂ ॥ ੩੯ ॥ ਕੋ ਕੋ ਸਿੰਘ ਘਾਵ ਜੁਤਿ ਹੋਯੋ। ਗੁਰੂ ਪ੍ਰਤਾਪ ਖਾਲਸੇ ਜੋਯੋ। ਯੌਂ ਲਸ਼ਕਰ ਤੁਰਕਨ ਕੇ ਫੇਰੇ। ਕੇਚਿਤ ਪਹੁੰਚੇ ਭਾਜਤਿ ਡੇਰੇ॥੪੦॥ਸ਼ੱਤ੍ਰਨਿ ਕੇ ਦਲ ਲਰ ਕਰਿ ਹੁੱਟੇ। ਬਹੁਰ ਚੌਂਪ ਤੇ ਸਮੁਖ ਨ ਜੁੱਟੇ।ਸਨੇ ਸਨੇ ਹੋਟ ਕਰਿ ਪੁਰਿ ਓਰੀ। ਆਵਤਿ ਪੁੰਜ ਤੁਰੰਗਨ ਛੋਰੀ ॥ ੪੧ ॥ ਰਣ ਮਹਿਂ ਮਰੇ ਲੋਥ ਉਠਵਾਇ। ਘਾਇਲ ਕੋ ਸੰਭਾਲ ਸਭਿ ਥਾਇ। ਆਇ ਦੁਰਗ ਮਹਿਂ ਸਤਿਗੁਰ ਬਰੇ। ਸ਼ਲਖ ਤੁਪਕ ਤੋਪਨਿ ਕੀ ਕਰੇ ॥ ੪੨ ॥ ਦੁਰਜਨ ਰਾਖੇ ਦੂਰ ਹਟਾਇ। ਮਾਰੇ ਖੇਤ ਬਿਖੈ ਸਮੁਦਾਇ। ਵਾਹਿਗੁਰੂ ਜੀ ਕੀ ਕਹਿ ਫਤੇ।ਹਰਖ ਖਾਲਸੇ ਮਹਿਂ ਭਾ ਅਤੇ[੧੦] ॥੪੩॥ ਇਤਿ ਸ੍ਰੀ ਗੁਰ ਪਤਾਪ ਸੂਰਜ ਗ੍ਰਿੰਥੇ ਖਸ਼ਟਮ ਰੁੱਤੇ 'ਜੰਗ' ਪ੍ਰਸੰਗ ਬਰਨਨ ਨਾਮ ਇਕਾਦਸ਼ਮੋ ਅੰਸੂ ॥ ੧੧ ॥

੧੨. [ਗਾਤੀ ਵੈਰੀਆਂ ਦੀਆਂ ਸਲਾਹਾਂ। ਤੀਜੇ ਦਿਨ ਦਾ ਜੰਗ]।

ਦੋਹਰਾ ॥ ਬੀਤ ਗਯੋ ਬਾਸੁਰ ਸਰਬ ਨਿਸ ਹੋਈ ਜਬਿ ਆਇ। ਗਿਰਪਤਿ ਸਭਿ, ਸੂਬੇ ਦੁਊ ਮਿਲੇ ਆਇ ਇਕ ਥਾਂਇ ॥ ੧ ॥ ਲਲਿਤਪਦ ਛੰਦ ॥ ਮਿਲਿ ਕਰਿ ਮਸਲਤ ਲਗੇ ਬਿਚਾਰਨ 'ਜਾਇ ਨਹੀਂ ਕੁਛ ਜਾਨਾ। ਕਲ ਤੌਂ ਹੁਤੇ ਗੁਰੂ ਭਟ ਓਟੇ[੧੧], ਹਮਰੇ ਖਰੇ ਮਦਾਨਾ ॥ ੨ ॥ ਯਾਂ ਤੇ ਮਰੇ ਹਜ਼ਾ-ਰਹੁੰ ਜੋਧਾ ਮਿੱਟੀ ਮਾਸ ਰਲਾਈ[੧੨]।ਨਹਿਂ ਸਮੀਪ ਨਿਜ ਢੂਕਨ ਦੀਨੇ ਮਾਰ

[੧]ਜ਼ੋਰ ਨਾਲ। [੨]ਧਰਤੀ ਭਰ ਗਈ। [੩]ਜੋ ਅੱਗੇ ਆਕੇ ਠਹਿਰਦਾ ਹੈ। [੪]ਭਗੋਲ ਭੱਜਦੇ ਦਿਖਾਈ ਦਿੰਦੇ ਹਨ। [੫]ਭਾਵ ਨੇਤ੍ਰਾਂ ਦੇ ਸਾਹਮਣੇ ਜੋ ਨਹੀਂ ਆਯਾ। [੬]ਜੋ ਸਾਹਮਣੇ ਹੋਣਾ ਨਹੀਂ ਚਾਹੁੰਦੇ। [੭]ਜਿਸ ਜਿਸ ਤਰਫ ਦੌੜਾਈ ਜਾਂਦੇ ਹਨ। [੮]ਤਿਨ੍ਹਾਂ ਦੇ ਅੱਗੇ। [੯]ਤੜੱਕ ਕਰਕੇ (ਗੋਲੀ ਵੱਜੀ) ਨਾਲ ਮਰ ਗਏ। [੧੦]ਬਹੁਤ। [੧੧]ਗੁਰਾਂ ਦੇ ਸੂਰਮੇ ਓਟ ਵਿਚ ਖੜੇ ਸਨ। [੧੨]ਮਿੱਟੀ ਵਿਚ ਮਾਸ ਰਲਾ ਦਿਤਾ।

ਮਹਾਨ ਮਚਾਈ ॥੩॥ ਗੁਰ ਭਟ ਬਚੇ, ਮਰੇ ਬਹੁ ਹਮਰੇ,ਜਾਨ ਲੀਨ ਤਬਿ ਹੇਤਾ[1]। ਆਜ ਲਰੇ ਸਮ ਹ੍ਵੈ ਕਰਿ ਸਾਰੇ ਬਨਿਕੈ ਸਿੰਘ ਸੁਚੇਤਾ ॥ ੪ ॥ ਹਮਰੇ ਮਰੇ ਹਜ਼ਾਰਹੁੰ ਦੀਖਤਿ ਖੇਤ ਸੰਕਰੀਨ[2] ਹੋਵਾ। ਗੁਰ ਕੋ ਭਟ ਘਾਇਲ ਭਾ ਕੋ ਨਹਿਂ, ਮਰਨੋ ਨ ਰਨ ਮਹਿਂ ਜੋਵਾ' ॥੫॥ ਭੀਮ ਚੰਦ ਤੇ ਆਦਿਕ ਰਾਜੇ ਹਾਥ ਬੰਦਿ ਕਰਿ ਭਾਖੇ। 'ਘਾਤ ਲਰਨ ਕੀ ਐਸੀ ਜਾਨਤਿ ਤ੍ਰਾਸ ਨ ਮਨ ਮਹਿਂ ਰਾਖੇ ॥੬॥ਇਕ ਬਾਰ ਹੀ ਹੇਲ ਘਾਲਿ ਕਰਿ,ਕਰਤ ਵਾਰ ਮਿਲਿ ਸਾਰੇ। ਬੰਧਿ ਟੋਲ, ਕਰਿ ਘਾਤ ਹਟਤਿ ਹੈਂ[3], ਹੋਤ ਨ ਕਿਮ ਨਿਰਵਾਰੇ ॥ ੭ ॥ ਆਗੇ ਲਰੇ ਘੇਰ ਹਮ ਲੀਨਸਿ, ਸੰਗ ਵਜੀਦ ਪਠਾਨਾ[4]। ਨੀਠ ਨੀਠ ਕਰਿ ਗਮਨਜੋ ਬਚਿ ਕੈ ਰੋਕਯੋ ਵਹਿਰ ਮਦਾਨਾ॥੮॥ਅਬਿ ਤੁਮ ਚਢਹੁ ਨ ਲਰਿਬੇ ਕਾਰਨ ਰਾਖਹੁ ਚਹੁੰਦਿਸ਼ਿ ਡੇਰੇ। ਦੇਹੁ ਨ ਕਛੂ ਪ੍ਰਵੇਸ਼ਨ ਅੰਤਰਿ ਇਸ ਪ੍ਰਕਾਰ ਲਿਹੁ ਘੇਰੇ ॥੯॥ ਦੁਰਗ ਮਝਾਰ ਖਰਚਿਬੇ ਕਾਰਨ ਜਮਾ ਨ ਵਸਤੂ ਕਾਈ। ਘ੍ਰਿਤ ਸਨੇਹ ਅੰਨ ਬਹੁ ਨਾਹਿਨ ਨਹਿਂ ਬਰੂਦ ਸਮੁਦਾਈ ॥੧੦॥ ਗੁਲਕਾਂ ਆਦਿ ਵਸਤੂ ਵਥੁ ਸਗਰੀ ਪਾਇਂ ਨ ਜਬਿ, ਨਿਕਸੈ ਹੈਂ। ਪੁਰਿ ਗ੍ਰਾਮਨਿ ਤੇ ਮਨਹਿ ਕਰਹੁ ਸਭਿ[5], ਕੋਇ ਨ ਕਿਨਹੂੰ ਦੈਹੈ ॥ ੧੧ ॥ ਦਿਨ ਅਲਪਨਿ ਮਹਿਂ ਹੁਇ ਲਚਾਰ ਬਹੁ ਮਿਲਹਿ ਗੁਰੂ ਤਬਿ ਆਪੇ।ਜਿਮ ਬਾਂਛਹੁ ਤਿਮ ਕਰਹੁ ਤਬਹਿ ਮਿਲਿ ਤੁਮਰੋ ਮਹਿਦ ਪ੍ਰਤਾਪੇ॥੧੨॥ਸਗਰੇ ਮੁਲਖਨ ਕੇ ਤੁਮ ਮਾਲਿਕ ਕੌਨ ਅਰੈ ਬਲਧਾਰੀ। ਮਹਾਂ ਮਵਾਸੀ ਜ਼ੋਰ ਕਰੇ ਸਭਿ ਕਯਾ ਗੁਰ ਬਾਤ ਬਿਚਾਰੀ[6]' ॥ ੧੩ ॥ ਇਮ ਗਿਰਪਤਿਨਿ ਭਨਯੋ ਸੁਨਿ ਦੋਨਹੁੰ ਰਿਦੇ ਮਹਿਦ ਬਿਸਮਾਏ। ਪੁਰਖ ਪ੍ਰਤਾਪਵੰਤ ਮਨ ਜਾਨਯੋਂ, ਚਲੀ ਸੁਮਤਿ ਨਹਿਂ ਕਾਏ ॥ ੧੪॥ ਸੁਪਤਿ ਜਥਾ ਸੁਖ ਤਊ ਤ੍ਰਾਸ ਕਰਿ–ਗੁਰ ਕੇ ਬੀਰ ਨ ਆਵਹਿਂ–।ਲਾਖਹੁੰ ਲਸ਼ਕਰ ਜਾਗਤਿ ਆਧੇ,ਪਰਿ ਆਧੇ ਸੁਪਤਾਵੈਂ ॥ ੧੫ ॥ ਇਤ ਸਤਿਗੁਰ ਕਰਿ ਖਾਨਿ ਪਾਨ ਕੋ ਸਭਿ ਕੀ ਸੁਰਤ ਸੰਭਾਰੀ। ਸਾਲਪੱਤ੍ਰ ਦੇ ਘਾਇਲ ਸਭਿ ਕੋ ਛਦ[7] ਕੀ ਪੀਰ ਨਿਵਾਰੀ॥ ੧੬ ॥ ਜੋ ਮਰਿ ਗਏ ਕਰੇ ਸੁਸਕਾਰਨਿ ਮਨ ਬਾਂਛਤ ਕੋ ਦੈ ਕੈ। ਪਹੁੰਚੇ ਸ੍ਰੀ ਸਤਿਗੁਰ ਕੇ ਲੋਕਹਿਂ ਜਨਮ ਮਰਨ ਦੁਖ ਖ੍ਵੈ ਕੈ ॥ ੧੭ ॥ ਸੁਪਤਿ ਜਥਾ ਸੁਖ ਰਾਤਿ

---

[1]ਤਦੋਂ (ਉਨ੍ਹਾਂ ਬਚਣੇ ਦਾ) ਕਾਰਨ ਕਿਲ੍ਹੇ ਦੀ ਓਟ ਜਾਣ ਲਈਸੀ। [2]ਭਰ ਗਿਆ ਹੈ। [3]ਟੋਲੇ ਬੰਨ੍ਹਕੇ ਨਾਸ਼ ਕਰਕੇ ਪਿਛੇ ਹਟ ਜਾਂਦੇ ਹਨ। [4]ਵਜ਼ੀਰਖਾਂ ਪਠਾਣ ਸਾਡੇ ਨਾਲ ਸੀ। [5]ਸਭ ਨੂੰ ਮਨ੍ਹਾਂ ਕਰ ਦਿਓ। [6]ਵਿਚਾਰੇ ਗੁਰੂ ਦੀ ਕੀ ਗਲ ਹੈ? (ਅ) ਗੁਰੂ ਦੀ ਗੱਲ ਤੀਹ ਵਿਚਾਰਨੀਹੋਈ। [7]ਜ਼ਖਮਾਂਦੀ।

ਬਿਤਾਈ ਉਠਿ ਕਰਿ ਅੰਮ੍ਰਿਤ ਵੇਲੇ। ਗੁਰਬਾਨੀ ਕੋ ਪਠਹਿ ਖਾਲਸਾ ਨਾਮ ਵਾਹਿਗੁਰੂ ਲੇ ਲੇ॥੧੮॥ਆਸਾਵਾਰ ਰਬਾਬੀ ਗਾਵੈਂ ਸੁਨਹਿਂ ਏਕ ਮਨ ਹੋਇ। ਸੌਚ ਸ਼ਨਾਨ ਠਾਨਿ ਕਰਿ ਸਗਰੇ ਰਿਸ ਤੇ ਤੁਰਕਨਿ ਜੋਇ ॥ ੧੯॥ ਹੁਕਮ ਗੁਰੂ ਕੀਨੋ ਸਭਿਹਿਨਿ ਕੋ 'ਨਿਜ ਮੁਰਚੇ ਸਵਧਾਨਾ। ਅੱਗੂ ਜਾਇ ਨਹਿਂ ਆਯੁਧ ਖਾਵਹੁ ਥਿਰੇ ਰਹਹੁ ਨਿਜ ਥਾਨਾ'॥੨੦॥ਮਾਨਿ ਹੁਕਮਿ ਕੋ ਥਿਰਜੋ ਖਾਲਸਾ ਜ੍ਵਾਲਾਬਮਨੀ ਛੋਰੈਂ। ਤੁਰਕ ਪਹਾਰੀ ਉਠੇ ਪ੍ਰਾਤਿ ਪਿਖਿ ਜਗਤ ਜੂਠ ਮੁਖ ਜੋਰੈਂ[1] ॥ ੨੧॥ ਮ੍ਰਿਤਕ ਸੰਬੰਧੀ ਹੁਤੇ ਜੁ ਨੇਰੇ ਦਾਹ ਕਰੇ ਦਫਨਾਇ। ਰਹੇ ਸ਼ੇਖ ਗੋਮਾਇ[2] ਗੀਧ ਗਨ ਸਭਿ ਕੇ ਆਮਿਖ ਖਾਇ॥੨੨॥ ਕਾਕ ਕੰਕ ਚਾਵੰਡਾ[3] ਚੀਂਕਤਿ ਹਯ ਨਰ ਮਾਸ ਅਹਾਰਾ[4]। ਬ੍ਰਿੰਦ ਭ੍ਰਮਾਵੈਂ ਉਡ ਅਕਾਸ਼ ਮਹਿਂ ਕੇਤਿਕ ਭੂਮਿ ਮਝਾਰਾ ॥੨੩॥ਜਿਤਿਕ ਅਨੰਦਪੁਰਿ ਕੇ ਮਗ ਪਹੁੰਚਨਿ ਸਭਿ ਰੋਕੇ ਚਹੂੰ ਓਰੇ। ਡੇਰੇ ਕਰੇ ਅਨੇਕ ਜੂਥਪਤਿ[5] ਘੇਰਜੋ ਭੈ ਕਰਿ ਘੋਰੇ[6] ॥ ੨੪ ॥ ਨਿਕਟ ਨ ਢੂਕੇ ਲਰਿਬੇ ਕਾਰਨ ਦੂਰ ਦੂਰ ਕਰਿ ਫੇਰੇ।ਜਥਾ ਸ਼ੇਰ ਤੇ ਡਰ ਕਰਿ ਰੁਕਤੇ ਗਨ ਗਜਰਾਜ[7] ਬਡੇਰੇ॥੨੫॥ਦਿਵ੍ਸ ਢਰਜੋ ਤਬਿ ਸਤਿਗੁਰ ਮਾਦਿਕ*ਦੋਨਹੁ[8] ਢਿਗ ਮੰਗਵਾਇ।ਸੇਵਕ ਲੇ ਚਾਮੀ ਕਰ ਸੰਪਟ[9], ਸਾਰ ਅਫੀਮੈ[10] ਲਜਾਇ॥ ੨੬ ॥ ਲਘੁਏਲਾ[11] ਗਨਗਿਰੀ ਬਦਾਮਹਿਂ[12] ਬਿਜੀਆ ਜੁਤਿ ਸਰਦਾਈ। ਭਰਜੋ ਕਟੋਰਾ ਦਿਯੋ ਗੁਰੂ ਕਰ ਪਾਨ ਕੀਨਿ ਸਮੁਦਾਈ॥੨੭॥ਮਾਵਾ ਪੁਨ ਅਫੀਮ ਕੋ ਖਾਯੋ ਪੁਨ ਬਿਜੀਆ ਲਘੁ ਪਾਨਾ*। ਚਢਿ ਤੁਰੰਗ ਪਰ ਗਮਨੇ ਸੌਚਹਿ ਫਿਰ ਆਏ ਤਿਸ ਥਾਨਾ ॥ ੨੮ ॥ ਥਾਨ ਉਤੰਗ ਅਨੰਦਪੁਰਿ ਜਿਹਠਾਂ ਹੈ ਪੂਰਬ ਦਿਸ਼ਿ ਜੋਈ। ਤਿਸ ਹੀ ਦਿਸ਼ ਮਹਿਂ ਕੋਸ ਅਢਾਈ ਸੂਬੇ ਉਤਰੇ ਦੋਈ ॥ ੨੯ ॥ ਤੰਬੂ ਸ਼ਮਿਯਾਨੇ ਬਹੁ ਤਾਨੇ ਦੂਰ ਦੂਰ ਲਗਿ ਹੇਰੇ। ਅਨਿਕ ਬਰਣ ਕੇ ਸ਼ਜਾਮ ਲਾਲ ਗਨ ਲਾਗੇ ਸੇਤ ਬਡੇਰੇ ॥ ੩੦ ॥ ਥਾਨ ਥਾਨ ਝੰਡੇ ਬਡ ਗਾਡੇ ਬਹੁਤ ਬਰਣ ਕੇ ਸੋਈ। ਬੈਠਿ ਊਚ ਥਲ ਪ੍ਰਭੁ ਬਿਲੋਕਤਿ ਲਸ਼ਕਰ ਸ਼ੱਤ੍ਰੁਨਿ ਜੋਈ ॥ ੩੧ ॥ ਬੈਠੇ ਲਗੇ ਸੁਚੇਤਾ ਕਰਨੇ ਨਿਰਮਲ ਨੀਰ ਸ਼ਨਾਨੇ। ਬੱਸਤ੍ਰ ਪਹਿਰ ਕਰਿ ਬਿਰਤਾ ਕੀਨੀ ਆਇ ਸਿੰਘ ਤਿਸ ਥਾਨੇ ॥ ੩੨ ॥ ਲਗਜੋ ਦਿਵਾਨ

[1] ਹੁੱਕੇ ਨਾਲ ਮੂੰਹ ਜੋੜਦੇ ਹਨ। [2] ਗਿੱਦੜ। [3] ਗਿੱਧਾ। [4] ਖਾਣੇ। [5] ਸੈਨਾਪਤੀਆਂ ਨੇ। [6] ਬਹੁਤਾਭੈ ਕਰਕੇ। [7] ਵੱਡੇ ਹਾਥੀ। [8] ਫੀਮ ਤੇ ਸੁੱਖਾ। [9] ਸੋਨੇ ਦੀ ਡੱਬੀ। [10] ਪੱਕੀ ਅਫੀਮ।ਅਸਲੀ ਅਫੀਮ। [11] ਛੋਟੀਆਂ ਲਾਚੀਆਂ। [12] ਬਦਾਮਾਂ ਦੀਆਂ ਗਿਰੀਆਂ। *ਦੇਖੋ ਰੁਤ ੨ ਅੰਸੂ ੪੪ ਅੰਕ ੨੦ ਦੀ ਹੇਠਲੀ ਟੂਕ।

ਖਾਲਸੇ ਕੇਰਾ ਬਸਤ੍ਰ ਸ਼ਸਤ੍ਰ ਤਨ ਸਾਜੇ। ਜਾਮ ਦਿਵਸ ਤੇ ਸੂਬੇ ਚਢਿਕੈ
ਸੰਗ ਲੀਨ ਸਭਿ ਰਾਜੇ ॥ ੩੩ ॥ ਥੋਰੇ ਨਰ ਲੇ ਸੰਗ ਸੁ ਗਮਨੇ ਦ੍ਰਿਸ਼ਟਿ
ਅਨੰਦ ਪੁਰਿ ਓਰੀ। ਚਲਤਿ ਚਲਤਿ ਕਛ ਨਿਕਟ ਪਹੂਚੇ ਭੀਮ. ਚੰਦ
ਕ੍ਰ ਜੋਰੀ[1] ॥੩੪॥ ਜ਼ੋਰਦਸਤ* ਅਰੁ ਖਾਂ ਵਜੀਦ ਪਿਖਿ ਬੋਲੇ ਰਾਜਨਿ
ਸੰਗਾ। 'ਸਗਰੇ ਦ੍ਰਿਸ਼ਟਿ ਲਗਾਇ ਬਿਲੋਕਹੁ ਬਹੁ ਨਰ ਥਾਨ ਉਤੰਗਾ[2]'
॥ ੩੫ ॥ ਦੂਰਬੀਨ ਪੁਨ ਲਾਇ ਨਿਹਾਰੇ ਤੁਰਕਨਿ ਬਾਕ ਉਚਾਰਾ। 'ਇਹ
ਕੋ ਹੈ ਥਿਰਿਓ ਮੰਚ ਊਪਰ ਢਿਗ ਲਗਿ ਸਭਾ ਉਦਾਰਾ ॥ ੩੬ ॥ ਬਾਰੰਬਾਰ
ਚਮਰ ਕੌ ਢੋਰਤਿ ਸੂਰਜ ਮੁਖੀ ਅਗਾਰੀ। ਜ਼ੇਵਰ ਜਰੇ ਜਵਾਹਰ ਜ਼ਾਹਰ
ਜਗਮਗ ਜਗਮਗ ਕਾਰੀ॥੩੭॥ ਸੀਸ ਪਾਗ ਪਰ ਜਿਗਾ ਮਨੋਹਰ ਕਲਗ਼ੀ
ਝੁਲਤਿ ਉਤੰਗੀ। ਧਨੁਖ ਧਰੇ, ਦ੍ਵੈ ਤਰਕਸ਼ ਆਗੇ ਪੂਰਨ ਸੰਗ ਖਤੰਗੀ[3]
॥੩੮॥ਖੜਗ ਗਾਤੰਰੇ ਥਿਰਯੋ ਪ੍ਰਕਾਸ਼ਤਿ ਮਹਿਦ ਮਜਾਜ ਉਚੇਰੇ[4]। ਸ਼ਾਹਨ-
ਸ਼ਾਹੁ ਮਨਹੁ ਕੋ ਬੈਠਯੋ ਬੰਦਹਿੰ ਚਰਨ ਘਨੇਰੇ ॥੩੯॥ ਸਿੰਘ ਸੈਂਕਰੇ ਸੰਗ
ਅਲਬਾਲਤਿ ਸਭਾ ਬਿਸਾਲ ਲਗਾਈ। ਸਨਧਬੱਧ ਸਭਿ ਸੇਲੇ ਸਾਂਗਨ
ਖੜਗ ਤੁਪਕ ਸਮੁਦਾਈ ॥ ੪੦ ॥ ਗੁਰ ਕੋ ਜਥੇਦਾਰ ਹੈ ਕੋਈ ਕਿਧੌਂ ਪੁੱਤ੍ਰ
ਤਿਨ ਕੇਰਾ। ਸ੍ਰੀ ਗੁਬਿੰਦ ਸਿੰਘ ਆਪ ਕਿਧੌਂ ਇਹ ਦਿਪਹਿ ਪ੍ਰਤਾਪ ਉਚੇਰਾ
॥ ੪੧ ॥ ਭੋ ਅਚਲੇਂਦ੍ਰ ! ਚਿਨਾਰੀ ਕਰਿਯਹੁ ਨੀਕੇ ਮੋਹਿ ਬਤਾਵਹੁ। ਕੌਨ
ਅਹੈ ਇਤ ਸਨਮੁਖ ਬੈਠਯੋ ਸਕਲ ਭੇਦ ਸਮੁਝਾਵਹੁ' ॥ ੪੨ ॥ ਭੀਮ ਚੰਦ
ਸੁਨਿਕੈ ਕਰ ਬੰਦੇ ਭਲੇ ਪਛਾਨਿ ਬਖਾਨਾ। 'ਇਹੀ ਗੁਬਿੰਦ ਸਿੰਘ ਕਲਹਿ
ਮੂਲ ਸਭਿ ਕੀਨੇ ਜੰਗ ਮਹਾਂਨਾ ॥ ੪੩ ॥ ਜਹਿਂ ਕਹਿਂ ਲਰਯੋ ਬਿਜਯ ਕੋ
ਪ੍ਰਾਪਤਿ ਮਨਹੁਂ ਵਸਤੁ ਇਸ ਕੇਰੀ[5]। ਕਬਹੁਂ ਸ਼ੱਤ੍ਰ ਕੋ ਦੀਨਸਿ ਨਾਂਹਿਨ[6],
ਸੈਲਨਿ ਚਮੂੰ ਨਿਬੇਰੀ ॥੪੪॥ ਆਦਿ ਕੇਸਰੀ ਚੰਦੋ ਸੰਘਾਰੇ ਧਨੁ ਬਿੱਦਯਾ
ਮੈਂ ਭਾਰੀ। ਪੈਂਡਖਾਨ ਬਡ ਤੀਰਮਦਾਜੇ ਇਕ ਸਰ ਤੇ ਲਿਯ ਮਾਰੀ॥੪੫॥
ਮਰੇ ਬਿਲੋਕਹੁ ਲਰੇ ਪਿਛਾਰੀ ਤੀਰਨਿ ਸੰਗ ਪਰੋਏ[7]। ਪਰਹਿਂ ਪਾਰ, ਨਹਿਂ
ਥਿਰਹਿਂ ਦੇਹਿ ਮਹਿਂ, ਬਿਸਮਤਿ ਹ੍ਵੈ ਹੈ ਜੋਏ ॥੪੬॥ ਪਾਛੇ ਪਾਵ ਨ ਘਾਲਯੋ
ਕਬਿਹੂੰ ਬਲ ਕਰਿ ਕਰਿ ਪਚਹਾਰੇ। ਦਲ ਸਕੇਲਿ ਬਹੁ ਕਰੀ ਸੂਰਤਾ

[1]ਹਥ ਜੋੜਕੇ। [2]ਉਚੇ ਥਾਂ ਵਿਚ ਬਹੁਤੇ ਪੁਰਸ਼ ਹਨ। [3]ਤੀਰਾਂ ਨਾਲ। [4]ਬੜੀ ਮਜਾਜ ਉੱਚੀ ਹੈ
ਭਾਵ ਆਨਬਾਨ ਨਾਲ ਬੈਠੇ ਹਨ। [5](ਜੈ ਰੂਪੀ) ਵਸਤੂ ਮਾਨੋ ਇਸੇ ਦੀ ਹੀ ਹੈ। [6]ਕਦੇ ਨਹੀਂ ਦਿਤੀ
(ਜਿੱਤ)। [7](ਅਰ ਜੋ) ਪਿਛੇਰੇ ਲੜੇ ਹਨ (ਤੁਸਾਡੇ) ਦੇਖਦਿਆਂ ਮਰੇ ਹਨ (ਕੀਕੂੰ) ਤੀਰਾਂ ਨਾਲ ਪ੍ਰੋਤੇ
ਹਨ। *ਕਵੀ ਜੀ ਕਿਤੇ ਇਸ ਨੂੰ ਜ਼ੋਰਦਸਤ ਤੇ ਕਿਤੇ ਜ਼ਬਰਦਸਤ ਲਿਖ ਰਹੇ ਹਨ।

ਟਰਯੋ ਨ ਕਿਮ ਹੀ ਟਾਰੇ॥੪੭॥ਪ੍ਰਥਮ ਕਥਾ ਮੈਂ ਸੁਨੀ ਕ੍ਰਿਸ਼ਨ ਜੀ ਭਯੋ ਸੁ ਅਤਿਰਥਿ ਜੋਧਾ। ਥੋਰੇ ਘਨੇ ਸ਼ੱਤ੍ਰੁ ਨਹਿਂ ਗਿਨਤੋ ਲਰਿ ਮਾਰਹਿ ਧਰਿ ਕ੍ਰੋਧਾ ॥੪੮॥ਰਾਮਚੰਦ ਅਤਿਰਥੀ ਭਏ ਹੈਂ ਸੋ ਸੁਨਿਬੇ ਮਹਿਂ ਆਏ। ਤਿਨ ਸਮ ਪਿਖ੍ਯੋ ਬਿਲੋਚਨ ਤੇ ਇਹ ਹਨੈ ਲਰਤਿ ਸਮੁਦਾਏ॥ ੪੯ ॥ ਤੁਮ ਸਮਰੱਥ ਹੋ ਜਗ ਕੇ ਮਾਲਿਕ ਗਹਹੁ ਕਿ ਮਾਰਨ ਕੀਜੈ। ਗਿਰ ਰਾਜੇ ਦਲ ਪੂਜਾ ਸਹਿਤ ਸਭਿ ਹਾਰ ਪਰੇ ਲਖਿ ਲੀਜੈ ॥ ੫੦ ॥ ਹੁਇ ਲਚਾਰ ਹਮ ਹਜ਼ਰਤ ਕੇ ਢਿਗ ਪਹੁੰਚੇ ਦੱਖਣ ਜਾਈ। ਤੁਮ ਸਮੇਤ ਲਸ਼ਕਰ ਬਹੁ ਆਨ੍ਯੋਂ ਦ੍ਵੈ ਕਰਿ ਚੁਕੇ ਲ੍ਰਰਾਈ[1]" ॥ ੫੧ ॥ ਇਮ ਸੁਨਿਕੈ ਬਲ ਸਤਿਗੁਰ ਕੇਰਾ ਸੂਬੈ ਕ੍ਰੱਧਤਿਦੋਈ।'ਦੇਖਿਨ੍ਰਿਪਤ! ਤੁਝਆਗੇਅਬਿਹਮਗਹੈਂ ਕਿ ਮਾਰੈਂ ਸੋਈ'॥੫੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥ ੧੨ ॥

## ੧੩. [ਸੂਬਿਆਂ ਨੇ ਤੋਪਾਂ ਚਲਾਉਣੀਆਂ]।

ਦੋਹਰਾ॥ਅਵਲੋਕੈ ਦ੍ਰਿਗ ਕ੍ਰੋਧ ਤੇ ਜ਼ਬਰਦਸਤ ਕਹਿ ਬਾਤ।'ਸੁਨਿ ਬਜੀਦਖਾਂ ਅਬਿ ਇਹਾਂ ਬੈਠੇ ਕਰੀਅਹਿ ਘਾਤ ॥ ੧॥ ਲਲਿਤਪਦ ਛੰਦ ॥ ਅਲਪ ਬਿਸਾਲ ਤੋਪ ਗਨ ਆਨਹੁ ਏਕ ਬਾਰ ਦਿਹੁ ਛੋਰੀ।ਸ਼ਿਸਤ ਲਗਾਇ ਹਤੋਂ ਮੈਂ ਆਪੇ ਤਜਿ ਗੋਰਾ ਗੁਰ ਓਰੀ' ॥ ੨॥ ਹੁਕਮ ਦੀਨ ਤਤਕਾਲ ਮੰਗਾਈ ਲਸ਼ਕਰ ਮਾਂਹਿ ਜੁ ਠਾਂਢੀ। ਸੁਭਟ ਹਜ਼ਾਰਹੁੰ ਮਿਲਿ ਕਰਿ ਜੋਰੀ ਹੇਰਨ ਕੋ ਰੁਚਿ ਬਾਢੀ ॥੩ ॥ ਬ੍ਰਿਖਭ ਤੁਰੰਗਨਿ ਐਂਚਨ ਕਰਿ ਕੈ ਅਰੁ ਮਾਨਵਸਮੁਦਾਈ। ਬਲ ਤੇ ਪੇਲ ਧਕੇਲਤਿ ਲਯਾਏ ਨਹੀਂ ਬਿਲੰਬ ਲਗਾਈ ॥੪॥ ਕਰੀ ਬਰੋ-ਬਰ ਥਿਰ ਇਕ ਬੇਰੀ ਗਜ ਤੇ ਉਤਰਯੋ ਸੂਬਾ।ਊਚਨੀਚ ਤੋਪਨ ਮੁਖ ਕਰਿ ਕੈ ਤਕੈ ਸ਼ਿਸਤ ਹੁਇ ਕੂਬਾ[2]॥੫॥ਸਰਬ ਸਭਾ ਕੋ ਅਰੁ ਸਤਿਗੁਰ ਕੋਤਾਕਿ ਤਾਕਿ ਬਿਧਿ ਨੀਕੀ। ਥੈਲੀ ਭਰਿ ਬਰੂਦ ਅਰੁ ਗੋਤਾ ਕਰਿ ਕਰਿ ਮਤਿ ਨਿਜ ਹੀ ਕੀ ॥੬॥ ਉਤ ਸਿੰਘਨ ਗਤਿ ਇਨ ਕੀ ਪਿਖਿ ਕਰਿ ਬ੍ਰਿੰਦ ਤੋਪ ਅਨ-ਮਾਨੀ[3]। 'ਮਹਾਰਾਜ ਅਵਿਲੋਕਹੁ ਉਤ ਕੌ ਨੀਚਨ ਦੁਰਮਤਿ ਠਾਨੀ॥੭॥ ਖਰੇ ਮਤੰਗ ਤੁਰੰਗਮ ਪੁੰਜੈ ਮਾਨਵ ਜਹਿਂ ਸਮੁਦਾਏ। ਤਹਾਂ ਤੋਪ ਗਨ ਲਯਾਵਨ ਕੀਨੀ ਹਮ ਹੇਰੀ ਦਿਗ ਲਾਏ॥੮॥ਅਸ ਨਹਿਂ ਹੋਇ ਆਇ ਗਨ ਗੋਰ ਲਗਹਿਂ ਦਿਵਾਨ ਮਝਾਰੇ। ਅੰਗ ਭੰਗ ਕਰਿ ਪ੍ਰਾਨ ਬਿਨਾਸਹਿਂ ਔਚੱਕ

---

[1]ਦੋ ਲੜਾਈਆਂ ਤੁਸੀਂ ਵੀ ਕਰ ਚੁਕੇ ਹੋ। [2]ਕੁੱਬਾ ਹੋਕੇ। [3]ਅਨੁਮਾਨ ਕਰ ਲਿਆ ਕਿ ਤੋਪਾਂ ਬਹੁਤ ਆਈਆਂ ਹਨ।

ਗਜ਼ਬ ਗੁਜ਼ਾਰੇਂ ॥੯॥ ਸਨਮੁਖਿ ਤੇ ਉਠਿ ਦਿਸ਼ਾ ਦੂਸਰੀ ਥਿਰਹੁ ਲਗਾਇ ਦਿਵਾਨਾ। ਤੁਰਕ ਸ਼ੱਤ੍ਰੁ ਕੋ ਕਹਾਂ ਭਰੋਸਾ ਦੁਸ਼ਟ ਸੁ ਬੇਈਮਾਨਾ॥੧੦॥ਜਬਿ ਨਿਰਮੋਹ ਆਪ ਪ੍ਰਭੁ ਉਤਰੇ ਰਾਜਨਿ ਦਗ਼ਾ ਗੁਜ਼ਾਰਾ। ਤੋਪ ਸਮੁਖ ਕਰਿ ਤਾਕਿ ਸ਼ਿਸਤ ਕੋ ਗੋਰਾ ਔਚਕ ਮਾਰਾ ॥ ੧੧॥ ਤੈਸੀ ਬਿਧਿ ਇਨਕੀ ਅਬਿ ਦੀਖਤਿ ਰਚਯੋ ਪਾਪ ਮਤਿ ਪਾਪੀ। ਬਿਨਾ ਜੰਗ ਤੇ ਮਾਰਨ ਚਾਹਤਿ ਮੰਦ ਮਹਿਦ ਸੰਤਾਪੀ ॥ ੧੨ ॥ ਆਛੀ ਬਾਤ ਦਾਸਿ ਕਰਿ ਬਿਨਤੀ ਜੈਸੀ ਬਿਧਿ ਲਖਿ ਪਾਈ[1]। ਆਗੇ ਜਿਮ ਰਾਵਰਿ ਹੁਇ ਮਰਜ਼ੀ ਕਰਹੁ ਜਥਾ ਮਨਭਾਈ[?]॥ ੧੩॥ਸੁਨਿ ਕਰਿ ਸ਼੍ਰੀ ਕਲਗ਼ੀਧਰ ਬੋਲੇ 'ਸੁਨਹੁ ਖ਼ਾਲਸਾ ਪਯਾਰੇ! ਕਾਲ-ਕੌਚ ਤਨ ਪਹਿਰਨ ਕੀਨੀ ਬ੍ਰਹਮ ਕੌਚ ਉਰਧਾਰੇ[2]॥੧੪॥ ਜਿਸ ਤੇ ਸੇਲ* ਸਾਂਗ, ਸਰ, ਸ਼ਕਤੀ, ਤੋਮਰ, ਗੋਰੀ, ਗੋਰਾ।ਕੰਟਕ ਦੁਸ਼ਟ ਅਨੇਕ ਜਤਨ ਤੇ ਮਾਰਹਿੰ ਜੇ ਹਮ ਓਰਾ ॥੧੫॥ ਏਕ ਨ ਲਾਗ ਸਕਹਿ ਤਨ ਹਮਰੇ ਸਭਿ ਉਪਾਇ ਨਿਫਲਾਵੈਂ। ਮਹਾਂ ਕਾਲ ਕਾਲੀ ਰਖਵਾਰੀ ਦੇ ਕਰਿ ਹਾਥ ਬਚਾਵੈਂ ॥ ੧੬ ॥ ਸਰਬ ਲੋਹ[3] ਕੀ ਰੱਛਾ ਹਮ ਕੋ ਊਠਤਿ ਬੈਠਤਿ ਚਾਲੇ। ਪੇਸ਼ ਨ ਜਾਇ ਮਲੇਛਨਿ ਕੋ ਕੁਛ ਕਰਤਿ ਉਪਾਇ ਬਿਸਾਲੇ'॥ ੧੭ ॥ ਇਤਨੀ ਕਹਤਿ ਹੁਤੇ ਸ਼੍ਰੀ ਸਤਿਗੁਰ ਛੁਟੀ ਤੋਪ ਸਮੁਦਾਈ।ਗਾਜ ਗਾਜ ਕਰਿ[4] ਬਾਰ ਬਾਰ ਜਨੁ ਗਿਰੀ ਸੁ ਗਿਰ ਪਰ ਆਈ ॥ ੧੮ ॥ ਅੰਧ ਧੁੰਧ ਇਕ ਬਾਰ ਭਯੋ ਤਬਿ ਉਠਯੋ ਧੂੰਮ ਨਭ ਛਾਯੋ। ਖਰੇ ਤੁਰੰਗ ਮਤੰਗ ਨ ਦੀਖਤਿ ਨਿਕਟ ਸਥਾਨ ਹਿਲਾਯੋ ॥ ੧੯ ॥ ਪ੍ਰਤਿ ਧੁਨਿ ਉਠੀ ਸੈਲ ਅਰੜਾਏ ਸ਼ਬਦ ਸਹੈਂ ਨਹਿੰ ਸ਼੍ਰੋਨਾ[5]। ਕੜਕੈਂ ਤੋਪਾਂ ਬਲ ਬਰੂਦ ਤੇ ਆਗੈ ਅਟਕਹਿ ਕੌਨਾ॥੨੦॥ ਸਗਰੇ ਗੋਰੇ ਗਿਰ ਕੇ ਸਿਰ ਤੇ[6] ਊਚੇ ਨਭ ਕੋ ਜਾਈ। ਥਿਰਯੋ ਦਿਵਾਨ

[1]ਜਿਸਤ੍ਰਾਂ ਅੱਛੀ ਬਾਤ ਜਾਣ ਪਾਈ ਹੈ ਦਾਸ ਨੇ ਏਨਤੀ ਕੀਤੀ ਹੈ। [2](ਅਸਾਂ)ਤਨ ਤੇ ਤਾਂ ਕਾਲ ਕਵਚ ਪਹਿਰੀ ਹੈ ਤੇ ਰਿਦੇ ਵਿਚ ਬ੍ਰਹਮ ਕਵਚ ਧਾਰੀ ਹੈ। [ਕਾਲ ਕਵਚ=ਕਾਲ ਰੂਪੀ ਸੰਜੋਅ। ਅਕਾਲ ਪੁਰਖ ਦੀ ਸ਼ਿੰਘਾਰ,ਸ਼ਕਤੀ ਦਾ ਨਾਮ ਹੈ ਕਾਲ, ਮਹਾਂ ਕਾਲ। ਉਸੇ ਦੀ ਸਾਨੂੰ ਰੱਖਿਆ ਹੈ ਹਰ ਵੇਲੇ ਕਿਉਂਕਿ ਅਸਾਂ ਅੰਦਰ ਅਕਾਲ ਪੁਰਖ ਨਾਲ ਲਿਵ ਲਾਈ ਹੈ। 'ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿੰ' ਇਹ ਸਾਡਾ ਬ੍ਰਹਮ ਕਵਚ ਹੈ। ਬ੍ਰਹਮ ਵਿਚ ਸੁਰਤ ਧਾਰਨੀ ਬ੍ਰਹਮ ਕਵਚ ਹੈ ਯਥਾ:-'ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤਿ ਨਾਹਿ' ॥ ਕਿਉਂਕਿ ਅਗਲੀਆਂ ਤੁਕਾਂ ਵਿਚ ਦੱਸਦੇ ਹਨ ਕਿ ਮਹਾਂਕਾਲ ਸਾਨੂੰ ਬਚਾਉਂਦਾ ਹੈ ਤੇ ਸਰਬ ਲੋਹ=ਅਕਾਲ ਪੁਰਖ ਦੀ ਰੱਖਯਾ ਸਾਨੂੰ ਉਠਦਿਆਂ ਬੈਠਦਿਆਂ ਪ੍ਰਾਪਤ ਹੈ]। [3]ਅਕਾਲ ਪੁਰਖ। [4]ਬਿਜਲੀ ਵਾਂਙ ਗੱਜਕੇ। [5]ਕੰਨਾਂ ਨੇ ਅਵਾਜ਼ ਨਹੀਂ ਸਹਾਰੀ। [6]ਪਹਾੜ ਦੇ ਸਿਰ ਤੋਂ। *ਪਾ:-ਸੇਰ।

ਸਕਲ ਬਿਚ ਸ੍ਰੀ ਪ੍ਰਭੁ ਕਿਹ ਕੋ ਛੁਹਨ ਨ ਪਾਈ ॥ ੨੧ ॥ ਊਪਰ ਮੁਖ ਕਰਿ ਦੇਖਤਿ ਹੈਂ ਸਿੰਘ,ਸੂਕਤਿ ਜਾਹਿਂ ਅਕਾਸ਼॥ ਪਰੈ ਸਿਵਰ ਜੋ ਤੁਰਕਨਿ ਘਾਲੇ ਤਿਨ ਕੋ ਕਰਤਿ ਬਿਨਾਸ਼ਾ[1]॥੨੨॥ਸੁਭਟ*ਪਵੰਗਮ ਕਰੇ ਸੰਘਾਰਨਿ ਹਾਹਾਕਾਰ ਮਚਾਯੋ। ਪਿਖਿ ਸੂਬੇ ਤੋਪਨ ਮੁਖ ਊਚਾ ਫੇਰਯੋ ਪੇਚ ਨਿਵਾਯੋ ॥ ੨੩ ॥ ਸਗਰੀ ਮਹਿਂ ਥੈਲੀ[2] ਪੁਨ ਘਾਲੀ ਗੋਰਾ ਗਜ ਤੇ ਠੋਕਾ। ਕਰੀ ਤਯਾਰ ਪੁਨ ਤਾਕਿ ਸ਼ਿਸਤ ਕੋ ਬਾਰੰਬਾਰ ਬਿਲੋਕਾ ॥੨੪॥ ਦੁਤਿਯ ਸ਼ਲਖ ਫਿਰ ਤਾਕਿ ਪ੍ਰਹਾਰੀ ਦਾਰੁਣ ਨਾਦ ਉਠਾਵਾ। ਧੂਮਧਾਰ ਤਹਿਂ ਜਿਤ ਕਿਤ ਪਸਰੀ ਨਹਿਂ ਦੇਖਨਿ ਕੁਛ ਪਾਵਾ ॥ ੨੫ ॥ ਗਿਰ ਕੀ ਜੰਰ ਮਹਿਂ ਗੋਰੇ ਸਗਰੇ ਜਾਇ ਲਗੇ ਇਕ ਬਾਰੀ। ਪਿਖਹਿ ਖਾਲਸਾ ਹਰਖਤਿ ਹ੍ਵੈ ਕਰਿ ਤੁਰਕਨਿ ਕੀ ਮਤਿ ਮਾਰੀ॥੨੬॥ਜਗਤ ਪਤੀ ਕੋ ਚਾਹਤਿ ਹਤਿਬੋ ਸੀਪਨਿ[3] ਸਿੰਧ ਉਲੀਚੈਂ।–ਭਗਨੋਂ ਸੈਲ–ਮਸ਼ਕ ਜਿਮ ਚਿਤਵਤਿ, ਕੀਟ ਸੁਮੇਰੂ ਖੀਚੈ[4] ॥ ੨੭ ॥ ਬਿਸਮਤਿ ਸੂਬੇ ਸਰਬ ਤੋਪ ਗਨ ਕ੍ਰੁੱਧਤਿ ਹ੍ਵੈ ਕਸਵਾਈ। ਕਰਿ ਕਰਿ ਬੁਧਿ ਬਲ ਅਨਿਕ ਘਾਤ ਤੇ ਛੋਰਿ ਦਈ ਸਮੁਦਾਈ ॥ ੨੮ ॥ ਨੀਚੇ ਮੁਖ ਜਬਿ ਕਰਹਿਂ ਤੋਪ ਕੋ ਗਿਰ ਕੀ ਜਰ ਮਹਿਂ ਲਾਗੈਂ।ਜੇ ਊਚੋ ਕਰਿ ਛੋਰਹਿਂ ਗੋਰਾ ਤਤਛਿਨ ਜਾਵਤਿ ਆਗੈ ॥੨੯॥ ਸ਼ੂਕਤਿ ਨਭ ਮਹਿਂ ਨਿਫਲ ਪਰੈ ਕਿਤ ਬਾਂਮ ਕਿ ਦਾਹਨ ਜਾਈ। ਸਰਬ ਸਭਾ ਯੁਤਿ ਸਤਿਗੁਰ ਬੈਸੇ ਚਿੰਤਾ ਕਿਸਹੁੰ ਨ ਕਾਈ॥੩੦॥ਬਾਰ ਬਾਰ ਤਾਕਤਿ ਪੁਨ ਛੋਰਹਿ ਕਰਿ ਕਰਿ ਨਿਜ ਮਤਿ ਆਛੇ। ਨਹਿਂ ਦਿਵਾਨ ਮਹਿਂ ਗੋਰਾ ਲਾਗਯੋ ਜਹਿਂ ਮਾਰਨ ਕੋ ਬਾਂਛੇ ॥ ੩੧ ॥ ਇਕ ਕੀ ਨਿੰਦਾ ਦੂਸਰ ਕਰਿ ਕਰਿ ਤਾਕਿ ਤਾਕਿ ਕਰਿ ਛੋਰੈਂ[5]। ਜੇਤਿਕ ਬਿੱਦ੍ਯਾ ਕਰਿ ਪਚਿ ਹਾਰੇ ਗਯੋ ਨ ਸਤਿਗੁਰ ਧੋਰੈਂ[6]॥੩੨॥ ਤਜੀ ਸੈਂਕਰੇ ਮੁਹੁਰਮੁਹੂ[7] ਸਭਿ, ਪਾਇ ਬਰੂਦ ਰੁ ਗੋਰਾ। ਧੂੰਮਧਾਰ ਤੇ ਅੰਧ ਧੁੰਦ ਭਾ ਅਧਿਕ ਮਚਯੋ ਤਬਿ ਸ਼ੋਰਾ ॥ ੩੩ ॥ ਜਤਨ ਕਰਤਿ ਅਰੁ ਤੋਪ ਚਲਾਵਤਿ ਤਬਿ ਸੰਧ੍ਯਾ ਹੁਇ ਆਈ। ਬਹੁ ਬਿਸਮਾਇ ਰਹੇ ਪਛੁਤਾਵਤਿ ਬਡੀ ਘਾਤ ਅਬਿ ਪਾਈ[8]॥੩੪॥ ਲਗਤਿ ਜਿ ਗੋਰੇ ਗੁਰ ਸਮੇਤ ਅਬਿ ਹੋਤਿ

[1]ਭਾਵ ਤੋਪਾਂ ਦੀਆਂ ਸ਼ਿਸਤਾਂ ਗ਼ਲਤ ਸਨ ਗੋਲੇ ਬਜਾਇ ਦੀਵਾਨ ਪਰ ਡਿੱਗਣ ਦੇ ਕਿਲੇ ਤੋਂ ਪਾਰ ਜਾਕੇ ਘੇਰੇ ਘੱਤੇ ਹੋਏ ਤੁਰਕਾਂ ਪਰ ਹੀ ਪੈਂਦੇ ਸਨ। [2]ਸਾਰੀਆਂ ਵਿਚ ਥੈਲੀ (ਬਾਰੂਦ ਦੀ)। [3]ਸਿੱਪੀਆਂ ਨਾਲ। [4]ਕੀੜਾ ਖਿੱਚੇ ਸੁਮੇਰੂ ਨੂੰ। [5]ਭਾਵ ਗੋਲੰਦਾਜ਼ ਇਕ ਦੂਜੇ ਨੂੰ ਨਾਲਾਇਕ ਕਹਿ ਕਹਿਕੇ ਆਪ ਚਲਾਉਂਦੇ ਹਨ ਪਰ। [6]ਕੋਲ, ਨੇੜੇ। [7]ਬਾਰ ਬਾਰ। [8]ਬੜਾ ਦਾਉ ਲੱਗਾ ਸੀ।

*ਪਾ:–ਸੁਭੂ।

ਸੈਂਘਾਰਨਿ ਸਾਰੋਵਤੇ ਮੁਹਿੰਮ ਲੇਤਿ ਕਰਿ ਸਗਰੀ ਕਾਰਜ ਹੋਤਿ ਸੁਧਾਰੇ ॥ ੩੫॥ ਤਮ ਪਸਰਯੋ,ਪਰਕਾਸ਼ ਹਾਨ ਭਾ,ਹਟਿ ਡੇਰੇ ਕੋ ਚਾਲੇ। ਭੀਮਚੰਦ ਸੋਂ ਨੂ ਝਯੋ ਸੂਬੇ 'ਅਚਰਜ ਪਿਖਯੋ ਬਿਸਾਲੇ।।੩੬॥ ਇਹ ਕਯਾ ਭਯੋ ਨ ਜਾਨਯੋਂ ਜਾਈ ਗੋਰੇ ਪੁੰਜ ਚਲਾਏ।ਕਿਸਨੇ ਪਤਾ ਦਿਯੋ ਕੁਛ ਨਾਂਹੀ ਸਤਿਗੁਰ ਨਹਿਂ ਨ ਉਠਾਏ¹॥੩੭॥ਊਚੇ ਥਲ ਕਰਿ ਲਗਯੋ ਨ ਗੋਰਾ ਟਿੱਬਾਕਿਧੌਂ ਕੁਢਾਲਾ। ਕਿਧੌਂ ਗਿਰਦ ਮੈਂ ਹੁਤੋ ਨਿਸ਼ਾਨਾ² ਕੈ ਗੁਰ ਅਜ਼ਮਤ ਵਾਲਾ ॥ ੩੮ ॥ ਗਏ ਊਚ ਕੈ ਨੀਚੇ ਲਾਗੇ ਬਾਮ ਦਾਹਨੇ ਹੋਇ । ਨਹੀਂ ਤ੍ਰਾਸ ਭੀ ਕਿਸ ਨੇ ਪਾਯੋ ਉਠਨ ਕਹਾਂ ਕਿਤ ਕੋਇ³" ॥ ੩੯॥ ਰਾਜੇ ਭਨਯੋਂ 'ਚਲੇ ਗਨ ਗੋਰੇ ਮੈਂ ਭੀ ਅਚਰਜ ਮਾਨਾ। ਜਾਇ ਨ ਜਾਨੀ ਕਯਾ ਕੁਛ ਹੋਯੋ ਕਯਾ ਮੈਂ ਕਰੌਂ ਬਖਾਨਾ ॥ ੪੦ ॥ ਪ੍ਰਥਮ ਲਰਾਈ ਵਹਿਰ ਨਿਕਾਰੇ ਤਹਿਂ ਹਮ ਤੋਪ ਚਲਾਈ। ਗੁਰ ਕੋ ਲਗੀ ਨ, ਸਿਖ ਇਕ ਮਾਰਯੋ ਦਿਯੋ ਪਤਾ ਵ੍ਹਿਗ ਜਾਈ ॥ ੪੧ ॥ ਹੁਤੋ ਤੋਪਚੀ ਬਿੱਦਯਾਂ ਨਿਪਨੁ ਮਾਰਤਿ ਦੂਸਰ ਗੋਰਾ। ਪਿਖਿ ਸਿਖ ਕਯੋ ਸੰਧਿ ਸਰ ਧਨੁ ਗੁਰ ਤ੍ਰਾਤਕਾਲ ਖਰ ਛੋਰਾ॥੪੨॥ਕੋਸਿਕ ਹੁਤੋ ਪ੍ਰਮਾਨ ਬੀਚ ਕੋ⁴ ਲਗਯੋ ਭਾਲ ਮਹਿਂ ਜਾਈ।ਮਰਯੋ ਸੁ,ਇਕ ਸਰ ਔਰ ਚਲਾਯੋ ਨਿਕਟ ਖਰੋ ਤਿਸ ਭਾਈ ॥ ੪੩॥ ਤਿਸ ਕੇ ਲਗਯੋ ਮਰਯੋ ਸੋ ਤਤਛਿਨ ਤੁਪਚੀ ਰਹਯੋ ਨ ਕੋਈ। ਯੌਂ ਇਕ ਬਾਰ ਭਈ ਬਿਧਿ ਮਾਰਨ ਕੀਨਿ ਸੁਨਾਵਨ ਸੋਈ ॥ ੪੪॥ ਤਿਸ ਤੁਪਚੀ ਨੇ ਪਤਾ ਦਿਯੋ ਵ੍ਹਿਗ ਖਰੋ ਅੱਗ੍ਰ ਸਿਖ ਮਾਰਾ⁵। ਤੁਮਰੋ ਗੋਰ੍ਹਾ ਨਿਕਟ ਨ ਪਹੁੰਚਯੋ ਟਿੱਬਾ ਹੁਤੋ ਕਢਾਰਾ॥੪੫॥ਕਯਾ ਅਬਿ ਭਯੋ, ਨ ਬੀਤ ਗਯੋ ਕੁਛ⁶, ਕਈ ਬਾਰ ਇਮ ਹੋਵੈ⁷। ਤੋਪ ਤੁਪਕ ਇਹ ਬੁਰੀ ਬਲਾਇ ਸੁ ਲਗਤਿ ਪ੍ਰਾਨ ਕੋਖੋਵੈ'॥੪੬॥ਜ਼ੋਰਦਸਤ ਕਹਿ'ਮੈਂ ਇਮ ਜਾਨੀ ਮੰਤ੍ਰ ਸਿੱਧ ਇਨ ਕੀਨਾ। ਸਾਰ ਬੰਦ⁸ ਕਰਿ ਨਿਸ਼ਚਲ ਬੈਠਯੋ ਕਛੂ ਤ੍ਰਾਸ ਨਹਿਂ ਚੀਨਾ॥੪੭॥ਨਤੁ ਗੋਰੇ ਮੈਂ ਬਹੁਤ ਚਲਾਏ ਇਲਮ ਲਖੌਂ ਮੈਂ ਭਾਰੀ। ਹਤਯੋ ਨ ਕੋ, ਸਮੀਪ ਨਹਿਂ ਪਹੁੰਚਯੋ, ਯਾਂਤੇ ਰਿਦੈ ਬਿਚਾਰੀ'॥੪੮॥ਸੁਨਤਿ

¹ਕਿਸੇ (ਗੋਲੇ) ਨੇ ਕੁਛ ਪਤਾ ਨਹੀਂ ਦਿੱਤਾ ਸਤਿਗੁਰ ( ਉਸ ਥਾਵੋਂ ) ਉਠੇ ਤੱਕ ਨਹੀਂ । ²ਯਾ ਤਾਂ ਨਿਸ਼ਾਨਾ ਕਿਸੇ ਫੇਰ (ਗੇੜ) ਵਿਚ ਸੀ । ³ਕਿਸੇ ਦਾ ਉੱਠਣਾ ਤਾਂ ਕਿਤੇ ਰਿਹਾ । ⁴ਵਿਚ ਕੋਹ ਭਰ ਦਾ ਫਾਸਲਾ ਸੀ । ⁵ਉਸ ਤੋਪਚੀ ਨੇ ਪਤਾ ਤਾਂ ਦਿਖਾ ਦਿਤਾ ਸੀ ਜੋ (ਗੁਰੂ ਜੀ ਦੇ) ਕੋਲ ਤੇ ਅੱਗੇ ਖੜਾ ਸਿਖ ਮਾਰਿਆ ਗਿਆ ਸੀ । ⁶ਵੇਲਾ ਕੁਛ ਬੀਤ ਤਾਂ ਨਹੀਂ ਗਿਆ । ⁷ਕਈ ਵਾਰ ਇਸ ਤਰ੍ਹਾਂ ਹੋ ਹੀ ਜਾਂਦਾ ਹੈ । ⁸ਲੋਹਾ ਬੰਨ੍ਹਕੇ ਭਾਵ ਮੰਤ੍ਰਾਂ ਨਾਲ ਸ਼ਸਤ੍ਰਾਂ ਦੇ ਅਸਰ ਨੂੰ ਰੋਕ ਕੇ ।

ਵਜੀਦ ਖਾਨ ਸਮੁਝਾਇਸਿ 'ਮੈਂਤੂ ਨ* ਸਿਧ ਕੁਛ ਜਾਨੋ। ਪ੍ਰਥਮ ਜੁੱਧ ਮਹਿਂ ਅਧਿਕ ਵਿਰੁੱਧਯੋ ਕਰੇ ਬੀਰ ਗਨ ਹਾਨੋ ॥ ੪੯॥ ਸਾਹਿਬ ਚੰਦ ਜੂਥ-ਪਤਿ ਗੁਰ ਕੋ ਮਾਰਯੋ ਬੀਚ ਲਰਾਈ।ਨੀਠ ਨੀਠ ਕਰਿ ਲੋਥ ਉਠਾਈ ਜ਼ੋਰ ਲਾਇ ਸਮੁਦਾਈ' ॥ ੫੦ ॥ ਇਮ ਬਾਤਨਿ ਕੋ ਕਰਤਿ ਪਹੂਚੇ ਨਿਜ ਡੇਰੇ ਬਿਸਰਾਮੋ।ਖਾਨ ਪਾਨ ਕਰਿ ਸੋਵਤਿ ਨਿੰਦ੍ਰਾ ਸਗਲੇ ਟਿਕੇ ਨਿਸਾ ਮੇਂ॥੫੧॥ ਇਤ ਸੋਤਿਗੁਰ ਸੋਦਰ ਪਠਿ ਸੰਧਯਾ ਚੌਂਕੀ ਪੂਰਨ ਹੋਈ। ਖਰੋ ਗਿਰੇਥੀ ਕਰਿ ਅਰਦਾਸਹਿ ਸਿਰ ਨਿੰਮ੍ਰੇ ਸਭਿ ਕੋਈ ॥੫੨॥ ਕੂਰ ਤੁਰਕ ਝਖ ਮਾਰਿ ਰਹੇ ਸਭਿ ਕਛੂ ਨ ਬਸ ਬਲ ਚਾਲਾ।ਫਤੇ ਗੁਰੂ ਕੀ ਸਭਿਨਿ ਬੁਲਾਈ ਊਚੇ ਨਾਦ ਉਠਾਲਾ ॥ ੫੩ ॥ ਹਰਖਤਿ ਭਏ ਅਸਤ ਰਵਿ ਹੋਯੋ ਗੇ ਸਤਿਗੁਰ ਨਿਜ ਥਾਨ।ਕਿਤਿਕਖਾਲਸਾ ਥਿਰਯੋ ਮੋਰਚੇ ਹ੍ਵੈ ਕਰਿ ਬਹੁ ਸਵਧਾਨ॥੫੪ ॥ਖਾਨ ਪਾਨ ਕਰਿ ਪੌਢੇ ਸੁਪਤੇ ਤ੍ਰਾਸ ਨ ਮਾਨਤਿ ਕੋਈ।ਜਥਾ ਗੁਹਾ[1] ਮਹਿਂ ਕੇਹਰਿ ਬਾਸੈ ਗਜ ਸਮਾਨ ਰਿਪੁ ਜੋਈ ॥੫੫॥ ਦੋਨਹੁਂ ਦਿਸ਼ਾ ਨਿਸਾ ਮਹਿਂ ਟਿਕ ਗੇ ਆਪ ਆਪਨੇ ਥਾਨਾ। ਘੇਰਾ ਪਾਇ ਪਰੇ ਚਹੁਂਦਿਸ਼ਿ ਮਹਿਂ ਡਰਤਿ ਨ ਰਣ ਕੋ ਠਾਨਾ॥ ੫੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਤ੍ਰਯੋਦਸ਼ਮੋਂ ਅੰਸੂ ॥ ੧੩ ॥

੧੪. [ਘੇਰਾ। ਗੁਰੂ ਜੀ ਨੇ ਤੀਰ ਚਲਾਉਣੇ]।

ਦੋਹਰਾ ॥ ਉਠੇ ਬਹੁਰ ਜਬਿ ਪ੍ਰਾਤ ਭੀ ਬਾਦਤ ਬਜੈਂ ਬਿਸਾਲ। ਸੰਖ ਨਫੀਰੀ ਨੌਬਤਾਂ ਰਣਸਿੰਘੇ ਤਤਕਾਲ ॥ ੧ ॥ ਲਲਿਤਪਦ ਛੰਦ ॥ ਬਜੇ ਨਗਾਰੇ ਦੋਊ ਦਿਸ਼ਿ ਮਹਿਂ ਉਤਸਾਹਤਿ ਭਟ ਹੋਇ। ਸੌਚ ਸ਼ਨਾਨ ਬਨੇ ਸਵਧਾਨਾ ਨਿਜ ਨਿਜ ਥਾਨ ਖਰੋਇ॥੨॥ਰੋਕਹਿਂ ਤੁਰਕ ਪੰਥ ਜੇ ਪੁੰਜਹਿਂ[2] ਜੋ ਚਾਹਤਿ ਪੁਰਿ ਜਾਯੋ। ਬ੍ਰਿੰਦ ਵਪਾਰੀ ਵਰਜ ਦੀਏ ਸਭਿ 'ਲੂਟ ਲੇਂਹਿਂਗੇ ਆਯੋ[3]' ॥ ੩ ॥ ਨਿਕਟਿ ਗ੍ਰਾਮ ਅਰੁ ਪੁਰਿ ਜਨ ਜੇਈ ਸਭਿ ਮਹਿਂ ਡਿੰਡਮ ਫੇਰਾ। 'ਆਨੰਦ ਪੁਰਿ ਮਹਿਂ ਕੁਛ ਪਹੁਂਚਾਵੈ ਉਚਿਤ ਸਜ਼ਾਇ ਬਡੇਰਾ ॥ ੪ ॥ ਕਰੋ ਨ ਕੁਛ ਵਿਵਹਾਰ[4] ਤਹਾਂ ਕੋ, ਕਰਹਿ ਜਿ ਦੇਵੈ ਲੇਵੈ। ਦੁਰ ਕਰਿ ਕਰਹਿ ਬਿਦਤ ਹੁਇ ਪਕਰੈਂ[5] ਸਦਨ ਲੂਟ ਤਿਹ ਲੇਵੈਂ' ॥੫॥ ਰੋਪਰ ਅਰੁ ਹੁਸ਼ੀਆਰ ਪੁਰਾ ਪੁਰਿ ਇੱਤਜਾਦਿਕ ਸਭਿ ਠਾਕੇ। ਦੂਰ ਦੂਰ ਚਹੁਂਦਿਸ਼ਿ ਕਰਿ ਡੇਰੇ ਤ੍ਰਸਤਿ ਅਨੰਦਪੁਰਿ ਤਾਂਕੇ ॥ ੬ ॥ ਇਮ ਘੇਰਾ ਕਰਿ ਲਸ਼ਕਰ ਉਤਰਯੋ ਆਇ

[1]ਗੁਫਾ। [2]ਸਾਰੇ ਰਾਹਾਂ ਤੋਂ। [3]ਜੋ ਆਵੇਗਾ ਲੁੱਟ ਲਵਾਂਗੇ। [4]ਵਪਾਰ। [5]ਜੋ ਲੁਕ ਛੁਪ ਕੇ ਕਰੇਗਾ ਪ੍ਰਗਟ ਹੋਣ ਤੇ ਉਸ ਨੂੰ ਪਕੜ ਲਵਾਂਗੇ।

*ਪਾ:-ਮੈਂਤ੍ਰਿ।

ਜਾਇ ਨਹਿਂ ਕੋਈ।ਕਬਿ ਕਬਿ ਚਢਹਿ ਖਾਲਸਾ ਇਤ ਉਤ, ਅਰਹਿਂ ਅਰੀ ਰਣ ਹੋਈ[1] ॥ ੭॥ ਚਲਹਿਂ ਤੋਪ ਬੰਦੂਕ ਤੀਰ ਗਨ ਮਾਰਨ ਮਰਿਬੋ ਹੋਵੈ। ਮਰਹਿਂ ਸੈਂਕਰੇ ਤੁਰਕ ਜਿ ਦਿਨ ਪ੍ਰਤਿ ਸਮੁਖ ਪ੍ਰਾਨਕੋ ਖੋਵੈਂ॥੮॥ਕਬਿ ਕਬਿ ਥਿਰੈਂ ਮੋਰਚਨਿ ਬੈਠੇ ਨਿਜ ਨਿਜ ਥਲ ਸਵਧਾਨਾ। ਕਬਹੁਂ ਤੁਫੰਗ ਤੋਪ ਕੋ ਛੋਰਹਿਂ ਹਾਨ ਕਰਹਿਂ ਅਰਿ ਪ੍ਰਾਨਾ॥ ੯ ॥ ਕਬਿ ਕਬਿ ਨੇਰ ਅਚਾਨਕ ਹੁਇ ਜਬਿ,ਚਲਹਿਂ ਤੁਪਕ ਸਮੁਦਾਯਾ।ਬਾਜ ਮਨਿੰਦੇ ਬ੍ਰਿੰਦ ਖਾਲਸਾ ਖਗ ਸ਼ੱਤ੍ਰਨਿ ਪਰਧਾਯਾ॥੧੦॥ਸ੍ਰੀ ਅਜੀਤ ਸਿੰਘ ਸਾਹਿਬਜ਼ਾਦਾ ਸਾਹਿਬ ਨਿਕਟ ਹਕਾਰਾ। 'ਸੰਵਾਧਾਨ ਬਨਿਰਹੋ ਕੇ ਸਗੜ੍ਹ ਕਰਹੁਰਿਪੁਨਿ ਤਹਿਂਮਾਰਾ॥੧੧॥ਸਿੰਘਪੰਜਸੈ ਰਾਖ ਸੰਗ ਨਿਜ,ਵਹਿਰ ਦੂਰ ਨਹਿਂ ਜਾਵੋ।ਤਹਿਂ ਸ਼ੱਤ੍ਰੁ ਜੋ ਨੇਰਿ ਕਰਨੋ ਚਹਿ ਮਾਰ ਤੁਫੰਗ ਖਪਾਵੋ॥੧੨॥ਨਿਸ ਮਹਿਂ ਜਾਗ੍ਰਨ ਕਰਹੁ ਬਿਲੋਕਹੁ ਸੁਧ ਰਖਿ ਸ਼ੱਤ੍ਰਨਿ ਕੇਰੀ।ਜ੍ਵਾਲਾਬਮਣੀ ਤਯਾਰ ਧਰਹੁ ਨਿਤ ਹਿੰਦੂ ਤੁਰਕਲਿਹੁ ਬੈਰੀ ॥੧੩॥ਪਿਤਾ ਹੁਕਮ ਸੁਨਿ ਸ੍ਰੀ ਅਜੀਤਸਿੰਘ ਤਿਸ ਮੁਰਚੇ ਮਹਿਂ ਬਾਸਾ।ਸਦਾ ਸੁਚੇਤ ਰਹਤਿ ਗਹਿ ਸ਼ਸਤ੍ਰਨਿ ਨਿਜ ਰਿਪੁ ਪੁੰਜ ਬਿਨਾਸਾ॥ ੧੪॥ ਨਾਹਰ ਸਿੰਘ ਅਰੁ ਸ਼ੇਰ ਸਿੰਘ ਦ੍ਵੈ ਲੋਹ ਕੋਟ ਮਹਿਂ ਛੋਰੇ। ਸਿੰਘ ਪੰਜ ਸੈ ਸੰਗ ਕਰੇ ਨਿਤ ਕਰਤਾ ਸੰਘਰ ਘੋਰੇ॥ ੧੫ ॥ ਸਵਾਧਾਨ ਦਿਨ ਮਹਿਂ ਨਿਤ ਰਹਿਤੇ ਤਥਾ ਰਾਤਿ ਤਕਰਾਈ। ਸ਼ੱਤ ਸਮੀਪ ਹੋਨਿ ਨਹਿਂ ਦੇਵਹਿਂ ਤਜੈਂ ਤੁਪਕ ਸਮੁਦਾਈ॥੧੬॥ਕਬਿ ਹੁਇ ਵੈਹਿਰ ਕਰੈਂ ਰਣ ਜੂਝਹਿਂ ਰਿਪੁ ਗਨ ਕਰਤਿ ਬਿਨਾਸ਼ਾ। ਗੁਰਬਾਣੀ ਸੰਗ ਧਯਾਨ ਪਢਹਿਂ ਨਿਤ ਜੀਵਨ ਗੁਰ ਭਰਵਾਸਾ ॥੧੭॥ ਅਗਮ ਪੁਰੇ ਆਲਮ ਸਿੰਘ ਜੋਧਾ ਸਿੰਘ ਪੰਜ ਸੈ ਲੀਨੇ।ਤਹਾਂ ਸੁਚੇਤ ਰਹੇ ਗਹਿ ਸ਼ਸਤ੍ਰਨਿ ਰਿਪੁ ਢਿਗ ਹੋਨਿ ਨ ਦੀਨੇ ॥੧੮॥ ਉਦੈ ਸਿੰਘ ਬਲ-ਵੰਤ ਬਹਾਦਰ ਊਚ ਦਮਦਮੇ ਛੋਰਾ। ਇਕ ਸੌ ਸਿੰਘ ਸੰਗ ਮੈਂ ਰਖਿ ਕਰਿ ਸ਼ੱਤ੍ਰਨਿ ਕੋ ਸਿਰ ਫੋਰਾ॥ ੧੯ ॥ ਮੁਹਕਮ ਸਿੰਘ ਸਾਹਿਬ ਸਿੰਘ ਜੋਧਾ ਥਿਰੇ ਹੋਲਗੜ੍ਹ ਥਾਨਾ। ਸਿੰਘ ਚਾਰ ਸੈ ਸੰਗ ਰਾਖ ਕਰਿ ਰਹੈਂ ਸਦਾ ਸਵਧਾਨਾ॥ ੨੦॥ ਸ੍ਰੀ ਗੁਰੁ ਪ੍ਰਭੁ ਥਿਰ ਰਹੈਂ ਅਨੰਦਪੁਰਿ ਕਬਿ ਕਬਿ ਲਾਇਂ ਦਿਵਾਨਾ॥ ਅਪਨੋ ਆਪ ਦਿਖਾਵਹਿਂ ਤੁਰਕਨਿ ਹੋਇ ਪਰੈ ਘਮਸਾਨਾ॥੨੧॥ ਗਿਰਨਿ ਦਿਸ਼ਾ ਮਹਿਂ ਦਇਆ ਸਿੰਘ ਰਹਿ ਰਾਖਹਿ ਬਹੁ ਤਕਰਾਈ। ਇਮ ਸਤਿਗੁਰ ਮੁਰਚਨਿ ਮਹਿਂ[2]ਥਾਪੇ ਨਿਜ ਜੋਧਾ ਸਮੁਦਾਈ॥੨੨॥ਜੁਗ ਸੂਬੇ ਆਪਸ ਮਹਿਂ

[1]ਜੇ ਦੁਸ਼ਮਨ ਅੜੇ ਤਾਂ ਜੁੱਧ ਹੋ ਪਵੇ। [2]ਮੋਰਚਿਆਂ ਵਿਚ।

ਮਿਲਿ ਕਰਿ ਪੂਰਬ ਦਿਸ਼ਿ ਕਿਯ ਡੇਰਾ।ਚਮੂੰ ਸਿਰੰਦੀ ਸਕਲ ਪਸਾਰੀ ਗਿਰ
ਸਤੁੱਦ੍ਰਵ ਲਗਿ ਘੇਰਾ[1] ॥ ੨੩ ॥ ਦੱਖਨ ਦਿਸ਼ਿ ਦਿੱਲੀ ਕੋ ਲਸ਼ਕਰ ਅਗਮ
ਪੁਰੇ ਲਗਿ ਸਾਰੇ। ਤੋਪ ਤੁਪਕ ਤਜਾਰੀ ਕਰਿ ਤਰ੍ਹਕਸ਼ ਤਹਾਂ ਮੋਰਚੇ ਧਾਰੇ
॥ ੨੪ ॥ ਪਸ਼ਚਮ ਦਿਸ਼ ਮਹਿਂ ਲਵਪੁਰਿ ਸੈਨਾ ਆਪਸ ਮਹਿਂ ਮਿਲਿ
ਡੇਰੇ। ਅੰਤਰ ਨਹੀਂ ਤਨਕ ਭੀ ਰਾਖ੍ਯੋ[2] ਦ੍ਰਿੜ੍ਹ ਹ੍ਵੈ ਘਾਲ੍ਯੋ ਘੇਰੇ ॥ ੨੫ ॥
ਪਰਬਤ ਦਿਸ਼ ਪਰਬਤ ਪਤਿ ਗਨ ਕ਼ੀ ਚਮੂੰ ਪਰੀ ਸਵਧਾਨਾ। ਗਜ
ਬਾਜੀ ਗਨ ਲਗੇ ਤਬੇਲੇ ਸ਼ਬਦ ਉਠੈਂ ਜਹਿਂ ਨਾਨਾ ॥ ੨੬ ॥ ਲਾਖਹੁਂ
ਲਸ਼ਕਰ ਚਹੁਂਦਿਸ਼ਿ ਉਤਰ੍ਯੋ ਤੰਬੂ ਗਨ ਸ਼ਮਿਯਾਨੇ। ਜਹਿਂ ਕਹਿਂ ਪਿਖਿ-
ਯਤਿ ਕਪੜ ਕੋਟ ਕੋ, ਬਰਨ ਬਰਨ ਬਰ ਬਾਨੇ[3] ॥ ੨੭ ॥ ਤਿਮ ਝੰਡੇ
ਚਹੁੰਦਿਸ਼ਿ ਮਹਿਂ ਊਚੇ ਝੂਲਤਿ ਨਾਨਾ ਰੰਗਾ। ਗਜ ਚਿੰਘਾਰਤਿ ਹਯਨਿ
ਹਿਰੇਖਾ ਊਠਤਿ ਸ਼ਬਦ ਉਤੰਗਾ ॥ ੨੮ ॥ ਲਕਰੀ ਘਾਸ ਨਿਖੂਟੀ ਜਹਿਂ
ਕਹਿਂ ਦੂਰ ਦੂਰ ਤੇ ਆਨੈਂ।ਭਰਤੀ ਅੰਨ ਘਨੀ ਚਲਿ ਆਵਤਿ ਦੇਸ਼ ਬਿਦੇਸ਼
ਮਹਾਨੈ ॥੨੯॥ ਅੰਤਰ ਨਹੀਂ ਪ੍ਰਵੇਸ਼ਨਿ ਦੇਵੈਂ ਚਹੁਂਦਿਸ਼ਿ ਰਖਿ ਤਕਰਾਈ।
ਸ਼੍ਰੀ ਅਨੰਦਪੁਰਿ ਇਸ ਬਿਧਿ ਘੇਰ੍ਯੋ ਮਿਲਿ ਮੂਰਖ ਸਮੁਦਾਈ ॥ ੩੦ ॥
ਰਹੈਂ ਮੋਰਚੇ ਨਿਜ ਨਿਜ ਨਿਸ ਮਹਿਂ ਸਿੰਘ ਕਿ ਤੁਰਕ ਪਹਾਰੀ। ਜਾਗ੍ਰਤਿ
ਰਖੈਂ ਸੁਚੇਤੀ ਸਭਿ ਬਿਧਿ ਠਾਂਢੇ ਬਾਰੋ ਬਾਰੀ ॥੩੧॥ ਦਿਨ ਮਹਿਂ ਜੇ ਪ੍ਰਧਾਨ
ਅਰੁ ਰਾਜੇ ਸਭਿ ਸੁਬਿਨਿ ਢਿਗ ਜਾਵੈਂ। ਕਰਹਿਂ ਬਾਰਤਾ ਅਨਿਕ ਬਿਧਿਨਿ
ਕੀ ਜਤਨ ਸਮੂਹ ਬਨਾਵੈਂ ॥ ੩੨ ॥ ਜ਼ੋਰਦਸਤ ਅਰੁ ਖਾਨ ਵਜੀਦਾ ਭੀਮ-
ਚੰਦ ਕਹਿਲੂਰੀ। ਅਪਰ ਗਿਰੇਸ਼ੂਰ ਬਨਹਿਂ ਸਲਾਮੀ ਭੂਪਚੰਦ ਹੰਡੂਰੀ ॥
੩੩ ॥ ਬਹੁ ਪ੍ਰਕਾਰ ਕੀ ਮਸਲਤਿ ਗਿਨਤੇ ਬਿਨਤੀ ਭਨਹਿਂ ਬਡੇਰੀ।
ਕਰਹਿਂ ਕੁਸ਼ਾਮਦ ਤੁਰਕਨਿ ਕੇਰੀ–ਕੋਪ ਨ ਹੁਇੰ ਕਿਸ ਬੇਰੀ–॥ ੩੪ ॥
ਇਤ ਸਤਿਗੁਰ ਢਿਗ ਦੌਨ ਸਮੇ ਮਹਿਂ ਭਲੇ ਸਿੰਘ ਚਲਿ ਆਵਹਿਂ।ਦਰਸ਼ਨ
ਪਰਸਹਿਂ ਹਰਖਹਿਂ ਉਰ ਮਹਿਂ ਬੰਦਹਿਂ ਸੀਸ ਨਿਵਾਵਹਿਂ ॥ ੩੫ ॥ ਸਭਾ
ਲਗਹਿ ਕਹਿਂ ਅਨਿਕ ਬਾਰਤਾ ਸੁਨਿ ਸੁਨਿ ਕਰਿ ਗੁਰ ਬੈਨਾ।ਬਹੁਰ ਮੋਰਚੇ
ਥਿਰਹਿਂ ਆਪਨੇ ਕਰੈਂ ਗੁਜ਼ਾਰਨਿ ਰੈਨਾ।।੩੬।। ਅੰਤਰ ਅੰਨ ਲਵਨ ਘ੍ਰਿਤ

[1]ਪਹਾੜ ਤੋਂ ਲੈਕੇ ਦਰਯਾ ਤੱਕ ਘੇਰਾ ਪਾਇਆ ਹੋਇਆ। [2]ਵਿਚ ਵਿੱਥ ਰਤਾ ਨਹੀਂ ਰੱਖੀ।
[3]ਜਿੱਥੇ ਕਿਤੇ ਕੱਪੜਿਆਂ ਦੇ ਕੋਟ ਦਿੱਸਦੇ ਹਨ ਤੇ ਰੰਗਾਂ ਰੰਗਾਂ ਦੇ ਸ੍ਰੇਸ਼੍ਟ ਭੇਸ (=ਵਰਦੀਆਂ
ਪਹਿਨੇ ਹੋਏ ਦਿੱਸਦੇ ਹਨ)।

ਆਦਿਕ ਸੋ ਬਰਤਨ ਮਹਿਂ ਆਵੈ। ਬੰਦ ਵਹਿਰ ਤੇ ਭਯੋ ਸਰਬ ਕੁਛ ਨਹਿਂ ਪ੍ਰਵੇਸ਼ਬੋ ਪਾਵੈ ॥ ੩੭ ॥ ਇਕ ਦਿਨ ਕਲਗ਼ੀਧਰ ਆਨੰਦਪੁਰਿ ਬੈਠੇ ਸਭਾ ਲਗਾਈ। ਚਮਰ ਚਲਾਚਲ ਢੋਰਤਿ ਸਿਰ ਪਰ ਪਿਖਹਿ ਚਮੂੰ ਸਮੁਦਾਈ ॥੩੮॥ ਦੂਰ ਦੂਰ ਲਗਿ ਕਰਹਿਂ ਬਿਲੋਕਨ ਇਤ ਉਤ ਦ੍ਰਿਸ਼ਟਿ ਚਲਾਵੈਂ ॥ ਤੰਬੂ ਸ਼ਾਮਿਯਾਨੇ ਗਨ ਝੰਡੇ ਜਿਤ ਕਿਤ ਦ੍ਰਿਸ਼ਟੀ ਆਵੈਂ॥੩੯॥ ਸ਼ਾਲਮਲੀ[1] ਕੋ ਬ੍ਰਿੱਛ ਹੁਤੋ ਇਕ ਜਿਹ ਸਕੰਧ[2] ਸਮੁਦਾਯਾ। ਤੁੰਗ ਅਧਿਕ ਵਿਸਤਾਰ ਸਹਿਤ ਸੋ ਸਘਨ ਪੱਤ੍ਰ ਕੀ ਛਾਯਾ ॥ ੪੦ ॥ ਤਿਸ ਕੇ ਤਰੇ ਥਿਰੇ ਦ੍ਵੈ ਸੂਬੇ ਚੌਂਪਰ ਖੇਲ ਮਚਾਏ। ਭੀਮਚੰਦ ਨ੍ਰਿਪ ਭੂਪਚੰਦ ਤੇ ਆਦਿ ਨਿਕਟ ਗਿਰਰਾਏ ॥ ੪੧ ॥ ਬਡੀ ਸਭਾ ਜੁਤਿ ਬੈਠੇ ਤਿਹਠਾਂ ਤੁਰਕ ਮਿਲੇ ਪਰਧਾਨਾ। ਰਿਦੇ ਅਨੰਦਤਿ ਕਰਹਿਂ ਕੁਸ਼ਾਮਤ ਕਹਿ ਕਹਿ ਬਾਤਨ ਨਾਨਾ ॥ ੪੨ ॥ ਧਨੁਖ ਕਠੋਰ ਗੁਰੂ ਕੇ ਆਗੇ ਹਾਥ ਬਿਖੇ ਗਹਿਲੀਨਾ। ਕੰਚਨ ਲਪਟਯੋ ਸੁੰਦਰ ਖਪਰਾ ਤੀਛਨ ਭੀਛਨ ਕੀਨਾ[3]॥੪੩॥ ਤਰਕਸ਼ ਤੇ ਤਬਿ ਕਰਯੋ ਨਿਕਾਸਨ ਸੰਧਿ ਪਨਚ ਮਹਿ ਸੋਈ। ਕਰਿ ਕੈ ਤਾਨ[4] ਕਾਨ ਲਗਿ ਤਾਨਾ ਸ਼ਬਦ ਬਡੋ ਤਬਿ ਹੋਈ ॥੪੪॥ ਕਰਿ ਉਦੇਸ਼[5], ਸੂਬਾ ਜਹਿਂ ਬੈਠਯੋ ਤਿਤ ਕੋ ਸਤਿਗੁਰ ਤ੍ਯਾਗਾ। ਹੁਤੋ ਪ੍ਰਯੰਕ ਥਿਰਯੋ ਜਿਸ ਊਪਰ ਪਾਵੇ ਮਹਿਂ ਸਰ ਲਾਗਾ ॥੪੫॥ ਖਪਰਾ ਲਗਤਿ ਫਟਯੋ ਸੋ ਤਤਖਿਨ ਔਚਕ ਉਦਕੇ[6] ਸਾਰੇ। ਤੀਛਨ ਭੀਛਨ ਕੀਨ ਨਿਰੀਛਨ[7]–ਖਪਰਾ ਇਹ ਗੁਰ ਮਾਰੇ–॥ ੪੬ ॥ ਜ਼ਰਦਾਬ ਨਿਜ ਦਸਤ[8]* ਨਿਕਾਸਯੋ ਕਹਿ ਬਜੀਦ ਖਾਂ ਸੰਗਾ। 'ਇਤੀ ਦੂਰ ਸਰ ਪਹੁ-ਚਯੋ ਜਿਨ ਕੋ ਕਹਾਂ ਓਜ ਨਰ ਅੰਗਾ[9] ॥੪੭॥ ਕੋਸ ਅਢਾਈ ਅਹੈ ਅਨੰਦ ਪੁਰਿ ਜਹਿਂ ਤੇ ਬੈਠਿ ਪ੍ਰਹਾਰਾ। ਨਰ ਤਨ ਕੋ ਕੁਛ ਇਹ ਬਲ ਨਾਂਹਿਨ ਅਜ਼ਮਤਿ ਕੋ ਬਲਭਾਰਾ'॥੪੮॥ ਰਤਨ ਜਰੇ ਬਰ ਬਾਗਰ ਉਪਰ[10], ਹੇਰਤਿ ਸਰਬ ਸਰਾਹਾ। 'ਕੰਚਨ ਲਿਪਤਿ ਮੋਟ ਬਡ ਕਾਨੋ ਲੋਹ ਪੁਲਾਦੀ ਆਹਾ ॥ ੪੯ ॥ ਮੁਖੀ ਅਹੈ ਕਰ ਤਲ ਸਮ ਆਯੁਤ[11], ਨਰ ਤਨ ਕੌਨ ਚਲਾਵੈ। ਅਜ਼ਮਤਿ ਜੁਤਿ ਗੁਰ ਕਰੈ ਪ੍ਰਹਾਰਨਿ ਇਤੀ ਦੂਰ ਪਹੁੰਚਾਵੈ†॥੫੦॥ ਕਹਹੁ

[1]ਸਿੰਬਲ। [2]ਟਾਹਣੇ। [3]ਬਹੁਤ ਤਿੱਖਾ ਕੀਤਾ ਹੋਇਆ। [4]ਬਲ। [5]ਨਿਸ਼ਾਨਾ ਕਰਕੇ [ਸੰਸ:, ਉਦ੍ਦੇਸ਼=ਨਿਸ਼ਾਨਾ। ਲੱਖਜ]। [6]ਤ੍ਰਬ੍ਰਕੇ। (ਅ) ਉੱਠ ਖੜੇ ਹੋਏ। [7]ਦੇਖਣਾ ਕੀਤਾ। [8]ਹੱਥ। [9]ਨਰ ਦੇ ਅੰਗਾਂ ਵਿਚ ਭਲਾ ਕਿੱਥੇ ਇਤਨਾ ਜ਼ੋਰ ਹੈ। [10]ਸੂਸ਼੍ਰ ਬਾਗੜ (=ਤੀਰ ਦਾ ਪਿਛਲਾ ਸਿਰਾ) ਰਤਨਾਂ ਨਾਲ ਜਟਿਤ ਹੈ। [11]ਹੱਥ ਦੀ ਤਲੀਵਤ ਚੌੜੀ।

*ਪਾ:–ਹਾਥ। †ਪਾ:–ਪਠਾਵੈ।

ਲਰੀ ਇਹ ਬਰ੍ਹਹਿ ਕੌਨ ਤਬਿ ਜਥਾ ਤੋਪ ਕੋ ਗੋਰਾ। ਭੜਭੜਾਇ[1] ਹਮ ਪਰੇ ਸਭੈ ਅਬਿ-ਰਖਿ ਖੁਦਾਇ ਤਨ ਮੋਰਾ'-॥੫੧।ਤਜ੍ਯੋ ਖੇਲ ਚੌਂਪਰ ਕੋ ਤਬਿ ਹੀ ਕਹਿ ਕਹਿ ਸਭਿ ਬਿਸਮਾਏ। ਦੂਰਬੀਨ ਤਬਿ ਲਾਵਨ ਕੀਨੀ ਬੈਠੇ ਪ੍ਰਭੂ ਸੁਹਾਏ॥ ੫੨ ॥ ਸਭਾ ਸਹਿਤ ਅਵਲੋਕਤਿ ਸਗਰੇ ਚਮਰ ਚਲਾਚਲ ਚਾਰੂ। ਪਾਨ ਕਮਾਨ ਧਰੇ ਜੁਤਿ ਬਾਨਹਿ ਦੀਪਤਿ ਸ਼ੋਭ ਉਦਾਰੂ॥ ੫੩ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਤੀਰ ਪ੍ਰਹਾਰਨ' ਪ੍ਰਸੰਗ ਬਰਨਨੰ ਨਾਮ ਚਤੁਰਦਸਮੋਂ ਅੰਸੂ ॥੧੪॥

੧੫. [ਸਤਿਗੁਰੂ ਜੀ ਦੀ ਤੀਰ ਨਾਲ ਵਿੱਠੀ]।

ਦੋਹਰਾ ॥ ਜਥਾ ਬਾਰਤਾ ਪਰਸਪਰ ਗਿਰਪਤਿ ਸੂਬਨ ਕੀਨਿ। ਤਥਾ ਪ੍ਰਭੂ ਜਾਨਤਿ ਭਏ ਜੋ ਨਿਸ਼ਚੈ ਚਿਤ ਚੀਨ[2] ॥ ੧ ॥ ਲਲਤਿਪਦ ਛੰਦ ॥ ਕਾਗਦ ਕੋ ਸ਼੍ਰੀ ਸਤਿਗੁਰ ਲੇਕਰਿ ਹਰਫ ਫਾਰਸੀ ਕੇਰੇ। ਲਿਖਤਿ ਭਏ ਤਿਸ ਊਪਰ ਆਛੇ ਰਿਪੁਨਿ ਬ੍ਰਿਤੰਤ ਘਨੇਰੇ॥੨॥ [3]"ਦਾਨਸ਼ਵੰਦਨ ਦਾਨਸ਼ ਕੀਨਸਿ ਬਿੱਦ੍ਯਾ ਕੋ ਅੱਭ੍ਯਾਸਾ। ਕਰਹਿ ਨਿਤਾਪ੍ਰਤਿ ਹੁਇ ਤਿਹ ਪ੍ਰਾਪਤਿ" ਸੁਭਟ ਧਰਹਿਂ ਭਰਵਾਸਾ ॥ ੩ ॥ ਕਰਾਮਾਤ ਕੋ ਕਹਿਰ ਕਹੈ ਬਡ ਕਰਤਿ ਨ ਰਨ ਕੇ ਮਾਂਹੀ। ਇਹ ਤੌ ਕਰਮ ਕਰੀਮ ਕਰ੍ਯੋ ਕੁਲ* ਕਰਤਾ ਪੁਰਖ ਅਲਾਹੀ[4] ॥ ੪ ॥ ਭੂਤ ਭਵਿਖ੍ਯਤ ਵਰਤਮਾਨ ਮਹਿਂ ਵਿਦ੍ਯਾ ਜਿਨਹੁੰ ਕਮਾਈ। ਦੁਰਗਮ ਕੋ ਭੀ ਸੁਗਮ ਕਰਤਿ ਹੈਂ, ਦੁਲਭ ਸੁਲਭ ਹੁਇ ਜਾਈ' ॥ ੫ ॥ਲਿਖ੍ਯੋ ਪੱਤ੍ਰ ਸੋ ਕਰ੍ਯੋ ਇਕੱਤ੍ਰ ਧਾਗੇ ਸੋਂ ਸਰ ਬੰਧਾ। ਬਹੁਰੋ ਧਨੁਖ ਕਠੋਰ ਲਿਯੋ ਕਰ ਬਾਨ ਪਨਚ ਮਹਿਂ ਸੰਧਾ ॥੬॥ ਤਾਨਿ ਕਾਨ ਲਗਿ ਬਲ ਤੇ ਛੋਡ੍ਯੋ ਚਲ੍ਯੋ ਸ਼ੂਕ ਅਸਮਾਨਾ। ਦਾਰੁਨ ਸ਼ਬਦ ਚਾਂਪ ਤੇ ਹੋਵਾ ਬੈਠੇ ਪਿਖਹਿਂ ਸੁਜਾਨਾ॥੭॥ ਗਿਰਪਤਿ ਤੁਰਕ ਜਹਾਂ ਬਿਸਮਾਏ ਕਰੈਂ[5] ਪਰਸਪਰ ਬਾਤੀ। ਸ਼ਾਲਮਲੀ ਕੋ ਬਡੋ ਕਾਂਡ ਜੋ ਜਿਸ ਤਰੁ ਤਰ ਨਰ ਪਾਤੀ[6] ॥ ੮ ॥ ਬਡੇ ਸ਼ਬਦ ਜੁਤਿ ਲਗ੍ਯੋ ਜਾਇ ਕਰ ਸਭਿਨਿ ਕਰੇ ਦ੍ਰਿਗ ਊਚੇ। ਕਹਾਂ ਬਿਲੋਕੈਂ[7] ਲਗ੍ਯੋ ਆਨਿ ਕਰਿ ਦੂਸਰ ਬਾਨ ਪਹੂਚੇ॥ ੯ ॥ਨੀਕੇ ਪਿਖ੍ਯੋ ਸੁ

---

[1]ਅੱਭੜਵਾਏ ਘਬਰਾ ਉੱਠਣਾ। (ਅ) ਭੜ ਭੜ ਕਰਦਾ ਇਹ ਸਾਡੇ ਸਭਨਾਂ ਤੇ ਆ ਪੈਂਦਾ ਹੈ: [2]ਜੋ ਨਿਸ਼ਚੇ ਕਰ ਚਿਤ ਵਿਚ ਦੇਖੀ ਸੀ ਕਿ ਇਹ ਕਰਾਮਾਤ ਹੈ । [3](ਤੁਸਾਂ) ਦਾਨਿਆਂ ਨੇ ਦਾਨਾਈ ਲਾਈ ਹੈ (ਕਿ ਇਹ ਕਰਾਮਾਤ ਹੈ ਪਰ ਇਹ ਤਾਂ) ਵਿਦ੍ਯਾ ਦਾ ਅਭਿਆਸ ਹੈ ਜੋ ਨਿਤ ਕਰੇਗਾ ਉਸ ਨੂੰ ਪ੍ਰਾਪਤ ਹੋ ਜਾਏਗਾ। [4]ਪਰ ਇਹ ਤਾਂ ਕੁੱਲ ਦੇ ਕਰਤਾ ਪੁਰਖ ਇਲਾਹੀ ਨੇ ਕਰਮ (=ਬਖ਼ਸ਼ਿਸ਼) ਕੀਤਾ ਹੈ (ਅਸਾਂ ਪਰ)। [ਫਾ:, ਕਰਮ=ਬਖਸ਼ਿਸ਼। ਕਰੀਮ=ਬਖਸ਼ਿੰਦ। ਕੁਲ=ਸਾਰੇ (ਜਗਤ) ਦੇ]। [5]ਕਰਦੇ ਸਨ। [6]ਜਿਸ ਬ੍ਰਿੱਛ ਹੇਠ ਨਰਾਂ ਦੀ ਪੰਗਤੀ ਬੈਠੀ ਸੀ। [7]ਕੀ ਦੇਖਦੇ ਹਨ ਕਿ। *ਪਾ:-ਕੁਛ।

ਕਾਗਦ ਲਟਕਤਿ ਬੰਧਯੋ ਤਾਗੇ ਸੰਗਾ। ਅਚਰਜ ਹੈ ਕਰਿ ਦਾਸ ਚਢਾਯਹੁ
'ਆਨਹੁ ਕਾਢਿ ਖਤੰਗਾ'॥੧੦॥ਤੂਸਤਹਿ[1] ਹੁਇ ਕਰਿ ਤੂਰਨ ਚਢਿ ਕਰਿ
ਕਾਢ੍ਯੋ ਠਾਨਿ ਉਪਾਏ। ਲੇ ਕਰਿ ਜ਼ੋਰਦਸਤ ਅਵਲੋਕ੍ਯੋ ਖੋਲ੍ਯੋ ਦਸਤ
ਲਗਾਏ॥੧੧॥ ਪਿਖੇ ਲਿਖੇ ਹੈਂ ਹਰਫ ਪਾਰਸੀ ਬਨੀ ਬੈਤ ਬਿਚ ਬਾਚੀ[2]।
ਲਖ੍ਯੋ ਮਾਇਨਾ ਸਭਿਨਿ ਸੁਨਾਯਹੁ 'ਇਹ ਬਿੱਦ੍ਯਾ ਬਿਧਿ ਸਾਚੀ ॥ ੧੨ ॥
ਅਜ਼ਮਤ ਕੀ ਅਜ਼ਮਾਇਸ਼ ਨਾਹਿਨ ਇਹ ਅੱਭ੍ਯਾਸ ਪ੍ਰਤਾਪਾ। ਜਿਨਹੁੰ
ਕੀਨ ਤਿਨ ਕੋ ਬਹੁ ਪ੍ਰਾਪਤਿ ਧਰੈਂ ਭਰੋਸਾ ਆਪਾ ॥ ੧੩ ॥ ਕਰਾਮਾਤ ਕੀ
ਨਿੰਦਾ ਕੀਨੀ ਬਿੱਦ੍ਯਾ ਕੀ ਬਡਿਆਈ।ਜਿਨ ਬੁਧਿ ਬਲ ਤੇ ਬਹੁ ਅਭ੍ਯਾਸੀ
ਸੋ ਦੁਰਲਭ ਭੀ ਪਾਈ' ॥ ੧੪ ॥ ਕਹਿ ਵਜੀਦ ਖਾਂ 'ਅਹੈ ਇਸੀ ਬਿਧਿ
ਜਿਨ ਅੱਭ੍ਯਾਸ ਕਮਾਵਾ। ਅਸ ਕੋ ਵਸਤੁ ਜੁ ਪ੍ਰਾਪਤਿ ਹੋਇ ਨ ਲੇਤਿ ਜੁ
ਕਰਤਿ ਉਪਾਵਾ ॥੧੫॥ ਅਚਰਜ ਅਪਰ ਬਿਚਾਰਹੁ ਚਿਤ ਮਹਿਂ ਹਮ ਤੁਮ
ਬਾਤੈਂ ਕੀਨੀ। ਕੋਸ ਅਢਾਈ ਪਰ ਸੋ ਬੈਠੇ ਤਿਹ ਠਾਂ ਸਗਰੀ ਚੀਨੀ[3]॥੧੬॥
ਗੁਰੂ ਗੰਭੀਰ ਧੀਰ ਧਰਿ ਭਾਰੀ ਸਭਿ ਘਟਿ ਅੰਤਰਜਾਮੀ। ਕੌਨ ਕਰੈ ਸਮ-
ਸਰਤਾ ਤਿਨ ਕੀ ਕਰਾਮਾਤ ਕੋ ਸ੍ਵਾਮੀ' ॥ ੧੭ ॥ ਇਮ ਕਹਿ ਸੁਨਿ ਕਰਿ
ਬਹੁ ਬਿਸਮਾਇ ਮਿਲੇ ਆਨਿ ਸਮੁਦਾਈ। ਪਢਹਿਂ ਪੱਤ੍ਰ ਕੋ ਬਾਨ ਬਿਲੋ-
ਕਹਿਂ ਕਰਹਿਂ ਤਰੀਫ ਬਡਾਈ॥੧੮॥ਸੱਯਦ, ਸ਼ੇਖ, ਪਠਾਨ, ਮੁਗ਼ਲ ਗਨ
ਆਨਿ ਆਨਿ ਪਰਵਾਰੇ। ਸਭਿ ਗਿਰਪਤਿ ਜੁਤਿ ਸਚਿਵਨਿ ਬੈਠੇ ਗੁਰ ਕੋ
ਸੁਜਸ ਉਚਾਰੇਂ ॥੧੯॥'ਇਤੋ ਸ਼ਕਤਿ ਕੋ ਧਾਰਨਹਾਰੋ ਨਰ ਲੀਲਾ ਅਨੁ-
ਸਾਰੀ। ਹਮ ਸੋਂ ਲਰਤਿ ਬਿਤ੍ਯੋ ਚਿਰ ਕਾਲਾ ਨਹਿਂ ਕੁਛ ਬਿਘਨ ਬਿਥਾਰੀ'
॥੨੦॥ ਨਿਜ ਨਿਜ ਉਰ ਮਹਿਂ ਡਰ ਸਭਿ ਧਰਿ ਧਰਿ ਗਮਨੇ ਉਠਿ ਉਠਿ
ਡੇਰੇ।—ਅਸ ਨਹਿਂ ਹੋਹਿ ਗੁਰੂ ਰਿਸ ਕਰਿ ਉਰ ਸਰ ਤੇ ਹਮ ਹਤਿ ਗੇਰੇ॥੨੧॥
ਕੋਸ ਅਢਾਈ ਹਤੇ ਨਿਸ਼ਾਨਾ ਕ੍ਯਾ ਛੋਰਹਿ ਕਿਸ ਤਾਂਈ[4]। ਤਊ ਹਮਹਿਂ
ਸਮ ਲਰਤਿ ਕਰਤਿ ਰਣ ਇਹ ਤੇ ਬਹੁ ਬਡਿਆਈ—॥੨੨॥ ਸਗਰੇ ਰਿਦੇ
ਬਿਚਾਰਤਿ ਮਹਿੰਮਾ ਵਹਿਰ ਕਹੈਂ ਬਹੁ ਨਾਂਹੀ[5]।ਸਭਿ ਬਿਧਿ ਅਧਿਕ ਪ੍ਰਤਾਪੀ
ਜਾਨਹਿਂ—ਭਯੋ ਨ ਕੋ ਭਵ ਮਾਂਹੀ—॥ ੨੩ ॥ ਉਤ ਸਤਿਗੁਰ ਅਵਲੋਕਤਿ

---

[1]ਖੁਸ਼ ਹੋਕੇ। [2]ਬੈਂਤਾਂ ਵਿਚ ਬਣੀ (ਹੋਈ ਇਬਾਰਤ) ਫਾਰਸੀ ਅੱਖਰਾਂ ਵਿਚ ਲਿਖੀ ਹੋਈ ਦੇਖੀ ਤੇ ਪੜ੍ਹੀ। [3](ਸਾਡੀ)ਸਾਰੀ ਗੱਲ ਬਾਤ ਓਹ ਜਾਣ ਲਈ। [4]ਕਿਸੇ ਨੂੰ ਕਿਵੇਂ ਛੱਡ ਸਕਦਾ ਹੈ। [5]ਬਾਹਰੋਂ (ਪ੍ਰਤੱਖ) ਬਹੁਤੀ ਨਹੀਂ ਕਹਿੰਦੇ।

ਚਹੁੰ ਦਿਸ਼ ਤੰਬੂ ਗਨ ਸ਼ਮਿਯਾਨੇ। ਗਜ ਬਾਜੀ ਕੇ ਪੁੰਜ ਖਰੇ ਬਹੁ ਸਿੰਘਨਿ ਸੰਗ ਬਖਾਨੇ ॥੨੪॥ 'ਆਦਿ ਨ ਅੰਤ ਸੈਨ ਕੋ ਲਖਿਯਤਿ ਪਰੀ ਚਹੂੰਦਿਸ਼ ਮਾਂਹੀ। ਮਤਿ ਕਾਚੀ ਇਤ ਪਰੇ ਪਰਬਤੀ ਚੇਰੇ ਤੁਰਕਨਿ ਚਾਹੀ' ॥ ੨੫ ॥ ਦਯਾਸਿੰਘ ਕਰ ਜੋਰਿ ਉਚਾਰੀ 'ਆਜ ਤੁਰਕ ਪਤਿ ਰਾਜਾ। ਸਿੰਧੁ ਮੇਖਲਾ ਅਵਨੀ ਲੀਨਸਿ ਫਿਰੈ ਸੀਸ ਪਰ ਤਾਜਾ ॥ ੨੬ ॥ ਕਹੂੰ ਮਵਾਸ ਨ ਜਗ ਮਹਿਂ ਛੋਰਯੋ ਦੇਸ਼ ਬਿਦੇਸ਼ ਅਸ਼ੇਸ਼ੂ। ਹਾਲਾ ਭਰੈਂ ਤੁਰਕਪਤਿ ਆਗੈ ਅਵ-ਰੰਗ ਭਯੋ ਵਿਸ਼ੇਸ਼ੂ ॥੨੭॥ ਅਰਹਿ ਕੌਨ, ਹੇ ਪ੍ਰਭੁ ! ਇਨ ਸਨਮੁਖ ਉਦੈ ਅਸਤ ਤੁਰਕਾਨਾ। ਆਪ ਲਰਹੁ ਸਭਿ ਸਵਾ ਉਠਾਵਹੁ ਜਗ ਮਹਿਂ ਰਹਿ ਹਿੰਦੁਵਾਨਾ॥ ੨੮ ॥ ਰਾਜੇ ਕੁਛ ਰਜਪੂਤ ਰਹੇ ਜਗ, ਤਿਨ ਕੀ ਬਹੁ ਮਤਿ ਮਾਰੀ। ਦੇ ਕੰਨਯਾ ਤੁਰਕਨਿ ਕੋ ਜੀਵਤਿ ਧਿਕ ਤਿਨ ਕੀ ਸਰਦਾਰੀ ॥੨੯ ॥ ਉਦੈ ਅਸਤ ਕੀ ਲੀਨ ਜਮੀਯਤ[1] ਰੱਯਤ ਸਭਿ ਨਰ ਹੋਏ। ਤੁਮ ਪ੍ਰਭੁ ਲਰਹੁ ਕਿ ਮਾਰਹੁ ਤੁਰਕਨਿ ਅਪਰ ਨ ਜਗ ਮਹਿਂ ਕੋਏ' ॥ ੩੦ ॥ ਇੱਤ੍ਯਾਦਿਕ ਕਹਿ ਸੁਨਿ ਸ਼੍ਰੀ ਸਤਿਗੁਰ ਸੰਧ੍ਯਾ ਸਮੈਂ ਪਛਾਨਾ।ਉਠਿ ਕਰਿ ਚਲੇ ਬੰਦਨਾ ਠਾਨਹਿਂ ਸਿੰਘ ਜੋਰਿ ਜੁਗ ਪਾਨੰ ॥ ੩੧ ॥ ਨਿਜ ਨਿਜ ਮੁਰਚਨਿ ਮਹਿਂ ਸਵਧਾਨੀ ਦੁਹੁੰਦਿਸ਼ਿ ਮਹਿਂ ਤਕਰਾਈ। ਖਾਨ ਪਾਨ ਕਰਿ ਗਾਫੇ ਹੋਵਤਿ ਸੁਪਤੇ ਰਾਤਿ ਬਿਤਾਈ ॥੩੨ ॥ ਦਿਨਪ੍ਰਤਿ ਤੋਪ ਤੁਪਕ ਬਹੁ ਛੂਟਹਿਂ ਮੁਰਚਨਿ ਰਹੈ ਲਰਾਈ। ਇਕ ਦਿਸ਼ ਨਦੀ ਦੁਤਿਯ ਦਿਸ਼ ਗਿਰ ਗਨ ਸ਼ਬਦ ਹੋਤਿ ਸਮੁਦਾਈ ॥ ੩੩ ॥ ਜਿਤ ਦਿਸ਼ਿ ਪਰਹਿ ਜੰਗ ਨਰ ਦੀਰਘੁ ਤਿਤ ਦਿਸ਼ਿ ਸਿੰਘ ਸਿਧਾਵੈਂ। ਖੜਗ ਪ੍ਰਹਾਰਨ ਲਾਗ ਪਹੁੰਚ ਕਰਿ ਰਿਪੁ ਕੀ ਚਮੂੰ ਭਜਾਵੈਂ॥੩੪॥ਕਈ ਬਾਰ ਗਨ ਮਰਹਿਂ ਪਹਾਰੀ ਕਈ ਬਾਰ ਤੁਰਕਾਨਾ। ਜਿਤ ਦਿਸ਼ਿ ਪਰਹਿ ਜ਼ੋਰ ਬਲ ਦਲ ਕੋ ਘਾਲਹਿਂ ਬਡ ਘਮ-ਸਾਨਾ ॥ ੩੫ ॥ ਯਾਂਤੇ ਡਰਤਿ, ਨ ਕਰਤਿ ਲਰਾਈ ਦਬਕਹਿਂ ਮੁਰਚਨਿ ਮਾਂਹੀ। ਨਿਜ ਨਿਜ ਬਲ ਮਹਿਂ ਥਿਰ ਹੁਇ ਬੈਠਤਿ ਓਟ ਕਰਹਿਂ ਬਡ ਤਾਂਹੀ॥੩੬॥ਭੀਮਚੰਦ ਸੂਬਨਿ ਸੰਗ ਮਿਲਿ ਕਰਿ ਨਿਤਸੀਖ੍ਯਾ ਅਸਦੇਤਾ। 'ਗੁਰ ਢਿਗ ਤਸਕਰ ਗਨ ਬਟਪਾਰੇ ਤਿਨ ਤੇ ਰਹਹੁ ਸੁਚੇਤਾ ॥੩੭॥ ਮੱਦ੍ਰ ਦੇਸ਼ ਆਦਿਕ ਜੇ ਰਾਠਹਿ[2] ਬੀਨ ਬੀਨ ਕਰਿ ਰਾਖੇ। ਨਿਸ ਮਹਿਂ ਅਧਿਕ

[1]ਬਹੁਤੇ ਆਦਮੀ ਭਾਵ ਫੌਜ। [2]ਨਾ ਹਾਰਨ ਵਾਲੇ ਸੂਰਮੇ।

ਬਲੀ ਸੇ ਹੋਵਤਿ ਮਹਾਂ ਤਿਮਰ ਅਭਿਲਾਖੇ[1] ॥ ੩੮ ॥ ਅਸ ਨਹਿਂ ਹੋਇ ਨਿਕਸ ਕਰਿ ਨਿਸ ਮਹਿਂ ਪਰਹਿਂ ਮੋਰਚੇ ਮਾਂਹੀ।ਕ਼ਤਲ ਕਰਹਿਂਗੇ, ਔਚਕ ਧਾਵਹਿਂ, ਕੁਛ ਬਸ ਚਾਲਹਿ ਨਾਂਹੀ ॥੩੯॥ ਬਹੁਤੇ ਅਹੈਂ ਲੋਹਗੜ੍ਹ ਮਹਿਂ ਸੋ ਰਾਖਹੁ ਬਹੁ ਤਕਰਾਈ।ਫੇਰਾ ਆਪ ਕਰਹੁ ਤਿਸ ਦਿਸ਼ ਮਹਿਂ ਭਜਿ ਸਿਪਾਹ ਸਮੁਦਾਈ'॥੪੦॥ਇੱਤਜਾਦਿਕ ਸੁਨ ਜ਼ੋਰਦਸਤ ਜ਼ੌ ਕਈਬਾਰ ਕਰਿਛੇਰੇ।ਸੱ-ਯਦ ਸ਼ੇਖ ਘਨੇ ਤਹਿਂ ਤਜਾਗੇ ਕਰਿ ਸਵਧਾਨ ਬਡੇਰੇ॥੪੧॥ਜਮਾਦਾਰ ਭਾਰੀ ਤਹਿਂਛੋਰਾ ਨਾਮ ਸ਼ਰਫਲੀ[2]ਜਾਂਹੀ।'ਸੁਪਤਹੁ ਨਹਿਂ ਨਿਸਮਹਿਂ ਬਨਗ਼ਾਫਲ ਸ਼ਸਤ੍ਰ ਰਾਖਿਕਰ ਮਾਂਹੀ॥੪੨॥ਸਵਾਧਾਨ ਦੇਖਤਿ ਉਤਰਹੀਏ ਦ੍ਰਿਗ ਉਘਾਰ ਕਰਿ ਨੀਕੇ।ਨਹਿਂਆਲਸ ਕਿਸ ਰੀਤਿ ਕਰਹੁ ਤੁਮ ਗਢ ਹੁਇ ਗਯੌਨ ਜੀ-ਕੇ[3]'॥੪੩॥ਸੁਨਤਿ ਸ਼ਰਫਲੀ ਬਾਕ ਬਖਾਨਾ 'ਕਜਾ ਨਬਾਬ ਇਮ ਭਾਖਜੈ। ਹਜ਼ਰਤ ਕੋ ਇਕਬਾਲ[4] ਬਡੇਰਾ ਬਿਜੈ ਕਰਨ ਅਭਿਲਾਖਜੈ॥੪੪॥ ਕਿਸ ਕੋ ਪ੍ਰਾਨ ਨ ਪਜਾਰੇ ਹੋਵਹਿਂ ਜੋਹਮਰੇ ਪਰ ਆਵੈ।ਕੇਤਿਕ ਗਢ ਮਹਿਂ ਨਰਭਟ* ਠਹਿਰੇ ਨਿਕਸ ਜੁ ਮਾਰ ਮਚਾਵੈਂ ॥੪੫ ॥ ਕਈ ਹਜ਼ਾਰ ਸਿਪਾਹ ਬਿਲੋਕਹੁ ਰਿਪੁ ਕੋ ਤ੍ਰਾਸ ਕਰੈਤੀ।ਨੀਠ ਨੀਠ ਸਿਖ ਥਿਰੇ ਦੁਰਗ ਮਹਿਂ ਵਹਿਰ ਮ੍ਰਿਤੁ ਦਿਖਰੈਤੀ ॥੪੬॥ਹੁਕਮ ਕਰੋ ਤੌ ਹੇਲਾ ਘਾਲਹਿਂ ਤੋਰਹਿਂ ਗਢ ਦਰਵਾਜਾ। ਕਹਿ ਕਰਿ ਕਹਾਂ ਤ੍ਰਾਸ ਦਿਖਰਾਵੈ ਹਮ ਹੈਂ ਸੁਭਟ ਸਮਾਜਾ' ॥੪੭॥ ਇਮ ਤਕਰਾਈ ਕਰਤਿ ਮੋਰਚਨਿ ਸੂਬੇ ਫਿਰ ਦਿਸ਼ਿ ਚਾਰੋਂ। 'ਨਿਕਟ ਨ ਢੁਕਹੁ ਥਿਰੇ ਰਹਹੁ ਬਲ ਘੇਰਾ ਪੂਰਿ ਕੋ ਡਾਰੋ ॥੪੮॥ ਲਰਿਬੇ ਮਹਿਂ ਸਮਤਾ ਨਹਿਂ ਬਨਿ ਹੈ ਮਰਹਿਂ ਹਜ਼ਾਰੋਂ ਜੋਧਾ। ਮਾਰ ਕੂਟ ਪੁਨ ਪ੍ਰਵਿਸ਼ਹਿਂ ਅੰਤਰ ਚਲਹਿ ਨ ਬਸ ਕਿਧ ਕ੍ਰੋਧਾ॥੪੯॥ਅੰਨ ਆਦਿ ਵਸਤੂ ਥੁਰ ਜੈ ਹੈ ਤਉ ਗੁਰ ਵਹਿਰ ਨਿਕਾਸਹਿਂ। ਜੇ ਕਰਿ ਲਰਤਿ ਰਹੈਂ ਸਿੰਘਨਿ ਸਨ ਲਾਖਹੁੰ ਸੁਭਟ ਬਿਨਾ-ਸਹਿਂ॥੫੦॥ਤਊ ਨ ਸਰ ਹੋਵਹਿ[5] ਰਣ ਮੰਡਹਿਂ ਅਪਰ ਉਪਾਵ ਨ ਕੋਈ'। ਸਗਰੇ ਗਿਰਪਤਿ ਤੁਰਕ ਪ੍ਰਧਾਨਾ ਇਹ ਮਸਲਤ ਦ੍ਰਿਢ ਹੋਈ ॥ ੫੧ ॥ ਲਰਿਬੇ ਤੇ ਸਭਿ ਅੰਗ ਬਚਾਵਹਿਂ ਮਾਨਿ ਮਰਨ ਕੋ ਤ੍ਰਾਸਾ।ਘੇਰਾ ਪਾਇ ਥਿਰੇ ਚਹੁੰ ਦਿਸ਼ਿ ਮਹਿਂ ਚਿਰੰਕਾਲ ਜੈ ਆਸਾ[6] ॥੫੨॥ ਕੇਤਿਕ ਦਿਨ ਬੀਤੇ ਇਸ ਭਾਂਤੀ ਪਰਜੋ ਚੁਗਿਰਦੇ ਘੇਰਾ।ਸਿੰਘਨ ਕੇ ਉਤਸਾਹ ਵਧੈ ਨਿਤ ਰਿਪੁ ਸਨ

[1]ਰਾਤ ਵੇਲੇ ( ਕੰਮ ਕਰਨ ਨੂੰ ) ਬੜੇ ਬਲੀ ਹੁੰਦੇ ਹਨ ਤੇ ਉਹ ਬੜਾ ਹਨੇਰਾ ਚਾਹੁੰਦੇ ਹਨ। [2]ਸ਼ਰਫ਼ਅਲੀ। [3]ਮੋਰਚਾ ਕਿਲੇ ਦੇ ਨੇੜੇ ਹੀ ਆ ਗਿਆ ਹੈ। [4]ਪ੍ਰਤਾਪ। [5](ਕਿਲ੍ਹਾ) ਸਰ ਨਹੀਂ ਹੋਊ(ਅ) ਜਿੱਤ ਨਹੀਂ ਹੋਊ। [6]ਭਾਵ ਜੈ ਦੀ ਆਸ਼ਾ ਧਾਰਕੇ ਕਿ ਚਿਰਾਕੀ ਹੋਵੇਗੀ। *ਪਾ:—ਭਟ।

ਲਰਿਬੇ ਕੇਰਾ ॥੫੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥ ੧੫ ॥

੧੬. [ਸਿੰਘਾਂ ਦਾ ਰਾਤੀਂ ਹੱਲਾ]।

॥ ਦੋਹਰਾ ॥ ਹੁਤੋ ਦੂਰ ਕੁਛ ਲੋਹਗੜ ਆਨੰਦ ਪੁਰਿ ਤੇ ਸੋਇ। ਢੁਕੇ ਮੋਰਚੇ ਨਿਕਟ ਤਿਹਿ ਦਿਨ ਪ੍ਰਤਿ ਗ਼ਾਫਲ ਹੋਇ॥੧॥ਲਲਿਤਪਦ ਛੰਦ॥ ਇਕ ਦਿਨ ਨਿਸਾ ਭਈ ਅੰਧਿਆਰੀ ਸ਼ੇਰ ਸਿੰਘ ਬਚ ਭਾਖਾ। 'ਨਾਹਰ ਸਿੰਘ ਜੀ! ਸਵਾਧਾਨ ਬਨਿ ਸੁਨਿ ਮੇਰੀ ਅਭਿਲਾਖਾ ॥ ੨ ॥ ਸ੍ਰੀ ਅਨੰਦਪੁਰਿ ਤੇ ਕੁਛ ਅੰਤਰ, ਨੇਰ ਨਹੀਂ[1] ਲਖਿ ਸੋਊ। ਯਾਂ ਤੇ ਨਿਕਟ ਮੋਰਚੇ ਲਗਾਵਤਿ[2]ਮਨ ਵਧਾਇ ਸਭਿ ਕੋਊ ॥ ੩ ॥ ਅਗਮ ਪੁਰੇ ਅਰੁ ਹੋਲ ਗੜ੍ਹੀ ਮਹਿੰ ਅਪਰ ਕੇਸ ਗੜ ਸਾਰੇ। ਦੂਰ ਦੂਰ ਹੈਂ ਸਭਿ ਥਲ ਮੁਰਚੇ ਢੁਕੇ ਨਿਕਟ ਹਮਾਰੇ[3] ॥੪ ॥ ਅਬਿ ਨਿਸ ਮਹਾਂ ਅੰਧੇਰ ਗੁਬਾਰੀ ਦੁਰਜਨ ਗ਼ਾਫਲ ਭਾਰੇ। ਧਰੇ ਭਰੋਸਾ ਸੁਪਤ ਪਰੇ ਬਹੁ ਕੋ ਇਕ ਜਾਗਨ ਹਾਰੇ ॥ ੫ ॥ ਊਪਰ ਪਰਹੁ ਕ੍ਰਿਪਾਨਨਿ ਐਂਚਹੁ ਕਰਹੁ ਲਥੇਰ ਪਥੇਰਾ। ਏਕ ਵਾਰ ਕਰਿ ਕਰਹੁ ਕਿਨਾਰਾ ਪਰਿਹੈ ਰੌਰ ਘਨੇਰਾ ॥ ੬ ॥ ਨਹੀਂ ਪਛਾਨ ਪਰਸਪਰ ਹੋਵੈ ਕਟਹਿੰ ਪਰਸਪਰ ਸਾਰੇ। ਹੋਤਿ ਪ੍ਰਾਤਿ ਕੇ ਕਰਹਿੰ ਫਰਕ[4] ਫਿਰ ਨਿਕਟ ਨ ਆਇੰ ਹਮਾਰੇ' ॥ ੭ ॥ ਸੁਨਿ ਨਾਹਰ ਸਿੰਘ ਤਿਹ ਸਮੁਝਾਯਹੁ 'ਹੁਕਮ ਨ ਪ੍ਰਭੂ ਬਖਾਨਾ। ਨਿਤ ਪ੍ਰਤਿ ਕਹਤਿ–ਨ ਨਿਕਸਹੁ ਬਾਹਰ ਦੁਰਗ ਰਹਹੁ ਸਵਧਾਨਾ–॥੮॥ ਅਬਿ ਬੂਝਨ ਕੀ ਬਿਧਿ ਨਹਿੰ ਬਨਿ ਹੈ ਕ੍ਰਿਪਾਸਿੰਧੁ ਸੁਖ ਮਾਂਹੀ॥ਨਹੀਂ ਜਗਾਵਨ ਕੈਸੇ ਹੋਵਹਿ ਕੁਤੋ ਕਹਹਿੰ ਤੁਵ ਪਾਹੀ[5]' ॥੯॥ ਸ਼ੇਰ ਸਿੰਘ ਪੁਨ ਕਹਯੋ 'ਲਖਹੁ ਇਮ ਰਾਜਨੀਤ ਕੀ ਬਾਤੀ। ਸਮਾ ਪਾਇ ਰਿਪੁ ਤੇ ਨ ਚੁਕੈ ਕਿਮ ਨਿਸ਼ਚੈ ਕਰਹਿ ਸੁ ਘਾਤੀ॥੧੦॥ਤੁਰਕਨਿ ਕੋ ਮਾਰਨ ਮਤਿ ਗੁਰ ਕੋ ਇਹ ਬਿਧਿ ਤਿਨ ਅਨੁਸਾਰੇ। ਪ੍ਰਭੁ ਬੂਝਨਿ ਕੀ ਅਬਿ ਨਹਿੰ ਆਛੀ, ਸੁਨਿ ਹੈਂ ਸਕਲ ਸਕਾਰੇ[6]॥੧੧॥ਅਬਿ ਮੈਂ ਭਲੀ ਭਾਂਤਿ ਰਿਪੁ ਜੋਹੇ ਪਰੇ ਸੁਪਤ ਇਕ ਸਾਰਾ। ਬਹੁਰ ਘਾਤ ਇਹ ਹਾਥ ਨ ਆਵੈ ਕਰਹੁ ਸੰਘਾਰ ਸਥਾਰਾ ॥੧੨ ॥ ਛਕਿ ਅਫੀਮ ਮੈਂ ਬਾਹਰ ਗਮਨਯੋਂ ਆਵਤਿ ਜਾਤਿ ਨਿਹਾਰੇ। ਗ਼ਾਫਲ ਪਰੇ ਤ੍ਰਾਸ ਬਿਨ ਹ੍ਵੈ ਕੈ ਆਛੋ ਬਿਧਿ ਲਿਹੁ ਮਾਰੇ' ॥੧੩॥ ਸਨੇ ਸਨੇ ਸਭਿ ਸਿੰਘ

[1]ਨੇੜੇ ਨਹੀਂ ਹੈ (ਸਾਡਾ ਮੋਰਚਾ 'ਲੋਹ ਗੜ੍ਹ')। [2](ਵੈਰੀ) ਮੋਰਚੇ ਨੇੜੇ ਲਿਆ ਰਹੇ ਹਨ। [3](ਇਨ੍ਹਾਂ ਤੋਂ ਤਾਂ) ਸਭਨੀ ਥਾਈਂ (ਵੈਰੀਆਂ ਦੇ) ਮੋਰਚੇ ਦੂਰ ਦੂਰ ਹਨ (ਪਰ) ਸਾਡੇ (ਇਹ) ਨੇੜੇ ਆ ਢੁੱਕੇ ਹਨ। [4]ਭਾਵ ਪਰੇ ਹੋ ਜਾਣਗੇ (ਸਾਥੋਂ)। [5]ਭਾਵ ਤੈਨੂੰ ਕੀ (ਆਪਣੀ ਸਲਾਹ) ਦੱਸੀਏ। [6]ਸਵੇਰੇ ਸਾਰੀ (ਗਲ) ਸੁਣ ਹੀ ਲੈਣਗੇ।

ਜਗਾਇ ਸੁੱਖਾ ਪੀਵਨ ਕੀਨੋ। ਸੌਚ ਸ਼ਨਾਨ ਠਾਨਿ ਕਰਿ ਸਗਰੇ ਖੜਗ ਸਿਪਰ ਧਰਿ ਲੀਨੋ ॥ ੧੪ ॥ ਜਾਮ ਨਿਸਾ ਤੇ ਤਯਾਰੀ ਠਾਨਤਿ ਅਪਰ ਦੁ ਘਰੀ ਬਿਤਾਈ।ਖਟ ਘਟਿਕਾ ਜਬਿ ਰਹੀ ਰਾਤਿ ਲਖਿ ਸਿੰਘ ਤਯਾਰ ਸਮੁ-ਦਾਈ॥੧੫॥ਸਭਿ ਕੋ ਸਮੁਝਾਵਨ ਕਰਿ ਨੀਕੇ'ਇਕ ਇਕ ਖੜਗ ਪ੍ਰਹਾਰੇ। ਬਹੁਰ ਸ਼ੱਤ੍ਰ ਕੇ ਬੀਚ ਨ ਰਹੀਏ ਹੂਜੈ ਤੁਰਤ ਕਿਨਾਰੇ' ॥੧੬॥ ਪੌਰ ਲੋਹ-ਗੜ੍ਹਕੋ ਤਬਿ ਖੋਲਯੋ ਨਿਕਸੇ ਸਿੰਘ ਜੁਝਾਰੇ। ਖੜਗ ਸਿਪਰ ਦ੍ਵੈ ਕਰ ਮਹਿਂ ਲੀਨੇ ਅਛਿਨ ਅਛਿਨ[1] ਪਗ ਧਾਰੇ ॥੧੭ ॥ ਮੌਨ ਧਰੇ ਕੁਛ ਕਰੇ ਸ਼ਬਦ ਨਹਿਂ ਔਚਕ ਪਰੇ ਸੁ ਜਾਈ।ਮੁੰਡੀਆ ਨਗਨ ਤੁਰਕ ਕਟ ਡਾਰੇ[2] ਸਭਿਨਿ ਕ੍ਰਿਪਾਨ ਚਲਾਈ ॥੧੮॥ ਮਾਰਿ ਮਾਰਿ ਕਰਿ ਰੌਰ ਮਚਾਯਹੁ ਕੂਦਤਿ ਸਿੰਘ ਜੁਝਾਰੇ। ਨੀਂਦ ਮਾਂਹਿ ਤੇ ਪਲਕ ਨ ਖੁਲਤੀ ਮਾਰਿ ਖੜਗ ਕਟਿ ਡਾਰੇ ॥ ੧੯ ॥ ਆਧੀ ਘੜੀ ਕ੍ਰਿਪਾਨ ਬਹੀ ਬਹੁ ਰੁੰਡ ਮੁੰਡ ਗਨ ਹੋਏ। ਸ਼ਸਤ੍ਰ ਸੰਭਾਰ ਨ ਕਿਸਕੀ ਹੋਈ ਕਟਿ ਕਟਿ ਧਰਿ ਪਰ ਸੋਏ ॥੨੦॥ ਕਿਸਕੋ ਮੁੰਡ ਤੁੰਡ ਕਿਹ ਕਾਟਯੋ ਕਿਸਕੀ ਗ੍ਰੀਵਾ ਨਯਾਰੀ। ਕਿਹ ਸਿਕੰਧ, ਭੁਜ, ਹਾਥ ਕਟਯੋ ਕਿਹ, ਕਟ[3] ਕਿਸ ਪੇਟ ਪਿਛਾਰੀ ॥ ੨੧ ॥ ਜੰਘ ਕਟੀ, ਜਾਨੁ ਕਿਸ ਕਾਟਯੋ, ਕਿਸ ਕੇ ਚਰਨ ਬਿਦਾਰੇ। ਲੋਚਨ, ਕਰਨ ਕਟੇ ਬਿਲਲਾਵਤਿ ਇਕ ਬਾਰੀ ਇਮ ਮਾਰੇ ॥ ੨੨ ॥ ਭਯੋ ਸਥਾਰ ਖੇਤ ਮਹਿਂ ਤੁਰਕਨਿ ਜਿਮ ਕਾਸ਼ਟ ਕਟਿ ਡਾਰੇ। ਨਿਸਾ ਅੰਧੇਰ ਸ਼ੋਰ ਬਡ ਮਾਚਾ ਦਿਖਤਿ ਨ ਹਾਥ ਪਸਾਰੇ ॥ ੨੩ ॥ ਨਿਕਟ ਕਿ ਦੂਰ ਹੁਤੇ ਗਨ ਡੇਰੇ ਸਨਧ ਬੱਧ ਹੁਇ ਧਾਏ। ਸਿੰਘ ਕਿਨਾਰਾ ਕਰਿ ਤਤਛਿਨ ਮਹਿਂ ਦੁਰਗ ਬਿਖੈ ਸਭਿ ਆਏ ॥ ੨੪ ॥ ਚਲਨਿ ਲਗੀ ਗਨ ਤੁਪਕ ਮਿਲੇ ਪੁਨ ਕਛੂ ਪਛਾਨ ਨ ਹੋਈ। ਆਪਸ ਬਿਖੈ ਕਟਨ ਸਭਿ ਲਾਗੇ ਸੂਝ ਬੂਝ ਨਹਿਂ ਕੋਈ ॥੨੫॥ ਗੁਲਕਾਂ ਸੰਗ ਮਰੇ ਤਬਿ ਅਨਗਨ ਕਟੇ ਖੜਗ ਕੇ ਸੰਗਾ। ਇਤ ਉਤ ਲਖੈਂ ਸਿੰਘ ਇਹ ਆਵਤਿ ਕਰਤਿ ਆਪ ਮਹਿਂ ਜੰਗਾ[4]॥੨੬॥ ਰਸਾਵਲ ਛੰਦ॥ਪਿਤਾ ਪੂਤ ਮਾਰਾ। ਕਿ ਭ੍ਰਾਤੈ ਪ੍ਰਹਾਰਾ।ਕਰਾਚੋਲ ਚਾਲੇ।ਨ ਜਾਂਹੀ ਸੰਭਾਲੇ ॥ ੨੭ ॥ ਕਿਸੂ ਨਾਂਹਿ ਪੂਛੈ।ਸੁਧੀ ਤੇ ਸੂ ਛੂਛੈ[5]। ਕਰੈਂ ਓਜ ਧਾਵੈਂ। ਪ੍ਰਹਾਰੈ ਚਲਾਵੈਂ ॥ ੨੮ ॥ ਕਟੈਂ ਆਪ ਮਾਂਹੀ। ਦਿਖੈ ਕੋਇ ਨਾਂਹੀ। ਪਛਾਨੈਂ ਨ ਆਨਾ। ਪ੍ਰਹਾਰੈਂ ਕ੍ਰਿਪਾਨਾਂ

[1]ਹੌਲੀ ਹੌਲੀ।(ਅ) ਅਛਿੰਨ=ਲਗਾਤਾਰ। [2]ਨੰਗੀਆਂ ਸਿਰੀਆਂ ਕੱਟ ਸੁੱਟੀਆਂ। [3]ਲਕ। [4]ਇਧਰ ਉਧਰ ਜਾਣਦੇ ਹਨ ਕਿ ਸਿੰਘ ਔਂਦੇ ਹਨ ਪਰ ਕਰਦੇ ਹਨ ਆਪੋ ਵਿਚ ਜੰਗ। [5]ਬੇਖਬਰੇ।

॥੨੯॥ ਭਿਸੀ ਮੋਰਚਾ ਮੈਂ। ਸੰਘਾਰੇ ਤਮਾਮੈ। ਬਹ੍ਯੋ ਸ਼ੋਣ ਜਾਈ। ਥਿਰਾ
ਲੋਥ ਛਾਈ[1] ॥ ੩੦॥ ਸੁਨ੍ਯੋ ਰੌਰ ਸੂਬੇ। ਮਹਾਂ ਚਿੰਤ ਡੂਬੇ। ਕਟ੍ਯੋ ਮੋਰਚਾ
ਕੋ। ਸੁਨ੍ਯੋ ਸ਼ੋਰ ਤਾਂਕੋ ॥ ੩੧ ॥ 'ਬਡੋ ਗ਼ਜ਼ਬ ਹੋਵਾ। ਨਹੀਂ ਮੂਢ ਜੋਵਾ।
ਬਨੈ ਕੋ ਉਪਾਵਾ? ਅੰਧੇਰਾ ਸੁ ਛਾਵਾ ॥ ੩੨ ॥ ਨਹੀਂ ਰਾਤਿ ਜਾਗੇ। ਤਬੈ
ਦਾਵ ਲਾਗੇ। ਪਰੇ ਸਿੰਘ ਜਾਈ। ਲਖੇ ਜਾਹੁ ਭਾਈ[2]' ॥ ੩੩ ॥ ਦੋਹਰਾ ॥
ਇਸ ਪ੍ਰਕਾਰ ਕਹਿ ਮੋਰਚਾ ਫਤੇ ਖਾਲਸਾ ਪਾਇ। ਤੁਰਕ ਮੂਢ ਮਤਿ ਹੋਇ
ਕਰਿ ਨਾਸ਼ ਭਏ ਦੁਖ ਪਾਇ ॥ ੩੪ ॥ ਚੌਪਈ ॥ ਕੰਚਨ ਕੋ ਮੰਦਰ ਬਡ
ਸੁੰਦਰ। ਹੀਰਾ ਮੁਕਤਾ ਲਾਗੇ ਅੰਦਰ। ਨੀਕੇ ਕਾਰੀਗਰਨਿ ਸੁਧਾਰੀ।
ਤਰੁ ਕੀ ਪੰਕਤਿ ਬੇਲ ਬਿਥਾਰੀ॥੩੫॥ ਬਹੁਤ ਬਡੂਰਜ ਮਨਿ ਦਮਕਾਈ[3]।
ਅਸ ਘਰ ਸਭਿ ਰੁਤ ਮਹਿਂ ਸੁਖਦਾਈ। ਸਤਿਗੁਰ ਤਿਸ ਕੇ ਬੀਚ ਬਿਰਾਜੇ।
ਰੁਚਿਰ ਪ੍ਰਯੰਕ ਤਰੇ ਛਬਿ ਛਾਜੇ ॥ ੩੬ ॥ ਰਚੇ ਪੁਰਟ[4] ਕੇ ਪਾਵੇ ਚਾਰੂ।
ਸਬਜ਼ ਮਨੀ ਖਚਿ ਕੀ ਗੁਲਜ਼ਾਰੂ[5]। ਮੂੰਗਾ ਅਧਿਕ ਜਾਂਹਿ ਕੇ ਜਰ੍ਯੋ।
ਕਿਸੀ ਦੇਸ਼ ਕੋ ਸੁੰਦਰ ਘਰ੍ਯੋ ॥ ੩੭ ॥ ਰੁਚਿਰ ਮਖ਼ਮਲੀ ਛਾਦਿ ਬਿਛੌਨਾ।
ਸੇਜ ਬੰਦ ਸੁੰਦਰ ਦੁਤਿ ਭੌਨਾ। ਗੁੰਫੇ ਜ਼ਰੀਦਾਰ ਲਟਕੰਤੇ। ਤਿਸ ਪਰ ਪ੍ਰਭੂ
ਬਿਸ੍ਰਾਮ ਕਰੰਤੇ ॥ ੩੮ ॥ ਰੌਰਾ ਸੁਨਿ ਕਰਿ ਨਿੰਦ੍ਰਾ ਤ੍ਯਾਗੀ। ਚੌਂਕੀਦਾਰ
ਹੁਕਾਰਸਿ ਆਗੀ। ਤਿਸ ਕੋ ਕਹ੍ਯੋ 'ਪਠਹੁ ਨਰ ਕੋਈ। ਕਹਾਂ ਜੰਗ ਮਾਚ੍ਯੋ
ਲਿਹੁ ਜੋਈ? ॥ ੩੯ ॥ ਤਹਿਂ ਕੋ ਸਿੰਘ ਲ੍ਯਾਉ ਮਮ ਤੀਰ। ਸਰਬ ਬਾਤ
ਜੋ ਕਹੈ ਸਧੀਰ'। ਸੁਨਿ ਬਾਹਰ ਤੇ ਸਿੰਘ ਪਠਾਯੋ। ਦੌਰ੍ਯੋ ਤੁਰਤ ਲੋਹਗੜ੍ਹ
ਆਯੋ ॥ ੪੦ ॥ ਸ਼ੇਰ ਸਿੰਘ ਨਾਹਰ ਸਿੰਘ ਮਿਲ੍ਯੋ। 'ਗੁਰੂ ਪਠਾਯੋ ਮੈਂ ਇਤ
ਮਿਲ੍ਯੋਂ[6]।-ਕਿਮ ਰੌਰਾ ਮਾਚ੍ਯੋ ਤੁਮ ਓਰੀ-। ਸੁਧਿ ਲੈਬੇ ਹਿਤ ਆਯੋ ਦੌਰੀ
॥੪੧॥ ਅਪਨੇ ਸਿੰਘ ਸੰਗ ਕਰਿ ਦੀਜੈ। ਪਠਹੁ ਤੁਰਤ ਨਹਿਂ ਬਿਲਮ ਲਗੀ-
ਜੈ'। ਸੁਨਿ ਗੁਨ ਨਾਮ ਬਤਾਇ ਬ੍ਰਿਤੰਤਾ। '-ਫਤੇ ਲਈ-ਕਹੀਏ ਭਗਵੰਤਾ'
॥ ੪੨ ॥ ਸੰਗ ਜਵਾਹਰ ਸਿੰਘ ਪਠਾਯੋ। ਤਤਛਿਨ ਚਲ੍ਯੋ ਗੁਰੂ ਢਿਗ
ਆਯੋ। ਬੈਠੇ ਪ੍ਰਭੁ ਬੂਝ੍ਯੋ ਤਿਸ ਤਾਂਈ। 'ਕਸ ਰੌਰਾ ਮਾਚ੍ਯੋ ਸਮੁਦਾਈ?'
॥੪੩॥ ਕਹ੍ਯੋ ਜਵਾਹਰ ਸਿੰਘ ਕਰ ਜੋਰਿ। 'ਪ੍ਰਭੁ ਜੀ ਭਯੋ ਮੋਰਚੇ ਸ਼ੋਰ? ਸ਼ੇਰ

---

[1]ਧਰਤੀ ਤੇ ਲੋਥਾਂ ਭਰ ਗਈਆਂ। [2]ਜਾਕੇ ਦੇਖੋ ਭਾਈ!। (ਅ) ਲਖੇ ਜਾਹਿਂ=ਪ੍ਰਤੀਤ ਹੁੰਦੇ ਹਨ। [3]ਲਸਨੀਆਂ ਨਾਮੇ ਮਣੀ ਚਮਕਦੀ ਹੈ [ਸੰਸ:, ਵੈਦੂਰਯ]। [4]ਸੋਨੇ ਦੇ [ਸੰਸ:, ਪੁਰਟ]। [5]ਪੰਨੇ ਦੀ ਗੁਲਜ਼ਾਰ ਵਿਚ ਜੜਤ ਕੀਤੀ ਹੋਈ। [6]ਆਕੇ ਮਿਲਿਆ ਹਾਂ।

ਸਿੰਘ ਨਾਹਰ ਸਿੰਘ ਦੋਈ । ਮੰਤ੍ਰ ਕੀਨ ਮੁਰਚਾ ਢਿਗ ਹੋਈ[1] ॥ ੪੪ ॥ ਸਗਰੇ ਸੁਪਤੇ ਤੁਰਕ ਨਿਹਾਰੇ।ਤੁਮਰੀ ਦਿਸ਼ਿ ਤੇ ਡਰ ਉਰ ਧਾਰੇ।ਸ਼ੇਰਸਿੰਘ ਤਬਿ ਕਹਯੋ ਸੁਨਾਈ । ਹਾਥ ਜੋਰਿ ਹਮ ਲੇਂ ਬਖ਼ਸ਼ਾਈ ॥ ੪੫ ॥ ਨਿਸ ਅੰਧਯਾਰੀ ਪਿਖਿ ਕਰਿ ਪਰੇ।ਚਰਮ ਧਰੇ[2]ਖਗ ਨੰਗੇ ਕਰੇ । ਕਟ੍ਹੀਆ ਕਰਤਿ ਭਏ ਤੁਰਕਾਨਾ ।–ਹਾਇ ਖ਼ੁਦਾਇ ਅਲਾਹਿ–ਬਖਾਨਾ ॥੪੬॥ ਆਧੀ ਘਰੀ ਕ੍ਰਿਪਾਨ ਬਜਾਏ । ਕੋ ਹਤਿ ਹੂੈ ਕੋ ਘਾਇ ਪਲਾਏ । ਤੁਪਕ ਤਮਾਚੇ ਖੜਗ ਨਿਖੰਗਾ । ਕਰਾਚੋਲ ਬਹੁ ਲੂਟ ਨਿਸੰਗਾ[3] ॥ ੪੭ ॥ ਜਬਹਿ ਮਤਾਬੀ ਜਰੇ ਮਸਾਲਾ । ਜਿਤ ਕਿਤ ਭਯੋ ਪ੍ਰਕਾਸ਼ ਬਿਸਾਲਾ । ਆਇ ਆਪਨੇ ਦੁਰਗ ਸਮਾਏ । ਕਿਸ ਕੋ ਲਗੀ ਨ ਤਾਤੀ ਬਾਏ ॥ ੪੮ ॥ ਤੁਰਤ ਫਤੇ ਕੋ ਦੁੰਦਭਿ ਬਾਜਾ।ਬਹੁ ਤੁਰਕਨਿ ਕੋ ਲੂਟਿ ਸਮਾਜਾ । ਆਪ ਸਹਾਇਕ ਹ੍ਵੈ ਕਰਿਵਾਯੋ । ਮਾਰਿ ਖ਼ਾਲਸਾ ਉਰ ਹਰਖਾਯੋ' ॥ ੪੯ ॥ ਇਤਨੇ ਮਹਿਂ ਹੋਈ ਭੁਨਸਾਰਾ । ਸੌਚ ਸ਼ਨਾਨ ਗੁਰੂ ਤਨ ਧਾਰਾ । ਦੋਨਹੁਂ ਜਥੇਦਾਰ ਬੁਲਵਾਏ । ਆਇ ਤਬਹਿ ਪਗ ਸੀਸ ਨਿਵਾਏ ॥ ੫੦ ॥ ਭਏ ਪ੍ਰਸੰਨ ਦੇਖਿ ਗੋਸਾਈਂ । 'ਸਾਧ ਸਾਧ' ਸਭਿਹੂਨਿ ਅਲਾਈ । 'ਇਸ ਬਿਧਿ ਹੀ ਮਾਰਨ ਰਿਪੁ ਬਨੈ । ਬਚੈ ਆਪ ਬਲ ਛਲ ਤੇ ਹਨੈ ॥ ੫੧ ॥ ਦੀਜੈ ਤੁਰਕਨ ਸਦਾ ਸਜ਼ਾਇ । ਰਾਜ ਤੇਜ ਇਨ ਦੇਹੁ ਖਪਾਇ । ਸਨੇ ਸਨੇ ਲਘੁਤਾ ਸਭਿ ਲਹੈਂ। ਨਹੀਂ ਨਗਾਰ-ਬੰਦ ਕੋ ਰਹੈ ॥੫੨॥ ਗਿਰਪਤਿ ਬਨਿ ਹੈਂ ਤਬੈ ਅਧੀਨਾ।ਰਹੈਂ ਖ਼ਾਲਸੇ ਆਗੈ ਦੀਨ' । ਇਮ ਕਹਿ ਕਰਿ ਬਰ ਸਤਿਗੁਰ ਪੂਰੇ । ਸਿਰੋਪਾਇ ਮੰਗਵਾਇਸਿ ਰੂਰੇ ॥ ੫੩ ॥ ਬਖਸ਼ੇ ਜਥੇਦਾਰ ਜੋ ਦੋਇ।ਸ਼ੇਰ ਸਿੰਘ ਨਾਹਰ ਸਿੰਘ ਸੋਇ । ਸਾਭ ਸਿੰਘਨਿ ਕੋ ਹੁਕਮ ਬਖਾਨਾ।ਪੁਰਹੁ ਕਾਮਨਾ ਮਨ ਕੀ ਨਾਨਾ ॥੫੪॥ ਸਭਿ ਪਰ ਖੁਸ਼ੀ ਕਰੀ ਹਰਖਾਇ । ਗਏ ਆਪ ਗੜ੍ਹ ਦੇਖਨਿ ਥਾਇਂ। ਸਰਬ ਪ੍ਰਕਾਰ ਕਰੀ ਤਕਰਾਈ । ਗੁਲਕਾਂ ਅਰੁ ਬਰੂਦ ਸਮੁਦਾਈ ॥ ੫੫ ॥ ਬਹੁਰ ਸਭਾ ਮਹਿਂ ਆਨਿ ਬਿਰਾਜੇ । ਜਿਨ ਦੇਖਤਿ ਅਘ ਜੈ ਹੈਂ ਭਾਜੇ । ਸੁੰਦਰ ਸੂਰਤ ਮੋਹਤਿ ਮਨ ਕੋ । ਸਾਬਤ ਸਿੱਖ ਰਹੇ, ਧੰਨ ਤਿਨ ਕੋ[4] ॥ ੫੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਮੋਰਚਾ ਕਤਲ ਕਰਨ' ਪ੍ਰਸੰਗ ਬਰਨਨੰ ਨਾਮ ਖੋੜਸ਼ਮੋ ਅੰਸੂ ॥ ੧੬ ॥

## ੧੭. [ਬਾਘਨ ਤੇ ਬਿੱਜਘੋਖ ਦੇ ਗੋਲੇ ਚਲਾਉਣੇ]।

ਦੋਹਰਾ ॥ ਸ਼ੇਰ ਸਿੰਘ ਜੋਧਾ ਮਹਾਂ ਨਾਹਰ ਸਿੰਘ ਤੇ ਆਦਿ । ਸਭਿਨਿ ਸਿੰਘ

[1]ਕਿ ਨੇੜੇ ਹੋ ਗਿਆ ਹੈ ( ਵੈਰੀ ਦਾ ) ਮੋਰਚਾ । [2]ਢਾਲਾਂ ਧਾਰਕੇ । [3]ਤਲਵਾਰਾਂ ਨਿਸ਼ੰਗ ਹੋਕੇ ਲੁੱਟੀਆਂ । [4]ਤਿਨ੍ਹਾਂ ਨੂੰ ਧੰਨ ਹੈ ।

ਮਨੁ ਕਾਮਨਾ ਦਈ ਕਰੇ ਅਹਿਲਾਦ[੧] ॥੧॥ ਲਲਿਤਪਦ ਛੰਦ॥ ਦੇਵਨਿ ਕੋ ਭੀ ਦੁਰਲਭ ਦੀਰਘ ਚਾਰ ਪਦਾਰਥ ਦੀਨੇ। ਅੰਤ ਸਮੇਂ ਦੈ ਅਪਨ ਸਮੀਪਾ[੨] ਮਹਾਂ ਕ੍ਰਿਤਾਰਥ ਕੀਨੇ॥੨॥ ਥਾਨ ਥਾਨ ਪ੍ਰਤਿ ਮੁਰਚਨਿ ਮਾਂਹੀ ਕਰੇ ਸਿੰਘ ਸਵਧਾਨਾ। 'ਹੋਨਿ ਸਮੀਪ ਨ ਦੀਜੈ ਦੁਰਜਨ ਸ਼ਸਤ੍ਰਨ ਤੇ ਕਰਿ ਹਾਨਾ' ॥ ੩ ॥ ਬਿਨਾਂ ਤ੍ਰਾਸ ਇਕ ਗੁਰ ਕੀ ਆਸਾ ਸਿੰਘ ਸੁਚੇਤ ਰਹੀਤੇ। ਦੁਸ਼ਟ ਸਮੀਪੀ ਹੋਨਿ ਨ ਪਾਵੈਂ ਲਾਖਹੁੰ ਗਿਰਦ ਭ੍ਰਮੰਤੇ ॥ ੪ ॥ ਉਤ ਸੂਬੇ ਦੋਨਹੁੰ ਮਿਲਿ ਬੈਠੇ ਭੀਮਚੰਦ ਢਿਗ ਆਯੋ। ਗਿਰਪਤਿ ਅਪਰ ਹੰਡੂਰੀ ਆਦਿਕ ਮਿਲੇ ਆਨਿ ਇਕ ਥਾਯੋ ॥ ੫ ॥ ਤੁਰਕ ਮੁਸਾਹਿਬ ਸਜਾਨੇ ਮੁਖਿ ਜੋ ਬੈਠੇ ਸਰਬ ਸਭਾ ਮੈਂ। ਸ਼ੋਕ ਪਰਾਜੈ ਤੇ ਚਿਤ ਉਪਜਯੋ ਤਜਿ ਉਤਸਾਹ ਤਮਾਮੈ ॥੬॥ ਭਾਜਿ ਬਚੇ ਜੇ ਮੁਰਚੇ ਮਹਿਂ ਤੇ ਸੋ ਤਤਕਾਲ ਬੁਲਾਏ। ਕਰਨ ਲਗੇ ਦਰਿਯਾਫਤ ਤਿਨ ਕੀ 'ਕਿਸ ਬਿਧਿ ਦੁਸ਼ਮਨ ਆਏ?॥੭॥ਕਿਮ ਆਲਸ ਬਹੁ ਕਰੇ ਦਬਾਵਨਿ ਗ਼ਾਫਲ ਹ੍ਵੈ ਕਰਿ ਸੋਏ। ਭਈ ਪਰਾਜੈ ਸੁਬਕੀ ਹਮ ਕੋ ਜਹਿਂ ਕਹਿਂ ਸੁਨਿ ਸਭਿ ਕੋਏ[੩]" ॥੮॥ ਕਹਤਿ ਭਏ ਸਭਿ 'ਸੁਨਿ ਨਵਾਬ ਜੀ! ਰਖੀ ਘਨੀ ਤਕਰਾਈ। ਜਾਨਿ ਫਜਰ ਕੋ ਵਖਤ ਹੋਇ ਅਬਿ ਨਰ ਬਹੁਤੇ ਅਲਸਾਈ ॥੯॥ ਕਰਤਿ ਰੋਜ ਹੀ ਰਹੇ ਇਸੀ ਬਿਧਿ ਫਜਰ ਵਖਤ ਅਲਸਾਏ। ਦਿਨ ਮਹਿਂ ਲਰਿ ਹੈਂ ਇਹ ਬਿਸਾਸ ਧਰਿ ਜਾਗਤਿ ਕਿਤਿਕ ਰਹਾਏ ॥ ੧੦ ॥ ਇਤਨੇ ਮਹਿਂ ਤਸਕਰ ਕੀ ਸਮਸਰ ਆਨਿ ਪਰੇ ਸਮੁਦਾਈ। ਪਗਿਯਾ ਕੀ ਨਹਿਂ ਸੁੱਧਿ ਸੰਭਾਰੀ ਆਯੁਧ ਕਹਾਂ ਉਠਾਈ ॥ ੧੧॥ ਸੁਪਤ ਕਟੇ, ਕੋ ਉਠਨ ਨ ਪਾਏ, ਕਿਨਹਿਂ ਨ ਬਸਤ੍ਰ ਸੰਭਾਰਾ। ਇਮ ਜ਼ੁਲਮੀਂ ਤਤਕਾਲ ਕਰਤਿ ਹੀ ਸਕਲ ਮੋਰਚਾ ਮਾਰਾ॥੧੨॥ ਯਾ ਖ਼ੁਦਾਇ ਹਮ ਜਾਨਤਿ ਕਜਾ ਬੇ ਦਗ਼ਾ ਕਰਹਿਂ ਸੰਘਾਰੈਂ। ਏਕ ਘਰੀ ਦਰਮਯਾਨ ਪਰੀ ਨਹਿਂ[੪], ਇਮ ਏ ਗਜ਼ਬ ਗੁਜ਼ਾਰੈਂ॥੧੩॥ਸੂਤੇ ਜਾਗਤਿ ਨਹੀਂ ਬਰਾਬਰ[੫] ਔਚਕ ਖੜਗ ਪ੍ਰਹਾਰੈਂ। ਪੁਨ ਆਪਸ ਮਹਿਂ ਭਿੜੇ ਭੂਲ ਭਟ ਭੂਰ ਭਯਾਨਕ ਮਾਰੇ'॥੧੪॥ਜ਼ੋਰਦਸਤ ਅਰੁ ਖਾਨ ਵਜੀਦਾ ਸੂਬੇ ਡੂਬੇ ਲਾਜਾ। ਰਿਦੇ ਕ੍ਰੋਧ ਕਰਿ ਨੇਤ੍ਰ ਫੇਰਿ ਕਰਿ ਤਾੜਯੋ ਗਿਰਪਤਿ ਰਾਜਾ ॥ ੧੫ ॥ 'ਆਪ

[੧]ਸਾਰੇ ਸਿੰਘਾਂ ਦੀ ਮਨੋ ਕਾਮਨਾ ਦੇਕੇ ਸ੍ਰੀ ਗੁਰੂ ਜੀ ਨੇ ਖੁਸ਼ੀ ਕੀਤੀ। [੨]ਆਪਣੀ ਸਮੀਪਤਾ ਦੇਕੇ। [੩](ਤੁਸਾਡੀ ਹਾਰ ਹੋਈ, ਸਾਡੀ ਇਸ ਵਿਚ (ਸੁਬਕੀ=) ਛੁਟਿਆਈ ਹੋਈ, ਜਿਸ ਨੂੰ ਸਭ ਕੋਈ ਥਾਂ ਥਾਂ ਸੁਣੇਗਾ। [੪]ਸੋਣ ਵਿਚ ਇਕ ਘੜੀ (ਦੇਰ) ਨਹੀਂ ਪਈ। [੫]ਸੁੱਤੇ ਜਾਗਦਿਆਂ ਦੇ ਬਰੋਬਰ ਨਹੀਂ ਹੋ ਸਕਦੇ।

ਨਿਚਿੰਤ ਹੋਇ ਕਰਿ ਬੈਠੇ ਸ਼ਾਹ ਚਮੂੰ ਮਰਿਵਾਈ। ਕਈ ਹਜ਼ਾਰ ਮਰੀ ਬਹੁ ਨਿਬਰੀ ਅਪਕੀਰਤਿ ਜਗ ਛਾਈ ॥ ੧੬ ॥ ਕਹ੍ਯੋ ਸ਼ਾਹੁ ਸਨ ਜਬਿ ਤੁਮ ਪਹੁੰਚੇ-ਸਤਿਗੁਰ ਢਿਗ ਨਹਿਂ ਸੈਨਾ-।ਅਬਿ ਇਹਲਰਤਿ ਕੌਨ ਬਿਚਹੈਂ ਕੈ ਕਸੋਂ ਨ ਕਹਤਿ ਕੁਛ ਬੈਨਾ ?॥੧੭॥ ਹਜ਼ਰਤ ਸੁਨਹਿ ਮੁਹਿੰਮ ਮਹਾਂ ਇਮ ਲਰਿ ਕਰਿ ਲਸ਼ਕਰ ਗਾਰਾ[੧]।ਕ੍ਰੋਧ ਕਰਹਿ ਤਬਿ ਕੌਨ ਸਹਾਰੈ ਬਿਨਸੈ ਰਾਜ ਤੁਮਾਰਾ ॥੧੮॥ ਰਾਤਿ ਮੋਰਚਾ ਕਟ੍ਯੋ ਨਿਕਟ ਤੁਮ ਭਏ ਨ ਆਨਿ ਸਹਾਈ। ਨਹੀਂ ਭੇਤ ਅੰਤਰ ਤੇ*ਲੇ ਕਰਿ ਸੁਧ ਨਹਿਂ ਪ੍ਰਥਮ ਸੁਨਾਈ ॥੧੯॥ ਲਰਿਬੇ ਕੋ ਤੁਮ ਨਹਿਂ ਬਲ ਘਾਲਹੁ ਬੈਠ ਹੋਇ ਕਿਨਾਰੇ। ਹਮ ਅਬਿ ਕੂਚ ਕਰਹਿਂ ਚਢਿ ਜਾਵਹਿਂ ਪਾਛੇ ਤੁਮ ਕੋ ਮਾਰੇ' ॥੨੦॥ਭੀਮ ਚੰਦ ਅਰੁ ਭੂਪ ਚੰਦ ਜੁਗ ਹਾਥ ਬੰਦਿ ਕਰਿ ਬੋਲੇ।'ਕਿਮ ਨਬਾਬ ਜੀ ! ਦੋਸ਼ ਹਮਾਰੋ ਸੁਧ ਕੁਛ ਰਹੀ ਨ ਓਲੇ[੨]॥੨੧॥ਹਮ ਨਿਤ ਕਹਤਿ ਰਹਤਿ ਹਿਤ ਅਤਿਜੁਤਿ[੩] ਤਸਕਰ ਗਨ ਬਟਪਾਰਾ।ਕਰੇ ਬਟੋਰਨ ਠੌਰ ਠੌਰ ਤੇ ਗੁਰ ਕੋ ਭਟ ਦਲ ਭਾਰਾ ॥੨੨॥ਸਭਿ ਤੇ ਅੱਗੂ ਮੋਰਚਾ ਹੋਯ ਸਿਰਹੇ ਨ ਬਿਚ ਸਵਧਾਨੇ।ਕਰੀ ਸਿਆਨਪ ਕਿਨਹੂੰ ਨਾਂਹਿਨ ਪੁੰਜ ਪ੍ਰਾਨ ਕਿਯ ਹਾਨੇ ॥ ੨੩॥ ਲਰਿਬੇ ਤੇ ਸਰਬਰ ਨਹਿਂ ਹੋਵਹੁ ਲਾਖਹੁਂ ਚਮੂੰ ਖਪਾਵੈਂ।ਰਹਹੁ ਦੂਰ ਥਿਰ ਹ੍ਵੈ ਕਰਿ ਸਗਰੇ ਨਿਕਟ ਹੌਲ ਨਹਿਂ ਪਾਵੈਂ ॥ ੨੪ ॥ ਅੰਨ ਆਦਿ ਰੋਕਨਿ ਕਰਿ ਰਖੀਅਹਿ, ਆਛੀ ਬਾਤ ਇਸੀ ਮਹਿਂ। ਜਾਗ੍ਰਤਿ ਰਹੈਂ ਰਾਤਿ ਕੋ ਸਗਰੇ ਜੋ ਭਟ ਥਾਨ ਤਿਸੀ ਮਹਿਂ ॥੨੫॥ ਹਮ ਅਨੁਸਾਰਿ ਆਪਿ ਕੇ ਸਭਿ ਬਿਧਿ ਕਰਹਿਂ ਕਾਰ ਜਿਮ ਭਾਖਹੁ।ਲਰਨ ਮਰਨ ਜੀਤਨਿ ਅਰੁ ਹਾਰਨ ਦਿਸ਼ਿ ਖੁਦਾਇ ਅਭਿਲਾਖਹੁ'॥੨੬॥ਕਿਤਿਕ ਹਜ਼ਾਰ ਦਰਬ ਗਿਰਪਤਿ ਸਭਿ ਸੂਬਨਿ ਕੋ ਪੁਨ ਦੀਨਾ।ਜਬਿ ਕੁਛ ਰਿਸਹਿਂ ਇਸੀ ਬਿਧ ਤ੍ਰਾਸਹਿਂ ਕਈ ਬਾਰ ਧਨ ਲੀਨਾ ॥੨੭ ॥ ਚਢਿ ਸਗਰੇ ਪੁਨ ਗਏ ਬਿਲੋਕਨ ਪਰ੍ਯੋ ਮੋਰਚਾ ਛੂਛਾ। ਕਾਕ ਕੰਕ ਗਨ ਗੀਧ ਸ੍ਵਾਨ ਪਲ ਖਾਹਿਂ,ਦੇਖਿ ਤਬਿ ਪੂਛਾ ॥੨੮॥'ਜਬਿ ਪਹੁੰਚੇਂ ਤਬਿ†ਗੁਲਕਾ ਲਾਗੈ ਲੋਥ ਪਰੀ ਸਮੁਦਾਈ[੪]। ਦਫਨਾਵਨ ਕੀ ਬਿਧਿ ਨਹਿਂ ਬਨਤੀ, ਪਰੇ ਰਹੈਂ ਤਿਸ ਠਾਈਂ[੫]॥੨੯॥ਦੂਰ ਮੋਰਚਾ ਹਟਿ ਕਰਿ ਬਾਂਧਹੁ,ਨਿਤ ਰਹੀਅਹਿ ਸਵਧਾਨਾ।

[੧]ਗਾਲ ਦਿੱਤਾ। [੨](ਅਸੀਂ) ਓਹਲੇ ਸੀ । [੩]ਬਹੁਤੇ ਹਿਤ ਨਾਲ ਅਸੀਂ ਕਹਿੰਦੇ ਰਹਿੰਦੇ ਸਾਂ। [੪]ਜਦ (ਲੋਥਾਂ ਚੁੱਕਣ) ਪਹੁੰਚਾਂਗੇ (ਸਿੱਖਾਂ ਵੱਲੋਂ) ਗੋਲੀਆਂ ਲੱਗਣਗੀਆਂ ਤੇ ਲੋਥਾਂ ਬਹੁਤ ਸਾਰੀਆਂ ਹਨ। [੫]ਪਏ ਰਹਿਣ ਦਿਓ ਇਸੇ ਥਾਵੇਂ।

*ਪਾ:-ਕਿਸ ਨਰ ਤੇ। †ਪਾ:-ਤਬ ਪਹੁੰਚੇ ਅਬ।

ਗੁਰ ਤੇ ਫਤੇ ਨ ਕਬਹੂੰ ਲੀਨਸਿ ਕਈ ਬਾਰ ਰਨ ਠਾਨਾ[1]॥੩੦॥
ਇਮ ਸੁਚੇਤ ਕਰਿ ਸਭਿ ਥਲ ਫਿਰ ਕਰਿ ਜੁਗ ਸੂਬੇ ਅਰੁਰਾਜੇ।ਪੁਨ ਪਹੁੰਚੇ
ਨਿਜ ਸਿਵਰ ਬਿਖੈ ਖਲ ਨਹਿਂ ਕੁਛ ਦੁੰਦਭਿ ਬਾਜੇ ॥੩੧॥ ਪ੍ਰਥਮ
ਪਹਿਰ ਜੁਗ ਦਿਨ ਕੋ[1] ਬੀਤੇ ਢਰਯੋ ਦੁਪਹਿਰਾ ਹੇਰਾ। ਸਤਿਗੁਰ ਬਿਜੀਆ
ਛਬਿ ਅਨਾਇ ਕਰਿ ਤੁਰਨਿ ਆਨਤਿ ਚੇਰਾ[2]॥੩੨॥ਜਰੇ ਜਵਾਹਰ ਕੰਚਨ
ਸੰਪਟ ਲੇ ਅਫੀਮ ਕੋ ਆਏ। ਮਾਵੇ ਕੋ ਪ੍ਰਮਾਣ ਕਰਿ ਤੇਤਿਕ ਸ੍ਰੀ ਗੁਰ ਮੁਖ
ਮਹਿਂ ਪਾਏ* ॥ ੩੩ ॥ ਸੌਚ ਸ਼ਨਾਨ ਠਾਨਿ ਕਰਿ ਬੈਠੇ ਉਚੇਥਲ ਭਗਵੰਤਾ।
ਸਿੰਘ ਸੁਚੇਤਾ ਕਰਿ ਕਰਿ ਪਹੁੰਚੇ ਦਰਸਹਿਂ ਮੁਖ ਦੁਤਿਵੰਤਾ ॥ ੩੪॥
ਲਗਯੋ ਦਿਵਾਨ ਖਾਲਸੇ ਸ਼ੋਭਤਿ ਜਿਮ ਜਾਦਵ ਸਮੁਦਾਯਾ। ਰੂਪ ਗੁਬਿੰਦ
ਗੁਬਿੰਦ ਸਿੰਘ ਜੀ ਸ਼ਸਤ੍ਰਨਿ ਸਹਿਤ ਸੁਹਾਯਾ ॥੩੫॥ ਕਿਧੌਂ ਕੁਬੇਰ ਥਿਰਯੋ
ਬਿਚ ਜੱਛਨ ਜ਼ੇਵਰ ਜੋਤਿ ਸੁਹਾਵੈ। ਦੇਵਨ ਗਨ ਮਹਿਂ ਕਿਧੌਂ ਇੰਦ੍ਰ ਹੈ
ਮੁਦਤਿ ਮਹਾਂ ਦੁਤਿ ਪਾਵੈ ॥੩੬॥ ਕੈ ਮੁਨਿ ਗਨ ਮਹਿਂ ਰਾਮਚੰਦ੍ਰ ਜੀ ਥਿਰੇ
ਸ਼ੁਭਤਿ ਸੁਖਦਾਈ। ਤੁੰਗ ਸਥਲ ਪਰ ਸ੍ਰੀ ਪ੍ਰਭੁ ਥਿਰ ਤਬਿ ਚਹੁੰਦਿਸ਼ਿ
ਦ੍ਰਿਸ਼ਟਿ ਲਗਾਈ ॥ ੩੭ ॥ਪਰੇ ਜਹਾਂ ਕਹਿਂ ਦੀਰਘ ਡੇਰੇ ਤੰਬੂ ਗਨ ਸ਼ਮਿ-
ਯਾਨੇ। ਛੁੰਡੇ ਥਾਨ ਥਾਨ ਪਰ ਝੂਲਤਿ ਬਹੁਤ ਬਰਨ ਕੇ ਬਾਨੇ[3] ॥ ੩੮ ॥
ਸਿਵਰ ਪਿਖਯੋ ਪੁਨ ਸੂਬਨਿ ਕੇਰਾ ਤੰਬੂ ਲਗਯੋ ਬਨਾਤੀ। ਤਾਨਯੋ ਸ਼ਮਿ-
ਯਾਨਾ ਬਹੁ ਦੀਰਘ ਮਖ਼ਮਲ ਕੋ ਬਹੁ ਭਾਂਤੀ ॥੩੯॥ ਥਿਰੇ ਲੋਕ ਬਹੁ ਖਰੇ
ਹਜ਼ਾਰਹੁੰ ਸ਼ਸਤ੍ਰਨਿ ਜੁਤਿਸਵਧਾਨਾ।ਤਿਹ ਬਿਲੋਕਿ ਮੁਸਕਾਇ ਕਹਯੋ ਪ੍ਰਭੁ
'ਇਹ ਸਨਮੁਖ ਡਰ ਹਾਨਾ[4]'॥੪੦॥ਉਦੈ ਸਿੰਘ ਕਰਜੋਰਿ ਉਚਾਰੀ,ਜਬਹਿ
ਪ੍ਰਹਾਰੇ ਬਾਨਾ[5] । ਤਬਿ ਡਰਿ ਕਰਿ ਥਿਰ ਦੂਰ ਰਹਤਿ ਭਾ ਬਹੁ ਦਿਨ
ਬਿਤੇ, ਸੁਹਾਨਾ[6]†॥੪੧॥ ਪ੍ਰਥਮ ਰੀਤਿ ਹੀ ਬੈਠਨਲਾਗੇ–ਕਹਾਂ ਤੀਰ ਨਿਤ

[1]ਪਹਿਲੇ ਦੋ ਪਹਿਰ ਦਿਨ ਦੇ। [2]ਦਾਸ ਨੇ। [3]ਰੰਗ ਰੰਗ ਦੇ ਬਣੇ ਹੋਏ। (ਅ) ਬਹੁਤ ਰੰਗਾਂ ਦੇ ਲਿਬਾਸ। [4]ਇਹ (ਵੈਰੀ) ਸਾਹਮਣੇ ਹੀ ਡਰ ਨਾਸ਼ ਕਰਕੇ (ਬੈਠੇ) ਹਨ। [5]ਜਦੋਂ ਤੀਰ ਮਾਰੇ ਸਨ (ਆਪ ਨੇ)। [6]ਤਦੋਂ ਡਰਕੇ ਦੂਰ ਦੇਠਣ ਲਗ ਪਏ ਸਨ (ਇਸ ਗਲ ਨੂੰ) ਬਹੁਤ ਦਿਨ ਬੀਤ ਚੁਕੇ ਹਨ, (ਪਰ ਹੁਣ ਮੁੜ ਇਸ) ਸੁਹਣੇ ਥਾਂ ਉਤੇ......। *ਜਗਾ ਜਗਾ ਕਵਿ ਜੀ ਇਸ ਵਰਣਨ ਵਿਚ ਬੜਾ ਰਸ ਲੈਂਦੇ ਜਾਪਦੇ ਹਨ, ਇਸਦਾ ਉਧਾਰ ਪਿੱਛੇ ਦਸ ਆਏ ਹਾਂ। ਇਕ ਗਲ ਇਹ ਬੀ ਹੈ ਕਿ ਕਵਿ ਜੀ ਦੇ ਸਮੇਂ ਸਿੱਖ ਰਾਜ ਘਰਾਣਿਆਂ ਤੇ ਮੋਨਦਾਬ ਦਿਆਂ ਸਰਦਾਰੀ ਘਰਾਂ ਵਿਚ ਅਫੀਮ ਤੇ ਭੰਗ ਇਕ ਸਰਦਾਰੀ ਦਾ ਅੰਗ ਬਣ ਰਹੀਆਂ ਸਨ ਜਿਸਨੇ ਅਣਗਿਣਤ ਸਰਦਾਰੀਆਂ ਸਿਖਾਂ ਦੀਆਂ ਡੋਬੀਆਂ ਹਨ। †ਪਾ:–ਸੁਜਾਨਾ।

ਮਾਰੈ[1]–। ਅਪਨੋ ਆਪ ਦਿਖਾਵਨ ਕਰਤੇ ਤੁਰਕ–ਕਹਾਂ ਲਗਿ ਹਾਰੈ[2]–'
॥੪੨॥ ਸੁਨਿਕੈ ਸ਼੍ਰੀ ਪ੍ਰਭੁ ਹੁਕਮ ਕਰਯੋ ਤਬਿ 'ਜੁਗ ਤੋਪਨ ਕੋ ਲਯਾਵੈ।
ਇਸ ਥਲ ਊਚੇ ਪਰ ਥਿਰ ਕਰਿਕੈ ਤੋੜਾ ਡਾਰਿ ਚਲਾਵੈ' ॥ ੪੩ ॥ ਸੁਨਿ
ਆਇਸੁ ਕੋ ਸਿੰਘ ਤੁਰਤ ਹੀ ਗਏ ਤੋਪ ਜਹਿਂ ਠਾਂਢੀ।ਐਂਚਨ ਕਰਿ ਆਨੀ
ਛਿਤਛਿਨ ਮਹਿਂ ਚੌਂਪ ਰਿਦੇ ਮਹਿਂ*ਬਾਢੀ ॥ ੪੪ ॥ ਇਕ ਕੋ ਬਾਘਨ ਨਾਮ
ਧਰਯੋ ਪ੍ਰਭੁ ਇੱਜਘੋਖ ਕਹਿਂ ਦੂਜੀ†। ਕਰ ਦਿਵਾਨ ਆਗੇ ਥਿਰ ਦੋਨਹੁੰ
ਚੰਦਨ ਪੁਸ਼ਪਨਿ ਪੂਜੀ ॥ ੪੫ ॥ ਕਬਿੱਤ ॥ ਗੁਰੂ ਕੇ ਪ੍ਰਤਾਪ ਕੀ ਦੁਲਾਰਨ[3]
ਕਰਨ ਵਾਰੀ, ਕਿਧੌਂ ਗੁਰੂ ਮੂਰਤ ਕੀ ਰੱਛਾ ਰੂਪ ਧਾਰੀ ਹੈ[4]। ਕਿਧੌਂ ਬਿਜੈ
ਆਪਨੋ ਸਰੂਪ ਧਾਰਿ ਠਾਂਢੀ ਢਿਗ, ਕਿਧੌਂ ਰੂਪ ਕਾਲਕਾਕੋਦਾਸਨ ਉਧਾਰੀ
ਹੈ[5]। ਸਿੰਘਨਿ ਸਹਾਇ ਹੇਤੁ‡ਦੇਤਿ ਹੈ ਦਿਖਾਈ ਸੋਇ, ਕਿਧੌਂ ਮ੍ਰਿੱਤੁ
ਦੁਰਜਨ ਕੀ ਦਾਰੁਨ ਸੁਧਾਰੀ ਹੈ[6]।ਹਿੰਦੁ ਕੋ ਧਰਮ ਧਰਾ ਧਾਰਿਬੇ ਕੋ, ਧੀਰ
ਧਰਿ ਸ਼੍ਰੀ ਗੁਬਿੰਦ ਸਿੰਘ ਤੋਪ ਉਪਮਾਂ ਬਿਚਾਰੀ ਹੈ[7] ॥ ੪੬ ॥ ਗਾਢੇ ਗਢ
ਢਾਹਿਬੇ ਕੋ, ਦੀਹ ਦਲ ਦਾਹਿਬੇ ਕੋ, ਖਾਲਸਾ ਉਮਾਹਿਬੇ ਕੋ ਦੁਰਜਨ
ਬਿਹਾਲਕਾ[8]। ਤੁਰਕਨਿ ਕੋ ਤੇਜ ਤ੍ਰਿਨ ਸੰਚੈ ਸਮ[9] ਬਧਯੋ ਬਹੁ ਤਾਂਕੇ ਛਾਰ
ਕਰਿਬੇ ਕਹੁ ਮਾਨਹੁ ਜੋਤਿ ਜ੍ਵਾਲਕਾ। ਮੇਘਨ ਕੇ ਬੀਚ ਬਸੇ ਗਾਜਿ ਗਾਜਿ
ਗਾਜ ਜੋਇ ਦੂਜੋ ਦੇਹ ਧਾਰੇ ਜਨੁ ਆਈ ਖਲੁ ਘਾਲਕਾ[10]। ਦਾਸ ਪ੍ਰਤਿ-
ਪਾਲਿਕਾ, ਸੁ ਖਾਲਿਕ ਕੀ ਖਾਲਿਕਾ, ਸਰੂਪ ਮਨੋ ਕਾਲ ਕਾ,ਪ੍ਰਗਟ ਭਈ

[1](ਵੈਰੀ ਵਿਚਾਰਦੇ ਹਨ) ਕਿ (ਗੁਰੂ ਜੀ) ਕੇਹੜਾ ਤੇਜ ਰੋਜ ਤੀਰ ਮਾਰਦੇ ਹਨ। [2]ਤੁਰਕ
ਆਪਾ ਦਿਖਾਉਂਦੇ ਹਨ ਕਿ ਕਿੱਥੋਂ ਤਕ (ਸਿੱਖਾਂ ਤੋਂ) ਹਾਰੇ ਰਹੀਏ ਭਾਵ ਪਿੱਛੇ ਰਹੀਏ।
[3]ਲਾਡ ਖਿਡਾਉਣ ਵਾਲੀ। [4]ਗੁਰੂ ਮੂਰਤ ਦੀ ਰੱਖਯਾ ਨੇ ਹੀ ਰੂਪ ਧਾਰਿਆ ਹੈ। [5]ਦਾਸਾਂ
ਦੇ ਉਧਾਰਨ ਲਈ। [6]ਵੈਰੀਆਂ ਦੀ ਭਯਾਨਕ ਮੌਤ ਚੰਗੀ ਤਰ੍ਹਾਂ ਬਣਾਈ ਹੈ। [7]ਹਿੰਦ
ਦੇ ਧਰਮ ਨੂੰ ਧਰਤੀ ਤੇ ਰੱਖਣ ਲਈ ਧੀਰਜ ਧਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੋਪ ਦੀ
ਇਹ ਉਪਮਾਂ (ਮੈਂ) ਵਿਚਾਰੀ ਹੈ। [8]ਨਿਹਾਲ ਕਰਨ ਨੂੰ। [9]ਘਾਹ ਦੇ ਢੇਰ ਵਤ। [10]ਬਿਜਲੀ
ਜੋ ਗੱਜ ਗੱਜਕੇ ਬਦਲਾਂ ਵਿਚ ਵੱਸਦੀ ਹੈ (ਮਾਨੋ ਓਹੋ ਹੀ) ਦੂਜੀ ਦੇਹ (ਤੋਪ ਦੀ ਸ਼ਕਲ)
ਧਾਰਕੇ ਵੈਰੀਆਂ ਨੂੰ ਨਾਸ਼ ਕਰਨ ਹਿਤ ਆਈ ਹੈ। *ਪਾ:–ਹਤਨ ਹਿਤ।

†ਅਨੰਦਪੁਰ ਲੁਟ ਜਾਣ ਸਮੇਂ ਗੁਰੂ ਜੀ ਦੀਆਂ ਤੋਪਾਂ ਸਿਲਹਖਾਨਾ ਸਭ ਵੈਰੀ ਦਲ
ਦੇ ਹੱਥ ਪਿਆ। ਤੋਪਾਂ ਵੀ ਸਰਹਿੰਦ ਆਦਿ ਅੱਪੜੀਆਂ। ਲਾਹੌਰ ਦੋ ਛੋਟੀਆਂ ਤੋਪਾਂ ਅਜੈਬ-
ਘਰ ਵਿਚ ਪਈਆਂ ਹਨ। ਜੋ ਗੁਰੂ ਜੀ ਦੀਆਂ ਖਯਾਲ ਕਰਦੇ ਹਨ।ਬਾਘਨ ਤੇ ਇੱਜਘੋਖ ਦੇ ਕੱਦ
ਬਹੁਤ ਵਡੇਰੇ ਸਨ ਏਹ ਬਾਘਣ ਬਿਜਘੋਖ ਨਹੀਂ ਹਨ, ਕੋਈ ਹੋਰ ਛੋਟੀਆਂ ਤੋਪਾਂ ਹੋਸਨ।

‡ਪਾ:–ਆਦਿ।

ਕਾਲਕਾ[1]॥ ੪੭॥ਸੈਯਾ॥ ਸ਼੍ਰੀ ਮੁਖ ਤੇ ਤਬਿ ਲੇ ਕਰਿ ਆਇਸੁ ਡਾਰਿ ਬਰੂਦ ਕਸ੍ਯੋ ਤਬਿ ਗੋਰਾ।ਤੰਬੂ ਬਨਾਤੀ ਸੋਂ ਸੂਤ ਬੰਧਯੋ ਮੁਖ ਕੀਨ ਬਰੋਬਰ ਸ਼ੱਤ੍ਰੁਨਿ ਓਰਾ[2]।ਤਾਕ ਭਲੇ ਤਬਿ ਤਯਾਰ ਕਰੀ ਤਤਕਾਲ ਪਲੀਤੇ ਪੈ ਲਾਇਸਿ ਤੋਰਾ। ਗਾਜ ਗਿਰੀ ਜਨੁ ਦੀਹ ਅਵਾਜ ਤੇ[3] ਘੂਕ ਸਬੇਗ[4] ਰਿਪੂ ਸਿਰ ਫੋਰਾ ॥ ੪੮ ॥ ਬਾਘਨ ਛੋਰਿਕੈ ਤਯਾਰ ਕਰੀ, ਬਿਜਘੋਖ ਕੋ ਸ਼ੂੰਕ ਚਲ੍ਯੋ ਤਬਿ ਗੋਰਾ। ਸੂਬੇ ਕੋ ਝੰਡਾ ਖਰਾ ਅਵਿਲੋਕ ਕੈ ਤਾਕ ਕੈ ਮਾਰਤਿ ਭੇ ਤਿਸ ਓਰਾ। ਫੇਰ ਕਸੀ ਨਹਿਂ ਦੇਰ ਲਗੀ ਉਰ ਕੰਪ ਉਠੇ ਸੁਨਿਕੈ ਰਵਿਘੋਰਾ[5]। ਥੈਲੀ ਕੋ ਪਾਇ ਕੈ ਠੋਕਤਿ ਹੈਂ ਗਜ,ਦੇਤਿ ਪਲੀਤੇ ਮਹਿਂ ਤੂਰਨ ਤੋਰਾ[6]॥ ੪੯॥ ਦੋਹਰਾ ॥ ਤੰਬੂ ਕਲਸ ਉਡਾਇਕੈ ਝੰਡਾ ਦਿਯੋ ਗਿਰਾਇ। ਟੂਟ ਪਰ੍ਯੋ ਧਰ ਪਰ ਤਬੈ ਸ਼ੋਰ ਉਠ੍ਯੋ ਸਮੁਦਾਇ ॥੫੦॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਤੋਪ ਮਾਰਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋ ਅੰਸੂ ॥ ੧੭॥

੧੮. [ਘੇਰਾ ਜਾਰੀ। ਭਾਈ ਕਨ੍ਹੱਯਾ ਜੀ]।

ਦੋਹਰਾ॥ ਇਸ ਪ੍ਰਕਾਰ ਗੋਰੇ ਚਲੇ ਲਗੇ ਸੁ ਲਸ਼ਕਰ ਮਾਂਹਿ। ਝੰਡਾ ਟੂਟਿ ਜੁਗ ਖੰਡ ਭਾ ਤੰਬੂ ਥਿਰੇ ਸੁ ਨਾਂਹਿ॥੧॥ ਸੈਯਾ ॥ ਖਾਨ ਵਜੀਦ, ਲਹੌਰਪਤੀ ਜੁਗ ਦੇਖਿਕੈ ਗੋਰਨਿ ਕੀ ਅਸ ਮਾਰਾ। ਛੋਰਿ ਭਜੇ ਅਪਨੋ ਥਲ ਤਾਂਛਿਨ ਆਯੁਧ ਨਾ ਤਨ ਚੀਰ ਸੰਭਾਰਾ[7]। ਵਾਹਨ ਕੌਨ ਉਡੀਕ ਕਰੈ ਤਬਿ ਹੋਇ ਬਿਹਾਲ ਭਜੇ ਸਿਰਦਾਰਾ। ਬੀਚ ਥਿਰੇ ਦਲ ਆਪਨ ਕੇ ਨਹਿਂ, ਤੂਰਨ ਦੌਰਿਕੈ ਕੀਨ ਕਿਨਾਰਾ ॥ ੨ ॥ ਗੋਰਨ ਕੀ ਅਸ ਮਾਰ ਕਰੀ ਜੁਗ ਤੋਪ ਛੁਟੈਂ ਤਬਿ ਬਾਰੰਬਾਰਾ। ਮਾਰ ਦੀਏ ਤੁਰਕਾਨ ਮਹਾਂ ਭਟ ਕੀਨ ਬਿਚਾਰ ਨ ਹ੍ਵੈ ਉਪਚਾਰਾ। ਭਾਜਤਿ ਹੈਂ ਤਜਿ ਕੈ ਪਟ ਆਯੁਧ, ਤ੍ਰਾਸ ਭਯੋ ਤੁਰਕਾਨ ਮੈਂ ਭਾਰਾ। ਫੂਟਿ ਗਏ ਸਿਰ, ਟੂਟਿ ਗਏ ਪਗ, ਛੂਟਿ ਗਏ ਹੱਥਯਾਰ ਨ ਧਾਰਾ[8] ॥ ੩ ॥–[9]ਦੀਰਘ ਦੂਰ ਇਤੀ ਲਗਿ ਆਵਹਿ ਤੋਪ ਦਰਾਜ ਕਹਾਂ ਅਸ ਭਾਰੀ ? ਬ੍ਰਿੰਦ ਬਿਤੇ ਦਿਨ ਕੀਨੇ ਨਿਵੇਸ ਕੋ ਕੋਇ ਨ ਪਹੁੰਚਿ ਸਕ੍ਯੋ ਨਹਿਂ ਮਾਰੀ ।ਆਜ ਕਹਾਂ ਇਹ ਕੌਤਕ ਭਾ ਜਿਮ ਪੂਰਬ ਤੀਰ ਅਏ ਇਕਬਾਰੀ। ਹਿੰਦੁਨਿ ਕੋ ਇਹ ਪੀਰ ਕਹਾਵਤਿ ਹੈ ਕਰਾਮਾਤ

---

[1]ਕਰਤਾਰ ਦੀ ਰਚੀ ਹੋਈ ਹੈ (ਇਹ ਤੋਪ) ਮਾਨੋਂ ਕਾਲ (ਮੌਤ) ਦਾ ਸਰੂਪ ਹੈ ਯਾ ਕਾਲਕਾ (ਦੇਵੀ) ਪ੍ਰਗਟ ਹੋਈ ਹੈ। [ਅ:, ਖਾਲ੍ਹਿਕ=ਰਚਨ ਹਾਰ। ਖਾਲਿਕਾ=ਰਚੀ ਹੋਈ]। [2]ਤੁਰਕਾਂ ਦਾ ਬਨਾਤੀ ਤੰਬੂ ਡੋਰਾਂ ਨਾਲ ਬੰਨ੍ਹਿਆ ਸੀ, ਤਿਨ੍ਹਾਂ ਸ਼ਤ੍ਰੂਆਂ ਵੱਲ ਬਰੋਬਰ ਕਰਕੇ ਤੋਪ ਦਾ ਮੂੰਹ ਕੀਤਾ। [3]ਵੱਡੀ ਆਵਾਜ਼ ਨਾਲ। [4]ਛੇਤੀ। [5]ਭੁਜਾਨਕਸ਼ੱਬਦ। [6]ਤੋੜਾ। [7]ਨਾ ਸ਼ਸਤ੍ਰ ਤੇ ਨਾ ਸਰੀਰ ਦੇ ਬਸਤਰ ਹੀ ਸੰਭਾਰੇ। [8]ਧਾਰੇ ਹੋਏ ਹੱਥਯਾਰ ਵੀ ਛੁੱਟ ਗਏ। [9]ਸੋਚਦੇ ਹਨ:–

ਕਿ ਆਇ ਅਗਾਰੀ[1] ॥ ੪ ॥ ਅੰਗ ਤੁਰੰਗਨਿ ਭੰਗ ਕਏ, ਬਹੁ ਬੀਰ ਗਿਰੇ ਲਗਿ ਕੈ ਤਨ ਗੋਰੇ। ਓਟ ਮਹਿਂ ਜਾਇ ਖਰੇ ਥਿਰ ਹੋਵਤਿ, ਹੇਰਤਿ ਬ੍ਰਿੰਦ ਨਿਵੇਸ ਕੀ ਓਰੇ[2]। ਸੰਝ ਭਈ ਲਗਿ ਛੂਟਤਿ ਦੋਨਹੁਂ ਬਾਘਨ ਸੋ ਬਿਜ-ਘੋਖਨ ਘੋਰੇ।ਬੇਗ ਤੇ ਜਾਤਿ ਕਰੈਂ ਉਤਪਾਤ ਲਗੈਂ ਕਟ ਗਾਤ ਨ ਜੀਵਤਿ ਛੋਰੇਂ॥੫॥ਸੰਦਰ ਕੋ ਸੁਨਿ ਸ੍ਰੀ ਗੁਰ ਪੂਰਨ ਹੋਤਿ ਅੰਧੇਰ ਉਨੇ ਘਰ ਆਏ। ਤੋਪਨ ਆਨ ਸਥਾਨ ਕਰੀ ਥਿਰ ਵਾਹਿਗੁਰੂ ਕੀ ਫਤੇ ਗਰਜਾਏ। ਦੇਗ ਦਈ ਬਰਤਾਇ ਤਬੈ ਕਰਿ ਖਾਨ ਰੁ ਪਾਨ ਥਿਰੇ ਨਿਜ ਥਾਏ।ਹ੍ਵੈ ਸਵਧਾਨ ਰਹੈਂ ਤੁਰਕਾਨ ਤੇ, ਮਾਰਹਿਂ ਸਦਾ ਨਹਿਂ ਮਾਰ ਕੁ ਖਾਏਂ ॥ ੬ ॥ ਖਾਨ ਵਜੀਦ ਲਹੌਰ ਪਤੀ ਤਬਿ ਤੂਰਨ ਲੀਨ ਉਠਾਇਕੈ ਡੇਰਾ। ਆਨ ਸਥਾਨ ਜਹਾਂ ਦ੍ਰਿਢ ਓਟ ਹੈ ਬਾਸਿਬੇ ਹੇਤ ਸੁਚੇਤ ਹ੍ਵੈ ਹੇਰਾ। ਤੰਬੂ ਉਖਾਰ ਲਏ ਸਗਰੇ ਉਤ ਕੀਨੇ ਲਗਾਵਨਿ ਜਾਨਿ ਅਛੇਰਾ।ਰਾਤਿ ਕੋ ਜਾਗਤਿ ਹ੍ਵੈ ਸਵਧਾਨ ਸਿਪਾਹਨ ਕੋ ਬਹੁ ਬਾਰ ਹੀ ਟੇਰਾ ॥ ੭ ॥ ਤ੍ਰਾਸ ਧਰੇ ਨਿਸ ਬਾਸੁਰ ਮਹਿਂ ਕਰਿ ਦੂਰ ਹੀ ਦੂਰ ਨਿਵੇਸ ਪਰੇ ਹੈਂ। ਜੋ ਕਿਸ ਦੇਸ਼ ਤੇ ਸਿੰਘ ਇਕੱਤ੍ਰ ਹ੍ਵੈ ਆਨਿ ਅਨੰਦਪੁਰੇ ਸੁ ਬਰੇ ਹੈਂ। ਧਾਤ ਅਨੇਕਨਿ ਤੇ ਪ੍ਰਵਿਸ਼ੈਂ ਸ਼ਰਧਾ ਗੁਰ ਭਾਉ ਬਿਸਾਲ ਧਰੇ ਹੈਂ। ਹੋਤਿ ਜਬੈ ਸੁਧ ਤੌ ਪਛੁਤਾਵਹਿਂ ਯੌ ਤੁਰਕਾਨਿ ਕੀ ਹਾਨ ਕਰੇ ਹੈਂ[3] ॥ ੮ ॥ ਦੋਹਰਾ ॥ ਲਗੇ ਮੋਰਚੇ ਅਨੰਦਪੁਰਿ ਦੂਰ ਦੂਰ ਕਰਿ ਘੇਰ। ਲਾਖਹੁਂ ਫੌਜਾਂ ਚਹੁਂਦਿਸ਼ਨਿ ਉਤਰੇ ਡੇਰ ਬਡੇਰ[4] ॥ ੯ ॥ ਚੌਪਈ ॥ ਦ੍ਵੈ ਤ੍ਰੈ ਮਾਸ ਬੀਤ ਇਮ ਗਏ। ਦੂਰ ਦੂਰ ਹਟਿ ਡੇਰੇ ਕਏ। [5]"ਗੁਰ ਕੇ ਸੰਗ ਲਰਯੋ ਨਹਿਂ ਜਾਈ। ਸੁਭਟ ਹਜ਼ਾਰਹੁਂ ਦੇਤਿ ਖਪਾਈ॥ ੧੦ ॥ ਉਤਰੇ ਰਹੋ ਘੇਰਿ ਪੁਰਿ ਸਾਰੋ। ਜਬਿ ਨਹਿਂ ਪ੍ਰਾਪਤਿ ਹੋਇ ਅਹਾਰੋ। ਮਿਲਹਿ ਆਪ ਕੈ ਨਿਕਸਿ ਸਿਧਾਵੈ। ਬਿਨਾਂ ਅੰਨ ਕਿਮ ਕਾਲ ਬਿਤਾਵੈ' ॥੧੧॥ ਤ੍ਰਾਸ ਧਾਰਿ ਜੋ ਮੁਰਚੇ ਨੇਰੇ। ਸੋ ਭੀ ਕਰੇ ਦੂਰ ਥਲ ਡੇਰੇ। ਏਕ ਉਪਾਵ ਸਿੰਧ ਸਭਿ ਕਰੈਂ।—ਅੰਨ ਆਦਿ ਅੰਤਰ ਨਹਿਂ ਬਰੈ ॥੧੨॥ ਜਮਾ ਨਹੀਂ ਗੁਰ ਕੇ ਘਰ ਮਾਂਹੀ। ਆਇ ਉਪਾਇਨ ਖਰਚ ਸੁ ਖਾਹੀਂ। ਅੰਨ ਹਜ਼ਾਰਹੁਂ ਮਣ ਨਿਤ

---

[1](ਇਹ) ਕਰਾਮਾਤ ਹੀ ਹੈ ਜੋ ਅੱਗੇ ਆਏ ਹਨ (ਗੋਲੇ)। [2](ਆਪਣੇ) ਸਾਰੇ ਡੇਰਿਆਂ ਵਲ ਤੱਕ ਰਹੇ ਹਨ। [3]ਜਦੋਂ ਤੁਰਕਾਂ ਨੂੰ ਪਤਾ ਲਗਦਾ ਹੈ ਕਿ (ਸਿੰਘ ਹੋਰ ਆਕੇ ਅੰਦਰ ਚਲੇ ਗਏ ਹਨ) ਤਦ ਪਛਤਾਉਂਦੇ ਹਨ, ਕਿ ਇਸ ਪ੍ਰਕਾਰ ਤੁਰਕਾਂ ਦੀ ਦਿਨੋਂ ਦਿਨ ਹਾਨ ਕਰਨਗੇ (ਗੁਰੂ ਜੀ, ਕਿਉਂਕਿ ਅੰਦਰ ਕੁਮਕ ਜੁ ਪਹੁੰਚ ਰਹੀ ਹੈ)। [4]ਬੜੇ ਡੇਰੇ। [5]ਤੁਰਕ ਸਰਦਾਰ ਐਉਂ ਕਹਿੰਦੇ ਹਨ:—

ਚਹੀਏ। ਜਿਸ ਕੋ ਖਾਇ ਪ੍ਰਾਨ ਨਿਰਬਹੀਏ-॥ ੧੩ ॥ ਸਾਧ ਕਨੱ੍ਹਯਾ
ਇਕ ਗੁਰ ਪਾਸ। ਸਭਿ ਮਹਿਂ ਆਤਮ ਲਖ੍ਯੋ ਪ੍ਰਕਾਸ਼।ਰਾਗ ਨ ਦ੍ਵੈਖ ਹਰਖ
ਨਹਿ ਸ਼ੋਕ। ਸ਼ੱਤ੍ਰੁ ਮਿੱਤ੍ਰੁ ਨਹਿਂ ਭਾਸੈ ਲੋਕ॥ ੧੪ ॥ ਮਸ਼ਕ ਨੀਰ ਕੀ ਭਰਿ
ਢਿਗ ਰਾਖੈ। ਕਰੇਹਿ ਪਿਲਾਵਨਿ ਜੋ ਅਭਿਲਾਖੈ। ਸਿੰਘ ਮੋਰਚੇ ਮਹਿਂ
ਥਿਰ ਜੇਈ। ਜਲ ਤੇ ਤ੍ਰਿਪਤ ਕਰਹਿ ਫਿਰਿ ਤੇਈ[1] ॥੧੫॥ ਨਿਕਟ ਮੋਰਚੇ
ਤੁਰਕਨਿ ਕੇਰੇ। ਨੀਰ ਨ ਪ੍ਰਾਪਤਿ ਪਯਾਸ ਬਡੇਰੇ। ਸਭਿ ਦਿਨ ਮੁਰਚੇ ਬਿਖੈ
ਬਿਤਾਵੈਂ। ਤਿਮਰ ਭਏ ਤੇ ਉਠਿ ਕਰਿ ਜਾਵੈਂ ॥੧੬॥ ਪ੍ਰਾਤ ਹੋਨਿ ਤੇ ਪ੍ਰਥਮ
ਅੰਧੇਰੇ।ਥਿਰਹਿਂ ਜਾਇ ਜੋ ਭਟ ਤਿਸ ਬੇਰੇ। ਦਿਨ ਮਹਿਂ ਭੁਖ ਪਿਪਾਸਾ ਸਹੈਂ।
ਨਿਕਸਨਿ ਤਿਮਰ ਭਏ ਤੇ ਲਹੈਂ ॥ ੧੭ ॥ ਤਿਨ ਪਰ ਭੀ ਕਰਿ ਕ੍ਰਿਪਾ
ਕਨੱ੍ਹਯਾ।ਭਰਿ ਭਰਿ ਮਸ਼ਕ ਨੀਰ ਬਹੁ ਦੱਯਾ।ਜਿਤੇ ਮੋਰਚੇ ਮਹਿਂ ਭਟ ਰਹੈਂ।
ਦੁਹਨ ਦਿਸ਼ਨਿ ਕੇ ਦੂਰਿ ਦੂਰਿ ਬਹੈਂ॥੧੮॥ ਜਲ ਦੁਰਲਭ ਦੋਨਹੁਂ ਦਿਸ਼ਿ
ਹੋਇ।ਯਾਂਤੇ ਦੇਤਿ ਸਾਧ ਮਤਿ ਸੋਇ[2]। ਜਿਮ ਸਿੰਘਨਿ ਕੋ ਜਾਇ ਪਿਲਾਵੈ।
ਤਿਮ ਤੁਰਕਨਿ ਕੋ ਨਿਤ ਤ੍ਰਿਪਤਾਵੈ॥੧੯॥ ਤਿਸ ਕੋ ਦੇਖਿ ਖਾਲਸਾ ਰਿਸੈ।
'ਜਲ ਕਯੋਂ ਦੇਤਿ ਰਿਪੁਨਿ ਗਨ ਬਿਸੈ?'। ਕਈ ਬਾਰ ਤਿਸ ਦੇਤਿ
ਹਟਾਇ। ਸੋ ਨਹਿ ਮਿਟੈ ਦੇਤਿ ਜਲ ਜਾਇ ॥੨੦ ॥ ਇਕ ਦਿਨ ਦਇਆ
ਸਿੰਧੁ ਕੇ ਪਾਸਿ। ਹਿਤ ਪੁਕਾਰ ਕੀਨੀ ਅਰਦਾਸ। 'ਹਮ ਬਹੁ ਤੰਗ ਕਰੈਂ
ਰਿਪੁ ਬ੍ਰਿੰਦ। ਦਬਕ ਮੋਰਚੇ ਰਹੈਂ ਬਿਲੰਦ ॥ ੨੧ ॥ ਖਾਨ ਪਾਨ ਨਹਿਂ
ਪਹੁੰਚਨਿ ਦੇਤਿ। ਸਗਰੇ ਦਿਨ ਦੁਖ ਦੈਬੇ ਹੇਤ। ਤਬਿ ਜਲ ਲੇ ਕਰਿ ਸਾਧ
ਕਨੱ੍ਹਯਾ। ਦੇਤਿ ਤਿਨੈ ਬਹੁ ਕਰਿ ਤ੍ਰਿਪਤੱਯਾ ॥ ੨੨॥ ਰਹੇ ਹਟਾਇ ਨਹੀਂ
ਇਸ ਮਾਨੈ। ਯਾਂਤੇ ਇਸ ਮਹਿਂ ਦੋਸ਼ ਪਛਾਨੈਂ।ਗਿਰਪਤਿ ਗਨ ਸੋਂ ਮਿਲ੍ਯੋ
ਲਖੀਜੈ। ਕੁਛ ਲਾਲਚ ਕਰਿ ਦੇਤਿ ਜਨੀਜੈ[3] ॥ ੨੩॥ ਨਤੁ ਹਮ ਰਿਪੁ ਕੋ
ਕਰਿ ਕਰਿ ਤੰਗ।ਮਾਰੇ ਹੁਤੇ ਸਰੀਰਨਿ ਭੰਗ'। ਇਮ ਪੁਕਾਰ ਸੁਨਿ ਸਿੰਘਨਿ
ਕੇਰੀ। ਸਾਧ ਹਕਾਰ੍ਯੋ ਢਿਗ ਤਿਸ ਬੇਰੀ॥ ੨੪॥ ਨਿਕਟ ਬਿਠਾਇ
ਸਹਿਤ ਸਨਮਾਨਾ। ਸ੍ਰੀ ਮੁਖ ਤੇ ਤਬਿ ਬਾਕ ਬਖਾਨਾ। 'ਕਹਹੁ ਸਾਧ ਕਯੋਂ
ਸਹਹੁ ਬਿਖਾਦਾ ? ਬੈਠੇ ਕਯੋਂ ਨ ਰਹਹੁ ਅਹਿਲਾਦਾ ॥ ੨੫ ॥ ਬੀਚ ਜੰਗ
ਕੇ ਇਤ ਉਤ ਫਿਰੋ। ਜਲ ਕੋ ਅਚਵਾਵਨ ਹਿਤ ਧਰੋ। ਸਿੰਘਨਿ ਤੁਮ ਪਰ

[1]ਫਿਰਕੇ ਤਿਨ੍ਹਾਂ ਨੂੰ। [2]ਸਾਧੂ ਦੁੱਧੀ ਵਾਲਾ। [3]ਕੁਛ ਲਾਲਚ ਕਰਕੇ(ਪਾਣੀ)ਦਿੰਦਾ ਪ੍ਰਤੀਤ ਹੁੰਦਾ ਹੈ।

ਕਰੀ ਪੁਕਾਰ॥ਰਿਪੁ ਗਨ ਕੋ ਦੁਖ ਮਹਿਂ ਦੇਂ ਬਾਰ[1]॥੨੬॥ ਜੋ ਨਹਿਂ ਮਿਟੈਂ
ਪਿਲਾਵਨ ਚਾਹੈਂ॥ਸਿੰਘਨ ਕੋ ਦਿਹੁ ਨਿਜ ਪਖ ਮਾਂਹੈਂ[2]। ਹਮਰੋ ਬੈਰ ਗਿਰੀ-
ਸ਼ਨਿ ਸੰਗ। ਨਾਹਕ ਲਰਤੇ ਹੇਤ ਨ ਜੰਗ[3] ॥ ੨੭ ॥ ਗ੍ਰਾਮ ਨਗਰ ਤਿਨ
ਕੋ ਨਹਿਂ ਰੋਕਤੇ। ਜਰਤਿ ਮੂਢ ਮਤਿ ਹਮਹਿਂ ਬਿਲੋਕਤੇ[4]॥ਜਾਇ ਤੁਰਕ ਕੀ
ਸ਼ਰਨੀ ਪਰੇ। ਹਮਰੋ ਦੋਸ਼ ਸੁਨਾਵਨ ਕਰੇ ॥ ੨੮ ॥ ਨਿਜ ਸਹਾਇ ਲਸ਼-
ਕਰ ਲੇ ਆਏ॥ਕਈ ਲਾਖ ਦੇਖਹੁ ਭਟ ਛਾਏ। ਅਨਿਕ ਜਤਨ ਕੈ ਕਟਕ
ਬਟੋਰਾ। ਪੁਰਿ ਕੋ ਘੇਰ ਲੀਨਿ ਚਹੁੰ ਓਰਾ। ੨੯ ॥ ਹਮਹਿਂ ਅਲੰਬ ਅਕਾਲ
ਪੁਰਖ ਕੋ॥ਸਭਿ ਜਗ ਕਰਤਾ ਜੋ ਦੁਖ ਸੁਖ ਕੋ॥ਸ਼ੱਤ੍ਰਨਿ ਆਨ ਮੋਰਚੇ ਲਾਏ॥
ਤਿਨਕੋ ਸਿੰਘ ਹਨਹਿਂ ਸਮੁਦਾਏ॥੩੦॥ਨਹਿਂ ਬੈਰੀ ਗਨ ਕੋ ਜਲ ਦੇਹੁ।
ਇਹ ਸਿੱਖ੍ਯਾ ਉਰ ਮਹਿਂ ਧਰਿ ਲੇਹੁ'। ਸਾਧ ਕਨੱਯਾ ਸੁਨਿ ਗੁਰ ਬਾਨੀ।
ਹਾਥਿ ਜੋਰਿ ਕਰਿ ਤਬਹਿ ਬਖਾਨੀ ॥੩੧॥'ਸ਼੍ਰੀ ਪ੍ਰਭੁ ਜੀ ਤੁਮਰੋ ਉਪਦੇਸ਼ੂ॥
ਮੈਂ ਉਰ ਧਾਰਨ ਕਰੌਂ ਹਮੇਸ਼ੂ। ਸਦਾ ਚਲੌਂ ਤਿਨਕੇ ਅਨੁਸਾਰੀ। ਨਹੀਂ
ਬਿਪਰਜੈ ਕਰਿ ਹੌਂ ਕਾਰੀ॥੩੨॥ਜਹਾਂ ਕਹਾਂ ਇਕਰੂਪ ਤੁਮਾਰਾ॥ਨਹਿਂ ਦੂਸਰ
ਮੈਂ ਕਹੂੰ ਨਿਹਾਰਾ॥ਜਿਤਿਕ ਚਰਾਚਰ ਜਗਤ ਬਨਾਯੋ। ਚੌਰਾਸੀ ਲਖ ਜੂਨ
ਸੁਹਾਯੋ ॥੩੩॥ ਸਭਿ ਮਹਿਂ ਰਹੇ ਬਿਰਾਜ ਸਮਾਨਾ॥ਸ਼ੱਤ੍ਰ ਮਿੱਤ੍ਰ ਕੋ ਜਾਇ ਨ
ਜਾਨਾ॥ਸਭਿ ਥਲ ਤੁਮਰੋ ਰੂਪ ਨਿਹਾਰੋਂ॥ਭੇਦ ਭਿੰਨਕੋ ਨਹੀਂ ਬਿਚਾਰੋਂ ॥
੩੪ ॥ ਮੋਕੋ ਤੋ ਇਮ ਹੀ ਦ੍ਰਿਸ਼ਟਾਵੈ। ਤੁਮ ਬਿਨ ਦੂਸਰ ਨਦਰ ਨ ਆਵੈ।
ਇਮ ਰਾਵਰ ਕੋ ਹੈ ਉਪਦੇਸ਼ੂ॥ਸੋਉਰਧਾਰਯੋਬਿਨਾਕਲੇਸ਼ੂ॥੩੫॥ ਇਤਸਿੰਘ-
ਨ ਮਹਿਂ ਆਪ ਬਿਰਾਜੈਂ॥ਉਤ ਤੁਰਕਨ ਮਹਿਂ ਤੁਮ ਹੀਛਾਜੈਂ॥ਨਹੀਂਪਹਾਰੀ
ਮਹਿਂ ਕੋ ਦੂਜਾ॥ਜਹਿਂ ਕਹਿਂ ਕਰਹਿਂ ਆਪਕੀ ਪੂਜਾ॥੩੬॥ਜਲ ਥਲ ਸਕਲ
ਗਗਨ ਅਰ ਅਵਨੀ। ਅਹੈ ਖੇਲ ਰਾਵਰ ਕੀ ਰਵਨੀ[5]'। ਇਮ ਸੁਨਿ ਸੰਤ
ਕਨੱਯੇ ਪਾਸ। ਪਰਮ ਪ੍ਰਸੰਨ ਭਏ ਗੁਨ ਰਾਸ॥੩੭॥ਸ਼੍ਰੀ ਮੁਖ ਤੇ ਮੁਸਕਾਇ
ਬਖਾਨਾ। 'ਸੁਨਹੁ ਖਾਲਸਾ ਮਯਾ ਨਿਧਾਨਾ! [6]ਸਾਧ ਬ੍ਰਿਤੀ ਇਨ ਲਖ੍ਯੋ
ਚਰਿੱਤ੍ਰ। ਇਕ ਬਚਿੱਤ੍ਰ ਮਹਿ ਸ਼ੱਤ੍ਰ ਨ ਮਿੱਤ੍ਰ[6]॥੩੮॥ ਇਸ ਕੋ ਕਿਸ ਬਿਧਿ

---

[1]ਤੂੰ ਦਿੰਦਾ ਹੈਂ ਜਲ। [2]ਆਪਣੇ ਪੱਖੀ ਸਿੰਘਾਂ ਨੂੰ ਪਿਲਾ। [3]ਜੰਗ ਦਾ ਕਾਰਨ ਕੋਈ ਨਹੀਂ, ਅਨ-
ਹੱਕਾ ਸਾਡੇ ਨਾਲ ਲੜਦੇ ਹਨ। [4]ਮੂਰਖ ਮਤ ਵਾਲੇ ਸਾਨੂੰ ਵੇਖ ਵੇਖਕੇ ਸੜਦੇ ਹਨ। [5]ਸੁਹਣੀ।
[6]ਇਹ ਸਾਧੂ ਬ੍ਰਿਤੀ ਵਾਲਾ ਹੈ ਇਸਨੇ ਇਹ ਚਰਿੱਤ੍ਰ ਲਖ ਲਿਆ ਹੈ ਕਿ ਨਾਨੱਤ੍ਵ ਅਸਲ ਵਿਚ
ਇਕ ਹੈ (ਇਸ) ਵਿੱਚ ਸ਼ੱਤ੍ਰ ਮਿੱਤ੍ਰ (ਦਾ ਭੇਦ ਕੋਈ) ਨਹੀਂ। [ਵਚਿੱਤ੍ਰ=ਅਨੇਕ ਰੰਗੀ, ਨਾਨੱਤ੍ਵ,
ਅਨੇਕਤਾ]।

ਕਹਹੁ ਨ ਕੋਈ। ਕਰਹਿ ਜਥੋਚਿਤ ਜਿਮ ਉਰ ਹੋਈ। ਨਹਿਂ ਬੈਰੀ ਇਸ ਕੇ ਉਰ ਭਾਸਾ*।ਪ੍ਰਭੁ ਇਕ ਸਭਿ ਮਹਿਂਲਖਯੋ ਤਮਾਸਾ॥੩੯॥ਊਚ ਭੂਮਿਕਾ ਮਹਿਂ ਮਨ ਥਿਰਯੋ।ਨਾਨਾ ਤ੍ਯਾਗ ਏਕ ਰਸ ਵਰਯੋ। ਧੰਨ ਜਨਮ† ਅਪਨੋ

*ਜਾਂਹੇ ਛੂਟਿ ਗਯੋ ਭ੍ਰਮ ਉਰਕਾ॥ ਤਹਿ ਆਗੈ ਹਿੰਦੂ ਕਜਾ ਤੁਰਕਾ। | ਦਸਮ ਗੁਰੂ ਜੀ।

†ਭਾਈ ਕਨ੍ਹੱਯਾ ਜੀ ਵਜ਼ੀਰਾਵਾਦ ਦੇ ਪਾਸ ਬਨਾਂ ਦੇ ਕੰਢੇ 'ਸੋਧਰੇ' ਜਨਮ ਧਾਰੀ ਹੋਏ। ਬਚਪਨ ਤੋਂ ਪਰਮਾਰਥ ਦਾ ਸ਼ੌਂਕ ਸੀ, ਦਾਨ ਦਾ ਸੁਭਾ ਸੀ। ਧਰਮਸਾਲੇ ਜਾਣ ਦਾ ਚਾਉ ਹੁੰਦਾ ਸੀ। ਜਾਤ ਦੇ ਖੱਤ੍ਰੀ, ਕਿੱਤੇ ਵਲੋਂ ਵਪਾਰੀ ਤੇ ਹੈਰੇ ਧਨਾਢ ਪਿਤਾ ਦੇ ਪੁੱਤ੍ਰ ਸੇ, ਇਸ ਲਈ ਦਾਨ ਬੀ ਚੋਖਾ ਕਰਦੇ ਸੇ। ਪਹਿਲੀ ਸੰਗਤ ਆਪਨੂੰ ਭਾਈ ਨਨੂਆਂ ਜੀ ਦੀ ਮਿਲੀ। ਭਾਈ ਨਨੂਆਂ ਜੀ ਨਾਵੇਂ ਸਤਿਗੁਰਾਂ ਦੇ ਸਿੱਖ ਸੇ, ਕਵਿ ਤੇ ਨਾਮ ਰਸੀਏ ਸੇ। ਨਨੂਆਂ ਜੀ ਪਰ ਮਿਹਰ ਕਰਕੇ ਨਾਵੇਂ ਗੁਰਾਂ ਨੇ ਨਾਮ ਦਾ ਅੱਭਜਾਸ ਕਰਨ ਵਾਸਤੇ ਅਪਨੇ ਸਿੱਖ ਲਾਹੌਰ 'ਗਦਾ ਨਰਾਇਣੀ' ਜੀ ਪਾਸ ਟੋਰਿਆ ਸੀ। ਗਦਾ ਨਰਾਇਣੀ ਜਨਮ ਦੇ ਮੁਸਲਮਾਨ ਸੇ ਅਤੇ ਗੁਰੂ ਘਰ ਤੋਂ ਤਾਰੇ ਹੋਏ ਗੁਰਸਿੱਖ ਸੇ। ਜਦੋਂ ਨਨੂਆਂ ਜੀ ਮੁਕੰਮਲ ਹੋ ਗਏ ਤਾਂ ਗਦਾ ਨਰਾਇਣੀ ਜੀ ਨੇ ਕਿਹਾ: ਜਾਓ ਹੁਣ ਵਿਚਰੋ, ਅਸੀਂ ਆਪਨੇ ਸ਼ਾਹ ਗੁਰ ਤੇਗ ਬਹਾਦਰ ਜੀ ਦੇ ਹੁਕਮ ਤੇ ਹੁੰਡੀ ਤਾਰ ਦਿੱਤੀ ਹੈ। ਜਦੋਂ ਨਨੂਆਂ ਜੀ ਪ੍ਰਲੋਕ ਗਏ ਤਾਂ ਭਾਈ ਕਨ੍ਹੱਯਾ ਜੀ ਉਦਾਸ ਹੋ ਵਜ਼ੀਰਾਵਾਦੋਂ ਸੋਧਰੇ ਆਏ। ਫਿਰ ਵੈਰਾਗ ਅਵਸਥਾ ਵਿਚ ਘਰੋਂ ਨਿਕਲ ਟੁਰੇ। ਸੰਤ ਹੰਸ ਨਾਮੇ ਇਕ ਸੰਤ ਦੇ ਸਤਿਸੰਗ ਵਿਚ ਰਹੇ, ਫਿਰ ਉਥੋਂ ਇਸ਼ਾਰਾ ਪਾਕੇ ਡਰੌਲੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਆਕੇ ਪੈਂਢ ਪਈ ਤੇ ਪੂਰਨ ਪਦ ਨੂੰ ਅੱਪੜੇ। ਗੁਰੂ ਜੀ ਦੀ ਆਗਜਾ ਪਾਕੇ ਫਿਰ ਪ੍ਰਚਾਰ ਵਿਚ ਲਗੇ। ਕਵੇ ਪਿੰਡ, ਜੋ ਅਟਕ ਤੋਂ ੨੦ ਕੁ ਮੀਲ ਉਰੇ ਹੈ, ਡੇਰਾ ਪਾਇਆ। ਇਥੇ ਧਰਮਸਾਲ ਬਨਾਈ ਪਰ ਉਪਕਾਰ ਤੇ ਨਾਮ ਦਾ ਪ੍ਰਵਾਹ ਚਲਾ ਦਿੱਤਾ। ਹਰ ਵੇਲੇ ਨਾਵੇਂ ਸਤਿਗੁਰਾਂ ਦੇ ਤੇ ਫੇਰ ਦਸਮੇਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਸੰਗਤ ਲੈਕੇ ਹਾਜ਼ਰ ਹੁੰਦੇ ਰਹੇ। ਜਦੋਂ ਸ਼ਸਤ੍ਰ ਧਾਰਨ ਦਾ ਹੁਕਮ ਹੋਇਆ ਤਾਂ ਆਪ ਨੇ ਬੀ ਤਲਵਾਰ ਬੰਨ੍ਹ ਲਈ। ਪਰ ਸਤਿਗੁਰਾਂ ਨੇ ਹੁਕਮ ਦਿੱਤਾ ਭਾਈ ਕਨ੍ਹੱਯਾ ਤੁਸੀਂ ਦੁਹਾਂ ਤੇ ਫਤੇ ਪਾਓ, ਤੇਗ਼ ਸਾਨੂੰ ਦੇ ਦਿਓ, ਪ੍ਰਚਾਰ ਕਰੋ ਅਰ ਨਾਮ ਦ੍ਰਿੜਾਓ। ਤੁਸੀਂ ਉਸੇ ਦੇਸ਼ ਦੇ ਪੂਰਮੇ ਹੋ। ਦੂਜੀ ਸਾਖੀ ਉਪਰਲੀ ਜਲ ਵਾਲੀ ਵਰਤੀ। ਫਿਰ ਆਗਜਾ ਪਾਕੇ ਆਪ ਡੇਰੇ ਆਕੇ ਪਰੋਪਕਾਰ ਤੇ ਨਾਮ ਸੇਵਾ ਵਿਚ ਲੱਗੇ ਰਹੇ। ਆਪ ਤੋਂ ਵਰੋਸਾਏ ਭਾਈ ਸੇਵਾਦਾਸ ਜੀ ਗੁਰਮੁਖ ਹੋਏ ਹਨ ਜਿਨ੍ਹਾਂ ਦੇ ਨਾਮ ਤੇ ਆਪਦੀ ਸੰਪ੍ਰਦਾ ਦਾ ਨਾਮ 'ਸੇਵਾ ਪੰਥੀ' ਪਿਆ। ਦੂਜੇ ਇਕ ਮੁਗ਼ਲ ਸੌਦਾਗਰ ਵੀ ਭਾਈ ਕਨ੍ਹੱਯਾ ਜੀ ਨੂੰ ਮਿਲਕੇ ਨਾਮ ਰਸੀਆ ਹੋਇਆ। ਵਪਾਰ ਘਰ ਬਾਰ ਛੱਡਕੇ ਕਵੇ ਹੀ ਰਿਹਾ ਤੇ ਸਾਰੀ ਉਮਰ ਭਜਨ ਵਿਚ ਬਿਤਾਈ, ਇਸਦਾ ਨਾਮ 'ਨਿਹਾਲ ਨੂਰੀ' ਪੈ ਗਿਆ ਸੀ। ਇਸਤਰ੍ਹਾਂ ਅਨੇਕਾਂ ਨੂੰ ਤਾਰਦੇ ਗੁਰਬਾਣੀ ਤੇ ਨਾਮ ਦਾ ਪ੍ਰਚਾਰ ਕਰਦੇ ਆਪ ਸੱਚਖੰਡ ਜਾ ਬਿਰਾਜੇ। ਆਪ ਦੇ ਵਰੋਸਾਏ ਸੰਤ ਸੇਵਾਦਾਸ ਤੋਂ ਸੰਤ 'ਅੱਡਣ' ਜੀ ਬੜੇ ਪ੍ਰਤਾਪੀ ਗੁਰਮੁਖ ਹੋਏ। ਇਨ੍ਹਾਂ ਦੇ ਨਾਮ ਤੇ ਸੰਪ੍ਰਦਾ ਨੂੰ 'ਅੱਡਣ ਸ਼ਾਹੀ' ਬੀ ਕਹਿੰਦੇ ਹਨ।

ਇਨ ਕੀਨਾ। ਜਿਸਕੋ ਬਖਸ਼ੈ, ਹੁਇ ਦੁਖ ਹੀਨਾ ॥੪੦॥ ਇਹ ਭੀ ਅਪਨੋ ਪੰਥ ਪ੍ਰਕਾਸ਼ੈ। ਬਹੁ ਲੋਕਨਿ ਕੀ ਕੁਮਤਿ ਬਿਨਾਸ਼ੈ'। ਸੁਨਿ ਪ੍ਰਭੁ ਤੇ ਸਭਿ ਸਿੰਘ ਅਨੰਦੇ। ਦ੍ਵੈਤ ਹਤੀ ਲਹਿ ਬ੍ਰਹਮ ਅਨੰਦੇ ॥ ੪੧ ॥ ਤਿਸ ਦਿਨ ਤੇ ਨਹਿਂ ਕਿਸ ਕੁਛ ਕਹ੍ਯੋ। ਤਿਮ ਹੀ ਜਲ ਕੋ ਪਯਾਵਤਿ ਰਹ੍ਯੋ। ਸਰਬ ਮੋਰਚੇ ਮਹਿਂ ਫਿਰਿ ਕਰਿਕੈ। ਜਲ ਕੋ ਦੇਤਿ ਮਸ਼ਕ ਨਿਤਿ ਭਰਿਕੈ ॥੪੨॥ ਇਸਕੋ ਨਹਿਂ ਮਾਰਿਤ ਕੋ ਗੋਰੀ। ਫਿਰਤਿ ਰਹੈ ਲਰਤੇ ਜੁਗ ਓਰੀ। ਸਾਧ ਜਾਨਿ ਕਰਿ ਬੰਦਨ ਕਰੈਂ। ਜਲ ਕੋ ਲੇਤਿ ਤ੍ਰਿਖਾ ਕੋ ਹਰੈਂ ॥੪੩॥ ਇਮ ਘੇਰਾ ਕਰਿ ਅੰਨ ਹਟਾਯੋ[1]–। ਕੇਤਿਕ ਦਿਨ ਲਗਿ ਅੰਤਰ ਖਾਯੋ[2]। ਲਗ੍ਯੋ ਨਿਖੁਟਨਿ ਅੰਨ ਮਹਾਨੋ। ਜੋ ਅਵੱਸ਼ ਚਹਿਯਤਿ ਨਿਤ ਖਾਨੋ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਭਾਈ ਕਨ੍ਹੱਯਾ ਸਾਧ ਕੋ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋ ਅੰਸੂ। ੧੮ ॥

### ੧੯. ਵੈਰੀ ਦੀ ਫੌਜ ਦੇ ਬਜ਼ਾਰ ਵਿੱਚੋਂ ਰਸਦ ਲਿਆਂਦੀ]।

ਦੋਹਰਾ ॥ ਅੰਨ ਭਯੋ ਥੋਰਾ ਜਬੈ ਛੁਧਤਿ ਰਹਤਿ ਨਰ ਬ੍ਰਿੰਦ। ਚਿਤਵਹਿਂ ਜਤਨ ਅਨੇਕ ਹੀ ਮਿਲਹਿਂ ਸਿੰਘ ਬਲਵੰਦ ॥੧॥ ਚੌਪਈ ॥ ਕੇਤਿਕ ਸਿੰਘ ਬਿਸਾਲ ਜੁਝਾਰੇ। ਮਿਲਿ ਆਪਸ ਮਹਿਂ ਮਸਲਤ ਧਾਰੇ। ਜਹਾਂ ਬਿਲੋਕੈਂ ਅੰਨ ਮਹਾਂਨਾ। ਬਿਪਨੀ[3] ਆਦਿ ਵਿਖੈ ਸਵਧਾਨਾ ॥੨॥ ਆਛੀ ਰੀਤਿ ਜੋਹਿ ਸਭਿ ਲੀਨਾ। ਆਵਨ ਜਾਨਿ ਘਾਤ ਸਭਿ ਚੀਨਾ। ਤੁਰਕ ਸ਼ੱਤ੍ਰੁਗਨ ਹੁਇਂ ਜੁਤਿ ਆਲਸ। ਤਬਿ ਪਹੁੰਚਨਿ ਕੀ ਠਾਨੀ ਲਾਲਸ ॥੩॥ ਹੋਇ ਤੁਰੰਗਨਿ ਪਰ ਅਸਵਾਰ। ਸਨਧਬੱਧ ਹੁਇ ਬਲ ਕੋ ਧਾਰਿ। ਗਏ ਅਚਾਨਕ ਬਡੇ ਬਜਾਰੂ*। ਭਏ ਪ੍ਰਵੇਸ਼ਨਿ ਬੀਰ ਜੁਝਾਰੂ ॥੪॥ ਸ਼ੇਰ ਸਿੰਘ ਜਿਨ ਮਹਿਂ ਮੁਖਿ ਜੋਧਾ। ਪਰੇ ਤੁਰਕ ਗਨ ਪਰ ਧਰਿ ਕ੍ਰੋਧਾ[4]। ਅਰਧਨਿ ਕਹ੍ਯੋ[5] 'ਉਠਾਵਨ ਕੀਜੈ। ਅੰਨ ਘ੍ਰਿੱਤ ਬਹੁ ਸਿਤਾ ਲਈਜੈ ॥੫॥ ਇੱਤ੍ਯਾਦਿਕ ਵਥੁ ਭੱਖਯਨ ਕੇਰੀ। ਲੀਜਹਿ ਲੂਟ ਧਾਰਿ ਬਿਨ ਦੇਰੀ। ਸਭਿਹਿਨ ਤੇ ਆਗੇ ਹਟਿ ਆਵੋ। ਨਹਿਂ ਸ਼ੱਤ੍ਰੁਨਿ ਮਹਿ ਬਿਲਮ ਲਗਾਵੋ' ॥ ੬ ॥ ਇਮ ਕਹਿ ਪਰੇ ਧਾਇ ਕਰਿ ਸੂਰੇ। ਵਸਤੁਨਿ ਸੋਂ ਬਜ਼ਾਰ ਜਹਿਂ ਪੂਰੇ। ਜਿਸ ਦਿਸ਼ਿ ਚਮੂੰ ਸ਼ਸਤ੍ਰ ਗਨ ਧਾਰੀ। ਤਿਤ ਦਿਸ਼

---

[1](ਤੁਰਕਾਂ ਨੇ) ਅੰਨ ਰੋਕ ਦਿੱਤਾ। [2]ਅੰਦਰੋਂ ਹੀ ਛਕਦੇ ਰਹੇ (ਸਿੰਘ)। [3]ਦੁਕਾਨਾਂ ਵਿਚ, ਬਾਜ਼ਾਰ ਵਿਚ। [4]ਬਹੁਤੇ ਤੁਰਕਾਂ ਤੇ ਕ੍ਰੋਧ ਕਰਕੇ ਜਾ ਪਏ (ਸਿੰਘ)। [5]ਅੱਧਿਆਂ ਨੂੰ ਆਖਿਆ ਕਿ ਤੁਸੀਂ...।

*ਮੁਰਾਦ ਤੁਰਕਾਂ ਦੇ ਅੰਨ ਦਾਣੇ ਦੇ ਫੌਜੀ ਬਜ਼ਾਰ ਤੋਂ ਹੈ ਦੇਖੋ ਅੰਕ ੧੮।

ਸ਼ੇਰ ਸਿੰਘ ਬਲ ਭਾਰੀ ॥ ੭ ॥ ਹਲਾਹੂਲ ਬੋਲਤਿ ਬਿਚ ਬਰੇ। ਬਨਕਨ ਤੇ
ਵਸਤੂ ਗਨ ਧਰੇ। ਸਰਬ ਲੂਟ ਕਰਿ ਪੋਟ ਬੰਧਾਈ। ਆਧੇ ਸਿੰਘਨਿ ਲੀਨਿ
ਉਠਾਈ॥ ੮ ॥ ਭਈ ਤੁਰਕ ਦਲ ਮਹਿਂ ਸੁਧਿ ਸਾਰੇ। ਤਤਛਿਨ ਦੁੰਦਭਿ
ਬਜੇ ਜੁਝਾਰੇ। ਸ਼ਸਤ੍ਰ ਸੰਭਾਰਤਿ ਹੋਵਤਿ ਤਯਾਰ। ਕੋ ਘੋਰਨਿ ਪੈ ਹ੍ਵੈ ਅਸਵਾਰ
॥ ੯ ॥ ਕੇਤਿਕ ਤੁਪਕ ਪਦਾਤੀ ਛੋਰੇ। ਭੇ ਮੁਕਾਬਲੇ ਸਿੰਘਨਿ ਓਰੇ। ਦੋ ਸੈ
ਜ੍ਵਾਲਾ ਬਮਨੀ ਤਯਾਰ। ਰਵਾਂ ਦਸਤ ਕਰਿਕੈ ਇਕ ਬਾਰ॥੧੦॥ ਸ਼ੇਰ ਸਿੰਘ
ਤ੍ਤਕਾਲ ਛੁਰਾਈ। ਗਿਰੇ ਦੜਾ ਦੜ ਜੋ ਅਗੁਵਾਈ। ਉਤ ਸੂਬੇ ਅਰੁ
ਗਿਰਪਤਿ ਸਾਰੇ। ਭਟਨ ਤਯਾਰ ਕਹਿ ਬਾਰਿ ਬਾਰੇ ॥ ੧੧ ॥ 'ਘੇਰਹੁ ਦੁਰਗ
ਬਿਖੈ ਨਹਿਂ ਬਰੈਂ। ਹਤਹੁ ਸ਼ੱਤ੍ਰ ਸਭਿ ਬਾਹਰ ਮਰੈਂ'। ਲੈ ਲੈ ਤੁਪਕ ਚਰਮ[1]
ਤਰਵਾਰੈਂ। ਤ੍ਰਾਸ ਸਮੇਤ ਹੋਇ ਪਰਵਾਰੈ[2] ॥੧੨॥ ਪ੍ਰਥਮ ਛੁਟੀ ਗਨ ਗੋਰੀ
ਤੀਰ। ਪੁਨ ਤਰਵਾਰਨਿ ਹ੍ਵੈ ਕਰ ਬੀਰ[3]। ਤਛਾ ਮੁੱਛ ਕਰਿਤੇ ਚਲਿ ਆਏ।
ਕਰੇ ਸੰਘਾਰਨ ਜੋ ਅਗੁਵਾਏ ॥ ੧੩ ॥ ਅਪਨੇ ਘਾਇਲ ਮ੍ਰਿਤਕ ਉਠਾਏ।
ਪਹੁੰਚਿ ਲੋਹਗੜ ਕੇ ਨਿਯਰਾਏ । ਤਹਿਂ ਤੇ ਦਗ਼ੀ ਤੋਪ ਬਹੁ ਭਾਰੀ। ਗੋਰੇ
ਚਲਨ ਲਗੇ ਤਿਸ ਬਾਰੀ॥੧੪॥ ਹਟਿ ਕਰਿ ਤੁਰਕ ਬਰੇ ਨਿਜ ਲਸ਼ਕਰ।
ਸਿੰਘ ਲੋਹਗੜ ਪ੍ਰਵਿਸ਼ੇ ਬਲਧਰਿ। ਲੂਟਿ ਅੰਨ ਲੇ ਪੋਟ ਬਰੇ ਹੈਂ। ਮਨ
ਭਾਵਤਿ ਪੁਨ ਅਚਨਕਰੇ ਹੈਂ ॥੧੫॥ਰਹੇ ਬਿਸੂਰਤਿ ਤੁਰਕ ਘਨੇਰੇ।'ਗ਼ਜ਼ਬ
ਗੁਜ਼ਾਰਯੋ ਔਚਕ ਹੇਰੇ। ਬ੍ਰਿੰਦ ਸੁਭਟ ਸੰਘਾਰਨ ਕੀਨੰ। ਲੂਟ ਬਜ਼ਾਰ ਵਸਤੁ
ਗਨ ਲੀਨੇ॥੧੬॥ਬਹੁਰ, ਸਿੰਘ ਜੀਵਤ ਗਢ ਬਰੇ। ਹਮ ਲਾਖੋਂ ਪਰ ਨਿਜ
ਬਲ ਕਰੇ'। ਭੀਮ ਚੰਦ ਸੂਬੇ ਢਿਗ ਆਯੋ। ਬੈਠਯੋ ਨਿਕਟ 'ਸਲਾਮ'
ਅਲਾਯੋ॥੧੭॥ਕਹਯੋ ਬੰਦਿ ਕਰ'ਗਜ਼ਬ ਗੁਜ਼ਾਰਾ।ਲਸ਼ਕਰ ਕੋ ਲੁਟ ਲੀਨ
ਬਜ਼ਾਰਾ'। ਇਤਨੇ ਮਹਿਂ ਬਨੀਏਂ ਗਨ ਆਏ। ਲੂਟਨ ਕੋ ਬਿਰਤੰਤ ਬਤਾਏ
॥ ੧੮ ॥ ਘਨੋ ਅੰਨ ਕੈ ਘ੍ਰਿਤ ਮਿਸਟਾਨਾ । 'ਇਹ ਲੇ ਗਏ ਬਜਾਇ
ਕ੍ਰਿਪਾਨਾ। ਅਪਰ ਵਸਤੁ ਕੋ ਹਾਥ ਨ ਡਾਰਾ।ਸਭਿ ਤੇ ਪੂਰਨ ਹੁਤੋ ਬਜ਼ਾਰਾ'
॥ ੧੯ ॥ ਸੁਨਿਕੈ ਭੀਮਚੰਦ ਤਬਿ ਕਹਯੋ। 'ਅੰਤਰ ਕੋ ਬ੍ਰਿਤੰਤ ਇਮ ਲਹਯੋ।
ਅੰਨ ਗਯੋ ਥੁਰ ਛੁਧਾ ਦੁਖਾਏ। ਯਾਂ ਤੇ ਸਿੰਘ ਬਾਜ਼ ਸਮ ਆਏ ॥੨੦॥ਅਬਿ
ਹੁਰ ਨਿਕਸੈਂਗੋ ਪੁਰਿ ਛੋਰਿ। ਨਿਸ ਮਹਿਂ ਕਬਹਿ ਜਾਇ ਕਿਤਿ ਓਰ। ਜਮਾ
ਨਹੀਂ ਕੁਛ ਪੁਰਿ ਕੇ ਅੰਤਰ। ਹਮ ਤੋ ਜਾਨਤਿ ਹਾਲ ਨਿਰੰਤਰ ॥ ੨੧ ॥

[1]ਢਾਲਾਂ। [2]ਘੇਰ ਲਿਆ। [3]ਫਿਰ ਤਲਵਾਰਾਂ ਹੱਥ ਵਿਚ ਲੈਕੇ ਸੂਰਮੇ।

ਸਰ ਮੁਹਿੰਮ ਅਬਿ ਜਾਨੀ ਪਰੈ[1]। ਬਿਨਾ ਅੰਨ ਕੋ ਧੀਰ ਨ ਧਰੈ'।ਤਬਿ ਸੂਬੇ ਡੂਏ ਵਿਚ ਲਾਜਾ।–ਲੁਟਯੋ ਬਜ਼ਾਰ ਬੁਰੋ ਬਡ ਕਾਜਾ–॥ ੨੨ ॥ ਜਥੇਦਾਰ ਨਿਜ ਸਰਬ ਹਕਾਰੇ। ਤਾੜਨ ਕਰਤੇ ਬਾਕ ਉਚਾਰੇ। 'ਕਹਾਂ ਸਿੰਘ ਤੁਮ ਲਾਖਹੁਂ ਬੀਰ ? ਡਰਤਿ, ਨ ਲਰਤਿ, ਰਹਹੁ ਮਨ ਭੀਰੁ[2] ! ॥ ੨੩ ॥ ਅਬਿ ਤੇ ਆਗੇ ਰਹੀਅਹੁ ਤਯਾਰ। ਸਭਿਨਿ ਤੁਰੰਗ ਜ਼ੀਨ ਕੋ ਡਾਰਿ। ਜਿਤ ਕਿਤ ਦੇਖਹੁ ਸਿੰਘ ਜਿ ਆਏ। ਰੋਕਹੁ ਤੁਰਤ ਧਾਇ ਅਗੁਵਾਏ ॥ ੨੪ ॥ ਆਲਸ ਕਾਜ ਕਰਯੋ ਪਰਿ ਰਹੇ। ਵਸਤੁ ਲੁਟਾਇ ਮਾਰ ਕੋ ਲਹੇ। ਪ੍ਰਥਮ ਮੋਰਚਾ ਸਕਲ ਕਟਾਵਾ। ਅਪਜਸੁ ਭਯੋ ਸਰਬ ਬਿਦਤਾਵਾ ॥ ੨੫ ॥ ਜਹਿਂ ਕਹਿਂ ਮਾਰਿ ਜਾਤਿ ਹੈਂ ਸਿੰਘ। ਜਿਮ ਗਜ ਗਨ ਪਰ ਧਾਵਤਿ ਸਿੰਘ[3]। ਕਹਾਂ ਭਯੋ ਤੁਮ ਕੋ ਬਲ ਹਾਰਾ ? ਬਿਜੈ ਨ ਪ੍ਰਾਪਤਿ ਭੀ ਕਿਸ ਬਾਰਾ' ॥ ੨੬ ॥ ਤਬਿ ਸੂਬੇ ਗਿਰਪਤਿ ਚਢਿ ਸਾਰੇ।ਫਿਰੇ ਚਹੂੰ ਦਿਸ਼ ਕਰਤਿ ਨਿਹਾਰੇ। ਥਾਨ ਥਾਨ ਪਰ ਕਰਿ ਤਕਰਾਈ। ਸੁਭਟ ਮੋਰਚੇ ਦਿਏ ਬਿਠਾਈ ॥੨੭॥ 'ਇਹਾਂ ਸੁਚੇਤ ਬਨੇ ਨਿਤ ਰਹੀਯਹਿ। ਅੱਗ੍ਰ ਵਧਨ ਕੋ ਚਿਤ ਨਹਿਂ ਚਹੀਯਹਿ। ਗ਼ਾਫਲ ਹੋਇ ਨ ਧਰਿ ਵਿਸ਼ਵਾਸ਼ਾ। ਦੇਖਤਿ ਰਹੋ ਰਿਪੁਨਿ ਕੀ ਆਸਾ[4]॥੨੮॥ਤਯਾਰ ਤੁਰੰਗ ਹਾਥ ਧਰਿ ਰਾਖਹੁ। ਨਿਕਸਹਿਂ ਸਿੰਘ ਹਤਹੁ ਚਿਤ ਮਾਖਹੁ[5]। ਅਸ ਨਹਿਂ ਹੋਇ ਕਾਟ ਪੁਨ ਜਾਵੈਂ। ਨਾਹਕ ਤੁਮਰੇ ਪ੍ਰਾਨ ਗਵਾਵੈਂ ॥੨੯॥ ਇਮ ਚਹੂੰ ਓਰ ਮੋਰਚੇ ਸਾਰੇ। ਫਿਰ ਕਰਿ ਸੂਬੇ ਨ੍ਰਿਪਨ ਨਿਹਾਰੇ। ਕਰਿ ਸਵਧਾਨ ਸਥਾਪਨ ਕਰੇ।ਭਾਂਤਿ ਭਾਂਤਿ ਕੀ ਸੀਖ ਉਚਰੇ॥੩੦॥ਇਤ ਸਤਿਗੁਰ ਕੇ ਢਿਗ ਜਬਿ ਗਏ।ਸ਼ੇਰ ਸਿੰਘ ਨਾਹਰ ਸਿੰਘ ਲਏ।ਬੰਧਨ ਕਰਿ ਗੁਰ ਫਤੇ ਬੁਲਾਈ। ਲੂਟਨ ਕੀ ਸਭਿ ਗਾਥ ਸੁਨਾਈ ॥ ੩੧ ॥ 'ਸਿੰਘ ਛੁਧਾਤੁਰ ਭਏ ਬਿਸਾਲਾ। ਪਿਖਿ ਬਜ਼ਾਰ ਹੋਲੋ ਤਬਿ ਘਾਲਾ। ਖੈਬੇ ਹੇਤੁ ਅੰਨ ਬਹੁ ਲਯਾਏ। ਤੁਰਕ ਨਿਕਟ ਪਹੁੰਚੇ ਗਨ ਘਾਏ'॥੩੨॥ਸ੍ਰੀ ਪ੍ਰਭੁ ਕਹਯੋ'ਘਾਤ ਲਖਿ ਮਾਰਹੁ।ਬਹੁ-ਤਨ ਮਹਿਂ ਨਹਿਂ ਹੋਰਿ ਪਧਾਰਹੁ। ਖਾਨ ਪਾਨ ਜੇਤਿਕ ਕਰਿ ਪਾਵੋ। ਬਿਰੋ ਸੰਤੋਖ ਧਾਰਿ ਸੋ ਖਾਵੋ'॥੩੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ ਪ੍ਰਸੰਗ ਬਰਨਨੰ ਨਾਮ ਉਨੀਸਮੋ ਅੰਸੂ ॥ ੧੯ ॥

੨੦. [ਜ਼ੋਰ ਦੀ ਸ਼ਰ੍ਹਾ ਕੀਤਿਆਂ ਤਰਕ ਨਹੀਂ ਬਣਦਾ]।

ਦੋਹਰਾ ॥ *ਇਕ ਸਿਖ ਗਹਿ ਲੀਨਸਿ ਤਹਾਂ ਕੈਦ ਕਰਯੋ ਬਲ ਨਾਲ।

[1]ਮੁਹਿੰਮ ਹੁਣ ਫਤੇ ਹੋਈ ਜਾਣੀ ਪੈਂਦੀ ਹੈ। [2]ਮਨ ਦੇ ਕਾਇਰ ਹੋ ਰਹੇ ਹੋ। [3]ਸ਼ੇਰ। [4]ਵੈਰੀਆਂ ਵੱਲ। [5]ਦਿਲ ਦੇ ਗੁੱਸੇ ਨਾਲ ਮਾਰੋ।

*ਇਹ ਮੌ ਸਾਖੀ ਦੀ ੩੨ਵੀਂ ਸਾਖੀ ਹੈ।

ਸੁੰਨਤ ਕਰਿ, ਸਿਰ ਕੇਸ਼ ਹਰਿ, ਤੱਦੀ[1] ਕੀਨ ਬਿਸਾਲ ॥੧॥ ਚੌਪਈ॥ ਕਹਿ ਕਰਿ ਕਲਮਾ ਤਬੈ ਪਠਾਯੋ। ਤਊ ਸਿੱਖ ਮਨ ਨਾਂਹਿ ਹਲਾਯੋ।ਬਲ ਤੇ ਕਰੀ ਸ਼ਰ੍ਹਾ ਤਬਿ ਸਾਰੀ। ਖਾਨੇ ਕੋ ਖਵਾਇ ਤਿਸ ਬਾਰੀ ॥ ੨ ॥ ਗ਼ੁਸਲ ਕਰਾਇ ਅਪਨਿ ਬਿਧਿ ਤਾਂਹੂ। 'ਗੁਰ ਗੁਰ' ਜਪੈ ਭਲੇ ਉਰ ਮਾਂਹੂ। ਸਰਬ ਸ਼ਰ੍ਹਾ ਕਰਿ ਦੀਨੋ ਛੋਰ। ਆਇ ਬਿਸੂਰਤਿ ਸੋ ਗੁਰ ਓਰ ॥੩॥ ਹੁਤੋ ਸਮਾਂ ਪਠਤੇ ਰਹਿਰਾਸ। ਗੁਰ ਪਗ ਬੰਦੇ ਹ੍ਵੈ ਕਰਿ ਪਾਸ। ਲਗਯੋ ਦਿਵਾਨ ਮਹਾਨ ਨਿਹਾਰੇ। ਹਾਥ ਜੋਰਿ ਸਿਖ ਖਰੇ ਉਚਾਰੇ ॥੪॥ 'ਮੈਂ ਸਿਖ ਹੌਂ, ਸਾਚੇ ਪਤਿ-ਸ਼ਾਹਿ। ਰਣ ਮਹਿਂ ਲਰਤਿ ਗਿਰਯੋ ਛਿਤ ਮਾਂਹਿ।ਭਈ ਮੂਰਛਾ ਹੋਸ਼ ਨ ਕੋਈ। ਪਹੁੰਚੇ ਤੁਰਕ ਆਨਿ ਸਭਿ ਕੋਈ ॥੫॥ ਛੁਟੀ ਮੂਰਛਾ ਗਹਿ ਲੇ ਗਏ। ਸ਼ਰ੍ਹਾ ਸਰਬ ਕੋ ਕਰਤੇ ਭਏ। ਕਹਾਂ ਕਰੌਂ ਮੈਂ ਅਬੈ ਉਪਾਇ। ਹਿੰਦੂ ਜਨਮ ਸਿਖੀ ਧਮ ਜਾਇ[2] ॥ ੬ ॥ ਜਿਸ ਬਿਧਿ ਰਹੈ ਰਖਹੁ ਦੁਖ ਪੈਹੌਂ। ਨਤੁ ਮੈਂ ਚਿਖਾ ਬਨਾਇ ਜਲੈ ਹੌਂ'। ਬੂਝਯੋ ਗੁਰੂ 'ਕਰੀ ਕਿਸ ਸ਼ਰ੍ਹਾ ? ਜਬਿ ਸ਼ੱਤ੍ਰੁਨ ਕੇ ਬਸ ਮਹਿਂ ਪਰਾ' ॥੭॥ ਤਬਿ ਸਿਖ ਸਭਿ ਕਰ ਜੋਰਿ ਸੁਨਾਈ। 'ਪੂਰੋਬ ਸੁੰਨਤ ਮੋਰ ਕਰਾਈ। ਕਲਮਾ ਅਰੁ ਨਮਾਜ਼ ਕਰਿਵਾਇ। ਕੇਸ਼ ਬਿਅਦਬੀ, ਖਾਨ ਖਵਾਇ[3]' ॥ ੮ ॥ ਸੁਨਿ ਗੁਰ ਬੂਝਯੋ 'ਕਹੁ ਤੂੰ ਸਾਚੇ। ਸੰਗ ਤੁਰਕਨੀ ਤੇ ਰਹਿ ਬਾਚੇ[4] ?'। ਸਿਖ ਤਬਿ ਕਹਯੋ 'ਬਚਾਵਨ ਕੀਨ। ਪ੍ਰਭੁ ! ਤੁਮ ਹਾਥ ਦੇਇ ਰਖਿ ਲੀਨ' ॥ ੯॥ ਤਬੈ ਕਹਯੋ 'ਕਰਿਵਾਇ ਕੜਾਹਿ। ਦੇਹੁ ਖਾਲਸੇ ਮਹਿਂ ਬਰਤਾਹਿ। ਖਰਾ ਸਿੱਖ ਤੂੰ ਹੈਂ ਸਭਿ ਬੇਰੀ। ਬਾਂਹਿ ਗੁਰੂ ਕੇ[5] ਪਕਰੀ ਤੇਰੀ'॥੧੦॥ ਹੁਤੇ ਸਿੰਘ ਜੇ ਤਬੈ ਹਜ਼ੂਰੈ। ਬੂਝਯੋ ਤਬੈ 'ਕਹਹੁ ਗੁਰ ਪੂਰੈ ! ਮੁਸਲਮਾਨ ਕਿਸ ਬਿਧਿ ਕਰਿ ਹੋਇ? ਕਿਧੌਂ ਨ ਬਨੈ ਬਨਾਵੈ ਸੋਇ[6]'॥੧੧॥ ਤਬਿ ਗੁਰ ਬਚਨ ਕਰਯੋ 'ਸੁਨ ਭਾਈ। ਕਰਹਿਂ ਸ਼ਰ੍ਹਾ ਜੇ ਰਿਪੁ ਬੁਰਿਆਈ*। ਰਿਦੇ ਭਾਵਨਾ ਜਿਸ ਨਹਿਂ ਹੋਇ। ਕਰੇ ਜ਼ੋਰ ਤੁਰਕ ਨ ਹ੍ਵੈ ਸੋਇ॥੧੨॥ ਜਬਿ ਕਾਮੀ[7] ਹੁਇ ਕਰਤਾ ਸੰਗ। ਤਊ ਮਨ ਮਿਲਤਾ ਹੁਇ ਇਕ ਰੰਗ।ਮੁਸਲ-

[1]ਜ਼ੋਰਾਵਰੀ। [2]ਮੇਰਾ ਹਿੰਦੂ ਜਨਮ ਹੈ ਸਿੱਖੀ ਧਰਮ ਜਾਂਦਾ ਹੈ। [3]ਖਾਣਾ ਖੁਆਇਆ। [4]ਤਾਂ ਬਚ ਰਿਹਾ ਹੈਂ ਕਿ ਨਹੀਂ। [5]ਗੁਰੂ ਕਿਆਂ ਨੇ। [6]ਜੇ ਓਹ ਬਣਾ ਲੈਣ ਤਾਂ ਵੀ ਸਿੱਖ ਮੁਸਲਮਾਨ ਕਿਵੇਂ ਨਾਂ ਬਣੇ ? ਭਾਵ ਉਹਨਾਂ ਦੇ ਮਲੋ ਮਲੀ ਬਣਾ ਲਿਆਂ ਸਿੱਖ ਸਚ ਮੁਚ ਮੁਸਲਮਾਨ ਨਾ ਬਣ ਜਾਵੇ ਇਹਦਾ ਕੀ ਉਪਾ ਹੈ। [7]ਕਾਮ ਦੇ ਅਧੀਨ। *ਅਸਲ ਪਾਠ 'ਬਰਿਆਈ' ਹੈ, ਲਿਖਾਰੀ ਦੀ ਕਲਮ ਉਕਾਈ ਹੈ। ਬਰਿਆਈ ਦਾ ਅਰਥ ਹੈ ਮਲੋ ਮਲੀ। ਯਥਾ ਮੈਂ ਸਾਖੀ— 'ਜੋਰ ਕੀ ਲ਼ਟ੍ਹਾ ਵੈਰੀ ਕਰਦੇ ਆਏ·····'।

ਮਾਨ ਤਬਿ ਹੀ ਹੁਇ ਜਾਇ। ਮਨ ਹੀ ਕਾਰਨ ਲਖਹੁ ਸਬਾਇ[1] ॥ ੧੩ ॥ ਬਲ ਤੇ ਨਹੀਂ ਭਾਵਨਾ ਫਿਰੈ[2]। ਮਮ ਸਿਖ ਤੁਰਕਨਿ ਸੰਗ ਨ ਕਰੈ। ਏਕ ਬਾਰ ਹੀ ਭੋਗੈ ਕੋਇ। ਮੁਸਲਮਾਨ ਸੋ ਤਤਛਿਨ ਹੋਇ॥ ੧੪॥ ਜੋ ਨਰ ਹਿੰਦੂ ਧਰਮ ਕੋ ਧਰੈ। ਬਚੈ ਤੁਰਕਨੀ ਤੇ ਸੋ ਤਰੈ।ਜੋ ਪਰ ਨਾਰਿ ਭੋਗ ਪਛੁ-ਤਾਵੈ। ਕੁਛ ਪ੍ਰਾਸ਼ਚਿਤ ਅਘ ਹਿਤ ਕਰਿਵਾਵੈ॥੧੫॥ ਕੈ ਗੁਰ ਸਿੱਖਨ ਤੇ ਬਖਸ਼ਾਵੈ। ਸੋ ਸਿਖ ਅਘ ਤੇ ਬਖਸ਼ਯੋ ਜਾਵੈ। ਜੋ ਤੁਰਕਨਿ ਸਿਖ ਭੋਗਹਿ ਜਾਇ। ਸੋ ਨਹਿੰ ਬਖਸ਼ਯੋ ਜਾਇ ਕਦਾਇ ॥ ੧੬ ॥ ਪਾਕੋ ਮੁਸਲਮਾਨ ਹ੍ਵੈ ਸੋਇ। [3]ਪ੍ਰਥਮ ਅਜਾਨ ਜਿ ਭੂਲੈ ਕੋਇ। ਮਿਲਿ ਤੁਰਕਨਿ ਸੰਗ ਸਿਖ ਬਨ ਜਾਇ। ਸੋ ਭੀ ਛੂਟ ਜਾਇ ਗੁਰ ਧਯਾਇ[3]" ॥ ੧੭ ॥ ਪੁਨ ਸਿੱਘਨਿ ਬੂਝੇ ਗੁਨ ਖਾਨੀ। '[4]ਬ੍ਰਿੰਦ ਤੁਰਕ ਭੋਗੈਂ ਹਿੰਦਵਾਨੀ। ਸਿਖ ਬਦਲਾ ਲੇ ਭਲਾ ਜਨਾਇ[4]। ਕਯੋਂ ਗੁਰ ਸ਼ਾਸਤ੍ਰ ਬਰਜ ਹਟਾਏ?'॥੧੮॥ ਸੁਨਿ ਸਤਿਗੁਰ ਬੋਲੇ ਤਿਸ ਬੇਰੇ। 'ਹਮ ਲੇ ਜਾਨੋ ਪੰਥ ਉਚੇਰੇ। ਨਹੀਂ ਅਧੋਗਤਿ ਬਿਖੈ ਪੁਚਾਵੈਂ। ਯਾਂਤੇ ਕਲਮਲ[5] ਕਰਨ ਹਟਾਵੈਂ॥੧੯॥ ਪੰਥ ਭੂਤਨਾ ਕੋ ਹੈ ਜੋਈ[6]। ਲਿਯੋ ਸੰਭਾਲ ਮੁਹੰਮਦ ਸੋਈ।ਨਹਿੰ ਨੀਚਨ ਕੀ ਰੀਤਿ ਅਛੇਰੀ। ਪਿਖਿ ਅਪਮਾਨ ਕਰਹਿੰ ਸਭਿ ਬੇਰੀ ॥੨੦॥ ਗੁਰ ਬਚ, ਸਾਸ਼ਤ੍ਰਨ, ਕਰੀ ਨਿਯੋਗ[7]। ਆਸ਼੍ਰ-ਮਾਨ ਤੇ ਮਾਨਨ ਯੋਗ[8]।*ਇਮ ਕਹਿ ਕਰਿ ਪੁਨ ਸਿੱਖ ਮਿਲਾਯੋ। ਕਰਯੋ ਕੜਾਹ ਸਰਬ ਵਰਤਾਯੋ ॥ ੨੧ ॥ †ਇਸੀ ਰੀਤਿ ਸਿਖ ਕਰਤੇ ਜੰਗ।

[1]ਸਭ (ਧਰਮਾਂ) ਦਾ। [2]ਬਲ ਨਾਲ ਭਾਵਨਾ ਨਹੀਂ ਫਿਰ ਸਕਦੀ(ਆਪਣੇ ਧਰਮ ਤੋਂ)। [3]ਪਹਿਲੀ ਵੇਰ ਜੇ ਕੋਈ ਅਜਾਨ ਪਨੇ ਵਿਚ ਭੁੱਲਕੇ ਤੁਰਕਨੀ ਨਾਲ ਮਿਲੇ, ਉਹ ਬੀ ਸਿੱਖ ਬਣ ਜਾ ਸਕਦਾ ਹੈ, ਗੁਰੂ ਜੀ ਨੂੰ ਧਿਆਇਕੇ ਉਹ ਉਸ (ਪਾਪ ਤੋਂ) ਛੁੱਟ ਜਾਏਗਾ। [4]ਸਿੱਖ (ਤੁਰਕਣੀਆਂ ਭੋਗਕੇ) ਜੇ ਬਦਲਾ ਲੈ ਲੈਣ ਇਸ ਵਿਚ ਤਾਂ ਭਲਾ ਜਾਣੀਦਾ ਹੈ। [5]ਪਾਪ। [6]ਭੂਤਨੇ ਦਾ ਪੰਥ ਹੈ ਜੋ। [7]ਗੁਰਾਂ ਦੇ ਬਚਨਾਂ ਤੇ ਜੋ ਸ਼ਾਸਤ੍ਰਾਂ ਨੇ ਆਗਜਾ ਕੀਤੀ। [8]ਸਾਰੇ ਆਸ਼੍ਰਮਾਂ ਨੂੰ ਮੰਨਣੇ ਯੋਗ ਹੈ। (ਸਾਰੇ) ਆਸ਼੍ਰਮਾਨ ਦਾ ਅਰਥ ਸ੍ਰਿਸ਼ਟ ਪੁਰਖ ਤੇ ਅਵਾ ਮੇਵ ਵੀ ਲਾਉਂਦੇ ਹਨ।

*ਸਤਿਗੁਰਾਂ ਦੇ ਜ਼ੁਬਾਨੀ ਏਹੋ ਕਾਰਨ ਦੱਸਿਆ ਗਿਆ ਹੈ। ਪੰਥ ਆਪ ਨੇ 'ਜਾਗਤਿ ਜੋਤ ਜਪੈ ਨਿਸ ਬਾਸਰ' ਵਾਲਾ ਰਚਿਆ ਹੈ, ਜਾਗੇ ਮਨ ਵਾਲ਼ਾ ਤੇ ਉੱਚੇ ਆਚਰਨ ਵਾਲਾ। ਇਸ ਨੇ ਬਦਲੇ ਲੈਣ ਵਾਸਤੇ ਤੁਰਕਣੀਆਂ ਨਾਲ ਜੁੱਧ ਨਹੀਂ ਕਰਨੇ। ਇਹ ਤੁਰਕਣੀ ਦਾ ਮੇਲ ਪਤਿਤ ਹੋਣ ਦੀ ਪੱਕੀ ਨਿਸ਼ਾਨੀ ਦੱਸੀ ਹੈ, ਕਾਰਨ ਇਹ ਹੈ ਕਿ ਵਿਸ਼ੇ ਪਿਆਰ ਵਿਚ ਦਿਲ ਮਿਲ ਜਾਂਦਾ ਹੈ, ਦਿਲ ਮਿਲਨਾ ਹੀ ਅਸਲ ਤਬਦੀਲੀ ਹੁੰਦੀ ਹੈ, ਜਬਰਨ ਕੋਈ ਪਤਿਤ ਕਰੇ ਤਾਂ ਉਹ ਪਤਿਤ ਨਹੀਂ ਨਾ ਹੁੰਦਾ, ਦਿਲ ਤੋਂ ਜੋ ਪਤਿਤ ਨਹੀਂ ਹੋਇਆ।

†ਇਹ ਸੌ ਸਾਖੀ ਦੀ ੩੨ਵੀਂ ਸਾਖੀ ਹੈ।

ਹੋਵਨਿ ਲਗੇ ਦੁਖਿਤਿ ਛੁਧਿ ਸੰਗ। ਖਾਸ ਖਜ਼ਾਨੇ ਦਰਬ ਜਿਤੇਕ। ਪਾਵਹਿਂ ਸਤੁਦ੍ਰਵ ਬਿਖੈ ਤਿਤੇਕ ॥ ੨੨ ॥ ਪਸ਼ਮੰਬਰ ਆਦਿਕ ਸਭਿ ਚੀਰ। ਫੂਕ-ਵਾਵੈਂ ਪਾਵਕ ਪ੍ਰਭੁ ਧੀਰ। ਇਸ ਬਿਧਿ ਸਰਬ ਸਮਾਜ ਨਿਬੇਰੈਂ। ਫੂਕੈਂ ਕੈ ਜਲ ਸਲਿਤਾ ਗੇਰੈਂ॥੨੩॥ਲੋਕ ਪੁਕਾਰਨ ਲਾਗੇ ਪੁਰਿ ਮੈਂ।ਸਹ੍ਯੋ ਨ ਜਾਇ ਛੁਧਾ ਦੁਖ ਉਰ ਮੈਂ। ਪ੍ਰਜਾ ਨਿਕਸਿ ਕਰਿ ਗਈ ਵਹਿਰ ਕੋ। ਸੁਭਟ ਸਿੰਘ ਨਹਿਂ ਤ੍ਯਾਗ੍ਯੋ ਗੁਰ ਕੋ॥੨੪॥ ਰਹੈਂ ਛੁਧਾਤੁਰ ਤਊ ਲਰਤਿ ਹੈਂ। ਸ਼ੱਤ੍ਰਨਿ ਮਾਰਤਿ ਆਪ ਮਰਤਿ ਹੈਂ। ਕਹੈਂ ਸਕਲ ਮਿਲਿ'ਅਬਿ ਨਹਿਂ ਭਾਗੈਂ। ਦੈ ਹੈਂ ਸੀਸ ਗੁਰੂ ਕੇ ਆਗੈ' ॥ ੨੫ ॥ ਸਿਦਕ ਬਿਖੈ ਸਾਬਤ ਦ੍ਰਿੜ੍ਹ ਰਹੈਂ। ਸੰਕਟ ਅਨਿਕ ਪ੍ਰਕਾਰਨਿ ਸਹੈਂ।ਸ੍ਰੀ ਗੁਜਰੀ ਢਿਗ ਕਰਹਿਂ ਬਖਾਨੀ। ਮਾਤ ! ਗੁਰੂ ਗਤਿ ਜਾਇ ਨ ਜਾਨੀ ॥ ੨੬ ॥ ਅੰਨ ਬਿਨਾ ਸਗਰੇ ਮਰਿ ਜੈ ਹੈਂ। ਪਾਉ ਪਾਉ ਕਬਿ ਕਬਿ[1] ਇਕ ਪੈ ਹੈਂ'। ਸੁਤ ਕੀ ਕ੍ਰਿਤ ਸੁਨਿ ਦੇਖਨਿ ਕਰਤੀ। ਪਰਮ ਦੁਖੀ ਚਿਤ ਚਿੰਤਾ ਧਰਤੀ ॥ ੨੭॥ ਕਹਿ ਨਹਿਂ ਸਕੈ ਸ੍ਰਾਪ ਤੇ ਡਰੈ। –ਰਿਸ ਤੇ ਕੁਛ ਮੁਖ ਤੇ ਕਹਿਂ ਪਰੈਂ। ਸੋ ਸਭਿ ਸਾਚ ਹੋਇ ਨਹਿਂ ਟਰੈ–। ਕਹਿਨ ਅਕਹਿਨ ਅਨੁਚਿਤ ਬਿਚਰੈ[2] ॥ ੨੮ ॥ ਤਊ ਨਿਕਟ ਜੋ ਦਾਸ ਘਨੇਰੇ।ਕਰਹਿਂ ਸੁਨਾਵਨ ਕਸ਼ਟ ਬਡੇਰੇ। ਸਿੰਘ ਸੈਂਕਰੇ ਲਰਿ ਕਰਿ ਮਰੈਂ। ਬਚੇ ਨ ਜੀਵਨ ਆਸ਼ਾ ਧਰੈਂ[3] ॥ ੨੯ ॥ ਇਕ ਦਿਨ ਮਨ ਕੋ ਦ੍ਰਿੜ ਕਰਿ ਆਈ। ਸਭਿ ਬਿਧਿ ਕਰਿ ਦੁਖ ਤੇ ਤਪਤਾਈ। ਕਲਗ਼ੀਧਰ ਕੇ ਹੁਇ ਢਿਗ ਖਰੀ। ਚਿਤ ਚਿੰਤਾ ਤੇ ਕਹਿ ਰਿਸ ਭਰੀ ॥ ੩੦ ॥ 'ਜਗ ਮਹਿਂ ਬਨ ਕਰਿ ਗੁਰੂ ਕਹਾਏ।ਸਿਖ ਮਾਰਨ ਹਿਤ ਰਚ੍ਯੋ ਉਪਾਏ। ਨਿਤ ਉਠਿ ਸਿੰਘ ਅੱਗ੍ਰ ਹੁਇ ਲਰੈਂ। ਸਿਰ ਪਰ ਵੈਰੀ ਕੜਕਤਿ ਖਰੇ ॥੩੧॥ ਸਭਿ ਮਹਿਂ ਭੂਖ ਵਰਤਿ ਬਹੁ ਰਹੀ।ਨਿਸਦਿਨ ਭੋਜਨ ਪ੍ਰਾਪਤਿ ਨਹੀਂ। ਪੂਰਬ ਦਰਬ ਪਾਇ ਦਰਿਆਇ।ਅਬਿ ਨਿਕਾਸ[4] ਸਭਿ ਦੇਤਿ ਰੁੜ੍ਹਾਇ॥੩੨॥ਕੋ ਗੁਨਾਹ ਸਿੱਖਨਿ ਅਸ ਕਰ੍ਯੋ। ਜਿਸ ਤੇ ਇਤੋ ਕਸ਼ਟ ਤਿਨ ਪਰ੍ਯੋ। ਪਾਈਆ ਅੰਨ ਪਾਇ ਹਿਤ ਖਾਨੇ।ਕਿ ਮਿਲਰਿ ਸਕੈਂ ਸਿੰਘ ਬਲ ਹਾਨੇ॥੩੩॥ਧੀਰਜ ਗਯੋ ਛੂਟ ਸਭਿ ਕੇਰੋ।ਤੁਰਕ ਗਿਰੀਸ਼ਨ ਚਹੁੰ ਦਿਸ਼ਿ ਘੇਰੋ।ਘਾਲਿ ਹੇਲ ਲਾਖਹੁੰ ਚਢਿ ਮਾਰੈਂ।

[1]ਪਾਉ ਪਾਉ (ਤੇ ਉਹ ਬੀ) ਕਦੀ ਕਦੀ। [2]ਕਹਿਣਾ ਤੇ ਨਾ ਕਹਿਣਾ ਅਯੋਗ ਵਿਚਾਰਦੀ ਹੈ, ਭਾਵ ਨਾਂ ਕਹਿ ਸਕਦੀ ਹੈ ਨਾ ਚੁੱਪ ਰਹਿ ਸਕਦੀ ਹੈ। [3]ਜੋ ਬਚੇ ਹਨ ਉਹ ਜੀਵਨ ਦੀ ਆਸ। ਨਹੀਂ ਧਾਰਦੇ। [4]ਹੁਣ ਵੀ ਖਜ਼ਾਨੇ ਵਿੱਚੋਂ ਕੱਢਕੇ।

ਕਿਧੌਂ ਛੁਧਿਤਿ ਹ੍ਵੈ ਪ੍ਰਾਨ ਨਿਕਾਰੈਂ॥੩੪॥ਸਭਿ ਕੋ ਅੰਤ ਲਖ੍ਯੋ ਅਬਿ ਆਵੈ। ਹਮ ਸਮੇਤ ਕਿਮ ਜੀਵਨ ਪਾਵੈਂ?ਅਬਿ ਭੀ ਬਖਸ਼ਹੁ, ਸੰਗਤ ਤੇਰੀ[1]। ਕ੍ਯੋਂ ਦੁਖ ਭੁਖ ਵਰਤਾਇ ਬਡੇਰੀ?"॥੩੫॥ਸੁਨਿ ਮਾਤਾ ਤੇ ਆਪ ਉਚਾਰਾ। 'ਹਮ ਕੋ ਹੁਕਮ ਦੀਨਿ ਕਰਤਾਰਾ।ਤੌ ਇਹ ਪੰਥ ਸੁਧਾਰਨ ਕਰੈਂ੍ਯੋ। ਨਾਮ ਸ਼ਨਾਨ ਆਦਿ ਗੁਨ ਭਰ੍ਯੋ॥੩੬॥ਇਸ ਕੋ ਹਮ ਬਿਰਧਾਵਨ ਕਰੈਂ। ਨਹੀਂ ਗਾਲਿਬੇ ਕੀ ਇਛ ਧਰੈਂ।ਪੂਜਾ ਕੋ ਲੇ ਕਰਿ ਜਬਿ ਖੈ ਹੈਂ। ਤਿਸਤੇ ਪੰਥ ਘਾਟ ਬਲ ਹ੍ਵੈ ਹੈ॥੩੭॥ ਸੁਨਹੁ ਮਾਤ ਇਹ ਪੂਜਾ ਅੰਸ਼। ਜ਼ਹਿਰ ਅਹੈ ਬਲ ਬੁੱਧਹਿ ਭ੍ਰੰਸ[2]। ਰਣ ਹਿਤ ਪੰਥ ਖਰੋ ਮੈਂ ਕੀਨ। ਛੁਧਿਤਿ ਨਗਨ ਹੀ ਨੀਕੋ ਚੀਨ[3]॥੩੮॥ ਨਰਕ ਬਿਖੈ ਨਹਿਂ ਇਸ ਕੋ ਪਾਵੈਂ। ਬੁਰਾ ਨ ਕਰਿਹੌਂ ਗੁਨ ਸਿਖਰਾਵੈਂ। ਜਿਸ ਬਿਧਿ ਅਹੈਂ ਪੁੱਤ੍ਰ ਹਮ ਤੇਰੇ। ਬਿਖੁ ਨਹਿਂ ਦੇਇ ਸਕਹਿਂ ਕਿਸ ਬੇਰੇ॥ ੩੯॥ਤਿਮ ਹਮ ਸਿਖ ਪੁੱਤ੍ਰਨਿ ਕਿਸ ਭਾਂਤੀ।ਬਿਖ ਪੂਜਾ ਦੇ ਕਰਿ ਹੈਂ ਘਾਤੀ? ਪਾਲ੍ਯੋ ਚਾਹੌਂ ਕਰੌਂ ਬਡੇਰਾ। ਭੋਗਹਿਂ ਸੁਖੁ ਇਤ ਉਤਹਿ ਘਨੇਰਾ॥ ੪੦। ਸ਼ਤਦ੍ਰੁੱਦ੍ਰ ਮੈਂ ਜੋ ਧਨ ਰਾਖਾ।ਸੁੱਧ ਕਰਨ ਕੀ ਤਿਹ ਅਭਿਲਾਖਾ।ਜਿਮ ਬਿਖ ਕੋ ਮਾਰਨ ਕਰਿ ਲੇਹੀ[4]। ਪੁਨ ਖਾਇ ਰੋਗਨ ਹਤਿ ਦੇਹੀ॥੪੧॥ਤਿਮ ਪੂਜਾ ਕੋ ਧਨ ਸੁਧ ਹੋਇ। ਸਿਖ ਪੁੱਤ੍ਰਨਿ ਲੈ ਦੈ ਹੈਂ ਸੋਇ।ਪੁਨ ਹ੍ਵੈ ਹੈ ਸਭਿ ਕੋ ਸੁਖ-ਕਾਰੀ। ਸਮੋ ਹੋਇ ਜਬਿ ਲੇਹਿਂ ਨਿਕਾਰੀ॥ ੪੨ ॥ ਏਕ ਸਿੱਖ ਹਮਰੋ ਸ਼ੁਭ ਹੋਇ। ਪਠਹਿਂ ਤਾਂਹਿ ਧਨ ਲੈ ਹੈ ਸੋਇ। ਨਾਮ ਦਲੀਪ ਸਿੰਘ ਬਲ ਭਾਰੋ। ਤਪ ਤਾਪਹਿ ਪੁਨ ਹੋਇ ਸੁਖਾਰੋ*॥੪੩॥ਦੋਹਰਾ॥ਪਸ਼ਚਮ ਤੇ ਉਠਿ ਖਾਲਸਾ ਚਮਕੈ ਪੂਰਬ ਪੰਥ। ਦੂਰੈ ਦੁਸ਼ਟ ਸਭਿ ਪਰਬਤੀ ਮੌਨ ਮੌਰਜਿ ਕੁਪੰਥ[5]

---

[1]ਇਹ ਆਪ ਦੀ ਹੀ ਸੰਗਤ ਹੈ। [2]ਨਾਸ਼ ਕਰਦੀ ਹੈ। [3]ਭੁੱਖਾ ਨੰਗਾ ਹੀ ਚੰਗਾ ਜਾਣੋਂ। [4]ਮਾਰ ਲਈਦਾ ਹੈ। [5]ਸਾਰੇ ਪਰਬਤੀ ਦੁਸ਼ਟ ਤੇ ਫਿਟਕਾਰੇ ਹੋਏ ਖੋਟੇ ਰਸਤੇ ਟੁਰਨ ਵਾਲੇ ਅਤੇ ਮੌਨ ਛੱਪ ਜਾਣਗੇ। [ਮੌਨ ਤੋਂ ਮੁਰਾਦ ਅੰਗ੍ਰੇਜ਼ਾਂ ਦੀ ਲੈਂਦੇ ਹਨ। ਅਗਲੇ ਅੰਕ ਵਿਚ 'ਗੋਰੇ' ਲਫਜ਼ ਬੀ ਪਿਆ ਹੈ। (ਅ) ਮੌਨ, ਮੌਰਿਜ ਦੁਇ ਜ਼ਾਤੀਆਂ ਦੇ ਨਾਮ ਪੁਰਾਣਾਂ ਵਿਚ ਬੀ ਆਏ ਹਨ]।

*ਸੌ ਸਾਖੀ (੧੯੦੫) ਤੋਂ ਬੀ ਇਹੋ ਪਤਾ ਲਗਦਾ ਹੈ ਕਿ ਦਲੀਪ ਸਿੰਘ ਸਿੱਖ ਹੋਵੇਗਾ ਜੋ ਇਹ ਧਨ ਕੱਢੇਗਾ ਯਥਾ—"ਹਮਰਾ ਸਿੱਖ ਹੋਵੇਗਾ ਉਸ ਨੂੰ ਹਮ ਭੇਜਾਂਗੇ, ਅਮਾਨ ਲੇਵੇਗਾ। ਨਾਂ ਦਲੀਪ ਸਿੰਘ ਹੋਇਗਾ ਬਿਕ੍ਰਮੀ ਸੰਮਤ ੧੮੯੯ ਵਰਤੇਗਾ"। ੧੮੯੯ ਵਿਚ ਮ: ਦਲੀਪ ਸਿੰਘ ਪੰਜ ਬਰਸ ਦਾ ਸੀ ਇਤਿਹਾਸ ਵਿਚ ਕੋਈ ਵਾਰਤਾ ਨਹੀਂ ਹੈ ਕਿ ੧੮੯੯ ਤੋਂ ੧੯੦੬ ਤਕ ਦਲੀਪ ਸਿੰਘ ਨੇ ਸਤਲੁਜ ਤੋਂ ਧਨ ਕੱਢਿਆ ਸੀ। ੧੯੦੬ ਵਿਚ ਮਹਾਰਾਜਾ ਦਾ ਰਾਜ ਮੁੱਕ ਗਿਆ। ਜੇ ਇਹ ਗੁਰੂ ਵਾਕ ਹੁੰਦੇ ਤਾਂ ਪੂਰਨ ਹੋਕੇ ਰਹਿੰਦੇ।

॥੪੪॥ ਖਾਲਸਾ ਮਿਲੈ ਮੇਲ ਕਰਿ ਖਾਲਸਾ ਟੂਟੇ ਦਿਵਸ[1]। ਮਿੱਤ੍ਰ ਹਿੰਦਵੀ ਮੌਲਵੀ ਗੋਰੇ ਸੁਨੀ ਸੁ ਵੰਸ[2]॥੪੫॥ਬਲੀ ਹੋਇਗਾ ਖਾਲਸਾ ਤੁਰਕ ਤੋੜੇਗਾ ਮੌਨ[3]। ਲੁਟੇ ਗਾਉਂ ਪਰਜਾ ਦੁਖੀ ਨਜਾਉਂ ਜਾਇਗਾ ਔਨ[4] ॥ ੪੬ ॥ ਸਿਖਣੀ ਹੁਇ ਬਿਭਚਾਰਣੀ ਪੁਰਖ ਤੁਰਕ ਕੀ ਆਸ[5]। ਤਾਂ ਦਿਨ ਉਪਜੇ ਖਾਲਸਾ ਸਭਿ ਬਰਨੋਂ ਕੋ ਪਜਾਸ[6] ॥ ੪੭ ॥ ਸੁਨਿਕੈ ਮਾਤਾ ਤੂਸ਼ਨੀ ਨਹਿ ਬੋਲੀ ਸੁਤ ਹੇਰਿ। ਅੰਤਰਜਾਮੀ ਜਾਨਿਕੈ, ਸ਼੍ਰੀ ਮੁਖ ਤੇ ਕਹਿੰ ਫੇਰ:-। ੪੮ ॥"ਪਜਾਰੋ ਧਨ ਹੈ ਮਾਤ ਕੋ ਇਹ ਜਾਨੀ ਅਬਿ ਜਾਇ। ਰਹਿਣ ਦੇਤਿ ਪਰਵਾਰ ਕੋ, ਵਧਨ ਦੇਤਿ ਨਹਿੰ ਕਾਇ"[7] ॥੪੯॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਖਸਟਮ ਰੁਤੇ 'ਸ੍ਰੀ ਗੁਜਰੀ' ਪ੍ਰਸੰਗ ਬਰਨਨੰ ਨਾਮ ਇਕਸਤੀ ਅੰਸੂ ॥ ੨੦ ॥

੨੧. [ਧਨ ਜਾਣ ਤੇ ਸੋਗ ਨਾ ਕਰਨਾ। ਲੀਕਾਂ ਦਾ ਦ੍ਰਿਸ਼ਟਾਂਤ]।

ਦੋਹਰਾ॥*ਇਮ ਘੇਰਾ ਬਡ ਪਰ ਰਹਜੋ ਲਰਹਿ ਖਾਲਸਾ ਜਾਇ।ਇਕ ਦਿਨ। ਤਯਾਰੀ ਪ੍ਰਭੁ ਕਰੀ ਬਡ ਰਣਜੀਤ ਬਜਾਇ॥ ੧॥ ਚੌਪਈ॥ ਉਤ ਤੇ

---

[1]ਜੋ ਖਾਲਸੇ ਨਾਲ ਮੇਲ ਕਰਕੇ ਮਿਲੇਗਾ(ਉਹ ਬਚਿਆ ਰਹੇਗਾ)ਜੋ ਖਾਲਸੇ ਨਾਲੋਂ ਟੁੱਟ ਜਾਵੇਗਾ ਉਹ ਇਕ ਦਿਨ ਟੁੱਟ ਜਾਏਗਾ। ('ਟੂਟੇ' ਦੇਹੁਰੀ ਦੀਪਕ ਹੈ)। [2]( ਖਾਲਸੇ ਦੇ ਸਾਰੇ ਹੀ ) ਮਿੱਤ੍ਰ ਹੋਣਗੇ ਹਿੰਦੀ, ਮੌਲਵੀ, ਗੋਰੇ ਤੇ ਸੁੰਨੀ ਵੰਸ ਵਾਲੇ। [3]ਮੋਨੀਆਂ ਤੇ ਤੁਰਕਾਂ ਨੂੰ ਤੋੜੇਗਾ। [4]ਪਰਜਾ ਨੂੰ ਦੁਖੀ ਕਰਨ ਵਾਲਿਆਂ ਦੇ ਗਿਰਾਵਾਂ ਨੂੰ ਲੁਟੇਗਾ ਤੇ ਨਜਾਉਂ ਧਰਤੀ ਤੇ ਆ ਜਾਏਗਾ। ( ਅ ) ਗਿਰਾਂ ਲੁੱਟੇ ਜਾਣਗੇ, ਪਰਜਾ ਦੁਖੀ ਹੋਏਗੀ ਤੇ ਨਜਾਉਂ ਧਰਤੀ ਤੋਂ ਟੁਰ ਜਾਏਗਾ। [5]ਜੋ ਤੁਰਕ ਪੁਰਖ ( ਪਰ ) ਇਸਤ੍ਰੀਆਂ ਨੂੰ ਵਿਭਚਾਰਣੀਆਂ ਬਣਾਉਣ ਦੀ ਆਸ਼ਾ ਰਖਦੇ ਹਨ ਉਹਨਾਂ ਨੂੰ ਸਿੱਖਜਾ ਹੋ ਜਾਏਗੀ, ਭਾਵ ਦੰਡਿਤ ਹੋਣਗੇ। (ਅ) ਵਿਭਚਾਰੀ ( ਇਸਤ੍ਰੀਮਤਾਂ ਜੋ ) ਤੁਰਕ ਪੁਰਖਾਂ ਦੀ ਆਸਾ ਰਖਦੀਆਂ ਹਨ ਉਹਨਾਂ ਨੂੰ ਸਿੱਖਜਾ ਆ ਜਾਏਗੀ। ਸੂਚਨਾ:—ਕਈ ਲੋਕ ਸਿਖਣੀਆਂ ਦੇ ਵਿਭਚਾਰੀ ਹੋਕੇ ਤੁਰਕ ਪੁਰਖ ਦੀ ਆਸ਼ਾ ਕਰਨ ਦਾ ਅਰਥ ਲਾਉਂਦੇ ਹਨ, ਓਹ ਸਿਖ ਇਤਿਹਾਸ ਦੇ ਵਿਰੁੱਧ ਹੈ, ਅਤੇ ਪ੍ਰਸੰਗ ਵਿਰੁੱਧ ਹੈ ਕਿਉਂਕਿ ਖਾਲਸੇ ਦੀ ਕਾਮਯਾਬੀ ਤੇ ਲੁੱਟ ਮਾਰ ਦੇ ਸਮੇਂ ਸਿੱਖਣੀਆਂ ਕਿਸ ਮਨੋਰਥ ਲਈ ਤੁਰਕ ਪੁਰਖ ਦੀ ਆਸ਼ਾ ਕਰਣਗੀਆਂ ? ਨਾਲੇ ਜੇ ਸਿੱਖਣੀਆਂ ਦਾ ਆਚਰਨ ਐਸਾ ਨ ਵਾਂਗ ਸੀ ਤਾਂ ਅਗਲੀ ਤੁਕ ਵਿਚ ਦੱਸਿਆ ਹੈ ਖਾਲਸਾ ਜੋ ਪਵਿੱਤ੍ਰ ਹੈ ਕੀਕੂੰ ਉਪਜੇਗਾ ? ਇਹ ਫਿਕਰੇ ਮ: ਦਲੀਪ ਸਿੰਘ ਦੀ ਖਾਤਰ ਉਸ ਦੇ ਪੱਖੀਆਂ ਵਲੋਂ ਪਾਏ ਗਏ ਸਾਫ ਸਹੀ ਹੋ ਰਹੇ ਹਨ। ਅਸਲ ਬਾਤ ਇਹ ਹੈ ਕਿ ਗੁਰੂ ਜੀ ਮਾਤਾ ਜੀ ਦੇ ਪਾਸ ਵਿਭਚਾਰ ਆਦਿ ਖਿਆਲਾਂ ਦੀ ਬਾਤ ਚੀਤ ਕਰ ਹੀ ਨਹੀਂ ਸਕਦੇ ਇਹ ਆਖੇਪਕਾਰਾਂ ਦੀ ਆਪਣੀ ਵਾਕ ਰਚਨਾ ਹੈ। [6]ਸਾਰੇ ਬਰਨਾਂ ਨੂੰ ਚਾਹ ਹੋਵੇਗੀ(ਖਾਲਸਾ ਬਣਨ ਦੀ)ਤਿਸ ਦਿਨ ਖਾਲਸਾ ਉਪਜੇਗਾ। [7]ਹੇ ਮਾਤਾ ਜੀ ਮੇਰੇ ਸਿੱਖਾਂ ਰੂਪੀ ਪਰਵਾਰ ਨੂੰ ਰਹਿਣ ਦਿੰਦੀ ਤਾਂ ਚੰਗਾ ਸੀ ਤੂੰ ਕਜੇਂ ਨਹੀਂ ਵੱਧਣ ਦਿੰਦੀ।

*ਇਹ ਸੌ ਸਾਖੀ ਦੀ ੩੮ਵੀਂ ਸਾਖੀ ਹੈ।

ਸਕਲ ਗਿਰੇਸ਼ੁਰ ਚੜ੍ਹੇ। ਮਾਰੂ ਬਜੇ ਜਥਾ ਭਟ ਲੜੇ। ਰਣਸਿੰਙੇ ਸਰਨਾਈ ਢੋਲ। ਤੁਰਗ ਨਾਦ ਨਗਾਰੇ ਬੋਲ ॥ ੨ ॥ ਕਲਗ਼ੀਧਰ ਹ੍ਵੈ ਕੈ ਅਸਵਾਰ। ਚਢ੍ਯੋ ਖਾਲਸਾ ਆਯੁਧ ਧਾਰਿ। ਜਹਿਂ ਗਿਰਪਤਨਿ ਮੋਰਚੇ ਕਰੇ। ਡੇਰੇ ਕਰੇ ਦੂਰ ਜਹਿਂ ਪਰੇ ॥੩॥ ਤਿਤ ਦਿਸ਼ਿ ਕੋ ਗੁਰ ਅੱਗ੍ਰ ਸਿਧਾਰੇ। ਛੁਟੇ ਤੁਫੰਗਨਿ ਕੇ ਕੜਕਾਰੇ॥ ਜੁਟ੍ਯੋ ਖਾਲਸਾ ਜੰਗ ਮਝਾਰ॥ ਜੈ ਬਹੁ ਬਾਰੀ ਕਰੇ ਹੰਕਾਰ[1] ॥ ੪ ॥ ਆਗੇ ਵਧ੍ਯੋ ਚਲਾਵਤਿ ਗੋਰੀ। ਦੋਨਹੁਂ ਦਿਸ਼ਿ ਕੇ ਉਰ ਸਿਰ ਫੋਰੀ॥ ਸਭਿ ਗਿਰਪਤੀ ਢੁਕੇ ਤਬਿ ਆਈ। ਲੈ ਲੈ ਨਿਜ ਸਿਪਾਹ ਸਮੁਦਾਈ ॥੫॥ ਜਬਿ ਆਪਸ ਮਹਿ ਦੈ ਦਲ ਜੁੱਟੇ। ਗੁਲਕਾਂ ਲਗਿ ਲਗਿ ਅੰਗਨ ਫੁੱਟੇ। ਸਨਮੁਖ ਹੋਇ ਨਹੀਂ ਮੁਖ ਫੇਰੇ। ਬਜ੍ਯੋ ਸਾਰ ਸੋਂ ਸਾਰ ਬਡੇਰੇ ॥੬॥ ਖੋਵਨ ਸਿੰਘਨ ਕੋ ਹੰਕਾਰ। ਗੁਰੂ ਮੁਰੇ ਤਬਿ ਜੰਗ ਮਝਾਰ। ਪੀਛੇ ਖਾਇ ਸ਼ਿਕਿਸਤ ਪਲਾਈ[2]। ਹਟੇ ਸਕਲ ਹੀ ਕਰਤਿ ਲਰਾਈ ॥ ੭ ॥ ਜ੍ਯੋ ਸਿੰਘ ਹਟਤੇ ਵਧੇ ਪਹਾਰੀ ਭਰਿ ਰਾਬੇ ਸ਼ਲਖੈਂ ਬਹੁ ਮਾਰੀ। ਗੁਰ ਬਿਨ ਠਹਿਰੇ ਕੌਨ ਅਗਾਰੀ॥ ਮਿਲੇ ਆਨਿ ਸ਼ੱਤ੍ਰੁ ਗਨ ਭਾਰੀ ॥ ੮ ॥ ਭਾਜੇ ਸਿੰਘ ਤਹਾਂ ਲਗਿ ਆਇ॥ਗੁਰ ਕੋ ਜਹਿਂ ਸਮਾਜੁ ਸਮੁਦਾਇ॥ਠਹਿਰੇ ਨਹੀਂ ਪੈਰ ਵਿਚ ਜੁੱਧ॥ ਪਰ੍ਯੋ ਜ਼ੋਰ ਗਨ ਰਿਪੁ ਬਹੁ ਕ੍ਰੁੱਧ॥੯॥ ਕਿਤਿਕ ਤਬੇਲਾ ਸੋ ਲੁਟਿ ਗਯੋ॥ ਧਨ ਪਟ ਆਦਿਕ ਸ਼ੱਤ੍ਰੁਨਿ ਲਯੋ। ਖਰੇ ਭਏ ਨਹਿਂ ਸਕਹਿਂ ਹਟਾਇ। ਰਹੇ ਸਿੰਘ ਬਲਅਧਿਕ ਲਗਾਇ॥ ੧੦॥ ਸਿਖ ਰੋਵੈਂ ਬਹੁ ਖਰੇ ਪੁਕਾਰੈਂ। 'ਬਡ ਹੋਯੋ ਨੁਕਸਾਨ' ਉਚਾਰੈਂ। 'ਸ਼੍ਰੀ ਸਤਿਗੁਰ ਅਬਿ ਜੀਤੈਂ ਕੈਸੇ? ਇਤੋ ਸਮਾਜ ਗਯੋ ਲੁਟ ਐਸੇ ॥੧੧॥ ਕਿਮ ਜੀਵੈਂ ਸ਼ਰਮਿੰਦਤਿ ਹ੍ਵੈ ਕੈ। ਗੁਰ ਕੋ ਕੁਛ ਨਹਿਂ ਸਕੈਂ ਬਚੈ ਕੈ'। ਖਰੇ ਹੋਇ ਪੁਨ ਤਜੀ ਤੁਫੰਗੈਂ। ਭੇਦਨ ਕਰੇ ਰਿਪੁਨਿ ਕੇ ਅੰਗੈਂ ॥ ੧੨ ॥ ਗਨ ਵਸਤੂ ਲੇ ਹਟੇ ਪਹਾਰੀ। ਮੁਰਚਨਿ ਮਹਿਂ ਕਾਇਮ ਧ੍ਰਿਤਧਾਰੀ। ਉਦੈ ਸਿੰਘ ਆਦਿਕ ਭਟ ਬੀਰ॥ ਰਣ ਤੇ ਹਟਿ ਪਹੁੰਚੇ ਗੁਰ ਤੀਰ ॥੧੩॥ ਕਰ ਜੋਰਤਿ ਅੰਦੇਸਾ ਧਰੈਂ। ਬਾਕ ਸੁਨਾਵਨ ਪੁਨ ਪੁਨ ਕਰੈਂ। ਮਚ੍ਯੋ ਸਭਿਨਿ ਮਹਿਂ ਹਾਹਾਕਾਰ। 'ਲੁਟ੍ਯੋ ਸਮਾਜ ਮਹਾਂ ਬਿਸ਼ੁਮਾਰ[3] ॥ ੧੪ ॥ ਬਸਤ੍ਰ ਤੁਰੰਗਮ ਆਦਿਕ ਵਸਤੂ। ਮਹਾਰਾਜ ਲੁਟਿ ਗਈ ਸਮਸਤੂ[4]। ਕਈ ਹਜ਼ਾਰਨਿ ਕੋ ਕਯਾ ਗਨੇ। ਸ਼ੱਤ੍ਰ ਪ੍ਰਬਲ ਗਏ ਲੈ ਘਨੇ'॥੧੫॥

---

[1] ਬਹੁਤ ਵੇਰੀ ਜੈ ਕਰਨੇ ਕਰ ਹੰਕਾਰ ਹੋ ਗਿਆ ਸੀ। [2] ਪਿੱਛੇ ਹਾਰ ਖਾਕੇ (ਖਾਲਸੇ ਦੀ ਫੌਜ) ਦੌੜੀ। [3] ਬੇਸ਼ੁਮਾਰ। [4] ਸਾਰੀ।

ਸਭਿ ਕੇ ਉਰ ਕੋ ਗੁਰ ਦੁਖ ਲਹ੍ਯੋ। ਆਲਮ ਸਿੰਘ ਸੰਗ ਤਬਿ ਕਹ੍ਯੋ।
ਅਵਨੀ ਪਰ ਦਿਹੁ ਐਂਚ ਲਕੀਰ। ਬਹੁ ਬਿਧਿ ਕੀ ਹੁਇਂ ਅਲਪ ਗਹੀਰ"
॥੧੬॥ਮਾਨ ਬਚਨ ਖੈਂਚੀ ਗਨ ਰੇਖਾ।ਖਰੇ ਸਮੀਪੀ ਪਿਖੈਂ ਅਸ਼ੇਖਾ।ਸ਼੍ਰੀ ਕਲ
ਗ਼ੀਧਰ ਦੇਖਿ ਉਚਾਰੀ। 'ਆਲਮ ਸਿੰਘ ਮੇਟ ਦਿਹੁ ਸਾਰੀ'॥ ੧੭ ॥ ਸਕਲ
ਬਿਲੋਕਤਿ ਮੇਟੀ ਫੇਰ। ਰਹੀ ਨ ਕੋ ਛਿਤ ਛੋਟ ਬਡੇਰ। ਤਬਿ ਸਭਿ ਸਿੰਘ
ਬੂਝਿਬੇ ਕਰੇ[2]।'ਹਰਖ ਸ਼ੋਕ ਭੀ ਕੁਛ ਉਰ ਧਰੇ? ॥੧੮॥ ਕਿਧੌਂ ਭਯੋ ਨਹਿਂ,
ਦੇਹੁ ਬਤਾਈ। ਰੇਖ ਦੇਖਿ ਕਰਿਕੈ ਬਿਨਸਾਈ'। ਤਬਿ ਕਰ ਜੋਰਿ ਖਾਲਸੇ
ਕਹ੍ਯੋ। 'ਰੇਖ ਨਿਕਾਸੀ ਹਰਖ ਨ ਲਹ੍ਯੋ[3] ॥੧੯॥ ਮੇਟ ਦਈ ਨਹਿਂ ਸ਼ੋਕ
ਉਪਾਵਾ । ਰਿਦਾ ਸਮਾਨ ਸਭਿਨਿ ਲਖਿ ਪਾਵਾ'। ਸੁਨਿ ਸਿੰਘਨ ਤੇ ਗੁਰੂ
ਬਖਾਨਾ।'ਹਰਖ ਨ ਸ਼ੋਕ ਜਥਾ ਤੁਮ ਜਾਨਾ ॥੨੦॥ ਤਥਾ ਗੁਰੂ ਕੋ ਹੋਇ ਨ
ਕੋਈ। ਹਾਨਿ ਲਾਭ ਮਹਿਂ ਸਮ ਰਹਿਂ ਜੋਈ। ਸੰਚੇ ਜਾਇ ਪਦਾਰਥ ਸਾਰੇ ।
ਦਰਬ ਆਦਿ ਜੇ ਰਤਨ ਉਦਾਰੇ ॥੨੧॥ ਗਜ ਬਾਜੀ ਜਿਨ ਮੋਲ ਬਿਸਾਲੇ।
ਮੁਕਤਾ ਹੀਰੇ ਬ੍ਰਿੰਦ ਪ੍ਰਵਾਲੇ[4] । ਇੱਤਯਾਦਿਕ ਪਿਖਿ ਅਪਨੀ ਜਾਨਿ।
ਗੁਰ ਕੋ ਹਰਖ ਨ ਹ੍ਵੈ ਹਿਤ ਮਾਨਿ॥੨੨॥ ਲਾਖਹੁੰ ਕੋ ਸਮਾਜ ਦਿਪਤਾਈ[5] ।
ਸਮਾ ਪਾਇ ਹਾਨੀ ਹੁਇ ਜਾਈ। ਤੌ ਗੁਰ ਕੇ ਕੁਛ ਸ਼ੋਕ ਨ ਹੋਵਹਿ।
ਨਾਸ਼ਵੰਤਿ ਪੂਰਬ ਹੀ ਜੋਵਹਿਂ ॥ ੨੩ ॥ ਸਮ ਚਿਤ ਸਦਾ ਰਹਹਿ ਆਨੰਦ।
ਕਰੈਂ ਬਿਖੇਪ ਨ ਦ੍ਵੰਦ ਬਿਲੰਦ[6]। ਭੂਤ ਭਵਿੱਖਯਤ ਅਰੁ ਬ੍ਰਿਤਮਾਨ।ਹੁਯੋ ਨ
ਹ੍ਵੈ ਹੈ ਰਹੈਂ ਸਮਾਨ॥ ੨੪ ॥ ਦੋਹਰਾ ॥ ਹਰਖ ਸੋਗ ਕਾ ਦੇਹੁਰਾ[7] ਖਿਨ
ਆਵੈ ਖਿਨ ਜਾਇ। ਜੋ ਜਾਗੇ[8] ਸੋ ਸੁਖੀ ਹੁਇ, ਸੋਏ[9] ਸੋ ਦੁਖ ਪਾਇ ॥੨੫॥
ਨਾਮ ਧਿਆਵਹੁ, ਸ਼ਬਦ ਕੋ ਅਰਥ ਬਿਚਾਰਹੁ ਨਿੱਤ। ਗੁਰਬਾਨੀ ਸਿੱਖਯਾ
ਬਿਨਾ ਤਿਨਾ ਨ ਸੋਗੀ ਮਿੱਤ[10]॥ ੨੬ ॥ਮਲਿ ਮਲਿ ਨਾਈ ਕਾਮਨੀ ਖੋੜਸ
ਕਰੇ ਸ਼ਿੰਗਾਰ।ਖਸਮ ਨ ਭਾਈ ਕਹਾਂ ਫਲ ਸੋ ਸ਼ਰਮਿੰਦੀ ਨਾਰ॥੨੭॥[11]ਗੁਰੂ

[1]ਛੋਟੀਆਂ ਵੱਡੀਆਂ। [2]ਸਿੰਘਾਂ ਨੂੰ ਗੁਰੂ ਜੀ ਨੇ ਪੁੱਛਿਆ। [3]ਅਥਵਾ ਹਰਖ ਸ਼ੋਕ ਨਹੀਂ ਹੋਇਆ। [4]ਮੂੰਗੇ। [5]ਪ੍ਰਕਾਸ਼ ਪਾਕੇ। [6]ਬੜੇ ਦ੍ਵੰਦ (ਹਰਖ ਸ਼ੋਕ ਆਦਿ) ਵਿਖੇਪ ਨਹੀਂ ਕਰ ਸਕਦੇ। (ਅ) ਵਿਖੇਪ ਤੇ ਕਸ਼ਟ ਨਹੀਂ ਮੰਨਦੇ। [7]ਭਾਵ ਇਹ ਸਰੀਰ। [8]ਗਯਾਨ ਵਿੱਚ। [9]ਅਵਿੱਦਯਾ ਨਿੰਦ੍ਰਾ ਵਿਚ। [10]ਤਿਨ੍ਹਾਂ ਨੂੰ ਸ਼ੋਗ ਨਹੀਂ ਹੇ ਮਿੱਤ੍ਰ! [11]ਗੁਰਾਂ ਦੇ ਪਾਸ ਜੋ ਸਿੰਘ ਨਾਮ ਧਾਰਕੇ ਆਯਾ ਹੈ (ਕਿ ਮੈਂ ਗੁਰਾਂ ਦਾ ਸਿੱਖ ਹਾਂ) ਉਹ ਲੋਭ ਦੀ ਲਹਿਰਾਂ ਤੋਂ ਦੂਰ ਹੈ। (ਅ) ਗੁਰੂ ਜਗਤ ਵਿਚ 'ਨਾਮ' ਲੈਕੇ ਆਇਆ ਹੈ (ਦੇਣ ਲਈ), ਲੋਭ ਦੀ ਲਹਿਰ ਉਸ ਤੋਂ ਦੂਰ ਹੈ, ਤਿਵੇਂ ਹੀ ਸਿੱਖ ਗੁਰੂ ਕਾ ਭਾਣਾ ਧਾਰਨ ਕਰੇ ਭਾਵ ਲੋਭ ਤੋਂ ਦੂਰ ਰਹੇ ਉਹ ਹਜ਼ੂਰ ਹੈ ਸਦਾ ਗੁਰੂ ਕੇ।

ਜੁ ਆਇਆ ਨਾਮ ਧਰਿ ਲਹਿਰੀ ਲੁਭਕੀ ਦੂਰ[1]। ਸੋਈ ਸਿਖ, ਭਾਣਾ ਧਰੇ ਗੁਰ ਕੇ ਸਦਾ ਹਜ਼ੂਰ[2]॥ ੨੮ ॥ ਚੌਪਈ ॥ ਇਮ ਸ੍ਰੀ ਸਤਿਗੁਰ ਕੇ ਸੁਨਿ ਬੈਨ। ਪਰਚੇ ਸੁਖ ਸੋਂ ਸਿੰਘ ਸਚੈਨ। ਖਾਨ ਪਾਨ ਕਰਿ ਜਾਮਨਿ ਮਾਂਹੀ। ਸੁਪਤੇ ਕੇਚਿਤ, ਕੇਚਿਤ ਨਾਂਹੀ ॥੨੯॥ ਭਈ ਪ੍ਰਾਤਿ ਸਭਿ ਸ਼ੌਚ ਸ਼ਨਾਨੇ। ਗੁਰਬਾਨੀ ਬਹੁ ਪਾਠ ਬਖਾਨੇ। ਸੂਰਜ ਉਦੇ ਗੁਰੂ ਢਿਗ ਆਏ। ਨਹਿਂ ਸਿੰਘਨ ਕੇ ਮੁਖ ਬਿਕਸਾਏ ॥ ੩੦ ॥ ਇਕਤੌਂ ਸ਼ੱਤ੍ਰੂ ਲੂਟਿ ਲੇ ਗਏ।ਦੁਤੀਏ ਭਾਜ ਪਰਾਜੈ ਲਏ।ਇਨ ਕਾਰਨ ਤੇ ਲਾਜ ਬਿਲੋਚਨ। ਰਿਦੈ ਬਿਖੈ ਸੋਚਹਿਂ ਬਹੁ ਸੋਚਨਿ ॥੩੧॥ ਨਹਿਂ ਉਤਸਾਹ ਕਿਸੀ ਮਹਿਂ ਦੀਖਾ। ਘਰ ਕੇ ਬਿਗਰੇ ਕਾਜ ਸਰੀਖਾ[3]। ਪਿਖਿ ਪ੍ਰਸੰਨ ਕਲਗ਼ੀਧਰ ਭਏ।ਪ੍ਰੇਮ ਅਪਨਿ ਮਹਿਂ ਪਰ-ਖਨ ਕਏ ॥ ੩੨ ॥–ਅਰਪਜੋ ਸਭਿਨਿ ਅਗਾਰੀ ਸੀਸ–।ਇਮ ਲਖਿ ਦਯਾ ਕਰੀ ਜਗਦੀਸ਼। ਕਹ੍ਯੋ ਅਖਿਲ ਸਨ ਤਬਹਿ ਸੁਨਾਇ।'ਮੇਰਾ ਸਿਖ ਸੋਈ ਚਿਤ ਭਾਇ[4] ॥੩੩॥ ਚਢਹਿ ਜੰਗ ਕੋ ਸ਼ਸਤ੍ਰ ਸੁ ਧਾਰੈ।ਹਤਹਿ ਰਿਪੁਨ ਪਗ ਪਾਛ ਨ ਡਾਰੈ।ਸ਼ੇਰ ਸਮਾਨ ਆਪਕੋ ਮਾਨੈ।ਹੇਰਿ ਸ਼ੱਤ੍ਰ ਕੋ ਰਿਸ ਮਨ ਠਾਨੈ। ੩੪ ॥ ਨਹੀਂ ਦੀਨਤਾ ਅੰਗੀਕਾਰੈ। ਜਹਿਂ ਲਗਿ ਬਲੋ ਪਹੁੰਚੈ ਤਹਿਂ ਮਾਰੈ। ਹਿੰਮਤ ਕੋ ਹਿਮਾਯਤੀ ਹਰਿ ਹੈ। ਜਿਤਿਕ ਹੋਇ ਉਤਸਾਹਤਿ ਕਰਿਹੈ[5] ॥ ੩੫॥ਚਢਹੁ ਖਾਲਸਾ ਪਲਟਾ ਲੀਜੈ। ਦੁਸ਼ਟ ਅਰਿਸ਼ਟਨ ਕੋ[6]ਹਤਿ ਕੀਜੈ' ਇਮ ਸਿੰਘਨ ਕੋ ਕਰਿ ਹੁਸ਼ੀਯਾਰ। ਤਤਛਿਨ ਪ੍ਰਭੁ ਜੀ ਹੁਇ ਅਸਵਾਰ। ॥ ੩੬ ॥ ਸੰਗ ਖਾਲਸਾ ਨਿਖਲ ਚਢਾਯੋ। ਜੰਗ ਗਿਰੇਸ਼ਨਿ ਸੰਗ ਮਚਾਯੋ। ਨਿਜ ਨਿਜ ਮੁਰਚਨਿ ਤੁਰਕ ਚਮੂੰ ਗਨ।ਥਿਰੇ ਸੁਚੇਤ ਹੋਇ ਭੈ ਧਰਿ ਮਨ ॥ ੩੭॥ ਤਿਮ ਹੀ ਸਿੰਘ ਸਮੁਖ ਤਿਨ ਥਿਰੇ। ਤਯਾਰੀ ਤੁਪਕਨਿ ਕੀ ਕਰਿ ਧਰੇ। ਜਿਤ ਦਿਸ਼ਿ ਮਹਿਂ ਸਭਿ ਪਰੇ ਪਹਾਰੀ। ਤਿਤ ਕੋ ਗਈ ਪ੍ਰਭੂ ਅਸ-ਵਾਰੀ ॥੩੮॥ ਜ੍ਵਾਲਾ ਬਮਣੀ ਛੋਰਨਿ ਕਰੀ। ਬਹੁਰ ਬਰੂਦ ਰੁ ਗੋਰੀ ਭਰੀ। ਉਤ ਤੇ ਬਾਜੇ ਬ੍ਰਿੰਦ ਨਗਾਰੇ। ਸਨਧਬੱਧ ਜੋਧਾ ਬਲਿ ਭਾਰੇ ॥ ੩੯ ॥ ਸੰਖਨਾਰੀ ਛੰਦ ॥ ਜੁਟੇ ਦੋਇ ਪਾਸੇ। ਪਰੀ ਮਾਰ ਨਾਸ਼ੇ। ਗੁਰੂ ਧੀਰ ਦੈ ਕੈ।

---

[1]ਇਸ ਦਾ ਪ੍ਰਯਾਯ ਪਿਛਲੇ ਪੰਨੇ ਦੇ ਅੰਕ ੧੧ ਵਿੱਚ ਹੈ। [2]ਤੇ ਸਿੱਖ ਉਹ ਹੈ ਜੋ ਗੁਰੂ ਕੇ ਹਜ਼ੂਰ ਸਦਾ ਭਾਣਾ ਧਰੇ। [3]ਜਿਵੇਂ ਘਰ ਦੇ ਕੰਮ ਵਿਗੜ ਜਾਣ ਤੇ (ਉਦਾਸ ਹੋ ਜਾਈਦਾ ਹੈ)। [4]ਮੇਰੇ ਚਿੱਤ ਨੂੰ ਓਹੀ ਸਿੱਖ ਭਾਉਂਦਾ ਹੈ। (ਅ) ਮੇਰਾ ਓਹੀ ਸਿੱਖ ਹੈ (ਜਿਸਦੇ) ਚਿੱਤ ਵਿੱਚ) ਪ੍ਰੇਮ ਹੈ। [5]ਜਿੰਨਾਂ ਕੁ ਹੋਸਕੇ ਉਤਸਾਹ ਕਰਕੇ ਕਰੇ। [6]ਵਿਪਦਾ ਨੂੰ। (ਅ) ਉਪੱਦ੍ਰਵੀਆਂ ਨੂੰ।

ਅਗੈ ਸਿੰਘ ਕੈ ਕੈ ॥੪੦॥ ਲਰਾਈ ਮਚਾਈ। ਤੁਫੰਗੈਂ ਚਲਾਈ। ਫੁਟੇ ਮੂੰਡ ਛਾਤੀ। ਪਰੇ ਪ੍ਰਾਨ ਹਾਤੀ॥੪੧॥ਗੁਰੂ ਓਜ ਪਾਏ। ਗਏ ਸਿੰਘ ਧਾਏ।ਬਟੇਰਾ ਦਿਸਾਵੈ। ਜਥਾ ਬਾਜ ਜਾਵੈ॥ ੪੨॥ ਛੁਧਾ ਸ਼ੇਰ ਹੋਏ। ਜਥਾ ਮ੍ਰਿੱਗ ਜੋਏ। ਕਰਯੋ ਓਜ ਹੱਲਾ। ਨਹੀਂ ਕਾਹੁ ਝੱਲਾ॥੪੩॥ਪਰੇ ਮੋਰਚਾ ਮੈਂ। ਦਏ ਕਾਢ ਤਾ ਮੈਂ[1]। ਪਲਾਏ ਪਹਾਰੀ। ਤਜੀ ਧੀਰਿ ਭਾਰੀ ॥੪੪॥ ਕਰਾਚੋਲ ਚਾਲੇ। ਨ ਜਾਈ ਸੰਭਾਲੇ। ਬਡੇ ਬੀਰ ਬੰਕੇ। ਲਰੇ ਜੇ ਨਿਸ਼ੰਕੇ ॥੪੫॥ ਸੁ ਘਾਲਯੋ ਘਮੰਡਾ। ਭਏ ਖੰਡ ਖੰਡਾ। ਫਤੇ ਪਾਇ ਜੁੱਧਾ।ਹਟੇ ਸਿੰਘ ਸੁੱਧਾ॥ ੪੬॥ਮਹਾਂ ਮੋਦ ਕਾਯੋ। ਬਿਜੈ ਕੋ ਬਜਾਯੋ। ਬਡੋ ਨਾਦ ਹੋਵਾ।ਗੁਰੂ ਦਰਸ ਜੋਵਾ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ 'ਏਕ ਬੀਸਮੋ ਅੰਸੂ ॥ ੨੧ ॥

੨੨. [ਵੈਰੀਆਂ ਦੇ ਜਲ ਰੋਕਨ ਤੇ ਫਿਰ ਜਾਰੀ ਕਰਨਾ ]।

ਦੋਹਰਾ ॥ ਊਪਰ ਤੇ ਜਲ ਅਨੰਦ ਪੁਰਿ ਲਘੁ ਨਾਰੋ ਚਲਿ ਆਇ। ਸਕਲ ਕਾਜ ਪਿਯਨਾਦਿ[2] ਜੋ ਕਰਤਿ ਸਿੰਘ ਸਮੁਦਾਇ॥ ੧ ॥ ਚੌਪਈ ॥ ਤਿਤ ਦਿਸ਼ ਡੇਰੇ ਪਰੇ ਪਹਾਰੀ।ਭੀਮ ਚੰਦ ਢਿਗ ਸਚਿਵ ਉਚਾਰੀ। 'ਜਾਤਿ ਵਹਿਰ ਤੇ ਜਲ ਵਿਚ ਘੇਰੇ[3]। ਕਯੋਂ ਨਹਿਂ ਰੋਕਹੁ ਰਹੈ ਪਿਛੇਰੇ ?॥ ੨ ॥ ਜਿਸ ਤੇ ਰਿਪੁ ਗਨ ਸੰਕਟ ਪਾਵੈਂ। ਕੋ ਅਸ ਨ੍ਰਿਪਤ, ਨਹੀਂ ਜੁ ਬਨਾਵੈ[4]'॥ ਸੁਨਤਿ ਗਿਰੇਸ਼ੁਰ ਬਹੁਤ ਪਠਾਏ। ਪਾਇ ਬੰਧ ਜਲ ਕੋ ਉਲਟਾਏ॥ ੩ ॥ ਸ਼ੁਸ਼ਕ ਗਯੋ ਜਲ ਜਬਿ ਨਹਿਂ ਆਯੋ। ਖੋਟ ਪਹਾਰੀ ਕੋ ਲਖਿ ਪਾਯੋ। ਗਏ ਸਿੰਘ ਅਰਦਾਸ ਬਖਾਨੀ। 'ਪ੍ਰਭੁ ਜੀ ! ਰੋਕ ਲਿਯੋ ਰਿਪੁ ਪਾਨੀ॥ ੪ ॥ ਕਰਨਿ ਸੁਚੇਤਾ ਆਦਿਕ ਕਾਰਾ। ਸਰਬ ਖਾਲਸਾ ਕਰਤਿ ਸੁਖਾਰਾ'। ਸੁਨਿ ਬਿਨਤੀ ਨਿਜ ਦਾਸਨ ਕੇਰੀ। ਕਲਗ਼ੀਧਰ ਬੋਲੇ ਤਿਸ ਬੇਰੀ ॥ ੫ ॥ 'ਸਤੁੱਦ੍ਰਵ ਸਲਿਤਾ ਸ਼ਕਤਿ ਸਮੇਤਾ।ਸੋ ਜਲ ਦੇਇ ਖਾਲਸੇ ਹੇਤਾ। ਦੁਸ਼ਟਨਿ ਕੀ ਰੋਕੀ ਨਹਿਂ ਰਹੈ। ਨਿਖਲ[5] ਖੁਟਾਈ ਤਿਨ ਕੀ ਲਹੈ'॥ ੬ ॥ ਇਮ ਕਹਿ ਲਯਾ-ਵਨਿ ਹੇਤ ਬਖਾਨਾ। ਨਿਜ ਤਰਕਸ਼ ਤੇ ਦੇ ਕਰਿ ਬਾਨਾ। 'ਪਹੁੰਚਹੁ ਸਤ-ਦ੍ਰਵ ਕੇਰਿ ਕਿਨਾਰੇ।ਹਮਰੋ ਦਿਹੁ ਸੰਦੇਸ਼ ਉਚਾਰੇ ॥੭॥—ਅਇ ਸੰਗ੍ਰਾਮ ਸਮੋਂ ਬਡ ਹੋਵਾ। ਸ਼ੱਤ੍ਰਨਿ ਲਾਖਹੁੰ ਲਸ਼ਕਰ ਢੋਵਾ। ਹਮ ਤੇਰੇ ਬਹੁ ਚਿਰ ਤਟ ਬਾਸੀ। ਬਿਲਸੇ ਅਧਿਕ ਬਿਲਾਸਹਿਂ ਪਾਸੀ ॥੮॥ ਪੰਥ ਰਚਯੋ ਜਗ ਪਾਪਨਿ ਖਾਪਨ। ਹਿੰਦੂ ਧਰਮ ਉਬਾਰਿ ਸਥਾਪਨ। ਤੁਰਕਨਿ ਸਨ ਇਨ ਬੈਰ

[1]ਤਿਨ੍ਹਾਂ ( ਮੋਰਚਿਆਂ ) ਵਿਚ। [2]ਪੀਣ ਤੋਂ ਆਦਿ ਲੈਕੇ। [3]ਭਾਵ ਅੰਦਰ ਜਿੱਥੇ ਗੁਰੂ ਜੀ ਹਨ [4]ਜੋ (ਵੈਰੀ ਦੇ ਦੁੱਖ ਦੇਣ ਦੀ ਸੂਰਤ) ਨਾ ਬਣਾਵੇ। [5]ਸਾਰੀ।

ਧੁਖਾਵਨ[1]।ਲਰਿ ਕਰਿ ਨਿਤ ਰਿਪੁ ਬਲੀ ਖਪਾਵਨ॥੯॥ਇਸ ਕਾਰਨ ਰਣ
ਮਹਿਦ ਅਖਾਰੇ।ਹਮ ਨੇ ਘਾਲੇ ਹੋਇੰ ਪਵਾਰੇ[2]। ਜਲ ਪਹੁੰਚਾਇ ਹਿਮਾਯਤ
ਕਰੀਅਹਿ–। ਇਮ ਸਿੰਘਹੁ ਤਟ ਪਹੁੰਚਿ ਉਚਰੀਅਹਿ ॥੧੦॥ ਬਹੁਰ ਤੀਰ
ਤੇ ਤੀਰ ਲਕੀਰ[3]।ਖੈਂਚਤਿ ਪਹੁੰਚਹੁ ਪੁਰਿ ਮਹਿਂ ਬੀਰ। ਹਟਿਕੈ ਦ੍ਰਿਸ਼ਟਿ ਨ
ਕਰਹੁ ਪਿਛਾਰੀ। ਬਿਨਾ ਬਿਲੋਕੇ ਗਮਹੁ ਅਗਾਰੀ ॥ ੧੧ ॥ ਜਿਹ ਠਾਂ ਚਹਹੁ
ਤਹਾਂ ਜਲ ਆਵੈ।ਤੁਮਰੇ ਸਕਲ ਕਾਜ ਨਿਬਹਾਵੈ'। ਸੁਨਿ ਕਲਗ਼ੀਧਰ ਕੀ
ਬੰਰਬਾਨੀ।ਨਿਕਟ ਜਿ ਤਬਿ ਸ਼ਰਧਾ ਧਰਿ ਮਾਨੀ॥੧੨॥ਲੇ ਕਰਿ ਬਾਨ ਪ੍ਰਭੂ
ਤੇ ਗਯੋ।ਜਾਇ ਕਿਨਾਰੇ ਪਹੁੰਚਤਿ ਭਯੋ।ਸਤੁੱਦ੍ਰਵ ਕੋ ਸਭਿ ਕਹ੍ਯੋ ਸੰਦੇਸਾ।
'ਯਾਦ ਕਰਹਿਂ ਤੁਝ ਗੁਰ ਜਗਤੇਸ਼ਾ ॥ ੧੩ ॥ ਸ਼੍ਰੀ ਗੁਰ ਗੋਬਿੰਦ ਸਿੰਘ
ਪੁਨੀਤ। ਤੋਹਿ ਬੁਲਾਵਨ ਚਾਹਤਿ ਚੀਤ।ਅਪਨੋ ਬਾਨ ਨਿਸ਼ਾਨੀ ਦੀਨਾ'।
ਇਮ ਕਹਿ ਨਿਜ ਮੁਖ ਫੇਰਨਿ ਕੀਨਾ ॥ ੧੪ ॥ ਐਂਚਿ ਲਕੀਰ ਤੀਰ ਕੀ
ਤੀਰ[4]। ਗਮਨ੍ਯੋ ਪੁਨ ਪੁਰਿ ਦਿਸ਼ਿ ਕੋ ਬੀਰ। ਰੇਖ ਨਿਕਾਰਤਿ ਆਵਤਿ
ਆਗਾ। ਸਤਦ੍ਰਵ ਜਲ ਪੀਛੇ ਤਿਸ ਲਾਗਾ ॥ ੧੫॥ ਤੀਰ ਲਕੀਰ ਨੀਰ
ਗੰਭੀਰ। ਗਮਨ੍ਯੋਂ ਆਇ ਬੀਰ ਪੁਰਿ ਤੀਰ। ਮਨ ਮਹਿਂ ਭਯੋ ਭਰਮ ਤਿਸ
ਕੇਰੇ।–ਆਵਤਿ ਜਲ ਕੈ ਨਹੀਂ ਪਿਛੇਰੇ॥੧੬॥ਸਤਿਗੁਰ ਕੀ ਆਗ੍ਯਾ [5]ਇਨ
ਮਾਨੀ। ਕਿਧੌਂ ਨ ਮਾਨੀ[5] ਆਇ ਨ ਪਾਨੀ[6]–। ਗ੍ਰੀਵ ਮੋਰਿਕੈ ਕੀਨ
ਬਿਲੋਕਨ। ਆਇ ਪ੍ਰਵਾਹ, ਨ ਹੁਇ ਕਿਮ ਰੋਕਨ ॥੧੭॥ ਨਦੀ ਤੀਰ ਤੇ
ਤੀਰ ਲਕੀਰ[7]।ਤਹਿਂ ਕੋ ਆਵਤਿ ਨੀਰ ਗਹੀਰ। ਗੰਗਧਾਰ ਸਮ ਉੱਜਲ
ਧਾਰਾ। ਹੋਇ ਦੁਗਧ ਸਮ ਬੇਗਹਿ ਧਾਰਾ॥ ੧੮ ॥ ਰਿਦੈ ਸਿੰਘ ਕੇ ਦੀਰਘ
ਤ੍ਰਾਸੈ। ਜਨੁ ਜਲ ਧਾਰ ਆਇ ਲਖਿ ਤਾਸੈਂ[8]। ਬਹੁਰ ਬਿਚਾਰਤਿ ਭਾ
ਉਰ ਐਸੇ।–ਹਮਰੋ ਹੁਇ ਬਚਾਇ ਅਬਿ ਕੈਸੇ॥ ੧੯ ॥ ਮੈਂ ਲੇ ਕਰਿ
ਜਬਿ ਪੁਰਿ ਮਹਿਂ ਬਰੌਂ। ਜਹਿਂ ਕਹਿਂ ਜਲ ਬਿਸਾਲ ਕੌ ਕਰੌਂ।ਦੁਰਗ ਆਦਿ
ਸਭਿ ਸਦਨ ਗਿਰਾਵੈ। ਜਲ ਆਗੈ ਕੋ ਠਹਿਰਨ ਪਾਵੈ ॥ ੨੦ ॥ ਨਿਸ ਕੋ
ਸਮਾ, ਨ ਜਾਨੈ ਕੋਈ। ਲਖਹਿਂ ਲੋਕ ਕ੍ਯਾ ਪਰਲੈ ਹੋਈ। ਨਰ ਨਾਰੀ
ਨਿਰਨੈ ਕ੍ਯਾ ਕਰੈਂ।ਜਲ ਕੋ ਕਸ਼ਟ ਅਚਾਨਕ ਪਰੈ॥੨੧॥ਅਬਿ ਮੈਂ ਜੋ ਕਰ

[1]ਖਾਲਸੇ ਦਾ ਵੈਰ ਧੁੱਖ ਰਿਹਾ ਹੈ। [2]ਪੁਆੜੇ ਭਾਵ ਜੰਗ। [3]ਕਿਨਾਰੇ ਤੋਂ ਲੈਕੇ ਬਾਣ ਦੀ ਲਕੀਰ। [4]ਕੰਢੇ ਤੇ ਤੀਰ ਨਾਲ ਲੀਕ ਖਿੱਚਕੇ। [5]ਇਸ (ਪਾਣੀ)ਨੇ ਮੰਨੀ ਹੈ ਕਿ ਨਹੀਂ ਮੰਨੀ ? [6]ਪਾਣੀ ਆ ਰਿਹਾ ਹੈ ਕਿ ਨਹੀਂ। [7]ਤੀਰ ਦੀ ਲਕੀਰ। [8]ਮਾਨੋਂ ਜਲ ਦਾ ਪ੍ਰਵਾਹ ਆ ਰਿਹਾ ਉਸ ਨੇ ਜਾਣਿਆਂ।

ਜੋਰਿ ਹਟਾਵੌਂ। ਨਰ ਨਾਰਿਨ ਜੁਤਿ ਨਗਰ ਬਚਾਵੌਂ।ਜੋ ਪ੍ਰਵਾਹ ਕੋ ਲੇ ਕਰਿ ਜਾਵਊਂ। ਲਗੈ ਪਾਪ ਬਲ ਹ੍ਵੈ ਨ ਮਿਟਾਵਊਂ[1]-॥ ੨੨॥ ਇੱਤਯਾਦਿਕ ਬਿਚਾਰ ਕਰ ਬੰਦੋ।'ਥੰਭਹੁ ਪ੍ਰਵਾਹ ਜੁ ਬੇਗ ਬਿਲੰਦੋ'। ਲਯਾਵਨ ਹਾਰ ਜਬੈ ਇਮ ਕਹ੍ਯੋ। ਪੁਰਿ ਤੇ ਪਰੇ ਪ੍ਰਵਾਹੁ ਹਟਿ ਰਹ੍ਯੋ ॥੨੩॥ ਜਬਿ ਇਸ ਕੋ ਕੁਛ ਦੀਖ੍ਯੋ ਨਾਂਹੀ। ਤਹਿਂ ਤੇ ਚਲਿ ਆਯੋ ਪੁਰਿ ਮਾਂਹੀ। ਸ਼੍ਰੀ ਕਲਗ਼ੀਧਰ ਕੋ ਕਰਿ ਨਮੋ। ਹਾਥ ਜੋਰਿ ਬੋਲ੍ਯੋ ਤਿਹ ਸਮੋ॥੨੪॥ 'ਸ਼੍ਰੀ ਪ੍ਰਭੁ! ਬਖਸ਼ਹੁ ਖਤਾ ਹਮਾਰੀ। ਰੋਕ੍ਯੋ ਆਵਤਿ ਦੀਰਘ ਬਾਰੀ।ਜਬਿ ਮੈਂ ਤੀਰ ਲਕੀਰ ਨਿਕਾਰੀ। ਆਯੋ ਬਡੋ ਪ੍ਰਵਾਹੁ ਪਿਛਾਰੀ॥ ੨੫ ॥ ਜਲ ਕੋ ਭੈ ਕਰਿ ਬਿਨੈ ਬਖਾਨੀ। ਹਟ੍ਯੋ ਪ੍ਰਵਾਹ ਦਿਖੰਤਿ ਨਿਸ਼ਾਨੀ[2]। ਭਯੋ ਲੋਪ ਪੁਨ ਦੇਖ੍ਯੋ ਨਾਂਹੀ। ਭਈ ਖਤਾ ਜਲ ਲਯਾਵਨਿ ਮਾਂਹੀ'।੨੬॥ਸੁਨਿ ਸ਼੍ਰੀ ਮੁਖ ਤੇ ਬੋਲੇ ਤਹੀ[3]*। 'ਸਮਾ ਪਾਇ ਐਹੈ ਇਤ ਸਹੀ। ਹੁਇ-ਹਿਮਾਇਤੀ ਨਾਲਾ-ਨਾਮੂ। ਬਹੈ ਪ੍ਰਵਾਹ ਬਿਮਲ ਅਭਿਰਾਮੂ ॥ ੨੭॥ ਘਾਟ ਸੁਪਾਨ ਬਨਹਿਂ ਇਸ ਕੇਰੇ। ਜੇ ਮੱਜਹਿਂ ਫਲ ਪੁੰਨ ਬਡੇਰੇ।ਕਲਮਲ ਨਾਸ਼ ਕਰਹਿਂ ਚਿਰ ਕਾਲਾ'।ਇਮ ਕਹਿ ਤੂਸ਼ਨ ਭਏ ਕ੍ਰਿਪਾਲਾ ॥ ੨੮ ॥ ਇਸੀ ਰੀਤਿ ਘੇਰਾ ਪਰਿ ਰਹ੍ਯੋ। ਅੰਨ ਨਿਖੂਟਤਿ ਸਭਿ ਦੁਖ ਲਹ੍ਯੋ। ਕਠਨ ਖੇਲ ਸਤਿਗੁਰੂ ਅਰੰਭਾ। ਸੁਨਿ ਪਿਖਿ ਸਭਿ ਕੇ ਹੋਤਿ ਅਚੰਭਾ॥ ੨੯ ॥ ਸਿੱਖਨਿ ਕੋ ਸੁਇਨੇ ਸਮ ਤਾਵਨਿ। ਦੇਨਿ ਕਸੌਟੀ ਸੁੱਧ ਬਨਾਵਨ। ਜੋ ਬਾਰਹਿ ਬੰਨੀ ਲਗ ਭਯੋ। ਪਦ ਅਘਟਨ ਸੋ ਪੁਨ ਮਿਲਿ ਗਯੋ[4]॥੩੦॥ਸਿੱਖੀ ਤਿੱਖੀ ਜਯੋਂ ਖਗ ਧਾਰਾ।ਤਿਸ ਪਰ ਚਲਿਬੋ ਕਠਨ ਦੁਖਾਰਾ। ਪ੍ਰੇਮ ਲੀਨ ਦੀਨਸਿ ਮਨ ਵੱਟੇ[5]। ਰਹੈ ਸਾਬਤੀ ਸਿਰ ਕੇ ਸੱਟੇ[6] ॥ ੩੧ ॥ ਜਿਨ ਪਰ ਕ੍ਰਿਪਾ ਪ੍ਰਮੇਸ਼ੁਰ ਕੀਨਿ। ਸਤਿਗੁਰ ਚਰਨ ਸੌਂਪ ਮਨ ਦੀਨ। ਸ੍ਵਾਮੀ ਅੱਗ੍ਰ ਸੀਸ ਕੋ ਅਰਪੇ। ਕਾਟਨ ਕਰਹਿ ਤਾਂ ਕਯੋਂ ਉਰ ਡਰਪੇ ॥ ੩੨ ॥ ਤਜ੍ਯੋ ਅਪਨਪੌ ਅਰਪ੍ਯੋ ਜਬੈ। ਹੰਤਾ ਕਰਹਿ ਕੂਰ ਹੁਇ ਤਬੈ। ਤਿਮ ਸਭਿ ਸਿੰਘਨਿ ਅਰਪੇ ਪ੍ਰਾਨਾ। ਗੁਰ ਹਿਤ ਹੀ ਚਾਹਤਿ ਚਿਤ

[1]ਫਿਰ ਮੇਰੇ ਵਿਚ ਹਟਾਵਣੇ ਦਾ ਬਲ ਨਹੀਂ ਹੋਵੇਗਾ। [2](੬ ਸਦੀ) ਨਿਸ਼ਾਨੀ ਦਿੱਸ ਰਹੀ ਹੈ। [3]ਤਿਸ ਤਾਈਂ। [4]ਨਾ ਘਟਣੇ ਵਾਲੀ ਅਵਸਥਾ ਨੂੰ ਪੁੱਜਾ ਭਾਵ ਉਸਨੂੰ ਵੱਟਾ ਨਹੀਂ ਲਗਦਾ। ਮੁਰਾਦ ਹੈ ਸਿੱਖ ਫੇਰ ਗਿਰਾਉ ਵਿੱਚ ਨਹੀਂ ਜਾਂਦਾ, ਪਰਮ ਪਦ ਤੇ ਟਿਕ ਜਾਂਦਾ ਹੈ। [5]ਪ੍ਰੇਮ ਲਿਆ ਤੇ ਮਨ ਬਦਲੇ ਵਿੱਚ ਦਿੱਤਾ। [6]ਸਿਰ ਦੇ ਵੱਟੇ ਸਿਦਕ ਕਾਇਮ ਰਹਿੰਦਾ ਹੈ।

*ਪਾ:-ਅਬ ਰਹੀ।

ਹਾਨਾ[1] ॥੩੩॥ ਮਹਾਂ ਛੁਧਿਤਿ ਹੈ ਦਿਵਸ ਗੁਜਾਰੈਂ। ਕਟ ਕਸਿ ਰਹੈਂ ਤੁਰੰ-
ਗਨ ਮਾਰੈਂ।ਪਾਉ ਪਾਉ ਭਰ ਕਥਿਕਥਿ ਅੰਨਾ।ਬਨੇ ਗੁਰੂ ਘਰ ਤੇ ਅਚਵੰਨਾ[2]
॥੩੪॥ਕੇਚਿਤ ਕਰਿ ਅਬੇਰ[3] ਨਿਕਸੰਤੇ।ਤਿਮਰ ਭਏ ਬਡ ਨਹੀਂ ਦਿਖੰਤੇ।
ਜਾਇਵਹਿਰ ਤੇ ਲਜਾਵਨਿ ਕਰੈਂ।ਕੇਚਿਤ ਨਾਮ ਆਸਰੇ ਥਿਰੈਂ॥੩੫॥ਇਕ
ਦਿਨ ਸਿੰਘਨ ਕਰੀ ਸਲਾਹਾ। ਆਨਹਿਂ ਅੰਨ ਗ੍ਰਾਮ ਕਿਸ ਮਾਂਹਾ। ਕਰਿ
ਮਸਲਤ ਨਿਸ ਮਹਿਂ ਚਲਿ ਗਏ। ਦੂਰ ਦੂਣ ਮਹਿਂ ਪ੍ਰਾਪਤਿ ਭਏ॥ ੩੬॥
ਜਾਇ ਤਹਾਂ ਇਕ ਗ੍ਰਾਮ ਨਿਹਾਰਯੋ। ਬਰੇ ਅਚਾਨਕ ਅਰਯੋ ਸੁ ਮਾਰਯੋ।
ਟੋਰਿ ਸਦਨ ਕੋ ਅੰਨ ਜਿਤੇਕ। ਬੰਧਯੋ ਪੋਟਨ ਬਿਖੈ ਤਿਤੇਕ॥੩੭॥ਕੇਤਿਕ
ਲਾਦ ਲੀਨ ਨਿਜ ਘੋਰੇ। ਘ੍ਰਿਤ ਮਿਸਟਾਨ ਪਾਇ ਜੋ ਟੋਰੇ। ਵਸਤੁ ਜੁ ਖੈਬੇ
ਕੀ ਤਹਿਂ ਪਾਈ। ਸੋ ਸਭਿ ਸਿੰਘਨਿ ਲੀਨਿ ਉਚਾਈ॥ ੩੮॥ ਲੇ ਕਰਿ
ਨਿਕਸਿ ਚਲੇ ਮਗ ਪਰੇ। ਪੀਛੇ ਰੌਰ ਮਹਾਂ ਨਰ ਕਰੇ। ਗਹਿ ਗਹਿ ਹਾਥਨਿ
ਮਹਿਂ ਹੱਥਯਾਰੇ। ਮਿਲਿ ਕਰਿ ਪਰੇ ਸੰਬੂਹ ਪਿਛਾਰੇ ॥੩੯॥ ਜਿਨ ਸਿਰ ਪੋਟ
ਸੁ ਆਗੈ ਕਰੇ। ਪਾਛੇ ਰਹੇ ਤੁਪਕ ਕਰ ਧਰੇ। ਪਰੇ ਗੈਲ[4] ਸੋ ਮਾਰ ਹਟਾਏ।
ਤਮ ਮਹਿਂ ਡਰਤਿ ਨ ਕੋ ਨਿਯਰਾਏ॥ ੪੦ ॥ ਖੈਬੇ ਹਿਤ ਦਿਨ ਕਿਤਿਕ
ਗੁਜ਼ਾਰਾ। ਆਨਯੋ ਅੰਨ ਤ੍ਰਾਸ ਨਿਰਵਾਰਾ।ਬਰੇ ਦੁਰਗ ਮਹਿ ਫਤੇ ਬੁਲਾਈ।
ਬਿਸਰਾਮੇ ਕਰਿ ਤਯਾਰ ਸੁ ਖਾਈ॥ ੪੧॥ ਕਿਤਿਕ ਦਿਵਸ ਇਸ ਭਾਂਤਿ
ਬਿਤਾਏ।ਬਹੁਰ ਛੁਧਾ ਤੇ ਸਿਖ ਬਿਕੁਲਾਏ।ਬ੍ਰਿੱਛਨ ਕੀ ਲੇਂ ਛੀਲ ਉਤਾਰੀ।
ਕੂਟ ਕਰੈਂ ਖੈਬੇ ਹਿਤ ਤਯਾਰੀ॥੪੨॥ਕੇਤਿਕ ਲੇ ਤਰੁਵਰ ਕੇ ਪਾਤ।ਧਰਹਿਂ
ਅਗਨ ਪਰ ਰੀਂਧਹਿਂ ਖਾਤ। ਕੇਤਿਕ ਫਿਰਿਕੈ ਜਿਤ ਕਿਤ ਟੋਰ। ਫਲ
ਫੂਲਨ ਕੋ ਆਨਹਿਂ ਤੋਰ ॥ ੪੩ ॥ ਅਧਿਕ ਛੁਧਾ ਕੋ ਸਿੰਘ ਸਹਾਰੈਂ। ਹੋਇ
ਜੰਗ ਤੌ ਆਯੁਧ ਮਾਰੈਂ।'ਅਰਪਹਿਂ ਸੀਸ ਨਹੀਂ ਕਿਤ ਜਾਵੈਂ।ਗੁਰ ਹਿਤ ਦੇ
ਹੈਂ ਦੇਰ ਨ ਲਾਵੈਂ' ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ
'ਸਤਦ੍ਰਵ ਨਾਲ ਲਿਆਵਨ' ਪ੍ਰਸੰਗ ਬਰਨਨੰ ਨਾਮ ਬਾਈਸਮੋਂ ਅੰਸੂ ॥ ੨੨ ॥

੨੩. [ਖਾਲਸੇ ਦੇ ਲੰਗਰ ਮਸਤਾਨੇ]।

ਦੋਹਰਾ ॥ ਪਾਵੈਂ ਸੰਕਟ ਛੁਧਾ ਕੋ ਤਊ ਰਹੈਂ ਧ੍ਰਿਤਿ ਧਾਰਿ। ਲਰਹਿਂ ਜੰਗ ਕੈ
ਅੰਨ ਹਿਤ ਕਰਹਿਂ ਉਪਾਇ ਬਿਚਾਰ॥ ੧॥ ਚੌਪਈ॥ ਅਰਧ ਨਿਸਾ
ਮਹਿਂ ਨਿਕਸੇ ਫੇਰ। ਮਿਲਿ ਕਰਿ ਸਿੰਘ ਸੁ ਭੂਖ ਬਡੇਰ।ਗਏ ਕੋਸ ਕੇਤਿਕ

[1]ਗੁਰੂ ਜੀ ਦੇ ਵਾਸਤੇ ਹੀ ਚਿੱਤ ਵਿਚ ਹਾਨਾ (ਭਾਵ ਸ਼ਹੀਦ ਹੋਣਾ) ਚਾਹੁੰਦੇ ਹਨ। [2]ਖਾਣਾ ਬਣਦਾ
ਹੈ। [3]ਦੇਰੀ ਨਾਲ। [4](ਜੋ) ਪਿੱਛੇ ਪਏ।

ਚਲਿ ਜਬੈ। ਗ੍ਰਾਮ ਅਪਰ ਅਵਲੋਕ੍ਯੋ ਤਬੈ ॥੨॥ ਬਰੇ ਜਾਇ ਤਿਨ ਸਦਨ ਮਝਾਰੇ।ਸਭਿਹਿਨਿ ਕੋ ਦੈ ਕੈ ਡਰ ਭਾਰੇ।ਅੰਨ ਨਿਕਾਸਿ ਲੀਨ ਮਨ ਭਾਯੋ। ਬੰਧਿ ਬੰਧਿ ਕਰਿ ਸੀਸ ਉਠਾਯੋ॥੩॥ ਜਿਤਿਕ ਉਠਾਇ ਲੀਨ ਲੇ ਚਲੇ। ਹ੍ਵੈ ਸੁਚੇਤ ਹਟਤ੍ਯੋਂ ਸਭਿ ਮਿਲੇਂ[1]। ਲਰ੍ਯੋ ਨ ਕੋਊ ਮਿਲ੍ਯੋ ਨ ਅਰੀ। ਆਇ ਦੁਰਗ ਮਹਿਂ ਖੁਸ਼ੀ ਸੁ ਕਰੀ॥੪॥ਤੁਰਕਨ ਕੇ ਸੂਬੇ ਸੈਲੇਸ਼[2]।ਮਿਲਿਕੈ ਚਿੰਤਾ ਕਰੀ ਵਿਸ਼ੇਸ਼। 'ਕਿਤ ਕੋ ਜਾਇ ਸਿੰਘ ਲੇ ਆਵੈਂ। ਅੰਤਰ ਅੰਨ ਬਰੇ ਭਟ ਖਾਵੈਂ' ॥ ੫ ॥ ਸੁਨਿ ਗਿਰਪਤਨ ਰਾਹੁ ਦਿਖਰਾਏ। ਇਤ ਕੋ ਗਏ ਉਤਹੁੰ ਚਲਿ ਆਏ। ਦੇਖਿ ਘਾਤ ਸਿੰਘਨ ਕੀ ਸਾਰੀ। ਤੁਰਕਨਿ ਰਖੀ ਚਮੂੰ ਕਰਿ ਤ੍ਯਾਰੀ ॥ ੬ ॥ ਦਸ ਬੀਸਕ ਨਰ ਹੇਰਨ ਹਾਰੇ। ਸਭਿ ਮਾਰਗ ਕੋ ਕਰਤਿ ਨਿਹਾਰੇ। ਲਗੇ ਰਹੇ ਲੈਬੇ ਹਿਤ ਭੇਤ। ਨਹਿਂ ਜਾਨ੍ਯੋਂ ਸਿੰਘਨ ਸੰਕੇਤ[3] ॥੭॥ ਇਕਠੇ ਹੋਇ ਗਮਨ ਤਬਿ ਕੀਨ।ਅੰਨ ਲੈਨ ਕੋ ਜਿਤ ਦਿਸ਼ ਚੀਨ। ਦੂਰ ਗਏ ਜਬਿ ਚਲਿ ਕਰਿ ਸੋਊ। ਗ੍ਰਾਮ ਜਹਾਂ ਜਾਨਤਿ ਥੇ ਜੋਊ ॥ ੮ ॥ ਤੁਰਕਨਿ ਕੇ ਨਰ ਹੇਰਿਸਿਧਾਏ।ਗਏ ਸਿੰਘ ਜਿਤਕੋ ਸੁ ਬਤਾਏ।ਚਢੀ ਚਮੂੰ ਭਾਰੀ ਤਤਕਾਲਾ। ਘਾਟਾ ਰੋਕ੍ਯੋ ਜਾਇ ਬਿਸਾਲਾ॥੯॥ਲੇ ਕਰਿ ਅੰਨ ਹਟੇ ਮਗ ਤਾਂਹੀ।ਭਯੋ ਭੇੜ ਭਾਰੀ ਭਟ ਜਾਂਹੀ[4]।ਜਬਿ ਦੁਇ ਦਿਸ਼ਿਨਿ ਪਿਖੇਰਿਪੁ ਆਏ। ਬਨੇ ਸੁਚੇਤ ਸੂਰ ਸਮੁਦਾਏ॥੧੦॥ਛੁਟੀ ਬ੍ਰਿੰਦ ਤਬਿ ਜ੍ਵਾਲਾਬਮਣੀ। ਗੁਲਕ ਬਰੂਦ ਭਰੀ ਅਰਿਦਮਣੀ[5]। ਸਿਰ ਤੇ ਪੋਟ ਉਤਾਰੀ ਸਬੈ। ਸ਼ੱਤ੍ਰਨਿ ਸਮੁਖ ਸਿੰਘ ਭੇ ਤਬੈ॥੧੧॥ਛੋਰਿ ਤੁਫੰਗਨ ਕੋ ਤਤਕਾਲੇ।ਆਗੇ ਭਏ ਖੜ੍ਗ ਗਹਿ ਢਾਲੇ। ਖਰੇ ਰੋਕ ਸ਼ੱਤ੍ਰ ਜਹਿਂ ਘਾਟੇ।ਤਹਿਂ ਲੌ ਪਹੁੰਚਿ ਬੋਲ ਬਹੁ ਡਾਟੇ ॥੧੨॥ ਨਿਕਸਨਿ ਜਤਨ ਬਿਲੋਕਿ ਬਿਚਾਰੇ ।ਨਹਿਂ ਪ੍ਰਾਪਤ ਕ੍ਯਾ ਕਰਹਿਂ ਬਿਚਾਰੇ।ਆਪਸ ਬਿਖੈ ਕਹਿਨ ਤਬਿ ਲਾਗੇ।'ਸਿੰਘਹੁ ਸੁਨਹੁ ਬਚਤਿ ਨਹਿਂ ਭਾਗੇ ॥੧੩॥ ਜੇ ਅਬਿ ਮਿਲਹਿਂ ਤਊ ਨਹਿਂ ਛੋਰਹਿਂ। ਮਾਰਨ ਮਰਨ ਹਮਹੁੰ ਸਨ ਲੋਰਹਿਂ। ਯਾਂਤੇ ਪ੍ਰਾਨ ਦੇਨ ਹੀ ਬਨੇ। ਧਰਮ ਗਏ ਕ੍ਯਾ ਜੀਵਹੁ ਘਨੇ ॥੧੪॥ਦੋਨਹੁੰ ਲੋਕ ਨਹੀਂ ਅਬਿ ਖੋਵਹੁ। ਮਰਨਿ ਸਮੈਂ ਗੀਦੀ ਨਹਿਂ ਹੋਵਹੁ। ਸਨਮੁਖ ਗਮਨਹੁ ਜਹਿਂ ਰਿਪੁ ਘਾਟੇ। ਕਾਟਹੁ ਖੜਗਨ ਤੇ ਅਧਵਾਟੇ ॥ ੧੫ ॥ ਘਟ ਮਾਂਹਿ ਪ੍ਰਾਨ ਰਹੇ ਥਿਰ ਜਾਵਦ। ਬਾਹਹੁ ਤਰਵਾਰਨ

[1]ਹਟਣ ਵੇਲੇ ਆਪਸ ਵਿਚ ਸਾਰੇ ਮਿਲੇ। [2]ਗਿਰਪਤੀ। [3]ਸਿੰਘਾਂ ਦੇ ਇਸ (ਵੈਰੀਆਂ) ਦੀ ਮਿਥੀ ਗਲ ਨੂੰ ਨਾ ਜਾਣਿਆਂ। [4]ਜਿੱਥੇ ਸੂਰਮੇ ਸਨ ਓਥੇ ਭਾਰੀ ਭੇੜ ਹੋਇਆ। [5]ਵੈਰੀਆਂ ਨੂੰ ਮਾਰਨਵਾਲੀ।

ਕੋ ਤਾਵਦ। ਸ੍ਰੀ ਕਲਗੀਧਰ ਸਿਮਰਤਿ ਮਰਹੁ। ਜਨਮ ਮਰਨ ਭਵਜਲ ਤੇ ਤਰਹੁ'॥੧੬॥ਇਮ ਕਹਿ ਕਰਵਾਰਨ ਕਰਿ ਨੰਗੀ।ਛੁਧਿਤਿ ਸ੍ਰਮਤਿ ਬਹੁ ਦੁਰਬਲ ਅੰਗੀ। ਗੁਰ ਕੋ ਪ੍ਰੇਮ ਅਧਿਕ ਬਲ ਭਰਯੋ। ਭਿੜੇ ਭੇੜ ਭਟ ਸੰਘਰ ਕਰਯੋ॥੧੭॥ ਕਿਹ ਇਕ ਦੁਇ ਕਿਹ ਤ੍ਰੈ ਅਰੁ ਚਾਰੇ। ਮਾਰਿਮਾਰਿ ਕਰਿਮਰੇ ਜੁਝਾਰੇ। ਪੰਚ, ਖਸ਼ਟ, ਕਿਹ ਸਪਤ, ਅਸ਼ਟ ਹਤਿ। ਗਿਰੇ ਪ੍ਰਾਣ ਦੀਨੇ ਰਣ ਗੁਰ ਹਿਤ ॥੧੮॥ ਤੁਰਕਨਿ ਚਮੂੰ ਹਜ਼ਾਰਹੁੰ ਧਾਈ। ਥੋਰੇ ਸਿੰਘ ਕਹਾਂ ਬਨਿ ਆਈ*। ਤੁਰਕ ਸੈਂਕਰੇ ਲੇ ਕਰਿ ਸੰਗ। ਮਰੇ ਬੀਰ ਕਰਿ ਕੈ ਬਡ ਜੰਗ॥ ੧੯ ॥ ਕਰੇ ਕਤਲ ਸਭਿ ਤੁਰਕਨਿ ਘੇਰਿ।ਤਹਿਂ ਤੇ ਹਟੇ ਮਾਰ ਕਰਿ ਫੇਰ। ਇਤ ਸਤਿਗੁਰ ਕੋ ਸੁਧ ਨਹਿਂ ਪਾਈ। ਚਵੈਂ ਤਿਨੋ ਹਿਤ ਲੇਤਿ ਬਚਾਈ॥ ੨੦॥ ਪੁਨ ਰੁਕਿ ਗਏ ਨ ਮਾਰਗ ਪਾਯੋ। ਤੁਰਕਨਿ ਦਲ ਦੀਰਘ ਚਲਿ ਆਯੋ। ਇਤ ਅਨੰਦਪੁਰਿ ਧਰਤਿ ਪ੍ਰਤੀਛਨ। ਨਹਿਂ ਆਏ ਤਬਿ ਕਰੇ ਨਿਰੀਛਨ[1] ॥ ੨੧ ॥ ਹੁਇ ਨਿਰਾਸ ਗੁਰ ਕੇ ਢਿਗ ਗਏ। ਸਕਲ ਬ੍ਰਿਤੰਤ ਬਤਾਵਤਿ ਭਏ। 'ਅਮੁਕੇ ਸਿੰਘ ਅੰਨ ਕੇ ਕਾਰਨ। ਗਏ ਹੁਤੇ ਮਿਲਿਗੇ ਰਿਪੁ ਦਾਰੁਨ ॥ ੨੨ ॥ ਘਾਟਾ ਰੋਕਿ ਸੰਘਾਰਨਿ ਕਰੇ। ਏਕ ਨ ਬਚਯੋ ਲਰੇ ਤਹਿਂ ਮਰੇ। ਕ੍ਰਿਪਾ ਸਿੰਧੁ ਤਿਨ ਕੀ ਗਤਿ ਕਰੀਅਹਿ। ਸੇਵਕ ਲਖਿ ਨਿਜ ਬਿਰਦ ਬਿਚਰੀਅਹ' ॥੨੩॥ ਸੁਨਿ ਸ੍ਰੀ ਮੁਖ ਫੁਰਮਾਵਤਿ ਭਏ। 'ਬਿਨਾ ਹੁਕਮ ਤੇ ਵੈ ਕਯੋਂ ਗਏ। ਬੂਝਤਿ ਹਮ ਕੋ ਪੁਨ ਵੈ ਜਾਤੇ। ਬਨਤਿ ਸਹਾਇਕ ਤਬਿ ਸਭਿ ਭਾਂਤੇ ॥ ੨੪ ॥ ਤਊ ਸਾਬਤੀ ਸੋਂ ਦੇ ਪ੍ਰਾਨ[2]। ਕਰੌਂ ਪਲਤ ਮਹਿਂ[3]ਬਹੁ ਕੱਲਯਾਨ। ਜਹਿਂ ਸਤਿਸੰਗਤਿ ਬਾਸਹਿ ਮੇਰੀ। ਤਹਾਂ ਬਾਸ ਦੀਨਸਿ ਹਿਤ ਹੇਰੀ ॥ ੨੫ ॥ ਮੁਕਤਿ ਸਮੀਪ[4] ਦਈ ਸਭਿ ਹੀ ਕੋ। ਬਹੁਤ ਅਨੰਦ ਪਾਇ ਹਿਤ ਜੀ ਕੋ।ਰਖਹਿਂਸਾਬਤੀ ਜੋ ਸਿਖ ਮੇਰੋ।ਦੇਹਿਂ ਪ੍ਰਾਨ ਨਹਿਂ ਲਾਵਤਿ ਦੇਰੋ ॥ ੨੬ ॥ ਸਹਿਕਾਮੀ ਸਭਿ ਲੈ ਹੈਂ ਰਾਜ। ਭੋਗੈਂ ਭੂਅ ਕੋ ਸਕਲ ਸਮਾਜ। ਪੁਨ ਸਤਿਸੰਗ ਕਰੈਂ ਭਵ ਤਰੈਂ। ਨਿਸ਼ਕਾਮੀ ਗਤਿ ਲੇ ਰਣ ਮਰੈਂ' ॥੨੭॥ ਇੱਤਯਾਦਿਕ ਕਹਿ ਤੂਸ਼ਨਿ ਹੋਏ। ਛੁਧਿਤਿ ਸੁਭਟ ਰਹਿਂ ਪੁਰਿ ਸਭਿ ਕੋਏ। ਆਦਿ ਪ੍ਰਸਾਦੀ ਹਾਥੀ ਖਰੇ। ਲਾਖਹੁ ਧਨ ਕੇ ਹਯ ਛੁਧ ਮਰੇ ॥੨੮॥ ਐਸੋ ਕਛੁ ਸ੍ਵਾਂਗ ਵਰਤਾਯੋ। ਪਰਖਯੋ ਸਿਦਕ ਜਿਨਹੁੰ ਠਹਿਰਾਯੋ . ਇਕ ਗੁਰ

[1]ਲਿਰਨੇ ਕੀਤੇ। [2]ਦਿੱਤੇ ਹਨ ਪ੍ਰਾਣ (ਉਨ੍ਹਾਂ ਨੇ)। [3]ਪਲੋਕ ਵਿੱਚ। [4]ਸਾਮੀਪ ਮੁਕਤੀ।
*ਪਾ:—ਫੂਨ ਕੀ ਨਜਾਈਂ।

ਕੋ ਖਾਤ[1] ॥ ੩੪ ॥ ਕਿਤਿਕ ਪਰਸਪਰ ਲਗਹਿਂ ਧਕੇਲੇ। ਬਾਜੀ ਲਰਹਿਂ
ਸਊਰਨਿ ਮੇਲੇ[2]।ਕਰਿ ਤੂਰਨਤਾ ਪਹੁੰਚੇ ਆਇ।ਸਿੰਘਨ ਕੇ ਪੀਛੇ ਜਹਿਂ ਜ
ਇ[3]॥੩੫॥ਸੁਨਿਕੈ[4] ਸ਼ਬਦ ਹਟਾਵਨ ਕਰੇ। 'ਕੌਨ ਅਹੋ ਤੁਮ ? ਰਹੀਅਹਿ
ਖਰੇ !'। ਦੁਇ ਦਿਸ਼ ਦੁਸ਼ਮਨ ਜਾਨੇ ਗਏ। ਸ਼ਸਤ੍ਰਨਿ ਗਹਿ ਸੁਚੇਤ ਸਭਿ
ਭਏ ॥ ੩੬ ॥ ਜ੍ਵਾਲਾ ਬਮਣੀ ਦੁਸ਼ਟਨਿ ਦਮਣੀ। ਛੁਟਨਿ ਲਗੀ ਸਨਮੁਖ
ਰਿਪੁ ਸ਼ਮਣੀ। ਦੜ੍ਹਾ ਕਰਣੋ ਮਿਲਿ ਤੁਰਕ ਪਹਾਰੀ। ਤਬਿ ਜਾਨੀ ਸਿੰਘਨਿ
ਸੁਧਿ ਸਾਰੀ ॥੩੭॥-ਇਸੀ ਹੇਤੁ ਸਤਿਗੁਰੂ ਹਟਾਵਤਿ-।ਸਮੁਝਿਸਿੰਘ ਸਭਿ
ਚਿਤ ਪਛੁਤਾਵਤਿ। ਅਬਿ ਕਨਾ ਹੋਇ ਛੋਰਿ ਗਢ ਧਾਏ। ਲਰਿਬੋ ਸਨਮੁਖ
ਹੀ ਬਨਿ ਆਏ ॥੩੮ ॥ ਸ਼੍ਰੀ ਗੁਰ ਕਿਤਿਕ ਦੂਰ ਚਲਿ ਆਗੇ।ਖਰੇ ਅਜੀਤ
ਸਿੰਘ ਰਿਸ ਜਾਗੇ। ਤੁਰਕਨਿ ਅਨੀ ਕਿ ਮੁਗ਼ਲ ਪਠਾਨਾ। ਘਿਰੇ ਆਨਿ
ਕਰਿ ਆਯੁਧ ਪਾਨਾ ॥ ੩੯ ॥ ਛੁਟੇ ਤੜਾਭੜ ਤੁਪਕ ਤੜਾਕੇ। ਮਿਲੇ ਬੀਰ
ਢਿਗ ਅਧਿਕ ਲੜਾਕੇ। ਸ਼ਨਾਮ ਤਿਮਰ ਮਹਿਂ ਧੁਖੇ ਪਲੀਤੇ। ਚਮਕਹਿਂ
ਬਹੁ ਪ੍ਰਕਾਸ਼ ਕੌ ਕੀਤੇ ॥੪੦॥ ਜਿਮ ਖੱਦਜੋਤਨਿ ਕੋ ਸਮੁਦਾਈ। ਚਮਕਤਿ
ਹੈ ਇਸ ਬਿਧਿ ਦਮਕਾਈ[5]*। ਸ਼ਬਦ ਹੋਤਿ ਜਿਮ ਗਾਜਤਿ ਗਾਜ। ਸੈਲ
ਟੋਲ ਪਰ ਭਟ ਤਰੁ ਸਾਜ[6] ॥ ੪੧ ॥ ਦੂਰ ਦੂਰ ਲਗਿ ਸ਼ਬਦ ਸੁਨੀਤੇ।
ਗੁਲਕਾ ਸ਼ੂਕਤਿ ਛੁਟੈਂ ਤੁਰੈਤੇ।ਚਮੂੰ ਤੁਰਕ ਕੀ ਚੜ੍ਹਿ ਕਰਿ ਆਈ।ਤ੍ਰਾਸਹਿ
ਦੂਰ ਦੂਰ ਥਿਰਤਾਈ[7] ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ
'ਅਨੰਦ ਪੁਰ ਤੇ ਨਿਕਸਨ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੁ ॥ ੩੧ ॥

੩੨. [ਪਿਛੋਂ ਪਹਾੜੀਆਂ ਤੇ ਸੂਬਿਆਂ ਨੇ ਆ ਪੈਣਾ। ਉਦੇ ਸਿੰਘ ਬੱਧ। ਜੀਵਨ ਸਿੰਘ]।

ਦੋਹਰਾ॥ਕੀਰਤਪੁਰ ਕੋ ਉਲੰਘਿ ਕੈ ਪੁਨ ਆਏ ਨਿਰਮੋਹ।ਮੁਗ਼ਲ ਪਠਾਨਨ
ਆਇਕੈ ਲਰੇ, ਲਖਯੋ ਤਬਿ ਧ੍ਰੋਹ[8] ॥ ੧ ॥ ਰਾਇ ਗੁਲਾਬ ਰੁ ਸ਼ਨਾਮ ਸਿੰਘ
ਪਿਖਿ ਲਿਖ ਪੱਤ੍ਰਾ ਦੀਨ[9]। 'ਜਾਹੁ ਰਾਜ ਸਿਰਮੌਰ ਕੇ ਮਿਲਹੁ ਭੂਪ ਤਬਿ

[1]ਕੋਈ ਟੋਏ ਵਿੱਚ ਡਿਗਦਾ ਹੈ. [2]ਅਸਵਾਰ ਘੋੜਿਆਂ ਨੂੰ (ਦੁੜਾਉਂਦੇ ਹਨ ਵਧ ਵਧਕੇ) ਮਿਲਦੇ ਹਨ ਤਾਂ ਘੋੜੇ (ਖਹਿਕੇ) ਲੜ ਪੈਂਦੇ ਹਨ। (ਅ) ਅਸਵਾਰ ਐਉਂ ਮੇਲ ਮੇਲ (ਕੇ ਦੁੜਾਉਂਦੇ ਹਨ ਘੋੜੇ, ਕਿ ਮਾਨੋ) ਬਾਜ਼ੀ ਲੜ ਰਹੇ ਹਨ (ਕਿ ਕੌਣ ਅੱਗੇ ਪੁੱਜਦਾ ਹੈ)। [3]ਜਿੱਥੇ ਸਿੰਘ ਜਾਂਦੇ ਸੀ ਪਿੱਛੇ ਆ ਗਏ। [4](ਸਿੰਘਾਂ ਨੇ) ਸੁਣਕੇ। [5]ਪ੍ਰਕਾਸ਼ ਹੋਯਾ। [6]ਪਹਾੜ ਤੇ ਜਿਵੇਂ ਬ੍ਰਿੱਛਾਂ ਦਾ ਸਾਮਾਨ ਹੁੰਦਾ ਹੈ ਇਉਂ ਸੂਰਮਿਆਂ ਦੇ ਟੋਲੇ (ਦੇ ਟੋਲੇ ਆ ਰਹੇ ਸਨ)। [7]ਖੜੀ ਰਹੀ। [8]ਤਦ (ਤੁਰਕਾਂ ਦਾ) ਛਲ ਜਾਣਿਆਂ। [9]ਨੂੰ ਵੇਖਕੇ (ਗੁਰੂ ਜੀ ਨੇ) ਚਿੱਠੀ ਲਿੱਖ ਦਿੱਤੀ (ਤੇ ਕਿਹਾ.....)।

*ਪਾ:-ਦਿਪਤਾਈ।

ਚੀਨ[1]॥੨॥-[2]ਤੁਰਕਨਿ ਸੰਗ ਬਿਰੋਧ ਹਮ ਏਹ ਭੇਜੇ ਤੁਮ ਪਾਸ।ਦੇਹੁ ਗ੍ਰਾਮ ਸੇਵਹੁ ਇਨਹੁਂ ਬਾਸਹਿਂ ਕਰਹਿਂ ਅਵਾਸ-॥੩॥ ਲਈ ਲਿਖਤ ਨ੍ਰਿਪ ਬਿਗ ਗਏ ਗੁਰ ਕੋ ਲਿਖਯੋ ਪਛਾਨਿ।ਗ੍ਰਾਮ ਦਯੋ ਗਿਰਵੀ[3]ਤਬੈ ਬਸੇ ਤਿਸੀ ਇਸ-ਥਾਨ॥ ੪ ॥ ਨਰਾਜਛੰਦ॥ਗੁਰੂ ਗੁਬਿੰਦਸਿੰਘ ਜੀ ਖਰੇ ਕਛੂਕ ਹੋਇਕੈ।-ਲਰੈਂ[4] ਪਿਛਾਰਿ ਆਨਿ ਕੈ-ਸੁਨੰਤਿ ਨਾਦ ਜੋਇਕੈ। ਮਨਿੰਦ ਟੀਡ ਬ੍ਰਿੰਦ ਕੇ[5] ਬਿਲੰਦ ਸ਼ੋਰ ਘਾਲਿਓ।ਤੁਰੰਗ ਛੋਰਿ ਛੋਰਿ ਕੈ ਅਗਾਊ ਪਾਉਂ ਡਾਲਿਓ॥੫॥ ਸੁਨੰਤਿ ਨਾਦ ਜਾਨਿਕੈ ਧੁਖੇ ਪਲੀਤ ਹੇਰਿਕੈ। ਕਰੰਤਿ ਸੁਧ ਤਾਂਹਿ ਓਰ ਗੋਰਿ ਛੋਰਿ ਟੇਰਿਕੈ।[5]ਅਜੀਤ ਸਿੰਘ ਪਾਇ ਰੋਪਿ ਠਾਂਢ ਗਾਢ ਹੋਇਓ। ਰੁਕੇ ਸੁਲੱਛ ਸੂਰਮੇ ਮਨੋ ਕਪਾਟ ਜੋਇਓ[5] ॥੬॥ ਕਿਧੌਂ ਪ੍ਰਵਾਹ ਨੀਰ ਕੋ ਪਹਾਰ ਹੋਇ ਰੋਕਿਓ। ਬਿਸਾਲ ਜੰਗ ਮੰਡਿਕੈ ਖਰੇ ਕਰੇ ਬਿਲੋਕਿਓ[6]। ਸਮੂਹ ਰੂਹ ਦੇਤਿ ਹੈਂ ਨ ਖੇਤ ਸਿੰਘ ਛੋਰਿਓ।ਸੜਾਸੜੀ ਤਤਾਰਚੇ[7] ਪ੍ਰਹਾਰ ਬ੍ਰਿੰਦ ਮੋਰਿਓ ॥੭॥ਸਮਾਨਸਰਪ ਫੂੰਕਤੇ ਸਰੀਰ ਫੌਰਿ ਪਾਰਹ੍ਵੈਂ।ਲਗੇ[8] ਨ ਫੇਰ ਜੀਵਤੇਗਿ-ਰੈਤਿ ਤੁੰਡ ਭਾਰ ਹ੍ਵੈ।ਤ੍ਰਫੰਤਿ ਕੋ ਹੁੰਕਾਰਤੇ, ਪੁਕਾਰਤੇ,ਬਿਹਾਲ ਕੋ। ਦੁੜੰਤਿ ਕੋ ਤੁਰੰਗ ਤੇ ਬੜੰਤਿ ਪਾਇ ਕਾਲ ਕੋ[9] ॥੮॥ ਗੁਰੂ ਸੁ ਨੰਦ ਸੂਰਮਾ ਹਠੀਲ ਜੰਗ ਖੇਤ ਕੋ। ਅਜੀਤ ਸਿੰਘ ਨਾਮ ਕੀ ਸੁ ਲਾਜ ਰਾਖਿ ਜੇਤ ਕੋ[10]।ਬਹੀਰ ਦੂਰ ਜਾਇਕੈ ਪਹੂੰਚਿਓ ਸੰਭਾਰਿ ਕੈ।ਰਿਪੁਨ ਕੀ ਨ ਆਂਚ ਲਾਗ[11] ਛੇਮ ਤੇ ਪਧਾਰਿਕੈ॥੯॥ਗੁਰੂ ਗੁਬਿੰਦ ਸਿੰਘ ਜੀ ਸਨੇ ਸਨੇ ਪਧਾਨਿਕੈ।ਸੁਨੰਤਿ ਨਾਦ ਜੰਗ ਕੋ ਤੁਰੰਗ ਕੇ ਮਹਾਂਨ ਕੈ। 'ਲਰੈ ਸੁ ਕੌਨ ?' ਬੂਝਿਓ ਸਮੂਹ ਕੀ ਸੰ-ਭਾਰ ਲੈ।'ਬਿਲੰਦ ਬੀਰ ਕੌਨ ਹੈ? ਬਿਲੋਕਿ ਰੋਕ ਸਾਰ ਲੈ[12]'॥੧੦॥ਸੋਰਠਾ॥ ਟਿੱਬੀ ਸ਼ਾਮ ਸਥਾਨ ਠਾਂਢੇ ਭਏ ਬਿਚਾਰਿਕੈ:-।-ਸੰਗ ਨ ਪੁੱਤ੍ਰ ਮਹਾਂਨ-ਜਾਨਯੋ-ਤਿਨ ਰਣ ਘਾਲਿਓ-॥੧੧॥ਰਸਾਵਲ ਛੰਦ ।ਬਡੋਜੰਗ ਨਾਦੰ।ਸੁਨਯੋ

---

[1]ਚਿੱਠੀ ਦਾ ਭਾਵ ਇਹ ਸੀ। [2]ਪਿੰਡ ਦਾ ਨਾਮੁ ਹੈ; ਯਥਾ—'ਦੇਖ ਭੂਪ ਪਦ ਕਰ ਅਭਿਲਾਖੇ। ਗਿਰਵੀ ਨਾਮ ਗ੍ਰਾਮ ਦੇ ਰਾਖੇ'।[ਉਤ੍ਰ ਐਨ ਅੰਸੂ ੩੫ ਅੰਕ ੭ ]। [3]ਤੁਰਕ ਲੜ ਹਨ ਪਿੱਛੋਂ ਦੀ ਆਕੇ।[4]ਟਿੱਡੀ ਦੇ ਦਲ ਵਾਂਙੂੰ।[5]ਭਾਵ ਅਜੀਤ ਸਿੰਘ ਪੈਰ ਜਮਾਕੇ ਪੱਕੀ ਤਰ੍ਹਾਂ ਖੜਾ ਹੋਗਿਆ ਤੇ ਲੱਖਾਂ ਵੈਰੀ ਰੁਕ ਗਏ ਮਾਨੋ (ਉਨ੍ਹਾਂ ਦੇ ਅੱਗੇ) ਤਖਤੇ ਜੜੇ ਹੋਏ ਹਨ। [6]ਵੈਰੀ ਖੜੇ ਕਰ ਲਏ ਤੇ ਉਨ੍ਹਾਂ ਨੇ ਡਿੱਠਾ ਕਿ...। [7]ਤੀਰਾਂ(ਜਿਨ੍ਹਾਂ ਨੂੰ) ਲੱਗੇ। [8]ਕੋਈ ਘੋੜਿਆਂ (ਦੇ ਖੁਰਾਂ) ਨਾਲ ਦਰੜੇ ਜਾਂਦੇ ਹਨ। ਬਰੜ ਬਰੜ ਕਰਦੇ ਮਰਦੇ ਹਨ । [ਦੁੜੰਤ=ਦਲੇ ਜਾਂਦੇ ਹਨ । ਬੜੰਤ=ਬਰੜ ਬਰੜ । ਪੀੜਾਂ ਦੀ ਅਵਾਜ]। [10]ਜਿੱਤਣ ਦੀ। [11]ਵੈਰੀਆਂ ਵੱਲੋਂ ਆਂਚ ਵੀ ਨਾ ਲੱਗੀ। [12]ਬੜਾ ਬਹਾਦਰ ਕੌਣ ਹੈ (ਜਿਸ ਵੈਰੀ) ਰੋਕਿਆ ਹੈ ? (ਜਾਓ) ਦੇਖਕੇ ਖਬਰ ਲਿਆਓ।

ਬੀਰ ਬਾਦੇ[1]। ਖਰੇ ਆਪ ਹੋਏ। ਫਿਰੀ ਸਿੰਘ ਜੋਏ॥੧੨॥'ਰਖੋ ਰੋਕਿ ਬੀਰੈ। ਧਰੀ ਪੁੱਤ੍ਰ ਧੀਰੈ। ਸਹਾਈ[2] ਸਿਧਾਵੋ। ਚਲੇ ਮੇਲ ਆਵੋ[3]'॥੧੩॥ ਉਦੇ ਸਿੰਘ ਜੋਧਾ। ਚਲ੍ਯੋ ਧਾਰਿ ਕ੍ਰੋਧਾ। 'ਕਰੋ ਮੋਹਿ ਆਗ੍ਯਾ। ਜਹਾਂ ਜੁੱਧ ਜਾਗ੍ਯਾ॥੧੪॥ਪਹੂਚੈਂ ਸੁ ਜਾਈ। ਬਨੀਜੈ ਸਹਾਈ[4]। ਸੁਪੁੱਤ੍ਰ ਤੁਹਾਰਾ। ਜਹਾਂ ਓਜ ਭਾਰਾ'॥੧੫॥ ਸੁਨੀ ਦਾਸ ਬਾਨੀ। ਸੁ ਆਗ੍ਯਾ ਬਖਾਨੀ।'ਕਰੋ ਜੁੱਧ ਜਾਓ। ਸਭੈ ਸ਼ੱਤ੍ਰ ਘਾਓ॥ ੧੬ ॥ ਬਨੇ ਬੇਇਮਾਨਾ। ਸਭਾ ਹੋਇ ਹਾਨਾ[5]। ਪਹਾਰੀ ਨ੍ਰਿਪਾਲਾ। ਮਹਾਂ ਮੂਢ ਜਾਲਾ॥ ੧੭ ॥ ਤਿਨੋ ਧਰਮ ਨਾਸ਼ਾ। ਕੁਕਰਮੰ ਪ੍ਰਕਾਸ਼ਾ'॥ ਉਦੇ ਸਿੰਘ ਮਾਨੀ। ਕਰੀ ਸਾਵਧਾਨੀ॥੧੮॥ ਹਟ੍ਯੋ ਬੀਰਭਾਰੀ। ਕਰੇ ਚਾਪ ਧਾਰੀ।ਲਏ ਤੀਰ ਤੀਖੇ। ਫਨੀਰੈ ਸਰੀਖੇ[6]॥ ੧੯ ॥ ਕਿਤੇ ਸਿੰਘ ਸੰਗੀ। ਚਲੇ ਹੈਂ ਭੁਜੰਗੀ। ਜਹਾਂ ਸੈਨ ਰੋਕੀ। ਦਿਸ਼ਾ ਸੋ ਬਿਲੋਕੀ॥ ੨੦ ॥ ਗੁਰੂ ਪਾਇ ਹੇਰੇ[7]। ਸੁ ਪਯਾਰੇ ਘਨੇਰੇ। ਧਰ੍ਯੋ ਸੀਸ ਜਾਈ।'ਪ੍ਰਲੋਕੰ ਸਹਾਈ॥ ੨੧ ॥ ਗਹੋ ਬਾਹੁ ਮੇਰੀ। ਪਰ੍ਯੋ ਸ਼ਰਨਿ ਤੇਰੀ'। ਗੁਰੂ ਦੀਨ ਥਾਪੀ। 'ਕਰੋ ਸ਼ੱਤ੍ਰ ਖਾਪੀ॥੨੨॥ ਜਹਾਂ ਮੋਹਿ ਬਾਸਾ। ਰਖੋਂ ਤੋਹਿ ਪਾਸਾ।ਧਰੋ ਮੋਰਿ ਧ੍ਯਾਨਾ।ਜੁਝੋ ਸ਼ੱਤ੍ਰ ਹਾਨਾ॥੨੩॥ ਦੋਹਰਾ ॥ ਜਿਤਿਕ ਰਿਦੇ ਮਹਿਂ ਕਾਮਨਾ ਪੰਥ ਸੁਦਾਰੀ ਪਾਇ। ਭੋਗਹਿਂ ਧਰਨੀ ਰਾਜ ਕੋ,ਮੋਹਿ ਮਿਲਹਿਂ ਪੁਨ ਆਇ॥੨੪॥ਰਸਾਵਲਛੰਦ। ਜਿਤੇ ਮੋਹਿ ਸੰਗੀ।ਲਰੈਂਗੇ ਭੁਜੰਗੀ[8]। ਬਨੈ ਤੂੰ ਪ੍ਰਧਾਨਾ[9]। ਭੁਗੈਂ ਸੁਖ ਨਾਨਾ'॥ ੨੫ ॥ ਬਰੰ ਐਸ ਦੀਨੋ। ਮਹਾਂ ਮੋਦ ਕੀਨੋ। ਨਮੋ ਕੀਨਿ ਚਾਲਾ। ਸੁ ਜੋਧਾ ਬਿਸਾਲਾ॥੨੬॥ ਬਡੀ ਸ਼ੀਘ੍ਰ ਧਾਯੋ। ਤਿਸੀ ਥਾਂਵ ਆਯੋ। [10]ਗੁਰੂ ਨੰਦ ਜੋਧਾ।ਦਲੰ ਪੁੰਜ ਰੋਧਾ[10]॥੨੭॥ਬਡੋ ਉਚਗਾਜਾ। ਮਹਾਂ ਜੁੱਧ ਸਾਜਾ। ਤਜੇ ਤੀਰ ਤੀਖੇ। ਬਿਧੇ*ਬੀਰ ਦੀਖੇ॥੨੮॥[11]ਗੁਰੂ ਨੰਦ ਆਛੋ। ਕਰੇ ਬੋਲ ਪਾਛੇ। ਭਯੋ ਆਪ ਆਗੇ[11]। ਮਹਾਂ ਕ੍ਰੋਧ ਜਾਗੇ॥੨੯॥ ਕਹ੍ਯੋ 'ਪੰਥ ਜਾਓ। ਗੁਰੂਪੈ ਸਿਧਾਓ। ਖਰੇ ਸੋ ਉਡੀਕੈਂ। ਚਲੈਂ ਫੇਰ ਨੀਕੇ'॥੩੦॥ ਕਹੈ ਬਾਰ ਬਾਰੀ[12]।'ਚਲੀਜੈ ਅਗਾਰੀ'।ਗੁਰੂ ਪੁੱਤ੍ਰ ਜੋਧਾ। ਪਿਖੇ ਸ਼ੱਤ੍ਰ ਕ੍ਰੋਧਾ॥੩੧

---

[1]ਬਡਾ ਰੌਲਾ ਜੰਗ ਦਾ ਤੇ ਬੀਰਾਂ ਦਾ ਸ਼ੋਰ ਸੁਣਿਆ। [2]ਸਹਾਇਤਾ ਹੇਤ। [3](ਨਾਲ) ਮਿਲਾਕੇ ਚਲੇ ਆਓ। [4](ਆਪ) ਸਹਾਇਕ ਹੋਵੋ। [5]ਭਾਵ ਤੁਰਕਾਂ ਦੀ ਸਭਾ ਹੀ ਨਾਸ਼ ਹੋ ਜਾਵੇਗੀ। [6]ਸੱਪਾਂ ਵਰਗੇ। [7]ਗੁਰੂ ਜੀ ਦੇ ਚਰਨ ਦੇਖੇ। [8]ਮੇਰੇ ਨਾਲ (ਹੋਕੇ) ਸੂਰਮੇ ਲੜਨਗੇ। [9]ਤੂੰ ਉਨ੍ਹਾਂ ਦਾ ਮੁਖੀਆ ਹੋਵੇਂਗਾ। [10](ਜਿੱਥੇ) ਗੁਰੂ ਨੰਦ ਜੋਧੇ ਨੇ (ਸ਼ੱਤ੍ਰੂ) ਦਲ ਸਾਰੇ ਨੂੰ ਰੋਕ ਰਖਿਆ ਸੀ। [11]ਗੁਰੂ ਦੇ ਪੁੱਤ੍ਰ (ਅਜੀਤ ਸਿੰਘ ਨੂੰ) ਆਵਾਜ਼ [illegible] ਕੇ ਪਿੱਛੇ [illegible] ਕੀਤਾ ਤੇ ਆਪ ਅੱਗੇ ਹੋ ਗਿਆ (ਉਦੇ ਸਿੰਘ)। [12]ਮੁੜ ਮੁੜ ਕਹਿੰਦਾ ਹੈ [illegible]। *ਪਾ:—ਬਧੇ।

॥ ਨਹੀਂ ਜਾਨ ਚਾਹਾ। ਰਣੈ ਖੇਤ ਮਾਂਹਾ। ਪਿਤਾ ਬਾਕ ਜਾਨਾ।–ਨ ਮੇਟੈਂ–ਪਛਾਨਾ ॥੩੨॥ ਗੁਰੂ ਓਰ ਚਾਲਾ[1]। ਬਡੋ ਜੁੱਧ ਘਾਲਾ। ਉਦੇ ਸਿੰਘ ਗਾਢਾ। ਰਿਪੂ ਰੋਕਿ ਠਾਢਾ ॥੩੩॥ ਦੋਹਰਾ ॥ ਗੁਰ ਢਿਗ ਜੀਵਨ ਸਿੰਘ ਇਕ ਰੰਘ-ਰੇਟਾ ਬਡ ਬੀਰ। ਤਿਸ ਕੋ ਸ੍ਰੀ ਮੁਖ ਤੇ ਕਹ੍ਯੋ 'ਗਛ[2] ਅਜੀਤ ਸਿੰਘ ਤੀਰ'॥੩੪॥ ਲਲਿਤਪਦਛੰਦ ॥ ਹਾਥ ਜੋਰਿ ਧਰਿ ਧੀਰਜ ਬੋਲ੍ਯੋ 'ਮਮ ਚਿਤ ਕੀ ਤੁਮ ਜਾਨੀ। ਪਹੁੰਚ੍ਯੋਂ ਚਹੌਂ ਤਿਨਹੁ ਢਿਗ ਮੈਂ ਚਲਿ, ਆਇਸੁ ਆਪ ਬਖਾਨੀ॥੩੫॥ ਇਸ ਸਲਿਤਾ ਲਗਿ ਮੈਂ ਲੇ ਪਹੁੰਚੌਂ ਹਿੰਮਤ ਏਤਿਕ ਦੀਨੀ[3]। ਆਗੇ ਚਹਹੁ ਸੁ ਕਰਹੁ ਕ੍ਰਿਪਾਨਿਧਿ! ਪਰੀ ਲਰਾਈ ਪੀਨੀ[4]' ॥੩੬॥ ਸਰਸਾ ਨਾਮ ਹੁਤੋ ਇਕ ਨਾਲਾ ਤਿਸ ਕੇ ਤਟ ਗੁਰ ਠਾਢੇ। ਸੁਨਿਕੈ ਜੀਵਨ ਸਿੰਘ ਤੇ ਬੋਲੇ 'ਗਮਨਹੁ ਹੈ ਕਰਿ ਗਾਢੇ॥੩੭॥ ਪਹੁੰਚੋ ਇਸ ਨਾਲੇ ਕੇ ਤਟ ਲੌ ਇਹ ਮਰਜ਼ੀ ਜੋ ਤੋਹੀ। ਆਇ ਇਹਾਂ ਲਗਿ ਹੀ ਤੂੰ ਪਹੁੰਚੋ ਆਗੇ ਗਮਨ ਨ ਹੋਹੀ॥੩੮॥ ਕਹਤਿ ਜਹਾਂ ਲਗਿ ਪਹੁੰਚਨ ਤੈਂ ਅਬਿ, ਤਹਿਂ ਲੌ ਆਇ ਨਿਸੰਸੈ। ਬਿਲਮ ਨ ਕਰਹੁ ਪਯਾਨਹੁ ਸਨਮੁਖ ਸਮੁਦਾਈ ਰਿਪੁ ਧ੍ਵੰਸੈ[5]' ॥ ੩੯ ॥ ਸੁਨਿ ਪ੍ਰਭੁ ਬਾਕ, ਗਯੋ ਹਠ ਕਰਿਕੈ, ਸ਼ੀਘ੍ਰ ਪਹੂੰਚ੍ਯੋ ਜਾਈ। ਊਚੇ ਬੋਲਤਿ ਸਿੰਘ ਪਛਾ-ਨਤਿ ਫੈਲ੍ਯੋ ਤਮ ਸਮੁਦਾਈ ॥ ੪੦ ॥ ਸਨੈ ਸਨ ਮਾਰਤਿ ਰਿਪੁ ਗਨ ਕੋ ਆਵਤਿ ਗੁਰ ਸੁਤ ਚਾਲਾ। ਮਿਲ੍ਯੋ ਜਾਇ ਸਭਿ ਬਾਤ ਬਖਾਨੀ[6] "ਚਲੀਅਹਿ ਮਗ ਇਸ ਕਾਲਾ॥੪੧॥ ਕਰੈਂ ਪ੍ਰਤੀਖਨ, ਮੋਹਿ ਪਠਾਯੋ, ਉਦੇ ਸਿੰਘ ਰਿਪੁ ਰੋਕੇ[7]"। ਸੁਨਿ ਅਜੀਤ ਸਿੰਘ ਸੁਭਟ ਪ੍ਰਭੁ ਸੁਤ ਮਿਟੇ ਤੁਰਕ ਅਵਲੋਕੇ[8] ॥ ੪੨॥ ਤਊ ਗਮਨ ਕਰਿ ਸਨੇ ਸਨੇ ਚਲਿ ਲਰਤਿ ਉਦੇ ਸਿੰਘ ਜਾਨਾ[9]। ਆਗੇ ਸਤਿਗੁਰ ਕੇ ਬਿਹੀਰ ਸਭਿ, ਰਣ ਤੇ ਤ੍ਰਸਤਿ ਪਯਾਨਾ[10] ॥੪੩॥ ਸਨੇ ਸਨੇ ਤਿਨ ਰੱਛਕ ਹ੍ਵੈ ਕਰਿ ਮਾਰਗ ਸ੍ਰੀ ਪ੍ਰਭੁ ਚਾਲੇ। ਰੋਪਰ ਲਗਿ ਨਿਰਬਾਹ ਕਰੇ ਸਭਿ, ਪੀਛੇ ਜੰਗ ਬਿਸਾਲੇ[11] ॥ ੪੪ ॥ ਸਿੰਘ ਪੰਚ ਸੈ ਸੰਗ ਹੁਤੇ ਭਟ

[1]ਚੱਲਿਆ (ਅਜੀਤ ਸਿੰਘ)। [2]ਜਾਓ। [3](ਭਾਵ ਆਪ ਨੇ) ਏਨੀ ਹਿੰਮਤ ਤੇ ਦਿੱਤੀ ਹੈ ਕਿ ਇਸ ਨਦੀ ਤਕ ਅਜੀਤ ਸਿੰਘ ਜੀ ਨੂੰ ਲੈਕੇ ਆ ਪਹੁੰਚਾਂਗਾ। [4]ਸਖਤ। [5]ਨਾਸ਼ ਕਰਦੇ। [6]ਜੀਵਣ ਸਿੰਘ ਨੇ ਕਹੀ। [7](ਉਧਰ) ਉਦੇ ਸਿੰਘ ਨੇ ਵੈਰੀ ਰੋਕ ਰਖਿਆ ਹੈ। [8]ਤੁਰਕ ਮਿਟੇ ਹੋਏ (ਦੂਰ ਰਹੇ ਹੋਏ) ਦੇਖੇ। [9]ਫਿਰ ਬੀ ਸਹਿਜੇ ਸਹਿਜੇ ਚਲੇ, ਕਿਉਂਕਿ ਜਾਣ ਲਿਆ ਕਿ ਉਦੇ ਸਿੰਘ ਲੜ ਰਿਹਾ ਹੈ। [10]ਗੁਰੂ ਜੀ ਤੋਂ ਅੱਗੇ ਜੋ ਵਹੀਰ ਸੀ ਉਹ ਸਾਰਾ ਜੰਗ ਤੋਂ ਡਰਦਾ ਭੱਜਾ ਜਾ ਰਿਹਾ ਸੀ। [11]ਉਸ ਵਹੀਰ ਦੇ ਰੱਛਕ ਹੋਕੇ ਸਹਿਜੇ ਸਹਿਜੇ ਗੁਰੂ ਜੀ ਨਾਲ ਜਾਂਦੇ ਰੋਪੜ ਤਕ ਸਾਰੇ ਪੁਚਾ ਦਿੱਤੇ, ਪਿੱਛੋਂ ਭਾਰੀ ਜੁੱਧ ਹੁੰਦਾ ਰਿਹਾ (ਉਦੇ ਸਿੰਘ ਵਾਲਾ)।

ਗਢ ਕੋ ਜਬਿ ਤਜਿ ਆਇ।ਕੇਤਿਕ ਉਦੇਸਿੰਘ ਕੇ ਸੰਗੀ ਲਰਤਿ ਜੰਗ ਮਹਿ ਜਾਏ॥੪੫॥ ਕੇਤਿਕ ਗੁਰ ਸੁਤ ਕੇ ਹੁਇ ਸੰਗੀ ਜ੍ਵਾਲਾ ਬਮਣੀ ਛੋਰੈਂ। ਔਰ ਸਕਲ ਕਲਗ਼ੀਧਰ ਕੇ ਢਿਗ ਮਿਲਹਿਂ, ਸ਼ੱਤ੍ਰੂ ਹਤਿ ਮੋਰਹਿਂ ॥੪੬॥ ਸੁਨਹੁ ਉਦੇਸਿੰਘ ਸੰਰਣ ਭਾ ਜਿਮ[1]:–ਢੁਕੇ ਤੁਰਕ ਪੰਹਾਰੀ।ਜਾਨਜੋਂ–ਗੁਰੂ ਇਹਾਂ ਰਣ ਘਾਲਤਿ, ਪਕਰ ਕਿਧੌਂ ਲਿਹੁ ਮਾਰੀ–॥੪੭॥ ਪਾਇ ਜ਼ੋਰ ਅਨਗਨਤ ਚਮੂੰ ਤਬਿ ਉਮਡੀਓਰੜ ਆਈ।ਧੁਖਹਿਂ ਪਲੀਤੇ,ਛੁਟਹਿਂ ਗੁਲਕਾ,ਗਿਰਹਿਂ ਬੀਰ ਸਮੁਦਾਈ॥ ੪੮ ॥ ਰੁਪਜੋ ਉਦੈ ਸਿੰਘ ਤਜਤਿ ਨ ਥਲ ਕੋ ਹਤਹਿ ਤੀਰ ਕਰਿ ਕ੍ਰੋਧਾ।ਲਲਕਾਰਤਿ 'ਮਾਰਹੁ ਰਿਪੁ ਗਨੁ ਕੋ' ਇਮ ਕਹਿ ਆਗਾ ਰੋਧਾ[2] ॥ ੪੯ ॥ ਤਮ ਮਹਿਂ ਗਿਰਹਿਂ ਤੁਰਕ, ਗਿਰਬਾਸੀ, ਘਾਲਹਿਂ ਹੇਲ ਬਿਸਾਲੇ।ਬਹੁਤ ਅਲਪ ਕੁਛ ਲਖੇ ਨ ਜਾਂਹੀ ਭਾ ਸੰਗ੍ਰਾਮ ਕਰਾਲੇ॥੫੦॥ਹੜ ਹੜ ਹਸਤਿ ਜੋਗਨੀ ਨਾਚਹਿਂ ਭੂਤ ਪ੍ਰੇਤ ਬੈਤਾਲਾ। ਜੰਬੁਕ ਬ੍ਰਿੰਦ ਪੁਕਾਰੈਂ ਦਾਰੁਣ ਆਮਿਖ ਭਖੈਂ ਬਿਸਾਲਾ ॥੫੧॥ ਤਮ ਮਹਿਂ ਜ਼ਿਮ ਜੀਂਗਣ[3] ਝਮਕੰਤੇ ਧੁਖੈਂ ਪਲੀਤੇ ਪੁੰਜਾ। ਤੜ ਭੜ ਸ਼ਬਦ ਧਾਨ ਬਹੁ ਲੈ ਜਿਮ ਭਾੜ ਬਿਖੈ ਕਿਨ ਭੁੰਜਾ[4]॥੫੨॥ਗਿਰਹਿਂ ਸਿੰਘ ਸਨਮੁਖ ਹਤਿ ਸ਼ੱਤ੍ਰਨਿ ਬਰੈਂ ਬਰੰਗਨ[5] ਆਈ। 'ਲੋਥ ਪੋਥਨਾ ਹੋਤਿ ਜਹਾਂ ਕਹਿਂ ਅਟਕ ਪੈਰ ਗਿਰ ਜਾਈ' ॥ ੫੩ ॥ ਤਿਸ ਊਪਰ ਤੀਜਾ ਗਿਰ ਪਰਿ ਹੈਂ[8] ਦਰੜੇ ਆਪਸ ਮਾਂਹੀ। ਪਰੇ ਕਰਾਹੈਂ ਉਠਿ ਹੁੰਕਾਰਾ 'ਹਾਇ ਹਾਇ' ਬਹੁ ਪ੍ਰਾਂਹੀਂ ॥੫੪॥ ਬਿਨ ਮਾਰੇ ਸ਼ਤ੍ਰੂ ਗਨ ਮਰਿ ਗੇ ਗਿਰੇ ਠੋਕਰਾਂ ਖੈ ਕੇ। ਜ਼ੋਰਦਸਤ ਅਰੁ ਖਾਨ ਵਜੀਦਾ ਬੋਲੇ ਊਚ ਰਿਸੈ ਕੇ॥੫੫॥'ਕਹਾਂ ਭਯੋ ਤੁਮਕਜੋਂ ਬਲ ਹਾਰਜੋ,ਅਲਪ ਸਿੰਘ ਨਹਿਂ ਮਾਰੇ।ਪਕਰੌ ਗੁਰ ਕੋ ਨਹਿਂ ਤ ਮਾਰ ਦਿਹੁ ਲਾਖਹੁਂ ਤੁਮ ਬਲ ਹਾਰੇ' ॥੫੬॥ ਜਥੇਦਾਰ ਜੇ ਨਿਕਟ ਖਰੇ ਥੇ ਦੇ ਕਰਿ ਗਾਰਿ ਪਠਾਏ।'ਜਾਨ ਨ ਪਾਵੈ ਗੁਰੂ ਜੰਗ ਕਰਿ,ਪਕਰਹੁ'ਕਹਿ ਕਹਿ ਧਾਏ॥੫੭॥ 'ਹਜ਼ਰਤਿ ਬਖਸ਼ੇ ਬਹੁ ਬਖਸ਼ੀਸ਼ਾਂ ਜੇ ਗੁਰ ਗਹਿ ਲੇ ਚਾਲੈਂ'। ਇਮ ਕਹਿ ਸੁਨਿ ਕਰਿ ਧਾਇ ਪਰ ਖਲ ਤਜੀ ਤੁਰੰਗਨਿ ਜਾਲੈਂ ॥੫੮॥ ਰਸਾਵਲ ਛੰਦ॥ ਹਜ਼ਾਰੋਂ ਸਿੰਘਾਰੇ। ਖਰੇ ਧੀਰ

---

[1]ਜਿਵੇਂ ਉਦੇ ਸਿੰਘ ਨਾਲ ਜੰਗ ਹੋਇਆ ਸੋ ਸੁਣੋ। [2](ਵੈਰੀ ਦਾ ਅੱਗਾ) ਰੋਕ ਰਖਿਆ। [3]ਟਿਟਾਣੇ। [4]ਧਾਨ ਬਹੁਤੇ ਲੈਕੇ ਜਿਵੇਂ ਭੱਠੀ ਵਿਚ ਕੋਈ ਭੁੰਨਦਾ ਹੈ। [5]ਦੇਵ ਇਸਤ੍ਰੀਆਂ, ਅਪੱਸਰਾਂ। [6]ਇਥੋਂ ਵੈਰੀਆਂ ਦਾ ਹਾਲ ਦੱਸਣ ਲਗੇ ਹਨ। [7]ਲੋਥਾਂ ਦਾ ਢੇਰ ਜਿੱਥੇ ਹੋਵੇ ਪੈਰ ਅਟਕਕੇ ਡਿਗ ਪੈਣ। [8]ਤੀਜਾ ਡਿੱਗ ਪੈਂਦਾ ਹੈ।

ਧਾਰੇ। ਨਹੀਂ ਸਿੰਘ ਹਾਲੇ। ਬਡੇ ਹੇਲ ਘਾਲੇ॥੫੯॥ਲਰੀ ਆਨ ਗੋਰੀ।ਤਨੂ ਦੇਤਿ ਫੋਰੀ। ਮਿਲੈਂ ਹੱਥ ਵੱਥੇਂ। ਮਹਾਂ ਓਜ ਸੱਥੇ॥੬੦॥ਭੁਜੰਗਾਨਿ ਡਾਰੀ। ਕ੍ਰਿਪਾਨੈ ਨਿਕਾਰੀ। ਜੁਟੇ ਸਿੰਘ ਸੂਰੇ। ਬਡੇ ਕ੍ਰੋਧ ਪੂਰੇ॥੬੧॥ ਦਗ਼ਾ ਦੁਸ਼ਟ ਕੀਨੇ। ਅਧਰਮੀ ਸੁ ਚੀਨੇ। ਲਰੇ ਮਾਰ ਕੇਤੇ। ਗਿਰੇ ਸਿੰਘ ਖੇਤੇ॥੬੨॥ ਰਹੇ ਫੇਰ ਥੋਰੇ। ਪਰਯੋ ਖੇਤ ਘੋਰੇ।ਉਦੇ ਸਿੰਘ ਕ੍ਰੋਧਾ।ਰੁਪਯੋ ਪੈਰ ਜੋਧਾ॥੬੩॥ ਹਟਯੋ ਨਾਂਹਿ ਪਾਛੇ। ਤਜੈ ਬਾਨ ਆਛੇ। ਮਿਲੇ ਸ਼ੱਤ੍ਰੂ ਆਈ।ਚਹੂੰ ਓਰ ਧਾਈ ॥੬੪॥ਘਿਰਯੋ ਬੀਚ ਘੇਰੇ। ਬਿਲੋਕੇ ਚੁਫੇਰੇ। ਤਊ ਧੀਰ ਧਾਰੇ। ਤਜੈ ਤੀਰ ਸਾਰੇ॥੬੫॥ ਭਯੋ ਛੂਛ ਭਾਥਾ। ਤਜਯੋ, ਚਾਮ ਹਾਥਾ। ਕਰਾਚੋਲ ਕਾਢੇ[1]। ਕਿਤੇ ਦੁਸ਼ਟ ਬਾਢੇ॥੬੬॥ ਜਿਤੇ ਸਿੰਘ ਸੰਗੀ। ਕ੍ਰਿਪਾਨੈਂ ਸੁ ਨੰਗੀ। ਲਏ ਘੇਰ ਸਾਰੇ। ਜਥਾ ਖੇਤ ਬਾਰੇ[2]॥੬੭॥ਮਨੋ ਚੰਦ ਭਾਨਾ[3]। ਪ੍ਰਵਾਰੇ ਮਹਾਨਾ। ਚਲੇ ਬਾਨ ਗੋਰੀ। ਦਈ ਦੇਹਿ ਫੋਰੀ॥੬੮॥ ਬਡੇ ਖੱਗ ਬਾਹੇ। ਮਹਾਂ ਸ਼ੱਤ੍ਰੂ ਗਾਹੇ। ਗਿਰੇ ਸਿੰਘ ਮਾਰੇ। ਸੁ ਸੁਰਗੀ ਸਿਧਾਰੇ॥੬੯॥ ਉਦੇ ਸਿੰਘ ਏਕੂ। ਪ੍ਰਹਾਰੈ ਅਨੇਕੂ। ਜਿਤੈ ਕੂਦਿ ਜਾਵੈ। ਤਿਤੈ ਮਾਰ ਘਾਵੈ॥੭੦॥ਨਹੀਂ ਨੇਰ ਢੂਕੇ। 'ਹਤੋ' ਭਾਖਿ ਕੂਕੇ[4]।ਨਹੀਂ ਨੇਰ ਹੋਵੈਂ। ਰੁਪਯੋ ਸਿੰਘ ਜੋਵੈਂ॥੭੧॥ ਦੋਹਰਾ॥ ਤੁਰਕ ਪਹਾਰੀ ਬਹੁ ਹਤੇ ਖੇਤ ਪਰਯੋ ਸਮੁਦਾਇ। ਗੁਰ ਪ੍ਰਤਾਪ ਤੇ ਏਕ ਹੀ ਲਰਤਿ ਲਾਖ[5] ਰਿਪੁ ਆਇ॥ ੭੨॥ ਚੌਪਈ॥ ਬਹੁ ਜ੍ਵਾਲਾਬਮਨੀ ਤਬਿ ਤਯਾਗੀ।ਉਦੇ ਸਿੰਘ ਕੇ ਕੇਤਿਕ ਲਾਗੀ।ਘਾਇਲ ਭਯੋ ਸ਼੍ਰੋਣ ਨਿਚੁਰੈਤਾ।ਭੀਗੇ ਸਰਬ ਚੀਰ ਦਿਖਰੈਤਾ॥੭੩॥ਨਹੀਂ ਮੂਰਛਾ ਪਾਇ ਸੁ ਤਾਂਹਿ[6]। ਬਹੁਰੋ ਖੜਗ ਹਨੈ ਰਨ ਮਾਂਹਿ।-ਸ੍ਰੀ ਗੁਰ ਇਹੀ-ਜਾਨਿ ਰਿਪੁ ਅਰੇ[7]।-ਹ੍ਵੈ ਕਰਿ ਹਤਿ, ਘਾਇਲ ਕੋ ਮਰੇ[8]-॥੭੪॥ਕਰਿ ਕਰਿ ਹੇਲ ਧਾਇ ਢਿਗ ਢੂਕੇ। 'ਮਾਰ ਮਾਰ' ਕਰਿ ਕੈ ਮੁਖ ਕੂਕੇ। ਤਊ ਨਿਕਟ ਨਹਿਂ ਪਹੁੰਚੇ ਰਿਪੁ ਗਨ। -ਮਾਰਹਿ ਜੋਧਾ-ਇਮ ਲਖਿ ਡਰ ਮਨ॥੭੫॥ ਡੇਢ ਪਹਿਰ ਲੌ ਰਿਪੁ ਦਲ

---

[1]ਭੱਥਾ ਖਾਲੀ ਹੋ ਗਿਆ, ਸੋ ਛਡਿਆ ਤੇ ਢਾਲ (ਅਰ) ਤਲਵਾਰ ਕੱਢ ਲਈ [ਚਾਮ=ਢਾਲ]। ਪਰ ਜਾਪਦਾ ਐਉਂ ਹੈ ਕਿ ਪਾਠ 'ਤਜਯੋ ਚਾਂਪ ਹਾਥਾ' ਸੀ ਕਿ ਹੱਥੋਂ ਧਨੁਖ ਛੱਡ ਦਿਤਾ ਕਿਉਂਕਿ ਅੱਗੇ ਪਾਠ ਹੈ ਕਿ ਤਲਵਾਰ ਪਕੜ ਲਈ। [2]ਵਾੜ ਜਿਵੇਂ ਖੇਤ ਨੂੰ (ਘੇਰਦੀ ਹੈ)। [3]ਮਾਨੋਂ ਚੰਦ ਸੂਰਜ ਨੂੰ। [4]'ਮਾਰ ਲੌ' ਕਹਿਕੇ ਕੂਕਦੇ ਹਨ। [5]ਲੱਖਾਂ ਦੇ ਨਾਲ ਇਕ। [6]ਤਦ ਬੀ ਮੂਰਛਤ ਨਾ ਹੋਇਆ। [7]ਵੈਰੀ ਇਹ ਜਾਣਕੇ ਇਸ ਨਾਲ ਅੜੇ ਕਿ ਇਹੀ ਗੁਰੂ ਹੈ। [8](ਬਾਕੀ ਦੇ ਸਾਥੀ ਘਾਇਲ ਹੋਕੇ ਮਰ ਰਹੇ ਹਨ ਤੇ ਕਈ ਮਰ ਗਏ ਹਨ ਵੈਰੀ ਇਹ ਸਮਝ ਰਹੇ ਹਨ।

ਫੇਰੇ। ਹਨੇ ਧਾਇ ਜਿਤ ਜਾਇ ਬਿਲੋਕੇਂ[1]। ਦੇਵ ਬਧੂ ਲੇ ਆਇ ਬਿਬਾਨੇ। 'ਮੈਂ ਬਰ ਹੌਂ, ਮੈਂ ਬਰੌਂ' ਬਖਾਨੇ ॥੭੬॥ 'ਐਸੋ ਮਹਾਂਬੀਰ ਮਮ ਲਾਯਕ। ਲਰਹਿ ਇਕਾਕੀ ਲਾਖਹੁੰ ਘਾਇਕ'। ਚਲੀ ਹਜ਼ਾਰਹੁੰ ਜਬੈ ਤੁਫੰਗੀ। ਫੋਰਿ ਦਏ ਸਗਰੇ ਹੀ ਅੰਗੀ ॥੭੭॥ ਮਸਤਕ ਬਿਖੈ ਲਗੀ ਜਬਿ ਗੋਰੀ। ਗਿਰ੍ਯੋ ਸਮੁਖ ਹੀ ਸ਼ੱਤ੍ਰੁਨਿ ਓਰੀ। ਰਿਸ ਤੇ ਕਟਹਿ ਅਧਰ ਸੰਗ ਦੰਤਾ। ਭਯੋ ਉਦੇ ਸਿੰਘ ਕੋ ਇਮੰ ਅੰਤਾ ॥੭੮॥ ਦੇਖਿ ਦੇਵਤਾ ਸਭਿ ਬਿਸਮਾਏ। ਗੁਰ ਪ੍ਰਤਾਪ ਜਾਨਹਿਂ ਸਮੁਦਾਏ। ਸਤਿਗੁਰ ਸਿਮਰਤਿ ਉਰ ਕਰਿ ਧ੍ਯਾਨ। ਉਦੇ ਸਿੰਘ ਛੋਰੇ ਤਬਿ ਪ੍ਰਾਨ ॥੭੯॥ ਇਤਿ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰਿੰਥੇ ਖਸਟਮ ਰੁਤੇ 'ਉਦੇ ਸਿੰਘ ਬੱਧ' ਪ੍ਰਸੰਗ ਬਰਨਨੰ ਨਾਮ ਦ੍ਵੈ ਤ੍ਰਿੰਸਤੀ ਅੰਸੂ ॥ ੩੨ ॥

### ੩੩. [ਭਾਈ ਜੀਵਨ ਸਿੰਘ ਬੱਧ। ਜੰਗ]।

ਦੋਹਰਾ ॥ ਸਭਿ ਸਿੰਘਨ ਕੋ ਸੰਗਿ ਲੈ ਉਦੇ ਸਿੰਘ ਬਲ ਸੂਰ। ਗੁਰੂ ਨਿਕਟ ਪਦ[2] ਪਾਇ ਬਡ ਜਗ ਮਹਿਂ ਜਸ ਭਰਪੂਰ ॥ ੧ ॥ ਭੁਜੰਗਪ੍ਰਯਾਤ ਛੰਦ ॥ ਸਭੈ ਸਿੰਘ ਸੂਰੇ ਜਬੈ ਮਾਰ ਲੀਨੇ। ਪਹਾਰੀ ਮਲੇਛੈਂ ਬਿਲੋਕੈਂ ਸੁ ਚੀਨੇ[3]। ਮਹਾਂ ਮੋਦ ਧਾਰ੍ਯੋ 'ਗੁਰੂ ਮਾਰਿ ਲੀਨੋ। ਫਤੇ ਆਜ ਹੋਈ, ਨਹੀਂ ਜਾਨਿ ਦੀਨੋ ॥੨॥ ਜਿਸੀ ਨੇ ਪਹਾਰੀ ਘਨੇਰੇ ਖਪਾਏ। ਚਿਰੇਕਾਲ ਬੀਤਾ ਮਹਾਂ ਜੰਗ ਪਾਏ। ਘਨੀ ਸ਼ਾਹ ਕੀ ਸੈਨ ਜੁਝੈਤਿ ਮਾਰੀ। ਕਿਤੇ ਮਾਸ ਬੀਤੇ ਦਿਯੋ ਖੇਦ ਭਾਰੀ ॥੩॥ ਨਹੀਂ ਖੇਤ ਤੇ ਹਾਰ ਲੈਕੇ ਪਧਾਰੇ। ਬਡੇ ਕੇਸਰੀ ਚੰਦ ਤੇ ਆਦਿ ਮਾਰੇ। ਬਡੋ ਬੀਰ ਥੋ ਪੈਂਡਖਾਨੈ ਬਿਦਾਰਾ। ਮਹਾਂ ਓਜ ਤੇ ਤਾਂਹਿ ਕੋ[4] ਆਜ ਮਾਰਾ ॥ ੪ ॥ ਬਡੀ ਦੂਨ ਸੈਲਾਨ ਕੀ ਸੈਲ ਜੋਗਾ[5]। ਉਜਾਰੀ, ਪ੍ਰਹਾਰੇ ਜੁ ਥੇ ਬੀਰ ਲੋਗਾ। ਘਨੇ ਦੇਸ਼ ਦੇਸ਼ੈ ਜਸੈ ਜਾਂਹਿ ਗਾਵੈਂ। ਧਰੈਂ ਤ੍ਰਾਸ ਜੋਧੇ ਨਹੀਂ ਨੇਰ ਜਾਵੈਂ ॥੫॥ ਲਰੰਤੇ ਚਹ੍ਯੋ ਜੋ ਸਦਾ ਜੀਤ ਲੇਤਾ। ਅਰੇ ਲਾਖ ਬੈਰੀ ਨਹੀਂ ਪੀਠ ਦੇਤਾ। ਸਭੈ ਹਿੰਦੁਵਾਨਾ ਗੁਰੂ ਜਾਨਿ ਮਾਨੈ। ਮਰ੍ਯੋ ਆਜ ਸੋਊ ਘਨੇ ਬੀਰ ਹਾਨੈ ॥੬॥ ਭਯੋ ਜੰਗ ਕੋ ਅੰਤ ਹੋਤੋ ਹਮੇਸ਼ਾ[6]। ਰਹੈ ਜੀਵਤੋ ਭੇੜ ਪਾਵੈ ਵਿਸ਼ੇਸ਼ਾ[7]'। ਕਹੈਂ ਆਪ ਮਹਿਂ ਯੌਂ ਮਲੇਛੈਂ ਪਹਾਰੀ। ਨਹੀਂ ਮੂਢ ਜਾਨੈਂ ਗੁਰੂ ਖੇਲਧਾਰੀ

---

[1] ਜਿਧਰੋਂ (ਗੁਰੂ ਜੀ ਵੱਲ) ਵੈਰੀ ਨੂੰ ਜਾਂਦਾ ਵੇਖਦਾ ਹੈ ਅੱਗੇ ਵੱਧਕੇ ਉਸਨੂੰ ਮਾਰਦਾ ਹੈ। [2] ਮੁਰਾਤਬਾ। [3] ਪਹਾੜੀਆਂ ਤੇ ਮਲੇਛਾਂ ਨੇ ਵੇਖਕੇ ਪਛਾਣਿਆਂ (ਕਿ ਗੁਰੂ ਹੈ ਇਹੋ)। [4] ਉਸ (ਗੁਰੂ) ਨੂੰ। [5] ਸੈਰ ਕਰਨ ਦੇ ਲਾਇਕ ਪਹਾੜੀ ਦੂਨ। [6] ਹਮੇਸ਼ਾਂ ਜੰਗ ਜੋ ਹੁੰਦਾ ਸੀ ਸੋ ਅੱਜ ਮੁੱਕਾ। [7] ਜੇ ਜੀਂਵਦਾ ਰਹਿੰਦਾ ਤਾਂ ਬੜਾ ਭੇੜ ਪਾਉਂਦਾ।

॥੭॥ਬਡੇ ਤੀਰ ਮਾਰੇ ਹਯੰਗਾਤ ਪਾਰੈਂ[1] । ਨਰੈ ਬਾਪੁਰੇ ਤੇਕਹੋਂਕਸੈਂ ਨਮਾਰੇ ?
[2]ਜਥਾ ਨੀਰ ਰੋਕੇ ਗਿਰੈਂ, ਔਗੂ ਰੋਕਾ[3]। ਫਹੇ ਤੇ ਚਲੇ ਫੈਲ ਤੈਸੇ ਬਿਲੋਕਾ[4]॥੮॥ਦਲੈ ਔਗੂ ਦੌਰਯੋ ਮਿਲੇ ਤਾਂਹਿ ਆਈ[5]।ਗੁਰੂ ਨੰਦ ਸੰਗੇ ਜਹਾਂ ਥੀ ਲਰਾਈ।ਨਦੀ ਸੋ ਚਢੀ ਮੀਂਹ ਵੁੱਠਯੋ ਉਚਾਏ[6]। ਕਿਤੇ ਸਿੰਘ ਕੌ ਬੇਗ ਬੀਚੈ ਬਹਾਏ[7]॥੯॥ ਨਰਾਜ ਛੰਦ ॥ਅਜੀਤ ਸਿੰਘ ਸੂਰਮਾ ਪ੍ਰਵਾਹ ਪਾਰ ਹੋਇਓ । ਲਰੇ ਮਲੇਛ ਬਾਹਨੀ ਬਿਸਾਲ ਬ੍ਰਿੰਦ ਢੋਇਓ। ਛੁਟੰਤਿ ਹੈਂ ਤੁਫੰਗ ਚੈਂ[8], ਚਲਾਇ ਤੀਰ ਤੀਛਨਾ। ਲਗੰਤਿ ਫੇਰ ਦੇਤਿ ਹੈਂ ਸਰੀਰ ਕੌ, ਨਿਰੀਛਨਾ[9] ॥ ੧੦ ॥ ਦੁ ਓਰੀਆਂ ਜੁ ਗੋਰੀਆਂ ਕਸੰਤਿ ਫੇਰ ਛੋਰੀਆਂ। ਸ਼ੁਕੰਤਿ[10]* ਸੀਸ ਊਪਰੇ ਲਗੰਤਿ ਦੇਹਿ ਫੋਰੀਆਂ।ਮਚਾਇ ਸ਼ੋਰ ਠੌਰ ਕੋ ਅਮੋਰ ਠੌਰ ਜੰਗਕੇ[11]। ਮਿਲੇ ਪ੍ਰਬੀਰ ਮਾਰਤੇ ਹਕਾਰਿ ਸ਼ੱਤ੍ਰ ਸੰਗ ਕੇ[12] ॥੧੧॥ ਦੋਹਰਾ ॥ ਨਦੀ ਤੀਰ ਲਗਿ ਆਇਗੋ ਸਿਖਰੇ ਘਰੇ ਟਾਜੋਇ। ਪਿਖਿ ਕੈ ਦਲ ਬਲ ਰਿਪੁਨਿ ਕੌ ਭਯੋ ਨੇਰ ਕਿਯ ਢੋਇ॥੧੨॥ਅਪਰ ਸਿੰਘ ਕੇਤਿਕ ਥਿਰੇ ਹੋਨਿ ਲਗਯੋ ਸੰਗ੍ਰਾਮ।ਨਿਕਟ ਢੁਕੇ, ਰੋਕੇ, ਹਤੇ, ਪਹੁੰਚਤਿ ਭਟ ਜਮ ਧਾਮ ॥੧੩॥ ਸੈਯਾ ॥ ਜੀਵਨ ਸਿੰਘ ਥਿਰਯੋ ਤਿਹ ਠਾਂ ਗਨ ਸਿੰਘਨਿ ਹਾਥ ਤੁਫੰਗ ਸੰਭਾਰੇ । ਪਾਇ ਬਰੂਦ ਕਸੈਂ ਗੁਲਕਾ ਦੁਇ ਠੋਕਨ ਤੇ ਛਲਕੈਂ ਗਜ ਭਾਰੇ। ਹਾਥਨਿ ਪੈ ਧਰਿ ਤਾਕ ਰਵਾਂ ਕਰਿ ਡਾਂਭਤਿ ਪਾਵਕ ਤੂਰਨ ਧਾਰੇ ।ਮਾਰਤਿ ਹੈਂ ਢਿਗ ਆਵਤਿ ਨਾ, ਡਰ ਦੇਤਿ ਮਹਾਂ,ਰਹਿੰ ਦੂਰ ਬਿਡਾਰੇ ॥੧੪॥ ਹੇਲ ਕੌ ਘਾਲਿ ਬਿਸਾਲ ਪਰੇ ਖਲ ਮਾਰਤਿ ਬੋਲਨ ਕੇ ਲਲਕਾਰੇ। ਖਾਇਕੈ ਮਾਰ ਹਟੈਂ ਪਿਛੁਵਾਇਕੈ,ਕੋ ਮਰਿ ਜਾਤਿ ਤ੍ਰਸੰਤਿ ਨਿਹਾਰੇ[13]।ਜੀਵਨ ਸਿੰਘ ਰੁਪਯੋ ਪਗ ਠਾਢ ਹ੍ਵੈ ਛੋਰਿ ਤੁਫੰਗਨਿ

[1]ਘੋੜਿਆਂ ਦੇ ਸ੍ਰੀਰ ਪਾੜੇ । (ਅ) ਪਾਰ ਹੋ ਗਏ। [2]ਇਥੋਂ ਭਾਃ ਜੀਵਣ ਸਿੰਘ ਦਾ ਅੱਗੇ ਵਧਕੇ ਲੜਨਾ ਤੇ ਗੁਰ ਸੁਤ ਨੂੰ ਮੋੜਨ ਦਾ ਹਾਲ ਦੱਸਿਆ ਹੈ। [3]ਜਿਵੇਂ ਪਾਣੀ(ਦੇ ਪ੍ਰਵਾਹ ਅਗੇ)ਪਹਾੜ ਆ ਜਾਵੇ ਤਿਵੇਂ ਅੱਗਾ ਰੋਕਿਆ (ਆਉਂਦੇ ਵੈਰੀ ਦਾ)। [4](ਫਿਰ ਜਿਵੇਂ ਓਹ ਪਹਾੜ) ਢੈ ਪਵੇ (ਤਾਂ ਰੁਕਿਆ ਪਾਣੀ) ਫੈਲਕੇ ਚਲਦਾ ਹੈ ਤੈਸੇ ਦੇਖਿਆ (ਜੀਵਣ ਸਿੰਘ ਨੇ)। [5]ਦਲ ਦੇ ਸਾਹਮਣੇ ਦੌੜਿਆ ਤੇ ਉਥੇ ਆ ਮਿਲਿਆ ਜਿੱਥੇ ......। [6]ਕਿਸੇ ਉਚੇ ਥਾਂ ਮੀਂਹ ਵੱਸਣ ਕਰਕੇ ਉਹ ਨਦੀ ਚੜ੍ਹ ਆਈ ਸੀ। [7]ਅਪਣੇ ਵੇਗ ਵਿਚ ਬਹਾ ਲੈ ਗਈ ਨਦੀ)। [8]ਬਹੁਤੀਆਂ। [9]ਅੱਖਾਂ। (ਅ) ਦੇਖਿਆ ਜਾਂਦਾ ਹੈ। [10]ਸ਼ੂਕਦੀਆਂ ਹਨ। [11]ਜੰਗ ਦੀ ਜੋ ਅਮੋੜ ਥਾਂ ਸੀ ਉਸ ਥਾਂ ਤੇ ਸ਼ੋਰ ਜਾ ਮਚਾਇਆ। [12]ਸੰਗ ਦੇ ਵੈਰੀਆਂ (ਭਾਵ ਤੁਰਕਾਂ) ਨੂੰ ਵੰਗਾਰਕੇ ਮਾਰਨ ਵਾਲੇ ਸੂਰਮੇ ਜਾ ਮਿਲੇ। [ਸੰਸਃ, ਪ੍ਰਵੀਰ=ਚੰਗਾ ਸੂਰਮਾ]। [13]ਵੇਖਕੇ ਹੀ ਡਰ ਨਾਲ ਮਰ ਜਾਂਦੇ ਹਨ। (ਅ) ਕੋਈ ਮਰਦੇ ਕੋਈ ਡਰਦੇ ਵੇਖੀਦੇ ਹਨ।

*ਪਾਃ—ਸ਼ੁਕਾਤ।

ਸੰਗ ਪ੍ਰਹਾਰੇ। ਹੇਲ ਕੈ ਝਾਲਤਿ, ਢਾਲਤਿ ਮੰਦਹਿ, ਘਾਲਤਿ ਸ਼ੱਤ੍ਰਨਿ ਕੋ ਦੁਖ ਭਾਰੇ ॥ ੧੫ ॥ ਕੇਤਿਕ ਸਿੰਘ ਗਏ ਮਰਿਕੈ ਗੁਲਕਾਂ ਲਗਿ ਫੂਟੇ ਪਰੇ ਨਿਜ ਅੰਗਾ। ਰੋਕਨ ਕੇ ਹਿਤ ਠੋਕਤਿ ਹੈਂ ਗਜ ਬ੍ਰਿੰਦ ਬਿਲੋਕਤਿ ਛੋਰਿ ਤੁਰੰਗਾ॥ਘਾਇਲ ਘੂਮਤਿ ਝੂਮ ਗਿਰੈਂ ਜਿਮ ਬਾਯੁ ਉਖਾਰਿ ਕਰੈ ਤਰੁ ਭੰਗਾ। ਪੁੰਜ ਮਿਲੈਂ ਹਿਤ ਭੰਜਨ ਕੇ ਹੁਇ ਰੰਜਨ ਸ਼੍ਰੋਣਤਰੰਗ ਸੁਰੰਗਾ[1]॥੧੬॥ਆਨ ਪਰੇ[2]ਕਰਿ ਜੋਰ ਮਹਾਂ ਚਹੁੰ ਓਰਨ ਤੇ ਰਣਘੋਰਮਚਾਯੋ।ਤੀਰਤਿਸੀਸਲਿਤਾ ਥਿਰ ਹੋਇ ਬਡੋ ਚਲਤਾ ਜਲ ਬੇਗ ਬਹਾਯੋ। ਛੋਡ ਦਈ ਇਕ ਸੰਗ ਤੁਰੰ-ਗਨ ਸਿੰਘ ਜਿਤੇਕ ਸਮੂਹਨਿ ਘਾਯੋ। ਜੀਵਨ ਸਿੰਘ ਸਮੇਤ ਗਿਰੇ ਸਭਿ ਪ੍ਰਾਨ ਦਏ ਗੁਰ ਕੋ ਪੁਰਿ ਪਾਯੋ ॥੧੭॥ ਪਾਰ ਪਰੇ ਕਿਤਨੇ ਜਲ ਤੇ ਚਲਤੇ ਬਲਤੇ,ਟਲਤੇ ਨ ਲਰਾਈ[3]।ਸ਼੍ਰੀਗੁਰ ਕੋ ਸੁਤ ਬੀਰ ਬਡੋ ਰਿਪੁ ਰੋਕਿ ਬਿਲੋ-ਕਤਿ ਮਾਰਗ ਜਾਈ[4]। ਵਾਹਿਗੁਰੂ ਮੁਖ ਬੋਲਿ ਫਤੇ ਜੁਤਿ ਜਾਇ ਮਿਲ੍ਯੋ ਪਿਤ ਕੋ ਹਰਿਖਾਈ। ਕੇਤਿਕ ਸਿੰਘਨਿ ਜੰਗ ਕਰੇ ਨਿਜ ਸੰਗ ਹੁਤੇ ਸੁ ਹਤੇ ਸਮੁਦਾਈ ॥੧੮॥ਕੇਤਿਕ ਘਾਇਲ ਸ਼੍ਰੋਣਤ ਚਾਲਤਿ ਪੁੰਜ ਸੰਭਾਲਤਿ ਲ੍ਯਾਇ ਲਵਾਏ[5]। ਸਿੰਘ ਉਦੇ ਰਿਪੁ ਰੋਕਿ ਲਿਯੋ ਭਟ ਲਾਖਹੁੰ ਆਯੁਧ ਆਨਿ ਚਲਾਏ'। ਸ਼੍ਰੀ ਗੁਰਦੇਵ ਪਿਤਾ ਢਿਗ ਭਾਖਤਿ 'ਥੰਭ ਮਨਿੰਦ ਥਿਰ੍ਯੋ ਤਿਸ ਜਾਏ[6]। ਤੀਰ ਪਿਖੇ ਰਿਪੁ,ਤੀਰ ਦਿਯੋ ਬਹੁ,ਬੀਰ ਗਏ ਖਪਿ ਕੈ ਸਮੁ-ਦਾਏ॥੧੯।ਚਾਰ ਘਰੀ ਇਕ ਜਾਮ ਲਰ੍ਯੋਬਲ ਬਾਹੁਨਿ ਤੇ ਬਹੁ ਬੀਰਨਕੋ। ਬੀਧਤਿ ਗੇਰਤਿ,ਟੇਰਤਿ ਹੈਂ ਅਰਿ, ਜਾਚਤਿ ਕੇਤਿਕ ਨੀਰਨਕੋ[7]। ਹੇਰਤਿ ਹੈਂ ਮੁਖ ਟੇਰਤਿ ਹੈਂ ਮਿਲਿ ਘੇਰਤਿ ਹੈਂ ਚਹਿਂ ਪੀਰਨਕੋ[8]। ਫੋਰਿ ਸਰੀਰਨਿ ਬੀਰਨ ਕੇ, ਹੁਇ ਛੂਛ ਤੁਨੀਰਹਿ ਤੀਰਨਕੋ[9]॥੨੦॥ਮ੍ਯਾਨਤੇ ਖੈਂਚ ਕ੍ਰਿਪਾਨ ਲਈ, ਬਲਵਾਨ ਮਹਾਂਨ ਦਿਏ ਬਿਚਲਾਈ। ਛੋਭ ਤੇ ਛਾਲ ਮਹਾਂ ਉਛਲੈ ਕਟਿ ਅੰਗ ਨਿਸੰਗਹਿ ਡੰਗ ਸਦਾਈ[10]।ਹੈਇਕ ਸੰਗ ਮਲੇਛ ਤੁਰੰਗ ਦਈ

---

[1]ਬਹੁਤੇ (ਤੁਰਕ) (ਸਿੱਖਾਂ ਨੂੰ) ਮਾਰਨ ਲਈ ਮਿਲਕੇ ਆ ਪੈਂਦੇ ਹਨ (ਪਰ ਆਪ) ਮਾਰੇ ਜਾਂਦੇ ਹਨ ਲਹੂ ਨਾਲ ਲਾਲ ਰੰਗੇ ਜਾਕੇ। [2]ਭਾਵ ਤੁਰਕ ਆ ਪਏ। [3]ਕਿਤਨੇ ਚਲਦੇ ਜਲ ਤੋਂ ਬਲ ਨਾਲ ਪਾਰ ਹੋਕੇ ਲੜਾਈ ਤੋਂ ਟਲਦੇ ਨਹੀਂ [4]ਸ਼ਤ੍ਰੂਆਂ ਨੂੰ ਰੋਕ ਪੈ ਗਈ ਵੇਖਕੇ ਗੁਰੂ ਜੀ ਦਾ ਵੱਡਾ ਬੀਰ ਪੁੱਤ੍ਰ ਰਸਤੇ ਜਾ ਰਿਹਾ ਹੈ। [5]ਨਾਲ ਲੈ ਆਂਦੇ ਹਨ। [6]ਉਸ ਥਾਂ ਥਮ ਵਾਂਙੂ (ਉਦੇ ਸਿੰਘ) ਥਿਰ ਹੋਗਿਆ ਸੀ। [7]ਕਈ ਪਾਣੀ ਮੰਗਦੇ ਹਨ [8]ਵੇਖਦੇ ਹਨ, ਰੌਲਾ ਪਾਉਂਦੇ ਹਨ, ਮਿਲਕੇ ਘੇਰਾ ਪਾਉਂਦੇ ਹਨ ਤੇ ਵਿਚ ਨਪੀੜਨਾ ਚਾਹੁੰਦੇ ਹਨ। [9](ਵੈਰੀ) ਬੀਰਾਂ ਦੇ ਸਰੀਰ ਫੋੜਦਿਆਂ ਭੱਥਾ ਤੀਰਾਂ ਤੋਂ ਖਾਲੀ ਹੋਗਿਆ। [10]ਤਦੋਂ ਨਿਸ਼ੰਗ ਹੋਕੇ ਅੰਗ ਕੱਟਕੇ ਵੈਰੀ ਨੂੰ ਨਾਸ਼ ਕੀਤਾ।

ਗਨ ਛੋਰ,ਕਰੀ ਸਮੁਹਾਈ[1]ਭਾਲ ਮੈਂ ਲਾਗਿ ਬਿਸਾਲ ਗਈ ਫੁਟਿਕੈ ਦਸੁ
ਦ੍ਵਾਰ ਤਹਾਂ ਮ੍ਰਿਤੁ ਪਾਈ ॥ ੨੧ ॥ ਆਇ ਗਏ ਸਲਿਤਾ ਤਟ ਪੈ ਜਬਿ ਤੁ੍
ਹਮ ਪੈ ਬਡ ਜੋਰ ਕੋ ਘਾਲਾ।ਮਾਰਿ ਕੈ ਤੀਰਨਿ ਬੇਧਿ ਸਰੀਰਨਿ ਬੀਰਨ ਕ
ਬਡ ਹੇਲ ਕੋ ਝਾਲਾ।ਜੀਵਣ ਸਿੰਘ ਮਰ੍ਯੋ ਤਿਹ ਠਾਂ ਗੁਲਕਾ ਲਗਿ ਕੈ ਪਦ
ਪਾਇ ਬਿਸਾਲਾ[2]।ਤਾਂ ਛਿਨ ਮੈਂ ਚਢਿ ਨਾਰੋ ਗਯੋ ਜਲ ਹੋਇ ਗੰਭੀਰ ਸਬੇਗ
ਤੇ ਚਾਲਾ ॥ ੨੨ ॥ ਕੇਤਿਕ ਸਿੰਘ ਗਏ ਬਹਿ ਬੀਚਹਿ ਨੀਠ ਹੀ ਨੀਠ ਤੇ
ਆਇ ਉਰਾਰਾ।ਸ਼੍ਰੀ ਪ੍ਰਭੁ ਜੀ ! ਅਬਿ ਆਪ ਸੁਨੋਂ: ਦਲ ਆਇ ਘਨੋਂ ਜਿਹ
ਵਾਰ ਨ ਪਾਰਾ। ਦੇਰ ਕਰਹੁ ਨਹਿੰ ਆਪ ਉਲੰਘਹੁ ਤੂਰਨਤਾ ਕਰਿਕੈ ਬਲ
ਭਾਰਾ'।ਯੌ ਸੁਨਿਕੈ ਸਲਿਤਾ ਜਲ ਕੌ ਤਬਿ ਕੋਪ ਤੇ ਸ਼੍ਰੀ ਗੁਰ ਸ੍ਰਾਪ ਉਚਾਰਾ
॥੨੩॥'ਸਰਸਾ ਨਾਰਾ ਬਡੋ ਗੁਰ ਮਾਰਾ,ਲਹ੍ਯੋ ਇਹ ਔਸਰ ਨੀਰ ਬਢਾਯੋ'।
ਹੈ ਅਬਿ ਲੌ ਇਹ ਬਾਤ ਪ੍ਰਸਿੱਧ ਗੁਰੂ ਮੁਖ ਤੇ ਜਿਮ ਸ੍ਰਾਪ ਅਲਾਯੋ।
ਆਲਮ ਸਿੰਘ ਤਬੈ ਕਰ ਜੋਰਤਿ ਦੀਨ ਬਨ੍ਯੋ ਹਿਤ ਬਾਕ ਸੁਨਾਯੋ। 'ਸਿੰਘ
ਅਜੀਤ ਮਿਲੇ ਅਬਿ ਆਇਕੈ, ਪਾਛੇ ਰਹ੍ਯੋ ਸੁ ਮਰ੍ਯੋ ਰਣ ਪਾਯੋ[3] ॥ ੨੪ ॥
ਆਪ ਤੁਰੰਗ ਧਵਾਇ ਚਲੋ,ਥਿਰ ਸਿੰਘ ਰਹੈਂ ਰਿਪੁ ਰੋਕਨ ਕੋ।ਪੰਥ ਕੇ ਮੂਲ
ਅਹੋ ਨਿਕਸੋ ਪੁਨ ਸਿੰਘ ਬਨਾਇ ਅਨੇਕਨ ਕੋ।ਜੇ ਹਮਸੇ ਮਰਜਾਹਿੰ ਘਨੇ,
ਬਹੁ ਫੇਰ ਬਨੈਂ, ਤਜਿ ਸ਼ੋਕਨ ਕੋ।ਸ਼੍ਰੀ ਪ੍ਰਭੁ ! ਜੀਵਹੁ ਅੰਮ੍ਰਿਤ ਪੀਵਹੁ, ਨਾ
ਬਿਗਰੈ ਸਿਖ ਲੋਕਨਕੋ[4]॥੨੫॥ਫੇਰ ਦਯਾਸਿੰਘ ਸਾਹਿਬ ਸਿੰਘ ਮਿਲੇ ਕਰ
ਜੋਰ ਉਚਾਰਤਿ ਹੈਂ।'ਸ਼੍ਰੀਪ੍ਰਭੁ!ਜੰਗ ਤਜੋ,ਪ੍ਰਸਥਾਨਹੁ,ਮਾਨਹੁ, ਸਿੰਘਬਿਚਾ-
ਰਤ ਹੈਂ।ਰਾਵਰ ਤੇ ਹੁਇਂ ਲਾਖਹੁਂ ਫੇਰ,ਅਹੋ ਸਭਿ ਮੂਲ ਸੁਧਾਰਤਿਹੈਂ[5]।ਆਪ
ਕਹੋ ਜਹਿਂ ਪੁੰਜਥਿਰੈਂਹਮ,ਰੋਕਹਿੰਸ਼ੱਤ੍ਰ ਸੰਘਾਰਤਿ ਹੈਂ[6]॥੨੬॥ਬਾਰਹੀ ਬਾਰ
ਬਿਨੈ ਬਹੁ ਬੋਲਤਿ ਬੀਰਨਬਾਤ ਕੌ ਮੰਨਿ ਗੁਸਾਈਂ।ਸ਼੍ਰੀਗੁਜਰੀ ਬਿਚ ਸ੍ਯੰ-
ਦਨ ਕੇ, ਜੁਗ ਨੰਦਨ ਨੰਦ ਕੇ[7] ਸੰਗਚਢਾਈ।ਤਾਂਹਿ ਸੁਭਾਖ ਕਰੀ ਸਮੁਝਾ-
ਵਨ'ਲੈਅਗਵਾਨ[8] ਚਲੋਸਹਸਾਈ।ਏਕ ਦੁ ਰਾਤ ਕਹੂੰ ਬਸਿਕੈ ਤਟਸੰਦ੍ਰਵ[9]
ਕੇ ਗਮਨੌ ਪਿਖਿ ਥਾਈਂ' ॥ ੨੭ ॥ ਸੋਰਠਾ॥ ਦਿੱਲੀ ਕੋ ਬਸਨੀਕ ਏਕ ਸਿੱਖ

---

[1]ਸਾਹਮਣੇ ਪਾਸੇ ਕਰਕੇ। [2]ਵੱਡੀ ਪਦਵੀ ਪਾ ਲਈ। [3]ਜੋ ਪਿੱਛੇ ਰਹੇ ਸੀ (ਸਿੰਘ) ਸੋ ਜੁੱਧ ਕਰਕੇ ਮਰ ਗਏ। [4]ਸਿੱਖਾਂ ਦਾ ਲੋਕ ਪ੍ਰਲੋਕ ਨਾ ਵਿਗੜੇ।(ਅ)ਸਿੱਖ ਲੋਕਾਂ ਦਾ ਕੁਛ ਨਾ ਵਿਗੜੇਗਾ। [5](ਆਪ ਸਭ ਦਾ) ਮੂਲ ਹੋ (ਤੇ ਸਭ ਨੂੰ)ਸੁਧਾਰਨ ਵਾਲੇ ਹੋ। [6]ਵੈਰੀਆਂ ਨੂੰ ਮਾਰਾਂਗੇ ਤੇ ਰੋਕਾਂਗੇ। [7]ਭਾਵ ਦੋ ਪੋਤਰਿਆਂ ਨਾਲ। [8]ਅਗੇ ਲੈਕੇ (ਪੋਤਰਿਆਂ ਨੂੰ)। [9]ਸਤਲੁਜ।

ਲਸ਼ਕਰ ਬਿਖੈ।ਔਚਕ ਆਇ ਨਜੀਕ ਕਰੀ ਚਰਨ ਗੁਰ ਬੰਦਨਾ ॥ ੨੮ ॥
'ਕਹੋ ਆਪ ਕੁਛ ਕਾਜ, ਜੋ ਮੋ ਤੇ ਕੁਛ ਬਨਿ ਸਕੈ।ਰਾਜਨ ਕੇ ਮਹਾਰਾਜ!
ਸਕਲ ਕਲਾ ਸਮਰੱਥ ਤੁਮ' ॥ ੨੯ ॥ ਸ਼੍ਰੀ ਮੁਖ ਤੇ ਕਹਿੰ ਤਾਂਹਿ 'ਨੀਕੇ
ਅਵਸਰ ਮਹਿੰ ਮਿਲੵੋ। ਜਾਤ ਬਿਹੀਰੈ ਮਾਂਹਿ ਜੁਗ ਡੋਰੇ ਤਿਨ ਸੋਂ ਮਿਲੋ
॥੩੦॥ਪੁਨ ਰੋਪਰ ਕੇ ਬੀਚ ਕਿਸਕੇ ਸਦਨ ਉਤਾਰ ਦਿਹੁ।ਲਖੈ ਊਚ ਨਹਿੰ
ਨੀਚ¹,ਨਹਿੰ ਸ਼ੰਕਾ ਚਿਤ ਧਾਰ।ਅਹਿ'॥੩੧॥ਸਿਖ ਬੋਲੵੋ ਕਰ ਬੰਦਿ 'ਮਮ
ਸਨਬੰਧੀ ਘਰ ਬਸਹਿਂ।ਕਰਹੁ ਸਹਾਇ ਬਿਲੰਦ ਤਹਾਂ ਉਤਾਰੌਂ ਜਾਇ ਕਰਿ
॥੩੨॥ਪੂਰਨ ਗੁਰੂ ਮਹਾਨ ਮੈਂ ਸਿਖ ਹੋਇ ਨ ਡਰਤਿ ਹੌਂ।ਰੱਛਹੁ ਆਪ ਸੁਜਾ-
ਨ ਕਰੌਂ ਅਜਤਨ ਅਰਾਧਨਾ²'॥੩੩॥ਸੈਯਾ॥ਯੌਂ ਕਹਿੰ ਆਇਸੁ ਪਾਇ ਤਬੈ
ਸਿਖ ਜਾਇ ਬਹੀਰ ਕੀ ਭੀਰ ਮਹਿੰ ਡੋਰੇ।ਤੂਰਨਤਾ ਕਰਿ ਬੰਦਨ ਕੋ ਤਹਿੰ
ਧਾਇ ਗਯੋ ਫਿਰਿ ਕੈ ਤਹਿੰਟੋਰੇ।'ਮਾਤ ਥਿਰੌ ਨਹਿੰ,ਜਾਹੁ ਅਬੈ,ਨਿਸ ਬੀਤ
ਚਲੀ ਹੁਇ ਚਾਹਤਿ ਭੋਰੇ।ਸ਼ੱਤ੍ਰਨਿ ਪਾਪ ਦਗਾ ਸਭਿ ਕੀਨ,ਮਿਲੈਂਗਨ ਆ-
ਇ ਸਮੰ ਬਿਤਥੋਰੇ³'॥੩੪॥ਸ਼੍ਰੀਪ੍ਰਭੁ ਆਇਸੁ ਮੋਹਿ ਦਈ ਪੁਰਿ ਮੈਂ ਸਨਬੰਧ,
ਕਰੋ ਤਹਿੰ ਡੇਰਾ। ਸੈਨ ਤੇ ਲੇਹੁ ਬਚਾਇ ਤਹਾਂ ਪੁਨ ਆਪ ਚਲੋ ਜਿਹ ਠਾਂ
ਘਰ ਮੇਰਾ।ਰਾਵਰ ਕੀ ਬਹੁ ਸੰਗਤਿ ਹੈ ਕਰਿ ਪੰਗਤ ਸੇਵਹਿਂ ਸਾਂਝ ਸਵੇਰਾ।
ਫੇਰ ਮਿਲੋ ਜਿਸ ਥਾਨ ਟਿਕੈਂ ਗੁਰ,ਹੋਇ ਰਹੵੋਅਬਿ ਜੰਗ ਬਸੇਰਾ'॥੩੫॥ਯੌਂ
ਕਹਿਕੈ ਨਿਜ ਸੰਗ ਲਏ ਤਮ ਬ੍ਰਿੰਦ ਹੁਤੌ ਘਰ ਮਹਿੰ ਉਤਰਾਏ। ਏਕ ਹੀ
ਰਾਤਿ ਬਸੇ ਗੁਰ*ਰੋਪਰ ਭੋਰ ਹੈ ਗਾਡੀ ਮੈਂ ਲੀਨ ਚਢਾਇ। ਦਿੱਲੀ ਕੇ ਪੰਥ
ਪਰੇ ਤਬਿ ਹੀ ਚਲਿ ਕੈ ਦਿਨ ਕੇਤਿਕ ਮਾਹਿੰ ਤਹਿੰ ਆਏ। ਕਾਹੂੰ ਨੇ ਭੇਦ
ਲਖੵੋ ਨ ਪਿਖੵੋ ਰਿਪੁ ਆਂਖਨਿ ਮਾਂਹਿ ਰਜ ਪੁੰਜ ਕੋ ਪਾਏ ॥੩੬॥ ਸ਼੍ਰੀ ਗੁ-
ਜਰੀ ਜੁਗ ਪੌਤ੍ਰਨਿ ਕੇ ਜੁਤਿ ਸੰਦਨ ਕੋ ਕਰਿ ਬੇਗ ਚਲਾਈ।ਦ੍ਵੈ ਮਹਿਲਾ
ਜਿਮ ਜਾਤਿ ਭਈ ਸੁ ਕਥਾ ਕਹਿ ਸ਼੍ਰੋਤਨਿ ਬ੍ਰਿੰਦ ਸੁਨਾਈ। ਔਰ ਬਹੀਰ
ਗਯੋ ਤਟ ਰੋਪਰ ਆਨਿ ਮਲੇਛ ਮਿਲੇ ਸਮੁਦਾਈ।ਆਪਨੇ ਆਪਨੇ ਰਾਹ ਪਰੇ
ਕਛ ਲੂਟ ਲਿਏ ਬਡ ਬਾਹਨੀ ਆਈ ॥ ੩੭ ॥ ਫੇਰ ਕਰੀ ਬਿਨਤੀ ਬਹੁ
ਸਿੰਘਨਿ 'ਸ਼੍ਰੀ ਪ੍ਰਭੁ ਜੀ! ਤੁਮ ਆਪ ਸਿਧਾਵੋ'। ਹਾਥ ਕੋ ਜੋਰਿ ਨਿਹੋਰਤਿ ਹੈਂ

---

¹ਉਚ ਨੀਚ ਤੈਨੂੰ ਨਹੀਂ ਜਾਣ ਸਕੇਗਾ। ²(ਭਾਵ ਮੈਂ ਇਹੀ) ਅਰਾਧਨਾ ਕਰਦਾ ਹਾਂ (ਕਿ ਇਹ ਕਾਜ) ਬਿਨ ਯਤਨ (ਸਿਰੇ ਚੜ੍ਹਾ ਦਿਓ)। ³ਵੇਲਾ ਸਮਾਂ ਬੀਤਿਆਂ ਆ ਪਹੁੰਚਣਗੇ।

*ਸ਼ੁੱਧ ਪਾਠ—'ਪੁਰ ਰੋਪਰ' ਚਾਹੀਏ, ਲਿਖਾਰੀ ਦੀ ਕਲਮ ਉਕਾਈ ਹੈ।

'ਥਿਰ ਦਾਸ ਰਹੈਂ ਜਿਮ ਬਾਕ ਅਲਾਵੋ। ਲਾਖਹੁਂ ਸ਼ੱਤ੍ਰ ਥਹੈਂ ਤੁਮ ਕੋ, ਨਹੀਂ ਬੀਚ ਫਸੋ, ਨਹਿਂ ਜੰਗ ਮਚਾਵੋ। ਪੰਥ ਕਹੈ ਸਭਿ ਮਾਨਹੁ ਕਸੋਂ ਨਹਿਂ, ਤੇਜ ਤੁਰੰਗ ਕਰੇ ਚਲਿ ਜਾਵੋ' ॥ ੩੮ ॥ ਸ੍ਰੀ ਗੁਰ ਸੂਧ ਬਿਚਾਰਤਿ ਭੇ ਇਮ ਨੇਤਿ ਅਕਾਲ ਪ੍ਰਮੇਸ਼ੁਰ ਕੇਰੀ। ਤੋਰਿ ਤੁਰੰਗਮ ਤੂਰਨਤਾ ਜੁਤਿ ਰੋਪਰ ਕੋ ਉਲੰਘੇ ਤਿਸ ਬੇਰੀ। ਸਿੰਘ ਖਰੇ ਤਹਿਂ ਕੌਤਿਕ ਭੇ ਸਭਿ ਛੋਰਤਿ ਹੈਂ ਗੁਲਕਾਂ ਬਹੁਤੇਰੀ। ਰੋਕਤਿ ਰੋਕ[1], ਬਿਲੋਕਤਿ ਹੈਂ ਨਿਸ ਬੀਤ ਚਲੀ ਲਗ ਹੋਨਿ ਸਵੇਰੀ ॥੩੯॥ ਸੂਰਮੇ ਸਿੰਘ ਗੁਰੂ ਸੰਗ ਸਾਯੁਧ ਪੰਚ ਰੁ ਤੀਸ *ਗਏ ਤਿਸ ਕਾਲਾ। ਔਰ ਭਿਰੇ ਭਟ ਸਾਥ ਮਲੇਛਨ ਛੋਰਿ ਤੁਫੰਗਨ ਕੋ ਰਣ ਘਾਲਾ। ਮਾਰ ਹਜ਼ਾਰਹੁਂ ਨਾਸ਼ ਕਰੇ ਬਹੁ ਲੋਟਤਿ ਹੈਂ ਲਗਿ ਘਾਵ ਕਰਾਲਾ। ਬਾਜ ਮਰੇ ਜੁਤਿ ਜ਼ੀਨ ਪਰੇ, ਕਿਤ ਛੂਛ ਫਿਰੇ ਅਸਵਾਰਨ ਡਾਲਾ[2] ॥ ੪੦ ॥ ਘੋਰ ਘਮੰਡ ਪ੍ਰਚੰਡ ਪਰਯੋ ਤਨ ਖੰਡਹਿ ਖੰਡ ਪਰੇ ਧਰਨੀ। ਸਿੰਘ ਕੇ ਹਾਥ ਛੁਟੀ ਗੁਲਕਾ ਨਿਫਲੀ ਨਹਿਂ ਜਾਤ ਗੁਰੂ ਬਰਨੀ[3]। ਮਾਰ ਬਿਨਾਸ਼ਤਿ ਬੀਰ ਕਿ ਬਾਜ ਕੋ ਲਾਗਤਿ ਹੀ ਸੁ ਕਰੇ ਕਰਨੀ[4]। ਮੁੰਡ ਫੁਟੇ ਕਿਸ ਤੁੰਡ ਫੁਟੇ ਕਿਸ ਅੰਗ ਕਟੇ ਅਰਿ ਸੋਂ ਅਰਨੀ[5] ॥੪੧॥ ਕੌ ਲਗਿ ਔਰ ਬਖਾਨ ਕਰੌਂ ਹਨਿਕੈ ਬਹੁ ਬੀਰ ਮਲੇਛ ਪਹਾਰੀ। ਸਿੰਘ ਸ਼ਹੀਦ ਭਏ ਸਗਰੇ ਭਟ ਪੰਚ[*] ਬਚੇ, ਤਨ ਹੋਇ ਸੁਮਾਰੀ[6]। ਸੂਰਜ ਗੈਨ ਪ੍ਰਕਾਸ਼ ਭਯੋ ਤਮ ਭਾਜਿ ਗਯੋ, ਜਗ ਭੀ ਉਜਿਆਰੀ। ਸ਼੍ਰੋਣਤਿ ਚੂਵਤਿ ਸੋਂ[7] ਗਮਨੇ ਮਗ ਖੋਜਿ ਭਲੇ ਪ੍ਰਭੁ ਕੀ ਅਸ-ਵਾਰੀ ॥੪੨॥ ਦੋਹਰਾ ॥ ਕਈ ਹਜ਼ਾਰਨਿ ਸ਼ੱਤ੍ਰ ਕੋ ਮਗ ਲਰਿ ਕੀਨ ਬਿਨਾਸ਼। ਆਨੰਦਪੁਰਿ ਰੋਪਰ ਲਗੈਂ ਮਰੇ ਪਰੇ ਭਟ ਰਾਸ ॥ ੪੩ ॥ ਉਡੇ ਬਿਹੰਗਮ ਆਦਿ ਗ੍ਰਿਧ ਆਮਿਖ ਖਾਇ ਭ੍ਰਮਾਹਿਂ। ਬੀਸ ਕੋਸ ਲਗਿ ਬੀਚ ਮੈਂ ਪਲ ਭੱਖੀ[8] ਦਿਖਰਾਹਿਂ ॥ ੪੪ ॥ ਬਾਜੀ ਬੀਰ ਹਜ਼ਾਰ ਹੀ ਜਿਤ ਕਿਤ ਮਰੇ ਦਿਖੰਤਿ। ਜੰਬੁਕ, ਕੂਕਰ, ਕਾਕ ਖਗ, ਕੰਕ ਸੁ ਗੀਧ ਭ੍ਰਮੰਤਿ ॥੪੫॥ ਲਾਖੋਂ ਦਲ ਪਸ਼ਚਾਤ ਗੁਰ ਮਾਰਤਿ ਮਰਤੇ ਆਇ। ਪਰਯੋ ਖੇਤ ਲਰ ਭਟਨ ਕੋ ਸੁਪਤਿ ਮਨੋ ਬਹੁ ਥਾਇਂ ॥੪੬ ॥ ਸਿੰਘ ਸੈਂਕਰੇ ਮ੍ਰਿਤੁ ਪਰੇ ਤੁਰਕ ਪਹਾਰੀ ਬ੍ਰਿੰਦ। ਦਿਵਸ ਚਢੇ ਜਾਨੇ ਪਰੇ ਭਾ ਘਮਸਾਨ ਬਲੰਦ ॥੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਜੰਗ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥ ੩੩ ॥

[1]ਰੋਕ ਰੱਖਦਿਆਂ। [2]ਨੂੰ ਡੇਗ ਕੇ। [3]ਗੁਰੂ ਜੀ ਨੇ ਇਹ ਵਰ ਦਿਤਾ ਸੀ। [4]ਇਹ ਕਰਨੀ ਕਰ ਦਿੰਦੀ ਹੈ। [5]ਵੈਰੀ ਨਾਲ ਅੜਕੇ। [6]ਜ਼ਖਮੀ ਹੋਕੇ। [7]ਭਾਵ ਉਹ ਪੰਜ ਸਿੰਘ। [8]ਮਾਸ ਖਾਣ ਵਾਲੇ ਪੰਛੀ।

*੩੫ ਤੇ ਪੰਜ ਬਾਕੀ ਹੋ ਗਏ।

## ੩੪. [ਚਮਕੌਰ ਗੜ੍ਹੀ ਵਿਚ ਜੁੱਧ]। *

ਦੋਹਰਾ॥ਆਪ ਆਪ ਕੋ ਹੁਇ ਗਯੋ ਜੋ ਬਹੀਰ ਗੁਰ ਕੇਰ[1]।ਕੋ ਲੁਟਯੋ ਕੋ ਬਚ ਰਹਯੋ ਕੋ ਲਰਿ ਮ੍ਰਿਤੁ ਤਿਸ ਬੇਰ ॥੧॥ਭੁਜੰਗਛੰਦ॥ ਚਲੇ ਆਪ ਨਾਥੰ ਦਿਸ਼ਾ ਦੱਛਨੀ ਕੋ। ਹੁਤੋ ਮਾਜਰਾ ਬੂਰ[2] ਨਾਮੰ ਜਿਸੀ ਕੋ।ਤਿਸੀ ਗ੍ਰਾਮ ਆਏ ਬਿਤੇ ਭੋਰ ਕਾਲਾ। ਕਹ੍ਯੋ ਦਾਸ ਕੋ 'ਨੀਰ ਆਨੋ ਉਤਾਲਾ' ॥ ੨ ॥ ਸੁਨੇ ਸਿੰਘ ਨੇ ਡੋਰ ਲੋਟਾ ਸੰਭਾਰਾ।ਤਹਾਂ ਕੂਪ ਤੇ ਨੀਰ ਨੀਕੋ ਨਿਕਾਰਾ।ਗੁਰੂ ਕੋ ਦਿਖੇ ਆਨਿ ਲੀਨੋ ਤਦਾਈ। ਚੁਲੇ ਕੀਨ ਨੇਤ੍ਰੰ ਪਖਾਰੇ ਬਨਾਈ॥੩॥ ਕਛੂ ਪਾਨ ਕੀਨੋ ਮਲੰਹੀਨ ਪਾਨੀ[3]। ਹੁਤੇ ਸਿੰਘ ਸੰਗੀ ਜਿਨੇ ਚਾਹ ਠਾਨੀ[4]। ਮੁਖੰ ਧੋਇ ਲੀਨਾਂ ਚਹਯੋ ਪਾਨ ਕੀਨਾ। ਚਲੇ ਫੇਰ ਆਗੇ ਜਹਾਂ ਪੰਥ ਚੀਨਾ॥੪॥ ਲਲਿਤਪਦ ਛੰਦ॥ ਦਿੱਲੀ ਤੇ ਇਕ ਮਾਨਵ ਆਯੋ ਜਾਤਿ ਤੁਰਕ ਕੇ ਡੇਰੇ। ਸ੍ਰੀ ਗੁਰ ਸੰਗ ਮਿਲਯੋ ਕਰਿ ਬੰਦਨ ਬੂਝਯੋ ਸਿੰਘਨਹੇਰੇ॥੫॥'ਕਿਤਤੇ ਆਯੋ ਜਾਇ ਕਹਾਂਕੋ?ਉਤਲਾਵਤਿ ਚਲਿ ਰਾਹੂ ?'। ਸੁਨਿਕੈ ਸਭਿ ਤਿਨ ਸਕਲ ਬਤਾਈ 'ਜਾਉਂ ਤੁਰਕ ਦਲ ਮਾਂਹੂ ॥੬॥ ਖੁਆਜ ਮਰਦ ਨੇ ਚਮੂੰ ਹਕਾਰੀ ਗੁਰ ਗਹਿਬੇ ਕੇ ਹੇਤੂ। ਸੋ ਦਸ ਲਾਖ ਆਇ ਅਸਵਾਰਹਿ ਆਨਿ ਮਿਲਹਿ, ਦਿਉਂ ਭੇਤੂ[5]॥੭॥ਰਹੀ ਨਿਕਟ ਆਵਤਿ ਬਡ ਸੈਨਾ ਵਾਰ ਨ ਪਾਰ ਦਿਸੰਤਾ। ਅਨਿਕ ਨਿਸ਼ਾਨ ਅਨੇਕ ਨਗਾਰੇ ਜਯੋਂ ਸਮੁੰਦ੍ਰ ਉਮਡੰਤਾ' ॥ ੮ ॥ ਤਨਕ ਭਨਕ[6] ਸੁਨਿ ਕਰਿ ਸ਼੍ਰੀ ਸਤਿਗੁਰ ਚਹੁੰ ਦਿਸ਼ ਦ੍ਰਿਸ਼ਟਿ ਚਲਾਈ। ਪੀਛੇ ਲਾਖਹੁੰ ਲਸ਼ਕਰ ਆਵਤਿ ਕਰਿ ਘਮਸਾਨ ਲਰਾਈ ॥੯॥ ਆਗੈ ਦਸ ਲਖ ਕੀ ਸੁਧਿ ਸੁਨਿਕੈ ਚਿਤ ਮਹਿਂ ਕੀਨ ਬਿਚਾਰਾ।–ਹਿਤ ਲਰਿਬੇ ਕੇ ਸਭਿ ਚਲਿਆਏ ਜੋ ਨ ਲਰਹਿਂ ਇਸਬਾਰਾ॥੧੦॥ਕਹਾਂ ਕਹੈਂਗੇ ਸ਼ੱਤ੍ਰ ਸਮੂਹੰਗੁਰੂ ਲਰਯੋ ਨਹਿਂ ਪਾਯੋ[7]।ਕੋ ਗਢ ਲੇ ਕਰਿ ਜੰਗ ਮਚਾਵਹਿਂ[8]–ਇਮੰ ਸ਼੍ਰੀ ਪ੍ਰਭੁ ਕੋ ਭਾਯੋ ॥੧੧॥ ਗ੍ਰਾਮ ਨਾਮ ਚਮਕੌਰ ਜਿਸੀ ਕੋ ਥਲ ਊਚੇ ਪਰ ਹੇਰਾ।–ਇਸ ਮਹਿਂ ਥਿਰਿ ਘਮਸਾਨੰ ਮਚਾਵਹਿਂ ਲਸ਼ਕਰ ਹਤਹਿਂ ਘਨੇਰਾ ॥ ੧੨ ॥ ਹਾਥ ਦਿਖਾਵਹਿਂ ਦੇਖਹਿਂ ਇਨਕੇ–ਇਮ ਨਿਸ਼ਚੇ ਠਹਿਰਾਈ।–ਛੋਰਿ ਚਲਹਿਂ

---

[1] ਭਾਵ ਜਿੱਧਰ ਕਿਸੇ ਨੂੰ ਰਾਹ ਮਿਲਿਆ ਓਧਰ ਹੀ ਚਲਾ ਗਿਆ। [2] ਬੂਰ ਮਾਜਰਾ ਪਿੰਡ ਦਾ ਨਾਮ ਹੈ ਇਸ ਤੋਂ ਚਮਕੌਰ ਸੱਤ ਕੁ ਮੀਲ ਹੈ, ਗੁਰਦੁਆਰਾ ਹੈ। [3] ਨਿਰਮਲ ਜਲ। [4] ਜਿਨ੍ਹਾਂ ਇੱਛਾ ਕੀਤੀ। [5] ਭਾਵ, ਇਹ ਭੇਤ ਦੇਣ ਆਇਆ ਹਾਂ। [6] ਥੋੜੀ ਕਨਸੋ। [7] ਭਾਵ ਗੁਰੂ ਜਾਣਕੇ [illegible] ਲੜਿਆ। (ਅ) ਨਾ ਲੱਭਿਆ ਤੇ ਨਾ ਲੜਿਆ। [8] ਜੰਗ ਮਚਾਈਏ।

ਇਹ ਬਾਤ ਨ ਆਛੀ ਪਿਖਹਿਂ ਮਲੇਛ ਲਰਾਈ॥੧੩॥ਹਿੰਦੂ ਪਹਾਰੀ ਧਰਮ ਬਿਨਾਸ਼ਯੋ ਤੁਰਕ ਸੁ ਬੇਈਮਾਨਾ। ਇਨ ਕਰਮਨਿ ਤੇ ਤੇਜ ਘਟੈ ਰਿਪੁ ਡਾਰ ਸਮੂਲ ਪ੍ਰਹਾਨਾ[1]—॥੧੪॥ਇਮ ਬਿਚਾਰ ਪ੍ਰਭੁ ਸੋ ਮਗ ਛੋਰਾ ਚਲੇ ਠੌਰ ਚਮਕੌਰੇ। ਊਚੇ ਥਲ ਪਰ ਗ੍ਰਾਮ ਪਿਖ੍ਯੋ ਸ਼ੁਭ ਨਹਿਂ ਸਮੀਪ ਕੋ ਔਰੇ॥੧੫॥ ਕਰਨ ਕਰਾਵਨ ਸਭਿ ਬਿਧਿ ਸਮਰਥ ਕਰਨ ਹੁਤੋ ਜਿਮ ਕਾਜੇ। ਤਥਾ ਬਨਾਉ ਬਨਾਵਤਿ ਜਹਿਂ ਕਹਿਂ ਗਮਨੇ ਸੰਗ ਸਮਾਜੇ॥ ੧੬॥ ਪਹੁੰਚੇ ਗ੍ਰਾਮ ਦੱਛਨੀ ਦਿਸ਼ ਮਹਿਂ ਤਹਾਂ ਬਾਗ਼ ਸ਼ੁਭ ਹੇਰਾ। ਸਿੰਘਨਿ ਸਹਿਤ ਬਰੇ ਤਿਸ ਅੰਤਰ ਉਤਰੇ ਕੀਨਸਿ ਡੇਰਾ॥ ੧੭॥ ਜੋ ਖੱਚਰ ਤੀਰਨਿ ਸੰਗ ਲਾਦੀ ਖਰੀ ਕਰੀ ਤਿਸ ਥਾਨਾ। ਨਿਕਟ ਤੁਰੰਗਮ ਠਾਢੋ ਕੀਨਸਿ ਕਰਿ ਕਾਜੇ ਬਲਵਾਨਾ[2]॥ ੧੮॥ ਅਪਰ ਸਰਬ ਹੀ ਉਤਰੇ ਭਟ ਬਰ ਫਰਕ ਫਰਕ[3] ਕਰਿ ਬੈਸੇ। ਊਚ ਮਜਾਜ ਬਿਨਾ ਰਖ ਪਿਖਿ ਕਰਿ ਤਰੁਨ ਤਰਨਿ ਹ੍ਵੈ ਜੈਸੇ[4] ॥ ੧੯॥ ਹੋਇ ਨ ਸਕੈ ਸਮੀਪ ਸਿੰਘ ਕੋ, ਕਹਨਿ ਸ਼ਕਤਿ ਕਿਸ ਮਾਂਹੀ? ਦੁਰਨਿਰੀਛ* ਦਰਸ਼ਨ ਤਿਸ ਛਿਨ ਮਹਿਂ, ਮੌਨ ਧਰੇ ਕਹਿਂ ਨਾਂਹੀ[5] ॥੨੦॥ ਜਟਤਿ ਜਰਾਵ ਜਵਾਹਰ ਜ਼ਾਹਰ ਜਗਮਗ ਜਗਮਗ ਜੋਤੀ। ਕੁੰਡਲ ਕਰਨ, ਕਰਨ ਕਲ ਕੰਕਨ[6], ਮਾਲ ਬਿਸਾਲ ਸੁ ਮੋਤੀ॥ ੨੧॥ਜਿਗਾ ਜਟਤਿ ਸ਼ੁਭ ਰਤਨ ਅਨਿਕ ਬਿਧਿ ਕਲਗ਼ੀ ਝੁਲਤਿ ਉਤੰਗੀ।ਨਵਰਤਨੋ ਜਨੁ ਮਿਸ ਕਰਿ ਤਨ ਕੋ ਨਵ ਗ੍ਰਹ ਗੁਰ ਭੁਜ ਸੰਗੀ॥ ੨੨॥ ਸਬਜ਼ ਸਰਾਸਨ[7] ਸੁੰਦਰ ਸਾਜਯੋ ਸੁਵਰਨ ਸੁ ਵਰਨ ਗੋਸ਼ੇ[8]। ਆਯੁਤ, ਨਿਠੁਰ, ਪੀਨ[9] ਕਰ ਧਰਿ ਕਰਿ ਤੁਰਕ ਅਰਿਨਿ ਪਰ ਰੋਸੇ॥ ੨੩॥ ਕਸਯੋ ਨਿਖੰਗ

---

[1]ਮੁੱਢ ਡਾਲਾਂ ਸਮੇਤ ਨਾਸ਼ ਹੋਸੀ। ਡਾਲ ਰਾਜੇ ਤੇ ਮੁੱਢ ਨੌਰੰਗਾ। [2]ਬਲਵਾਨ ਘੋੜੇ ਨੂੰ ਕਾਜੇ ਕੀਤਾ (ਕਾਜੇ ਦੇ ਅਰਥਾਂ ਲਈ ਦੇਖੋ ਗੁ: ਨਾ: ਪ੍ਰ: ਉ: ਧਿਆ ੪੨ ਅੰਕ ੭੫)। [3]ਵਿੱਥ ਵਿੱਥ ਤੇ। [4]ਬਿਨਾ ਦੁਖ ਤੇ (ਗੁਰੂ ਜੀ ਦੀ) ਉੱਚੀ ਮਜ਼ਾਜ ਨੂੰ ਦੁਪਹਿਰ ਦੇ ਸੂਰਜਵਤ ਤੇਜ਼ ਵੇਖਕੇ। [5](ਜਿਵੇਂ ਦੁਪਹਿਰ ਦੇ ਸੂਰਜ ਵੱਲ ਤੱਕਣਾ ਕਠਨ ਹੁੰਦਾ ਹੈ ਤਿਵੇਂ ਗੁਰੂ ਜੀ ਦਾ) ਦਰਸ਼ਨ ਉਸ ਛਿਨ ਵਿਚ ਦੁਰ ਨਿਰੀਛ ਸੀ, (ਸਿੱਖ) ਚੁੱਪ ਹਨ ਕੁਛ ਕਹਿੰਦੇ ਨਹੀਂ। [ਸੰਸ:, ਦੁਰੰ ਨਿਰੀਕਸ਼੍ਯ=ਜਿਸ ਵਲ ਤੱਕਿਆ ਨਾਂ ਜਾ ਸਕੇ, ਜਿਵੇਂ ਸੂਰਜ]। [6]ਕੰਨਾਂ ਵਿਚ ਵਾਲੇ ਹੱਥਾਂ ਵਿਚ ਸੁਹਣੇ ਕੜੇ। [7]ਧਨੁਖ। [8]ਸੁਹਣੇ ਰੰਗ ਵਾਲੇ ਸੋਨੇ ਦੇ ਗੋਸ਼ੇ (ਧਨੁਖ ਦੇ)। [9]ਚੌੜਾ, ਕਠੋਰ ਤੇ ਮੋਟਾ (ਧਨੁਖ)।

*ਕਈ ਨੁਸਖਿਆਂ ਵਿਚ ਪਾਠ 'ਦੁਰਜ ਨਰੀਛ' ਹੈ, ਜੋ ਅਸ਼ੁੱਧ ਹੈ। ਦੁਰਨਿਰੀਛ ਪਾਠ ੧੬੧੨ ਵਾਲੇ ਨੁਸਖੇ ਵਿਚ ਹੈ ਤੇ ਓਥੇ ਅਗਲੇ ਪਦ ਦਾ ਪਾਠ 'ਦਰਸ਼ਨ' ਹੈ। ਹੋਰ ਨੁਸਖਿਆਂ ਵਾਂਙੂ 'ਦਰਸ' ਪਾਠ ਨਹੀਂ।

ਖਤੰਗਸੰਗ ਭਰਿ,ਖਪਰੇਖਰੇ ਪੁਲਾਦੀ[1]।ਤੀਛਨ ਭੀਛਨ ਪੀਨ ਕਾਨ ਜਿਨ ਬਡੇ ਕਿਤਿਕ ਮਰਜਾਦੀ[2] ॥੨੪॥ ਇਕ ਤੋਲਾ ਕੰਚਨ ਇਕ ਸਰ ਕੋ ਪਰ ਦੀਰਘ ਦਰਸਾਏ। ਚੰਦ੍ਰਹਾਸ ਦਿਸ਼ਿ ਦੂਸਰ ਦੀਪਤਿ ਕੰਚਨ ਮੁਸ਼ਟ ਜਰਾਏ॥੨੫॥ਕੇਤਿਕ ਬਾਨ ਪਾਨ ਮਹਿ ਲੇ ਕਰਿ ਭੂੰ ਪਰ ਮੁਖੀ ਟਿਕਾਈ। ਢੋਕਨਿ ਪਰ ਕਰ ਜੁਤਿ ਸਿਰ ਧਰਿ ਕਰਿ ਥਿਰ ਤਰੁਵਰੁ ਤਰ ਥਾਂਈ[3] ॥ ੨੬ ॥ ਕਰਤਿ ਜੁੱਧ ਕ੍ਰੁੱਧਤਿ ਰਿਪੁ ਬਧਿ ਕਰਿ ਲਰਤਿ ਸਿੰਘ ਸਭਿ ਮਾਰੇ। ਤਿਨ ਮਹਿ ਤੇ ਬਚਿ ਪੰਚ ਸਿੰਘ ਭਟਆਏ ਚਲੇ ਪਿਛਾਰੇ॥੨੭॥ਘਾਵ ਲਗੇਬਹੁ ਸ਼੍ਰੋਣਤਿ ਨਿਚੁਰਤਿ ਭੀਜੇ ਚੀਰ ਸਰੀਰਾ। ਗੁਰ ਬਲ ਤੇ ਚਲਿ ਦਲ ਖਲ ਦਲਮਲ,ਖਲਭਲ ਤੇ ਧਰਿ ਧੀਰਾ[4] ॥੨੮॥ ਨਮੋ ਕੀਨ ਸਿਰ ਨੰਮ੍ਰੀ ਹੁਇ ਕੈ ਪੁਨ ਗੁਰ ਵਤੇ ਬੁਲਾਈ।'ਸ਼੍ਰੀ ਪ੍ਰਭੁ ਸੁਨੋਂ ਰੋਕਤੇ ਲਸ਼ਕਰਾਂ[5] ਸਿੰਘ ਲਰੇ ਸਮੁਦਾਈ ॥ ੨੯ ॥ ਪੂਰਬ ਉਦੇ ਸਿੰਘ ਰਣ ਕਰਿ ਕੈ ਹਤੇ ਹਜ਼ਾਰਹੁੰ ਖੋਟੇ। ਕੁਛ ਸਿੰਘਨਿ ਸਨ ਪ੍ਰਾਨ ਅੰਤ ਭਾ,ਅਟਕ ਛੁਟੇ ਮਤਿ ਮੋਟੇ[6]॥੩੦॥ ਬਹੁਰ ਅਜੀਤ ਸਿੰਘ ਜੀ ਲਰਿਤੇ ਸਨੇ ਸਨੇ ਚਲਿ ਆਏ। ਬੀਸ ਕੋਸ ਲੌ ਬਾਜੀ ਬੋਰਨ ਪਰੇ ਮਰੇ ਛਿਤ ਛਾਏ॥੩੧॥ਤੁਰਕ ਪਹਾਰੀ ਸਿੰਘ ਸੰਗ ਹੀ ਸ਼੍ਰੋਣਤ ਭੂਮ ਪਸਾਰਾ। ਲਾਲ ਨਿਹਾਲੀ ਜਨੁ ਵਿਛਾਇ ਕਰਿ ਪਰਿਗੇ ਸ਼੍ਰਮ ਨਿਰ-ਵਾਰਾ ॥ ੩੨ ॥ ਸਗਰੇ ਸਿੰਘ ਜਿ ਗਢ ਤੇ ਨਿਕਸੇ ਲਰਿ ਲਰਿ ਕਰਿ ਤਨ ਛੋਰਾ।ਹਮ ਪੰਚਹੁੰ ਅਰਿ ਸਨ ਲਰਿ ਲਰਿ ਕਰਿ ਪਹੁੰਚੇ ਤੁਮਰੀ ਓਰਾ॥੩੩॥ ਤੁਰਕ ਪਹਾਰੀ ਲਸ਼ਕਰ ਅਨਗਨ ਆਵਤਿ ਸਕਲ ਪਿਛਾਰੀ। ਹਮ ਕੌ ਮਗ ਮਹਿਂ ਮਿਲਯੋਜਾਤਿ ਨਰ ਤਿਨ ਇਸ ਭਾਂਤਿਉਚਾਰੀ॥੩੪॥ਸ਼ਾਹੁ ਪਠਾ ਦਸ ਲਖ ਦਲ ਅਉਰੈ ਖ੍ਵਾਜੇ ਮਰਦ ਹਕਾਰਾ। ਗਹਿਬੇ ਹਿਤ ਸਤਿਗੁਰ ਕੋ ਆਯੋ, ਭੂਰ ਪਰਾ ਬੰਧ ਲਾਰਾ[7] ॥ ੩੫ ॥ [8]ਦਗ਼ਾ ਤੁਰਕਪਤਿ ਗਿਰਪਤਿ

[1]ਫੌਲਾਦ ਦੇ ਫੰਗੇ ਤੇ ਦੋਤੜੇ ਫਲ ਵਾਲੇ ਤੀਰ। [2]ਤੀਰ ਕਈ ਛੋਟੇ ਹਨ, ਕਈ ਦਰਮਿਆਨੇ ਹਨ (ਪਰ ਹਨ) ਤ੍ਰਿੱਖੇ ਤੇ ਭਯਾਨਕ (ਤੇ) ਕਾਨੀਆਂ ਜਿਨ੍ਹਾਂ ਦੀਆਂ ਮੋਟੀਆਂ ਹਨ। [3]ਬਾਗੜਾਂ ਉਤੇ ਹੱਥ ਸਮੇਤ ਸਿਰ ਧਰਕੇ ਬ੍ਰਿੱਛਾਂ ਦੇ ਤਲੇ ਦੀ ਥਾਵਾਂ ਉਤੇ ਬੈਠੇ। [4](ਜਿਨ੍ਹਾਂ ਸਿੰਘਾਂ ਨੇ) ਗੁਰਾਂ ਦੇ ਬਲ ਨਾਲ ਚਲਕੇ (ਖਲ=) ਵੈਰੀ ਦੇ ਦਲ ਨੂੰ ਮਲ ਸੁਟਿਆ ਤੇ ਖਰਬਾਟ ਤੋਂ ਬੀ ਧੀਰਜ ਧਾਰਿਆ ਹੈ। [5]ਲਸ਼ਕਰ ਨੂੰ ਰੋਕਦਿਆਂ। [6]ਮੋਟੀ ਮਤ ਵਾਲਿਆਂ (ਭਾਵ ਤੁਰਕਾਂ) ਦੇ ਅੱਗੋਂ ਜੋ ਅਟਕਾਰਾ ਸੀ ਸੋ ਛੁਟ ਗਿਆ। [7]ਸਫਾਂ ਬੰਨ੍ਹ ਕੇ ਬਹੁਤਾ ਹੂੰਮਲ ਆਇਆ। [8]ਰਾਈ ਜਿੰਨੀ ਵੀ ਸੱਚ ਨਹੀਂ ਹੈ, ਤੁਰੰਗੀ ਤੇ ਪਹਾੜੀ ਰਾਜਿਆਂ (ਦੀ ਸਹੁੰ ਵਿਚ) ਜਿਨ੍ਹਾਂ ਨੇ ਦਗਾ ਚਿਤਵਿਆ।

ਲਿਭਵਨੈ, ਮਾਨਹੁੰ ਸਾਚ ਨ ਰਾਈ[1]। ਘਟਾ ਸਮਾਨ ਬਡੀ ਦੁਹਿੰ ਦਿਸ਼ ਤੇ ਚਮੂੰ ਚਢੀ ਉਮਡਾਈ ॥ ੩੬ ॥ ਜਤਨ ਕਰਨ ਕੋ ਅਵਸਰ ਆਇ ਜਿਸ ਬਿਧਿ ਬਨੈ ਬਨਾਵੋ। ਬਿਨਾ ਬਿਲਮ ਹੀ ਪਹੁੰਚੇ ਲਖੀਅਹਿ ਫਿਰ ਨਹਿ ਬਨਹਿ ਉਪਾਵੋ ॥੩੭॥ ਭਨਯੋ ਸੈਨ ਸੋਂ ਤੁਰਤ ਨੁਰੰਗੋ–ਗੁਰੂ ਨਿਕਟ ਤੁਮ ਜਾਵੋ। ਮਿਲੈ ਜਿ ਆਵਤਿ ਪੰਥ ਬਿਖੈ ਕਿਤ ਤਊ ਤੁਰਤ ਗਹਿ ਲ੍ਯਾਵੋ–॥ ੩੮ ॥ ਆਪ ਰਹੇ ਕਹਿ ਕਿਨਹੁੰ ਨ ਮਾਨੀ[2] ਮ੍ਰਿਤੂ ਸਭਿਨਿ ਨਿਯਰਾਈ। ਥੰਚਕ ਨਿਪੁਨ[3]ਨੁਰੰਗਾ ਬਾਦੀ,ਕਸਮ ਦਰੋਗ਼ਹਿ ਖਾਈ[4]॥੩੯॥ਸਰਬਕਲਾ ਸਮਰਥ ਸਭਿ ਬਿਧਿ ਹਥ ਚਹਹੁ ਕਰਹੁ ਪ੍ਰਭੁ ਭਾਰੀ। ਹਮ ਅਲਪੱਗਯ ਕਹਾਂ ਗਤਿ ਜਾਨਹਿ ਭੂਤ ਭਵਿਖਉਰਧਾਰੀ'॥੪੦॥ਇਮ ਸੁਨਿਕੈ ਕਲਗ਼ੀ-ਧਰਚਿਤਵਤਿ–ਸ਼ਾਹੁਨੁਰੰਗਾ ਦ੍ਰੋਹੀ।ਸ਼ੱਤ੍ਰ ਅਹੇ ਅਰੁ ਗਿਰਪਤਿ ਸਗਰੇ ਕੂੜ ਮਿਲੇ ਸਭਿ ਧ੍ਰੋਹੀ–॥੪੧॥ ਸਿੰਘਨ ਦਿਸ਼ਿ ਬਿਲੋਕਿ ਪ੍ਰਭੁ ਬੋਲੇ'ਦੇਖਹੁ ਗ੍ਰਾਮ ਮਝਾਰੀ। ਕਾਚ ਹਵੇਲੀ ਦੀਰਘ ਕੀਨਸਿ ਊਚੇ ਥਾਨ ਉਸਾਰੀ॥੪੨॥ਕਾਚੀ ਗੜ੍ਹੀ ਅਟਾਰੀ ਦੀਖਤਿ ਜੁਗ ਛਾਤਨ ਕੀ ਹੋਵੈ। ਇਸ ਕੋ ਮਾਲਕ ਪੰਚ[5] ਜਾਟਕੋ ਤਿਹ ਆਨਹੁੰ ਹਮ ਜੋਵੈਂ'॥੪੩॥ਸੁਨਿ ਕਰਿ ਪੰਚਸਿੰਘ ਤਬਿ ਉਠਿ ਕਰਿ ਗਮਨੇ ਗ੍ਰਾਮ ਮਝਾਰਾ। ਹੁਤੋ ਅਥਾਈ[6] ਕੇ ਵਿਚ ਬੈਠਯੋ ਤੂਰਨ ਜਾਇ ਨਿਹਾਰਾ ॥ ੪੪ ॥ 'ਜ਼ਿਮੀਦਾਰ ਤੂੰ ਪੰਚ ਗ੍ਰਾਮ ਕੋ ਗੁਰੂ ਹਕਾਰਨਿ ਕੀਨੋ। ਉਪਬਨ ਮਹਿੰ ਉਤਰੇ ਕਰੁਨਾਨਿਧਿ ਚਲੀਅਹਿ ਬਿਲਮ ਬਿਹੀਨੋ'॥੪੫॥ ਸੁਨਿ ਰਾਹਕ ਹਿਤ ਟਾਰ ਕਰਨਿ ਕੋ ਸਿੰਘਨਿ ਸੰਗਬਖਾਨਾ।'ਨਹਿੰ ਅਕੋਰ ਕ੍ਛੁ ਮੋਰ ਸਮੀਪਹਿ ਰਿਕਤ ਪਾਨ ਨਹਿੰ ਜਾਨਾ' ॥੪੬॥ ਇਕ ਸਿੰਘ ਸੁਨਿ ਤੂਰਨ ਆਯੋ ਪ੍ਰਭੁ ਕੇ ਸਾਥ ਉਚਾਰਾ। '–ਤਯਾਰ ਉਪਾਇਨ ਅਬਿ ਕਿਛ ਨਾਹਿਨ ਰਿਕਤ ਪਾਨ–ਕਰਿ ਟਾਰਾ[7]' ॥੪੭॥ ਦਯਾਸਿੰਘ ਦੀਨਾਰ ਪੰਚ ਦੇ ਤੂਰਨ ਸਿੰਘ ਪਠਾਯੋ। ਦਈ ਚੌਧਰੀ ਕੇ ਤਬਿ ਕਰ ਮਹਿੰ ਲੇਕਰਿ ਸੋ ਉਠਿ ਆਯੋ ॥ ੪੮ ॥ ਉਪਬਨ ਮਹਿ ਕਰਿ ਸਤਿਗੁਰ ਦਰਸ਼ਨ ਧਰਿ ਦੀਨਾਰ ਅਗਾਰੀ। ਬੰਦਨ ਪਦ ਅਰਬਿੰਦਨ ਪਰ ਕਰਿ ਬੈਠਯੋ ਸ਼ੰਕਾ ਧਾਰੀ ॥ ੪੯॥

---

[1]ਪ੍ਰਯਾਯ ਪਿਛਲੇ ਪੰਨੇ ਦੇ ਅੰਕ ੮ ਵਿਚ ਆ ਚੁਕਾ ਹੈ। [2]ਆਪ ਕਹਿ ਰਹੇ ਸਾਓ ਕਿਸੇ ਨੇ ਮੰਨੀ ਨਹੀਂ (ਆਪ ਦੀ ਕਹਿਣੀ)। [3]ਛਲ ਵਿਚ ਪ੍ਰਬੀਨ। [4]ਝੂਠੀ ਸਹੁੰ ਖਾਧੀ। [5]ਲੰਬੜਦਾਰ। [6]ਪਿੰਡਾਂ ਦੀ ਉਹ ਥਾਂ ਜਿਥੇ ਬੈਠਕੇ ਲੋਕੀ ਸਲਾਹਾਂ ਤੇ ਪੰਚੈਤਾਂ ਕਰਦੇ ਹਨ; ਸੱਥ। [7]ਟਾਲਾ ਕਰ ਦਿਤਾ ਹੈ।

ਨਹਿੰ,ਸਮਝਯੋ ਘਰ ਲੈਨ; ਪੇਚ ਕੋ ਜੜ ਹ੍ਵੈ ਸਨਮੁਖਿ ਦੇਖੈ[੧] । ਬੂਝੀ ਕੁਸ਼ਲ ਪ੍ਰਭੂ ਨੇ ਪੂਰਬ,ਭਾਖੀ ਸ਼੍ਰੇਯ ਵਿਸ਼ੇਖੈ॥ ੫੦ ॥ ਸਤਿਗੁਰ ਕਹਯੋ 'ਕਿਲਾ ਜਸ ਤੇਰੋ ਸੋ ਹਮ ਕੋ ਦਿਖਰਾਵੈ । ਕਿਸ ਪ੍ਰਕਾਰ ਕੋ ਰਚਯੋ ਪ੍ਰਕਾਰਾ[੨] ਪੌਰ ਠੌਰ ਦ੍ਰਿਢ ਗਾਵੈ'॥੫੧॥ਸੁਨਤਿ ਜਾਟ ਹਹਿਰਯੋ[੩] ਉਰ ਦੀਰਘ ਜਤਨ ਨ ਪਾਇ ਖਿਚਾਰੈ।–ਲਾਖਹੁੰ ਸ਼ੱਤ੍ਰੁ ਗੈਲ ਮਹਿ ਇਨਕੇ–ਜਾਨਿ ਫਰੇਬ ਉਚਾਰੈ[੪]॥੫੨॥ 'ਮਹਾਂਰਾਜਏ ਦੁਰਗਨ ਜਾਨਹੁ ਬਸਿਬੇ ਕੋ ਘਰ ਕੀਨਾ । ਬੁਰਜ ਨ ਮੁਰਚਾ ਪੌਰ ਨ ਗਾਢੋ ਪਰਖਾ ਦੀਰਘ ਹੀਨਾ[੫]॥੫੩॥ ਏਕ ਅਟਾਰੀ ਏਹ ਜੁ ਦੀਖਤਿ ਕਾਮ ਨ ਲਰਿਬੇ ਕੇਰੀ[੬] । ਦੁਇ ਤ੍ਰੈ ਘਰ ਜਾਟਨ ਕੇ ਅੰਤਰ ਬਾਂਟੀ ਭ੍ਰਾਤ ਨਿਬੇਰੀ[੭]॥੫੪॥ਪੁੰਜ ਤ੍ਰਿਯਨ ਕੋ ਪਰਦਾ ਰਾਖੈਂ ਬਸੈਂ ਇਸੀ ਕੇ ਮਾਂਹੀ।ਨਾਂਹਿ ਤ ਮੈਂ ਤੁਮ ਕੋ ਲੇ ਚਾਲਤਿ ਪਿਖਨ ਅਟਕ ਕਿਛ ਨਾਂਹੀ॥੫੫॥ਬਹੁਭ੍ਰਾਤਨ ਕੋ[੮] ਸਾਂਝਾ ਘਰ ਹੈ ਪ੍ਰਵਿਸ਼ ਨ ਪੁਰਖ ਬਿਗਾਨਾ[੯] । ਬਡੇ ਹਮਾਰੇ ਹੇਤੁ ਮ੍ਰਯਾਦਾ ਪ੍ਰਥਮੈ ਨੇਮ ਬਖਾਨਾ[੧੦]॥੫੬॥ਲਰਿਬੇ ਉਚਿਤ ਹੁਤੋ ਜੇਗਾਢ ਇਹ ਚਿੰਤਾ ਹੋਤਿ ਨ ਕੋਈ। ਤੁਮ ਤੇ ਆਛੋ ਅਪਰ ਕੌਨ ਹੁਇ ਜਿਸ ਹਿਤ ਰਾਖਤਿ ਗੋਈ[੧੧] ॥੫੭॥ ਮਹਾਂ ਚਤੁਰ ਸਤਿਗੁਰ ਨਿਧਿ ਬੁਧਿ ਕੇ ਲਖਿ ਫਰੇਬ ਹੁਇ ਠਾਢੇ । ਸਿੰਘਨ ਤੇ ਪਕਰਾਇ ਜਾਟ ਕੋ 'ਨਹਿੰ ਛੂਟਹਿ,ਗਾਢ ਗਾਢੇ'[੧੨]*॥੫੮॥ ਸੰਗ ਸ਼ੀਘ੍ਰਤਾ ਚੜ੍ਹੇ ਤੁਰੰਗਮ ਚਲੇ ਗ੍ਰਾਮ ਕੋ ਆਏ। ਦੁਰਬਲ ਜਾਟ ਪਿਖਯੋ ਇਕ

[੧](ਉਹ) ਸਮਝਦਾ ਸੀ ਕਿ ਘਰ ਲੈਣਗੇ ਪਰ (ਉਸ ਨੂੰ ਕੋਈ) ਪੇਚ (ਛਲ) ਸੁਝਦਾ ਨਹੀਂ ਸੀ (ਕਿ ਜਿਸ ਨਾਲ ਨਾ ਦੇਵੇ, ਇਸਲਈ)ਜੜ ਹੋਕੇ ਸਾਹਮਣੇ (ਬਿਤਰ ਬਿਤਰ) ਤੱਕਦਾ ਸੀ । (ਅੰਕ ੫੨, ੫੭ ਵਿਚੋਂ ਇਹ ਅਰਥ ਸਪਸ਼ਟ ਹੋ ਜਾਂਦਾ ਹੈ ਕਿ ਛਲ ਫ੍ਰੇਬ ਰਾਹਕ ਦੇ ਜੀ ਵਿਚ ਫੁਰ ਰਿਹਾ ਸੀ) । [੨]ਫਸੀਲ । [ਸੰਸ:, ਪ੍ਰਕਾਰ=ਗਿਰਦੇ ਦੀ ਕੰਧ] । [੩]ਕੰਬ ਗਿਆ । [੪]ਜਾਣਕੇ ਫ੍ਰੇਬ ਦੀ ਗਲ ਕਹਿਣ ਲਗਾ । [੫]ਖਾਈ ਵੱਡੀ ਨਹੀਂ ਹੈ [ਸੰਸ:, ਪਰਿਖਾ] । [੬]ਲੜਨ ਦੇ ਕੰਮ ਦੀ ਨਹੀਂ । [੭]ਭ੍ਰਾਵਾਂ ਨੇ ਵੰਡਕੇ ਨਿਬੇੜ ਛੱਡੀ ਹੈ । [੮]ਭ੍ਰਾਵਾਂ ਦਾ । [੯]ਬਿਗਾਨਾ ਪੁਰਖ ਪ੍ਰਵੇਸ਼ ਨਹੀਂ ਕਰ ਸਕਦਾ । [੧੦]ਨੇਮ ਕਿਹਾ ਹੈ(ਕਿ ਓਪਰੇ ਆਦਮੀ ਨੂੰ ਅੰਦਰ ਨਹੀਂ ਵੜਨ ਦੇਣਾ) । [੧੧][illegible]ਕੇ [੧੨]ਛੁਟ ਨਾ ਜਾਵੇ ਪੱਕੀ ਤਰ੍ਹਾਂ ਦੇ ਲਓ ਭਾਵ ਬੰਨ੍ਹ ਲਓ । [ਗਾਢ=ਗੰਢ । ਗਾਢੇ=ਪੱਕੀ] ।

*ਗੁਰ ਸ਼ੋਭਾ ਵਿਚ ਜੱਟ ਦਾ ਇਨਕਾਰ ਤੇ ਉਸ ਨੂੰ ਪਕੜਨਾ ਨਹੀਂ ਲਿਖਿਆ ਓਥੇ ਜੱਟ ਨੇ ਆਪੇ ਗੜ੍ਹੀ ਦੇ ਦੇਣੀ ਲਿਖੀ ਹੈ । 'ਗੁਰ ਸ਼ੋਭਾ' ਸੂ: ਪ੍ਰ:, ਗੁਰ ਬਿਲਾਸ ਆਦਿਕਾਂ ਤੋਂ ਪੁਰਾਤਨ ਹੈ । ਓਥੇ ਐਉਂ ਲਿਖਿਆ ਹੈ:–ਖਬਰ ਸੁਣੀ ਜ਼ਿਮੀਂਦਾਰ ਨੇ ਮੱਧ ਬਸੇ ਚਮਕੌਰ । ਸੁਨਤ ਬਚਨ ਤਤਕਾਲ ਹੀ ਵਹੁ ਆਯੋ ਉਠ ਦਉਰ । ਹਾਥ ਜੋਰਿ ਐਸੇ ਕਹਯੋ ਬਿਨਤੀ ਸੁਣੋ ਕਰਤਾਰ । ਬਸੋ ਮੱਧ ਚਮਕੌਰ ਕੇ ਅਪਣੀ ਕਿਰਪਾ ਧਾਰਿ । ਤਬ ਸੁਆਰ ਸਾਹਿਬ ਭਏ ਛਾਡਿ ਬਾਗ ਕੋ ਠਉਰ । ਸਿੰਘ ਸਾਥ ਸਬਿ ਹੀ ਲੀਏ ਆਇ ਬਸੇ ਚਮਕਉਰ ॥ ੭ ॥ ੪੭੯ ॥

ਆਗੇ ਤਿਹ ਸੋਂ ਪ੍ਰਭੁ ਅਲਾਇ॥੫੯॥ 'ਕਹਾਂ ਦੁਰਗ ਕੋ ਪੌਰ ਬਤਾਵਹੁ ਚਲਿ ਆਗੇ ਖੁਲ੍ਹਵਾਵਹੁ। ਹੇਰਨ ਹੇਤ ਹਮਹੁ ਨੇ ਬਰਨ੍ਯੋ[1] ਸਕਲ ਭੇਤ ਸਮੁਝਾਵਹੁ'॥੬੦॥ ਹਾਥ ਜੋਰਿ ਬੋਲ੍ਯੋ 'ਸੁਨਿ ਪ੍ਰਭੁ ਜੀ! ਮੈਂ ਮਾਲਕ ਅਧਿ ਕੇਰੋ। ਘਰ ਦਾਰਿਦ ਸਭਿ ਗੁਜਰ ਤੰਗ ਹੈ ਵਧ੍ਯੋ ਸ਼ਰੀਕਾ ਮੇਰੋ॥ ੬੧ ॥ ਜੇ ਕੁਛ ਦਰਬ ਦੇਹੁ ਅਬਿ ਮੋ ਕੌ ਗਾਢ ਦੇਹੌਂ ਤੁਮ ਤਾਂਈ। ਜੇ ਖੋਲਹਿ ਨਹੀਂ ਭ੍ਰਾਤ ਕਿਵਾਰਾ ਥਿਰ ਅੰਤਰ ਦਿਢਤਾਈ[2] ॥੬੨॥ ਮਮ ਘਰ ਮਹਿਂ ਇਕ ਅਲਪ ਦ੍ਵਾਰ ਹੈ ਤਹਿਂ ਕੋ ਕਰੋ ਪ੍ਰਵੇਸ਼ਾ। ਭੀਤਰ ਹ੍ਵੈ ਤੁਮ ਪਿਖਿ ਕਰਿ ਲਾਯਕ ਚਹਹੁ ਕਰਹੁ ਕ੍ਰਿਤ ਤੈਸਾ*' ॥ ੬੩ ॥ ਸੁਨਿ ਸ੍ਰੀ ਪ੍ਰਭੁ ਤਰਗਸ[3] ਤੇ ਬਾਹਰ ਮੁਹਰ ਪਚਾਸ ਨਿਕਾਰੀ। ਦੁਰਬਲ ਜ਼ਿਮੀਦਾਰ ਕਰ ਦੀਨਸਿ ਹਰਖ਼ਤਿ ਚਲ੍ਯੋ ਅਗਾਰੀ॥ ੬੪ ॥ ਗਏ ਪੌਰ ਕੀ ਠੌਰ ਨਿਹਾਰੀ ਅਪਰ ਸਕਲ ਤਕਰਾਈ। ਕਰੇ ਕਿਵਾਰ ਅਸੰਜਤਿ ਗਾਢੇ ਹੁਇ ਅੰਤਰ ਦਿਢਤਾਈ॥ ੬੫ ॥ ਰਹ੍ਯੋ ਖੁਲ੍ਹਾਇ ਜਾਟ ਜੋ ਦੁਰਬਲ ਅੰਤਰ ਕੇ ਨਹਿਂ ਮਾਨੈਂ। ਸਿੰਘਨਿ ਭਨ੍ਯੋ 'ਹਨੈਂ ਇਹ ਮਾਲਕ ਪਕਰ੍ਯੋ ਲੇਹੁ ਪਛਾਨੈ[4]' ॥੬੬॥ [5]"ਪਕਰਹੁ ਮਾਰਹੁ[6] ਜਉ ਨ ਖੋਲਹਿਂ, ਲੂਟ ਜੋ ਹੈ ਸਭਿ ਗ੍ਰਾਮਾ। ਲਾਖਹੁਂ ਲਸ਼ਕਰ ਬੈਰੀ ਤੁਮਰੋ ਨਾਸ਼ ਹੋਹਿ ਮਮ ਧਾਮਾ' ॥੬੭॥ ਅਪਨੇ ਸਦਨ ਦਿਸ਼ਾ ਤਬਿ ਗਮਨ੍ਯੋਂ ਕਹਿ, ਤਾਕੀ ਖੁਲ੍ਹਿਵਾਈ। ਪ੍ਰਥਮ ਜਾਟ ਬਰ ਸੰਗ ਬਰੇ ਗੁਰ, ਤਜਿ ਤੁਰੰਗ ਤਿਸ ਥਾਈ ॥੬੮॥ ਪੰਚ ਸਿੰਘ ਪੁਨ ਤਜਿ ਤਜਿ ਹਯ ਕੋ ਅੰਤਰ ਭਏ ਪ੍ਰਵੇਸ਼ਾ। ਖੋਲਿ ਪੌਰ ਕੋ ਸਿੰਘ ਬਰੇ ਤਬਿ ਦਈ ਸਜ਼ਾਇ ਵਿਸ਼ੇਸ਼ਾ[7]† ॥ ੬੯ ॥ ਦਏ ਨਿਕਾਰ ਵਹਿਰ ਨਰ ਤ੍ਰਿਯ ਸਭਿ ਕਹਿ ਕਰਿ ਬਡ ਦੇ ਤ੍ਰਾਸਾ। ਲਰਨ ਸਮੱਗ੍ਰੀ ਅੰਤਰ ਲੇ ਗਨ ਦਿਢ ਕੀਨੋ ਚਹੁਂ ਪਾਸਾ ॥੭੦॥ ਕਰੀ ਮੋਰਚਾਬੰਦੀ ਤਤਛਿਨ ਬਾਹੀ ਪੌਰ ਅਟਾਰੀ[8]। ਰਹ੍ਯੋ ਜੁ ਅੰਤਰ ਸੰਚਨ ਕਰਿਕੇ ਬੈਠੇ ਗੁਰ ਭਟ ਭਾਰੀ ॥੭੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਖਸ਼ਟਮ ਰੁਤੇ 'ਚਮਕੌਰ ਆਗਵਨ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥ ੩੪ ॥

---

[1]ਕਿਹਾ ਹੈ। [2]ਅੰਦਰ ਤਕੜਾਈ ਕਰਕੇ ਠਹਿਰਨਗੇ। [3]ਭੱਥੇ ਵਿੱਚੋਂ। [4]ਇਹ ਜੋ ਫੜਿਆ ਹੋਇਆ ਹੈ ਮਾਲਕ ਅਸੀਂ ਮਾਰ ਦਿਆਂਗੇ ਇਹ ਪਛਾਣ ਲਓ। [5]ਅੰਦਰਲੀਆਂ ਨੇ ਕਿਹਾ। [6]ਭਾਹੇ ਫੜੋ ਭਾਹੇ ਮਾਰੋ। [7]ਭਾਵ ਸਜ਼ਾ ਦਾ ਡਰ ਦੇਕੇ। [8]ਅਟਾਰੀ ਤੇ ਦਰਵਾਜ਼ੇ ਦੀ ਬਾਹੀ ਵੱਲ।

*ਇਹ ਆਦਮੀ ਗੜ੍ਹੀ ਦੇ ਮਾਲਕਾਂ ਵਿਚੋਂ ਹੈ ਪਰ ਹੈ ਜ਼ਰਾ ਗ਼ਰੀਬ। †ਗੁਰ ਸ਼ੋਭਾ ਦੇ ਲਿਖੇ ਮੂਜਬ ਇਹ ਸਭ ਗ਼ਲਤ ਹੈ। ਦੇਖੋ ਪਿਛਲੇ ਸਫੇ ਦੇ ਹੇਠਲੀ ਟੂਕ।